ਹੋ ਨਿਬੜਦਾ ਹੈ। ਇਸੇ ਤਰ੍ਹਾਂ ਜਦੋਂ ਪੂਰਨ ਭਗਤ ਆਪਣੇ ਵੀਰਾਨ ਬਾਗ਼ ਵਿਚ ਪੈਰ ਪਾਉਂਦਾ ਹੈ ਤਾਂ ਉਸ ਦੀ ਛੋਹ ਨਾਲ ਸਾਰਾ ਬਾਗ਼ ਹਰਿਆ ਭਰਿਆ ਹੋ ਜਾਂਦਾ ਹੈ। ਇਹ ਦ੍ਰਿਸ਼ਟਮਾਨ ਪ੍ਰਕ੍ਰਿਤੀ ਦੇ ਮੂਲ ਸੁਭਾਵ ਤੋਂ ਵਿਲੱਖਣ ਹੈ। ਇਸੇ ਤਰ੍ਹਾਂ ਕੋਈ ਵਸਤੂ ਵੀ ਅਲੌਕਿਕ ਹੋ ਸਕਦੀ ਹੈ, ਜਿਵੇਂ ਕੋਈ ਅਜਿਹਾ ਭਾਂਡਾ ਜਿਸ ਵਿਚੋਂ ਇੱਛਾ ਅਨੁਸਾਰ ਮਨ ਮਰਜ਼ੀ ਦੀ ਵਸਤੂ ਕੱਢੀ ਜਾ ਸਕਦੀ ਹੋਵੇ। ਲੋਕ-ਕਹਾਣੀਆਂ ਵਿਚ ਪਸ਼ੂਆਂ ਪੰਛੀਆਂ ਦਾ ਮਨੁੱਖਾਂ ਵਾਂਗ ਬੋਲਣਾ, ਸੋਚਣਾ ਤੇ ਕਾਰਜ ਸਾਧਣੇ ਅਲੌਕਿਕ ਕਰਮ ਹਨ। ਪਰੀ-ਕਹਾਣੀਆਂ ਵਿਚ ਸਰੋਤੇ ਜਿਸ ਸੰਸਾਰ ਦੇ ਦਰਸ਼ਨ ਕਰਦੇ ਹਨ ਉਸ ਦਾ ਸੁਭਾਵ ਤੇ ਪ੍ਰਕ੍ਰਿਤੀ ਭੂ-ਲੋਕ ਤੋਂ ਵਿਲੱਖਣ ਹੋਣ ਕਰ ਕੇ ਅਲੌਕਿਕ ਹੈ। ਜਿੰਨ, ਦੇਵ, ਰਾਖਸ਼, ਬੇਤਾਲ, ਪਰੀਆਂ, ਅਪੱਛਰਾਂ ਆਦਿ ਭਾਵੇਂ ਕਲਪਿਤ ਪ੍ਰਾਣੀ ਹਨ, ਪਰ ਲੋਕ-ਕਹਾਣੀਆਂ ਦੇ ਜਗਤ ਵਿਚ ਇਨ੍ਹਾਂ ਦੀ ਸਜੀਵ ਹੋਂਦ ਮੰਨੀ ਜਾਂਦੀ ਹੈ ਜੋ ਅਲੌਕਿਕਤਾ ਦਾ ਪ੍ਰਭਾਵ ਪਾਉਂਦੀ ਹੈ।

ਭਰਮ ਵਹਿਮ, ਸ਼ਗਨ ਅਪਸ਼ਗਨ, ਰੀਤਾਂ ਰਸਮਾਂ ਆਦਿ ਵਿਚ ਵੀ ਅਲੌਕਿਕਤਾ ਦਾ ਅੰਸ਼ ਵਿਦਮਾਨ ਹੈ, ਕਿਉਂ ਜੋ ਉਨ੍ਹਾਂ ਨਾਲ ਜੁੜੇ ਵਿਚਾਰ ਬੜੇ ਅਸਚਰਜ ਤੇ ਰਹੱਸਮਈ ਹਨ ਅਤੇ ਉਨ੍ਹਾਂ ਕਰਮ ਕਾਂਡਾਂ ਦਾ ਪ੍ਰਤਿਕਰਮ ਪ੍ਰਕ੍ਰਿਤੀ ਦੇ ਮੂਲ ਸੁਭਾਵ ਤੇ ਵਰਤਾਰੇ ਨਾਲੋਂ ਵਿਲੱਖਣ ਮੰਨਿਆ ਜਾਂਦਾ ਹੈ।

**(ਅ-502) ਅਵਤਾਰ :**

ਅਵਤਾਰ ਦਾ ਕੋਸ਼ਗਤ ਅਰਥ ਹੈ — 'ਉੱਚੀ ਥਾਂ ਤੋਂ ਹੇਠਾਂ ਵਲ ਉਤਰਨਾ'। 'ਅਵ' ਦਾ ਅਰਥ ਹੈ — 'ਹੇਠਾਂ ਵਲ' ਅਤੇ 'ਤਾਰ' ਦਾ ਅਰਥ ਹੈ — 'ਲੰਘਣਾ'। ਪੌਰਾਣਿਕ ਸੰਕਲਪ ਅਨੁਸਾਰ ਕਿਸੇ ਦੇਵਤੇ ਦਾ ਨਿਸ਼ਚਿਤ ਉਦੇਸ਼ ਨਾਲ ਭੌਤਿਕ ਸੰਸਾਰ ਵਿਚ, ਕਿਸੇ ਦੇਹ ਵਿਚ ਪ੍ਰਗਟ ਹੋਣਾ ਅਵਤਾਰ ਧਾਰਨਾ ਹੈ। ਇਹ ਨਿਸ਼ਚਿਤ ਉਦੇਸ਼ ਸੰਸਾਰ ਦੀ ਰੱਖਿਆ ਕਰਨਾ; ਪਾਪੀਆਂ ਅਤੇ ਅਸੁਰਾਂ ਦਾ ਵਿਨਾਸ਼ ਕਰਨਾ ਅਤੇ ਸ੍ਰਿਸ਼ਟੀ ਨੂੰ ਕਿਸੇ ਹੋਣੀ ਤੇ ਸੰਕਟ ਤੋਂ ਬਚਾਉਣਾ ਅਰਥਾਤ ਆਪਣੀ ਕੋਈ ਲੀਲਾ ਰਚਾਉਣਾ ਰਿਹਾ ਹੈ।

ਅਵਤਾਰ ਧਾਰਨਾ ਪੁਨਰ ਜਨਮ ਨਾਲੋਂ ਵੱਖਰੀ ਸਥਿਤੀ ਹੈ। ਪੁਨਰ ਜਨਮ ਵਿਚ ਆਤਮਾ ਪਿਛਲੇ ਜਨਮਾਂ ਦੇ ਕਰਮਾਂ ਦਾ ਫਲ ਭੋਗਣ ਲਈ ਦੁਬਾਰਾ ਕਿਸੇ ਜੂਨੀ ਵਿਚ ਜਨਮ ਲੈਂਦੀ ਹੈ, ਪਰ ਅਵਤਾਰ ਵਿਚ ਕਿਸੇ ਦੇਵਤੇ ਦਾ ਕੁਝ ਅੰਸ਼ ਅਵਤਰਣ ਹੁੰਦਾ ਹੈ। ਦੇਵਤਾ ਮੂਲ ਰੂਪ ਵਿਚ ਬੈਕੁੰਠ ਵਿਚ ਹੀ ਬਿਰਾਜਮਾਨ ਰਹਿੰਦਾ ਹੈ। ਇਸੇ ਲਈ ਵਿਸ਼ਨੂੰ ਦੇ ਅਵਤਾਰਾਂ ਨੂੰ ਅੰਸ਼ਾ-ਅਵਤਾਰ ਵੀ ਕਹਿੰਦੇ ਹਨ। ਹਰੇਕ ਅਵਤਾਰ ਵਿਚ ਦੇਵਤੇ ਦੇ ਅੰਸ਼ਾਂ ਦੀ ਮਾਤਰਾ ਇਕ ਸਾਰ ਨਹੀਂ ਹੁੰਦੀ। ਇਕੋ ਦੇਵਤਾ ਇਕੋ ਵੇਲੇ ਇਕ ਤੋਂ ਵਧੀਕ ਦੇਹਾਂ ਵਿਚ ਵੀ ਜਨਮ ਲੈ ਲੈਂਦਾ ਹੈ। ਵਿਸ਼ਨੂੰ ਦੇ ਦੋ ਅਵਤਾਰ ਪਰਸਰਾਮ ਤੇ ਰਾਮ ਚੰਦਰ ਇਕ ਦੂਜੇ ਦੇ ਸਮਕਾਲੀ ਸਨ। ਪਰਸਰਾਮ ਨੇ ਬ੍ਰਾਹਮਣਾਂ ਨੂੰ ਅਹੰਕਾਰੀ ਕਸ਼ਤਰੀਆਂ ਦੀ ਅਧੀਨਤਾ ਤੋਂ ਮੁਕਤੀ ਦਿਵਾਉਣ ਲਈ ਅਵਤਾਰ ਧਾਰਨ ਕੀਤਾ ਅਤੇ ਰਾਮ ਨੇ ਅਭਿਮਾਨੀ ਰਾਵਣ ਦਾ ਨਾਸ਼ ਕਰਨ ਲਈ। ਇਹ ਦੋਵੇਂ ਅਵਤਾਰ ਇਕੋ ਦੇਵਤੇ ਦੀ ਅੰਸ਼ ਹੁੰਦਿਆਂ ਵੀ ਇਕ ਦੂਜੇ ਦੇ ਵਿਰੋਧੀ ਸਨ। ਰਾਮਾਇਣ ਅਨੁਸਾਰ ਜਦੋਂ ਰਾਮ ਚੰਦਰ ਨੇ ਸ਼ਿਵਜੀ ਦਾ ਧਨੁਸ਼ ਤੋੜਿਆ, ਤਾਂ ਪਰਸ ਰਾਮ ਬਹੁਤ ਦੁਖੀ ਹੋਇਆ ਅਤੇ ਉਸ ਨੇ ਰਾਮ ਚੰਦਰ ਨੂੰ ਲੜਨ ਲਈ ਵੰਗਾਰਿਆ।

ਅਵਤਾਰਵਾਦ ਦੇ ਸੰਕਲਪ ਦੇ ਬੀਜ ਰਿਗ ਵੇਦ ਵਿਚ ਮਿਲਦੇ ਹਨ। ਰਿਗ ਵੇਦ ਵਿਚ ਅਜਿੱਤ ਰੱਖਿਅਕ ਵਿਸ਼ਨੂੰ ਆਪਣੇ 'ਤਿੰਨ ਕਦਮਾਂ' ਨਾਲ ਸਾਰੇ ਬ੍ਰਹਿਮੰਡ ਨੂੰ ਮਿਣਦਾ ਹੈ। ਮੁਢਲੇ ਟੀਕਾਕਾਰਾਂ ਅਨੁਸਾਰ ਇਹ ਤਿੰਨ ਕਦਮ ਰਖਣ ਵਾਲੀ ਥਾਂ ਪ੍ਰਿਥਵੀ, ਪੁਲਾੜ ਤੇ ਆਕਾਸ਼ ਹੈ ਅਤੇ ਉਨ੍ਹਾਂ ਨੇ ਵਿਸ਼ਨੂੰ ਨੂੰ ਪ੍ਰਿਥਵੀ ਉਤੇ ਅੱਗ, ਪੁਲਾੜ ਵਿਚ ਬਿਜਲੀ ਅਤੇ ਆਕਾਸ਼ ਵਿਚ ਸੂਰਜ ਦੇ ਪ੍ਰਕਾਸ਼ ਦੇ ਰੂਪ ਵਿਚ ਮੰਨਿਆ ਹੈ। ਕਈ ਟੀਕਾਕਾਰਾਂ ਨੇ ਇਨ੍ਹਾਂ 'ਤਿੰਨਾਂ ਕਦਮਾਂ' ਨੂੰ ਸੂਰਜ ਦੀਆਂ ਉਦੈ, ਸਿਖਰ ਅਤੇ ਅਸਤ ਦੀਆਂ ਭਿੰਨ ਭਿੰਨ ਅਵਸਥਾਵਾਂ ਮੰਨਿਆ ਹੈ, ਪਰ ਇਹੋ ਮਿਥ ਪੌਰਾਣਿਕ ਕਾਲ ਵਿਚ ਵਿਗਸਤ ਹੋ ਕੇ ਵਿਸ਼ਨੂੰ ਦੇ ਵਾਮਨ ਅਵਤਾਰ ਦੇ ਰੂਪ ਵਿਚ ਚੁਕੇ 'ਤਿੰਨ ਕਦਮਾਂ' ਵਿਚ ਪ੍ਰਵਿਰਤ ਹੋ ਗਈ।

ਵੈਦਿਕ ਸਾਹਿੱਤ ਵਿਚ ਅਵਤਾਰਵਾਦ ਦੇ ਕੁਝ ਹੋਰ ਬੀਜ ਵੀ ਮਿਲਦੇ ਹਨ। ਸ਼ਤਪਥ ਬ੍ਰਾਹਮਣ ਵਿਚ ਮਤੱਸਯ ਅਤੇ ਕੂਰਮ ਅਵਤਾਰ; ਤੈਤਿਰੀਯ ਸੰਹਿਤਾ, ਤੈਤਿਰੀਯ ਬ੍ਰਾਹਮਣ ਅਤੇ ਸ਼ਤਪਥ ਬ੍ਰਾਹਮਣ ਵਿਚ ਵਾਮਨ ਅਵਤਾਰ ਦਾ ਵਰਨਣ ਹੈ ਜਿਸ ਵਲ ਉਪਰ ਸੰਕੇਤ ਕੀਤਾ ਗਿਆ ਹੈ। ਐਤ੍ਰੇਯ ਬ੍ਰਾਹਮਣ ਅਤੇ ਛੰਦੋਗਯੋਪਨਿਸ਼ਦ ਵਿਚ ਦੇਵਕੀ ਦੇ ਪੁੱਤਰ ਕ੍ਰਿਸ਼ਨ ਅਤੇ ਤੈਤਿਰੀਯ ਆਰਣਯਕ ਵਿਚ ਵਾਸੁਦੇਵ ਸ੍ਰੀ ਕ੍ਰਿਸ਼ਨ ਦਾ ਉਲੇਖ ਹੈ। ਵੈਦਿਕ ਗ੍ਰੰਥਾਂ ਵਿਚ ਇਨ੍ਹਾਂ ਸਭਨਾਂ ਨੂੰ ਬ੍ਰਹਮਾ ਦਾ ਅਵਤਾਰ ਕਿਹਾ ਗਿਆ ਹੈ, ਪਰੰਤੂ ਪੁਰਾਣਾਂ ਵਿਚ ਇਹ ਸਭ ਵਿਸ਼ਨੂੰ ਦੇ ਅਵਤਾਰ ਮੰਨੇ ਗਏ ਹਨ। (ਹਿੰਦੀ ਸਾਹਿੱਤ ਕੋਸ਼ 1,75-76)

ਸ੍ਰੀਮਦ ਭਗਵਤ ਗੀਤਾ ਵਿਚ ਅਵਤਾਰਵਾਦ ਸਪੱਸ਼ਟ ਰੂਪ ਵਿਚ ਪ੍ਰਗਟ ਹੋਇਆ ਹੈ। ਭਗਵਾਨ ਦੇ ਅਵਤਾਰ ਧਾਰਨ ਦਾ ਉਦੇਸ਼ ਇਉਂ ਪ੍ਰਗਟ ਕੀਤਾ ਹੈ : "ਯਦਾ ਯਦਾ ਹਿ ਧਰਮਸਯ ਗਲਾਨਿਰ ਭਵਤਿ ਭਾਰਤ, ਅਭਯੁਤਥਾਨਮ੍ ਧਰਮਸਯ ਤਦਾਤਮਾਨੰ ਸ੍ਰਿਜਾਮਯਹਮ੍" ਭਾਵ ਜਦੋਂ ਜਦੋਂ ਸੰਸਾਰ ਵਿਚ ਧਰਮ ਦੀ ਹਾਨੀ ਹੁੰਦੀ ਹੈ, ਮੈਂ ਦੁਸ਼ਟਾਂ ਦਾ ਸੰਘਾਰ ਅਤੇ ਧਰਮ ਦੀ ਸਥਾਪਨਾ ਕਰਨ ਲਈ ਅਵਤਾਰ ਧਾਰਨ ਕਰਦਾ ਹਾਂ।

ਵੈਦਿਕ ਕਾਲ ਵਿਚ ਜਿਨ੍ਹਾਂ ਅਵਤਾਰਾਂ ਦੀ ਕਲਪਨਾ ਕੀਤੀ ਗਈ ਉਨ੍ਹਾਂ ਦਾ ਸੰਬੰਧ ਉਤਪਤੀ ਦੇ ਦੇਵਤੇ ਪਰਜਾਪਤੀ ਅਰਥਾਤ ਬ੍ਰਹਮਾ ਨਾਲ ਜੋੜਿਆ ਗਿਆ, ਪਰ ਪੌਰਾਣਿਕ ਕਾਲ ਵਿਚ ਸ੍ਰਿਸ਼ਟੀ ਦੀ ਪਾਲਨਾ ਕਰਨ ਵਾਲਾ ਵਿਸ਼ਨੂੰ ਜਦੋਂ ਵਧੇਰੇ ਲੋਕ-ਪ੍ਰਿਯ ਹੋ ਗਿਆ ਤਾਂ ਵੈਦਿਕ ਕਾਲ ਤੋਂ ਬਾਅਦ ਦੇ ਕਈ ਅਵਤਾਰਾਂ ਦੀ ਕਲਪਨਾ ਵਿਸ਼ਨੂੰ ਦੇ ਅਵਤਾਰਾਂ ਦੇ ਰੂਪ ਵਿਚ ਕੀਤੀ ਗਈ। ਪੁਰਾਣਾਂ ਵਿਚ ਵਿਸ਼ਨੂੰ ਦੇ ਅਵਤਾਰਾਂ ਦੀ ਸੰਖਿਆ ਇਕ ਸਾਰ ਨਹੀਂ ਮਿਲਦੀ। ਕਿਸੇ ਵਿਚ ਛੇ ਅਵਤਾਰਾਂ ਦਾ,ਕਿਸੇ ਵਿਚ ਦਸਾਂ ਦਾ ਤੇ ਕਿਸੇ ਵਿਚ ਚੌਵੀ ਅਵਤਾਰਾਂ ਦਾ ਵਰਨਣ ਹੈ। ਵਾਯੂ ਪੁਰਾਣ ਵਿਚ ਦਸ ਅਵਤਾਰਾਂ ਦਾ ਉਲੇਖ ਹੈ, ਪਰ ਪੰਜਵੇਂ ਅਵਤਾਰ ਦਾ ਨਾਂ ਨਹੀਂ ਦਿਤਾ ਹੋਇਆ; ਪਰ ਉਸ ਨੂੰ 'ਪੰਚਮ' ਕਿਹਾ ਗਿਆ ਹੈ। ਮਤੱਸਯ ਪੁਰਾਣ ਅਨੁਸਾਰ ਵਿਸ਼ਨੂੰ ਨੇ ਸੱਤ ਅਵਤਾਰ ਧਾਰਨ ਕੀਤੇ। ਭ੍ਰਿਗੂ ਨੇ ਵਿਸ਼ਨੂੰ ਨੂੰ ਉਸ ਦੀ ਪਤਨੀ ਤੇ ਸ਼ੁਕਰ ਦੀ ਮਾਤਾ ਦੀ ਹੱਤਿਆ ਕਰਨ ਦੇ ਦੋਸ਼ ਵਿਚ ਸੱਤ ਵਾਰੀ ਮਨੁੱਖੀ ਜਾਮੇ ਵਿਚ ਜਨਮ ਲੈਣ ਦਾ ਸਰਾਪ ਦਿਤਾ। ਭਾਗਵਤ ਪੁਰਾਣ ਵਿਚ ਤਿੰਨ ਥਾਈਂ ਅਵਤਾਰਾਂ ਦਾ ਜ਼ਿਕਰ ਹੈ। ਇਕ ਥਾਂ ਅਵਤਾਰਾਂ ਦੀ ਸੰਖਿਆ 22 ਹੈ, ਦੂਜੀ ਥਾਂ 23 ਅਤੇ ਤੀਜੀ ਥਾਂ 16 ਹੈ।

ਪੁਰਾਣਾਂ ਵਿਚ ਅਵਤਾਰਾਂ ਦੀ ਵਧ ਤੋਂ ਵਧ ਗਿਣਤੀ ਚੌਵੀ ਮਿਲਦੀ ਹੈ। ਦਸਮ ਗ੍ਰੰਥ ਵਿਚ 'ਚੌਬੀਸ ਅਵਤਾਰ' ਨਾਂ ਦੀ ਬਾਣੀ ਵਿਚ ਅਵਤਾਰਾਂ ਦੀ ਸੰਖਿਆ 24 ਗਿਣੀ ਗਈ ਹੈ। ਪ੍ਰਚਲਤ ਨਾਂ ਇਹ ਹਨ :—(1) ਨਾਰਾਇਣ, (2) ਬ੍ਰਹਮਾ, (3) ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, (4) ਨਰ ਨਾਰਾਇਣ, (5)ਕਪਿਲ, (6) ਦਤਾਤ੍ਰੇਯ, (7) ਸੂਰਯ, (8) ਹਯਗ੍ਰੀਵ, (9) ਰਿਸ਼ਭ, (10) ਪ੍ਰਿਥੂ, (11) ਮਤਸਯਾ, (12) ਕੂਰਮ, (13) ਹੰਸਾ, (14) ਧੰਨਵੰਤਰ, (15) ਵਾਮਨ, (16) ਪਰਸੁਰਾਮ, (17)ਮੋਹਿਨੀ, (18) ਨਰਸਿੰਘ, (19) ਵੇਦ ਵਿਆਸ, (20)ਰਾਮ, (21) ਬਲਰਾਮ, (22) ਕ੍ਰਿਸ਼ਣ, (23) ਬੁਧ, (24) ਕਲਕੀ।

ਪਰ ਵਿਸ਼ਨੂੰ ਦੇ ਪ੍ਰਮੁਖ ਅਵਤਾਰ ਦਸ ਹੀ ਮੰਨੇ ਜਾਂਦੇ ਹਨ। ਵਰਾਹ ਅਥਵਾ ਅਗਨੀ ਪੁਰਾਣ ਵਿਚ ਦਸ ਅਵਤਾਰਾਂ ਦੀ ਜੋ ਸੂਚੀ ਦਰਜ

ਮਿਲਦੀ ਹੈ, ਉਹੋ ਹੀ ਵਧੇਰੇ ਪ੍ਰਚਲਤ ਹੈ। ਇਨ੍ਹਾਂ ਅਵਤਾਰਾਂ ਦੇ ਨਾਉਂ ਕ੍ਰਮ ਅਨੁਸਾਰ ਇਸ ਪ੍ਰਕਾਰ ਹਨ :— ਮਤਸਯ, ਕੂਰਮ, ਵਰਾਹ, ਵਾਮਨ, ਨਰਸਿੰਘ, ਪਰਸੂਰਾਮ, ਰਾਮ, ਕ੍ਰਿਸ਼ਨ, ਬੁਧ, ਕਲਕੀ। ਆਦਿ ਗ੍ਰੰਥ ਵਿਚ ਵੀ ਹਿੰਦੂਆਂ ਦੇ ਦਸ ਅਵਤਾਰਾਂ ਵਲ ਸੰਕੇਤ ਹੈ :—

'ਹੁਕਮਿ ਉਪਾਏ ਦਸ ਅਉਤਾਰਾ।'

(ਮਾਰੂ ਮ: ੧ ਸੋਹਲੇ)

ਦਸ ਅਵਤਾਰਾਂ ਦੀ ਸੂਚੀ ਨੂੰ ਹੀ ਪ੍ਰਮੁਖ ਮੰਨ ਕੇ ਅਧਿਐਨ ਕੀਤਾ ਜਾਵੇ ਤਾਂ ਇਕ ਗੱਲ ਸਪਸ਼ਟ ਹੁੰਦੀ ਹੈ ਕਿ ਅਵਤਾਰ ਪਰੰਪਰਾ ਸ੍ਰਿਸ਼ਟੀ ਦੇ ਵਿਗਿਆਨਕ ਵਿਕਾਸ ਨਾਲ ਵਿਕਸੁਰਤਤਾ ਰਖਦੀ ਹੈ। ਪ੍ਰਥਮ ਅਵਤਾਰ ਪਾਣੀ ਵਿਚ ਜਲ-ਜੀਵਾਂ ਦੇ ਰੂਪ ਵਿਚ ਪ੍ਰਗਟ ਹੋਏ। ਮਗਰੋਂ ਥਲ ਉਤੇ ਰਹਿਣ ਵਾਲੇ ਪਸ਼ੂਆਂ ਦੇ ਰੂਪ ਵਿਚ ਅਤੇ ਫਿਰ ਮਨੁੱਖੀ ਦੇਹ ਵਿਚ ਰੂਪਮਾਨ ਹੋਏ।

ਪਸ਼ੂ ਜੂਨੀ ਦੇ ਅਵਤਾਰਾਂ ਦੇ ਸੰਬੰਧ ਵਿਚ ਦੋ ਪ੍ਰਮੁਖ ਮੱਤ ਹਨ। ਇਕ ਮੱਤ ਅਨੁਸਾਰ ਇਹ ਅਨਾਰੀਆ ਜਾਤੀ ਵਲੋਂ ਪੂਜੇ ਜਾਣ ਵਾਲੇ ਵਿਸ਼ਸ਼ ਪਸ਼ੂ ਹਨ, ਜੋ ਮਗਰੋਂ ਆਰੀਆ ਸੰਸਕ੍ਰਿਤੀ ਵਿਚ ਮਹੱਤਤਾ ਪ੍ਰਾਪਤ ਕਰ ਗਏ। ਇਕ ਹੋਰ ਧਾਰਨਾ ਅਨੁਸਾਰ ਇਹ ਅਵਤਾਰ ਸ੍ਰਿਸ਼ਟੀ-ਵਿਕਾਸ ਦੇ ਵਿਭਿੰਨ ਸਥਲਾਂ ਦੇ ਪ੍ਰਤੀਕ ਹਨ। ਦੋ ਅਵਤਾਰ ਵਾਮਨ ਤੇ ਨਰਸਿੰਘ ਮਿਸ਼ਰਤ ਜੂਨੀ ਦੇ ਹਨ। ਇਨ੍ਹਾਂ ਦਾ ਮੂਲ ਵੀ ਦਰਾਵੜੀ ਜਾਪਦਾ ਹੈ ਕਿਉਂਕਿ ਦਰਾਵੜਾਂ ਵਿਚ ਮਿਸ਼ਰਤ ਜੂਨੀਆਂ ਦੀ ਪੂਜਾ ਪ੍ਰਚਲਤ ਸੀ। ਇਨ੍ਹਾਂ ਮਿਸ਼ਰਤ ਜੂਨੀਆਂ ਵਿਚ ਨਾਗਰਜ ਤੇ ਨਰਸਿੰਘ ਦੀਆਂ ਮੂਰਤੀਆਂ ਸਿੰਧੂ ਸਭਿਅਤਾ ਦੇ ਅਵਸ਼ੇਸ਼ਾਂ ਵਿਚ ਮਿਲਦੀਆਂ ਹਨ।

ਅਵਤਾਰਵਾਦ ਦਾ ਸਿਧਾਂਤ ਸ਼ੈਵ ਮੱਤ ਵਿਚ ਵੀ ਪ੍ਰਚਲਤ ਹੈ। ਸ਼ੈਵ ਮੱਤ ਅਨੁਸਾਰ ਸ਼ੰਕਰਾਚਾਰੀਆ ਸ਼ੰਕਰ ਦਾ ਅਵਤਾਰ ਸੀ। ਦੁਰਗਾ ਸਪਤਸਤੀ ਅਨੁਸਾਰ ਮਹਿਖਾਸੁਰ ਦੈਂਤ ਨੂੰ ਮਾਰਨ ਲਈ ਦੁਰਗਾ ਨੇ ਅਵਤਾਰ ਧਾਰਨ ਕੀਤਾ। ਸ਼ਿਵ ਪੁਰਾਣ ਵਿਚ ਸ਼ਿਵ ਦੇ ਅਨੇਕਾਂ ਅਵਤਾਰਾਂ ਦਾ ਵਰਨਣ ਹੈ।

ਦੇਵਤਿਆਂ ਤੋਂ ਇਲਾਵਾ ਦੈਂਤ ਵੀ ਅਵਤਾਰ ਧਾਰਦੇ ਰਹੇ ਹਨ। ਹਰਨਾਖਸ਼ ਨੇ ਹੀ ਤ੍ਰੇਤੇ ਵਿਚ ਰਾਵਣ ਦੇ, ਅਤੇ ਦੁਆਪਰ ਵਿਚ ਸੀਸਪਾਲ ਦੇ ਰੂਪ ਵਿਚ ਅਵਤਾਰ ਧਾਰਨ ਕੀਤਾ ਸੀ।

ਬੁਧ ਧਰਮ ਦੇ ਮਹਾਯਾਨ ਪੰਥ ਵਿਚ ਅਵਤਾਰ ਦਾ ਸੰਕਲਪ ਪ੍ਰਚਲਤ ਹੈ। ਮਹਾਯਾਨ ਮੱਤ ਦੀ ਮਾਨਤਾ ਹੈ ਕਿ ਬੋਧੀਸਤਵ ਕਰਮ ਫਲ ਦੀ ਪੂਰਨਤਾ ਉਤੇ ਬੁਧ ਦੇ ਰੂਪ ਵਿਚ ਅਵਤਰਿਤ ਹੁੰਦੇ ਹਨ ਅਥਵਾ ਨਿਰਵਾਣ ਦੀ ਪ੍ਰਾਪਤੀ ਮਗਰੋਂ ਬੁਧ ਵੀ ਭਵਿੱਖ ਵਿਚ ਅਵਤਾਰ ਧਾਰਨ ਕਰਦੇ ਰਹੇ ਹਨ। ਬੋਧੀਸਤਵ 'ਤੁਸ਼ਿਤ' ਨਾਮੀ ਸੰਵਰਗ ਵਿਚ ਨਿਵਾਸ ਕਰਦੇ ਹੋਏ ਆਪਣੇ ਕਰਮ ਫਲ ਦੀ ਪੂਰਣਤਾ ਦੀ ਉਡੀਕ ਕਰਦੇ ਹਨ ਅਤੇ ਉਚਿਤ ਸਮੇਂ ਉਤੇ ਉਹ ਸੰਸਾਰ ਵਿਚ ਪ੍ਰਗਟ ਹੁੰਦੇ ਹਨ।

ਸਰਗੁਣਵਾਦੀ ਭਗਤਾਂ ਨੇ ਅਵਤਾਰਵਾਦ ਦੀ ਪ੍ਰੋੜ੍ਹਤਾ ਕੀਤੀ ਹੈ, ਪਰ ਨਿਰਗੁਣ ਉਪਾਸ਼ਨਾ ਨੇ ਅਵਤਾਰਾਂ ਨੂੰ ਪ੍ਰਭੂ ਦਾ ਰੂਪ ਮੰਨਣ ਦਾ ਖੰਡਨ ਕੀਤਾ ਹੈ। ਗੁਰਮਤਿ ਵਿਚ ਅਵਤਾਰਵਾਦ ਦੇ ਸਿਧਾਂਤ ਦੀ ਨਿਖੇਧੀ ਸਪਸ਼ਟ ਹੈ :— 'ਸੋ ਮੁਖ ਜਲੋ ਜਿਤੁ ਕਹਹਿ ਠਾਕੁਰੁ ਜੋਨੀ'। ਅਵਤਾਰ ਤਾਂ ਪ੍ਰਮੇਸ਼ਰ ਦਾ ਅੰਤ ਹੀ ਨਹੀਂ ਜਾਣਦੇ ਉਹ ਪ੍ਰਭੂ ਦਾ ਰੂਪ ਕਿਵੇਂ ਹੋ ਸਕਦੇ ਹਨ :

ਅਵਤਾਰ ਨ ਜਾਨਹਿ ਅੰਤੁ
ਪਰਮੇਸੁਰ ਪਾਰਬ੍ਰਹਮ ਬੇਅੰਤੁ

(ਰਾਮਕਲੀ ਮ: ੫)

ਪਰ ਸਿੱਖ ਲੋਕਧਾਰਾ ਵਿਚ ਅਵਤਾਰ ਦਾ ਸੰਕਲਪ ਮੌਜੂਦ ਹੈ। ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਨੂੰ ਰਾਜੇ ਜਨਕ ਦਾ ਅਵਤਾਰ ਦੱਸਿਆ ਗਿਆ ਹੈ। ਇਸੇ ਤਰ੍ਹਾਂ ਰਤਨਮਾਲ ਤੇ ਗੁਰ ਪ੍ਰਤਾਪ ਸੂਰਜ ਵਿਚ ਗੁਰੂ ਤੇਗ਼ ਬਹਾਦਰ ਨੂੰ ਸੁਮੇਰ ਰਿਸ਼ੀ ਦਾ ਅਵਤਾਰ ਮੰਨਿਆ ਹੈ। ਪਰ ਇਹ ਸੰਕਲਪ ਸਾਖੀ ਸਾਹਿੱਤ ਵਿਚ ਹੀ ਹੈ ਅਤੇ ਲੋਕ-ਕਲਪਨਾ ਦੀ ਉਪਜ ਹੈ, ਗੁਰਮਤਿ ਦੀ ਮੂਲ ਵਿਚਾਰਧਾਰਾ ਦਾ ਅੰਗ ਨਹੀਂ।

ਪਾਰਸੀ ਮੱਤ ਦੇ ਅਨੇਕਾਂ ਸਿਧਾਂਤ ਹਿੰਦੂਆਂ, ਖ਼ਾਸ ਤੌਰ ਤੇ ਵੈਦਿਕ ਆਰੀਆ, ਨਾਲ ਭਾਵੇਂ ਮੇਲ ਖਾਂਦੇ ਹਨ, ਪਰ ਉਨ੍ਹਾਂ ਵਿਚ ਅਵਤਾਰਵਾਦ ਲਈ ਕੋਈ ਥਾਂ ਨਹੀਂ। ਇਸ ਧਰਮ ਦੇ ਮੋਢੀ ਜ਼ਰਦੁਸ਼ਤ ਨੂੰ ਕਿਧਰੇ ਵੀ ਅਵਤਾਰ ਨਹੀਂ ਮੰਨਿਆ ਗਿਆ।

ਇਸਲਾਮ ਮੱਤ ਦੇ ਸ਼ੀਆ ਫ਼ਿਰਕੇ ਵਿਚ ਅਵਤਾਰ ਸਿਧਾਂਤ ਕੁਝ ਬਦਲੇ ਰੂਪ ਵਿਚ ਮਿਲਦਾ ਹੈ। ਸ਼ੀਆ ਮੱਤ ਦੀ ਮਾਨਤਾ ਹੈ ਕਿ ਹਜ਼ਰਤ ਅਲੀ, ਜੋ ਮੁਹੰਮਦ ਸਾਹਿਬ ਦੇ ਚਚੇਰੇ ਭਰਾ ਅਤੇ ਜਵਾਈ ਸਨ, ਵਿਚ ਦੈਵੀ ਅੰਸ਼ ਸੀ, ਅਥਵਾ ਉਹ ਅੱਲਾ ਦਾ ਅਵਤਾਰ ਸਨ (ਇਨਸਾਈਕਲੋਪੀਡੀਆ, 7.197). ਸ਼ੀਆ ਵਿਚਕਾਰ ਜੋ ਇਮਾਮਾਂ ਦਾ ਸੰਕਲਪ ਪ੍ਰਚਲਤ ਹੈ, ਉਹ ਅਵਤਾਰਵਾਦ ਦੇ ਨੇੜੇ ਪਹੁੰਚਦਾ ਹੈ (ਵੇਖੋ : ਇਮਾਮ)। ਹਿੰਦੂਆਂ ਦੇ ਕਲਕੀ ਅਵਤਾਰ ਵਾਂਗ ਇਮਾਮ ਮਹਿਦੀ ਨੇ ਅਜੇ ਪ੍ਰਗਟ ਹੋਣਾ ਹੈ।

ਅਵਤਾਰਵਾਦ ਦਾ ਸਿਧਾਂਤ ਲੋਕ-ਮਾਨਸ ਵਿਚ ਇਤਨਾ ਰਚ ਗਿਆ ਹੈ ਕਿ ਮੱਧਕਾਲ ਦੇ ਲੋਕ-ਨਾਇਕਾਂ ਨੂੰ ਵੀ ਦੇਵਤਿਆਂ ਦੇ ਅਵਤਾਰਾਂ ਦੇ ਰੂਪ ਵਿਚ ਵੇਖਿਆ ਜਾਣ ਲੱਗਾ। ਇਸ ਦੀ ਪ੍ਰਮੁਖ ਮਿਸਾਲ ਹੀਰ-ਰਾਂਝੇ ਦੀ ਕਥਾ ਹੈ। ਰਾਂਝੇ ਨੂੰ ਇੰਦਰ ਦਾ ਅਵਤਾਰ ਮੰਨਿਆ ਜਾਂਦਾ ਹੈ ਅਤੇ ਹੀਰ ਨੂੰ ਮੇਨਕਾ ਦਾ :— 'ਰਾਂਝਾ ਭਯੋ ਸੁਰੇਸ਼ ਤਹਿ ਭਈ ਮੇਨਕਾ ਹੀਰ' — ਚਰਿਤ੍ਰ।

## (ਅ-503) ਅਵੰਤਿਕਾ :

ਮੱਧਯ ਭਾਰਤ ਵਿਚ ਅਵੰਤੀ ਨਦੀ ਦੇ ਕੰਢੇ ਇਕ ਨਗਰ ਜੋ ਹਿੰਦੂਆਂ ਦੇ ਅਠਾਹਠ ਪ੍ਰਧਾਨ ਤੀਰਥਾਂ ਤੇ ਸੱਤ ਪੁਰੀਆਂ ਵਿਚੋਂ ਇਕ ਹੈ। ਇਸ ਨਗਰ ਨੂੰ ਵਿਸ਼ਾਲਾ ਤੇ ਉਜੈਨ ਵੀ ਕਿਹਾ ਜਾਂਦਾ ਹੈ। (ਵੇਖੋ : ਉਜੈਨ)

## (ਅ-504) ਅਵਦਾਨ :

ਲੋਕ-ਕਹਾਣੀਆਂ ਦੀ ਇਕ ਮਹੱਤਵਪੂਰਣ ਸ਼੍ਰੇਣੀ; ਧਰਮ ਗਾਥਾਵਾਂ ਵਾਂਗ ਅਵਦਾਨਾਂ ਨੂੰ ਵੀ ਜਾਤੀ ਦੀ ਪ੍ਰਤਿਸ਼ਠਤਾ ਪ੍ਰਾਪਤ ਹੁੰਦੀ ਹੈ ਅਤੇ ਇਹ ਲੋਕ-ਸੰਸਕ੍ਰਿਤੀ ਦਾ ਗੌਰਵਮਈ ਭਾਗ ਹੁੰਦੇ ਹਨ। ਇਨ੍ਹਾਂ ਵਿਚ ਕਿਸੇ ਜਾਤੀ ਦਾ ਕੌਮੀ ਚਰਿਤ੍ਰ ਤੇ ਪ੍ਰਵਿਰਤੀਆਂ ਮੂਲ ਰੂਪ ਵਿਚ ਸੁਰਜੀਤ ਹੁੰਦੀਆਂ ਹਨ ਅਤੇ ਇਤਿਹਾਸ ਦਾ ਸੂਖਮ ਅੰਸ਼ ਵੀ ਲੀਨ ਰਹਿੰਦਾ ਹੈ।

ਅਵਦਾਨ ਸੰਸਕ੍ਰਿਤ ਸ਼ਬਦ 'ਅਪਦਾਨ' ਦਾ ਪ੍ਰਾਕ੍ਰਿਤ ਰੂਪ ਹੈ। ਅਮਰ ਕੋਸ਼ ਅਨੁਸਾਰ ਅਵਦਾਨ ਦਾ ਅਰਥ 'ਪ੍ਰਾਚੀਨ ਚਰਿੱਤ੍ਰ', 'ਪੁਰਾਤਨ ਬ੍ਰਿਤ' ਆਦਿ ਹਨ। ਕਈ ਅਵਦਾਨ ਦਾ ਅਰਥ 'ਪਾਵਨ ਕਰਮ' ਵੀ ਕਰਦੇ ਹਨ। ਅਵਦਾਨ ਸ਼ਬਦ ਉਨ੍ਹਾਂ ਪ੍ਰਾਚੀਨ ਕਥਾਵਾਂ ਲਈ ਪ੍ਰਯੋਗ ਕੀਤਾ ਜਾਂਦਾ ਰਿਹਾ ਜਿਨ੍ਹਾਂ ਦੁਆਰਾ ਕਿਸੇ ਸ਼ਖ਼ਸ ਦੇ ਸਦਾਚਾਰਕ ਗੁਣਾਂ ਤੇ ਉੱਤਮ ਕਰਮਾਂ ਦਾ ਜਸ ਗਾਇਆ ਗਿਆ ਹੋਵੇ। ਪਰ ਵਧੇਰੇ ਵਿਸਤ੍ਰਿਤ ਅਰਥਾਂ ਵਿਚ ਅਵਦਾਨ ਪਰੰਪਰਾ ਤੋਂ ਚਲੀ ਆ ਰਹੀ ਉਹ ਲੋਕ-ਕਹਾਣੀ ਹੈ ਜੋ ਕਿਸੇ ਇਤਿਹਾਸਕ ਵਿਅਕਤੀ, ਸਥਾਨ ਜਾਂ ਘਟਨਾ ਨਾਲ ਸੰਬੰਧਿਤ ਹੈ ਅਤੇ ਜਿਸ ਨੂੰ ਲੋਕ-ਪ੍ਰਤਿਸ਼ਠਾ ਪ੍ਰਾਪਤ ਹੈ। ਡਾ: ਕਰਨੈਲ ਸਿੰਘ ਥਿੰਦ ਨੇ ਚੰਗੇ ਮੰਦੇ ਕਰਮਾਂ ਦੇ ਫਲ ਬਾਰੇ ਕਥਾਵਾਂ, ਧਰਮ ਖ਼ਾਤਰ ਕੁਰਬਾਨੀ ਦੇਣ ਵਾਲੇ ਸੂਰਬੀਰਾਂ ਦੇ ਬਿਰਤਾਂਤ ਅਤੇ ਮਹਾਤਮਾ ਪੁਰਸ਼ਾਂ ਦੇ ਜੀਵਨ ਚਰਿੱਤ੍ਰ ਅਥਵਾ ਉਨ੍ਹਾਂ ਸਬੰਧੀ ਸਾਖੀਆਂ ਦੇ ਸੰਕਲਨ ਨੂੰ ਅਵਦਾਨ ਕਹਿਆ ਹੈ। (ਲੋਕਯਾਨ, ਪੰਨਾ 94) ਪੰਜਾਬੀ ਵਿਚ ਇਸ ਤਰ੍ਹਾਂ ਦੇ ਅਵਦਾਨਾਂ ਨੂੰ ਸਾਖੀ ਕਿਹਾ ਜਾਂਦਾ ਹੈ। (ਵੇਖੋ : ਸਾਖੀ)

ਬੋਧ ਸਾਹਿੱਤ ਵਿਚ ਜਾਤਕ ਤੇ ਅਵਦਾਨ ਸ਼ਬਦ ਆਮ ਪ੍ਰਚਲਤ ਹਨ। ਜਾਤਕ ਦਾ ਚਰਿਤ੍ਰ ਤੇ ਸਰੂਪ ਅਵਦਾਨਾਂ ਨਾਲੋਂ ਭਿੰਨ ਹੈ। ਜਾਤਕ ਮਹਾਤਮਾ ਬੁਧ ਦੇ ਪੂਰਬਲੇ ਜਨਮ ਦੀਆਂ ਕਥਾਵਾਂ

ਹਨ, ਜਿਨ੍ਹਾਂ ਵਿਚ ਬੁਧ ਨੂੰ ਹੀ ਕਿਸੇ ਪੂਰਬਲੇ ਜਨਮ ਵਿਚ ਪ੍ਰਧਾਨ ਪਾਤਰ ਦੇ ਰੂਪ ਵਿਚ ਰੂਪਮਾਨ ਕੀਤਾ ਗਿਆ ਹੈ. ਪਰ ਅਵਦਾਨਾਂ ਵਿਚ ਬੁਧ ਦੇ ਉਪਾਸ਼ਕਾਂ ਵਿਚੋਂ ਖ਼ਾਸ ਵਿਅਕਤੀਆਂ ਦੇ ਆਦਰਸ਼ਕ ਚਰਿਤ੍ਰਾਂ ਦਾ ਉਲੇਖ ਹੈ। ਇਸ ਸ਼੍ਰੇਣੀ ਦਾ ਪ੍ਰਸਿਧ ਬੋਧੀ ਗ੍ਰੰਥ 'ਅਵਦਾਨ ਸ਼ਤਕ' ਹੈ ਜਿਸ ਵਿਚ ਦਸ ਵਰਗਾਂ ਵਿਚ ਦਸ ਦਸ ਕਥਾਵਾਂ ਦਿਤੀਆਂ ਗਈਆਂ ਹਨ । ਇਹ ਕਥਾਵਾਂ ਹੀਨਯਾਨੀ ਫ਼ਿਰਕੇ ਦੇ ਲੋਕਾਂ ਦੀਆਂ ਕ੍ਰਿਤ ਹਨ। ਮਹਾਯਾਨੀ ਸਿਧਾਂਤਾਂ ਉੱਤੇ ਆਧਾਰਤ ਕਥਾਵਾਂ 'ਦਿਵਯਾਵਦਾਨ' ਵਿਚ ਮਿਲਦੀਆਂ ਹਨ। ਇਸ ਗ੍ਰੰਥ ਦੇ ਕੁਝ ਅਵਦਾਨ ਅਸ਼ੋਕ ਨਾਲ ਸੰਬੰਧਿਤ ਹੋਣ ਕਰ ਕੇ 'ਅਸ਼ੋਕਾਵਦਾਨ' ਦੇ ਨਾਂ ਨਾਲ ਵੀ ਪ੍ਰਸਿਧ ਹਨ। ਅਸ਼ੋਕ ਦੇ ਪੁੱਤਰ ਕੁਨਾਲ ਦੀ ਕਰੁਣਾ ਕਥਾ ਇਸੇ ਗ੍ਰੰਥ ਵਿਚ ਮਿਲਦੀ ਹੈ। ਇਹੋ ਕਥਾ ਮੱਧਕਾਲੀਨ ਯੁਗ ਦੀਆਂ ਦੋ ਕਥਾਵਾਂ — ਟੁੰਡੇ ਅਸਰਾਜ ਤੇ ਪੂਰਨ ਭਗਤ ਦੀ ਪੂਰਵਜ ਜਾਪਦੀ ਹੈ । ਕੁਨਾਲ ਦਾ ਅਵਦਾਨ ਧਨੀ ਪੋਠੋਹਾਰ ਦੇ ਪਿੰਡਾਂ ਵਿਚ ਬੜਾ ਲੋਕ-ਪ੍ਰਿਯ ਹੈ।

ਅਵਦਾਨਾਂ ਵਿਚ ਤੱਥ ਤੇ ਮਿੱਥ ਦਾ ਸੁਮੇਲ ਹੁੰਦਾ ਹੈ। ਇਸੇ ਲਈ ਇਸ ਨੂੰ ਇਤਿਹਾਸ ਦਾ ਵਿਕ੍ਰਿਤ ਰੂਪ ਕਿਹਾ ਜਾਂਦਾ ਹੈ। ਇਤਿਹਾਸਕ ਵਿਅਕਤੀ ਤੇ ਘਟਨਾਵਾਂ ਲੋਕ-ਪ੍ਰਵਾਹ ਵਿਚ ਰਚ ਕੇ ਇਕ ਨਵਾਂ ਸਰੂਪ ਗ੍ਰਹਿਣ ਕਰ ਲੈਂਦੀਆਂ ਹਨ। ਇਤਿਹਾਸਕ ਤੱਥ ਰੀੜ੍ਹ ਦੀ ਹੱਡੀ ਵਾਂਗ ਅੰਸ਼-ਮਾਤ੍ਰ ਹੀ ਹੁੰਦਾ ਹੈ। ਬਾਕੀ ਸਾਰੀ ਸਾਮੱਗਰੀ ਲੋਕ-ਚਿੱਤ ਵਿਚੋਂ ਨਿਮੀ ਹੁੰਦੀ ਹੈ ਤੇ ਉਸ ਦਾ ਆਧਾਰ ਲੋਕ-ਤੱਤ ਤੇ ਕਥਾਨਿਕ ਰੂੜ੍ਹੀਆਂ ਹੁੰਦੀਆਂ ਹਨ। ਅਵਦਾਨਾਂ ਵਿਚਲੇ ਕਲਪਿਤ ਅੰਸ਼ਾਂ ਨੂੰ ਵੀ ਲੋਕ-ਪ੍ਰਵਾਨਗੀ ਪ੍ਰਾਪਤ ਹੁੰਦੀ ਹੈ । ਵਿਅਕਤੀ ਅਵਦਾਨਾਂ ਵਿਚ ਇਤਿਹਾਸਕ ਜਾਂ ਅਰਧ-ਇਤਿਹਾਸਕ ਪੁਰਸ਼ਾਂ ਨੂੰ ਪੁਰਾਣ-ਪੁਰਸ਼ਾਂ ਦੇ ਅਲੌਕਿਕ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ, ਜਿਵੇਂ ਰਾਜਾ ਸਲਵਾਨ, ਰਾਜਾ ਰਸਾਲੂ, ਵਿਕ੍ਰਮਾਦਿਤੀਆ ਆਦਿ। ਕੁਝ ਅਵਦਾਨ ਸਥਾਨ ਨਾਲ ਸੰਬੰਧਿਤ ਹੁੰਦੇ ਹਨ ਜਿਨ੍ਹਾਂ ਵਿਚ ਕਿਸੇ ਭੂਗੋਲਿਕ ਖ਼ਾਸੀਅਤ, ਕਿਸੇ ਪਿੰਡ ਤੇ ਨਗਰ ਦੇ ਨਾਂ ਦੀ ਵਿਲਖਣਤਾ ਜਾਂ ਕਿਸੇ ਰੀਤ ਰਵਾਜ ਦੀ ਵਿਆਖਿਆ ਪੇਸ਼ ਕੀਤੀ ਜਾਂਦੀ ਹੈ । ਸਥਾਨਕ ਅਵਦਾਨਾਂ ਦਾ ਚਰਿੱਤ੍ਰ ਵਿਅ ਖਿਆਤਮਕ ਹੁੰਦਾ ਹੈ।

ਹਿੰਦੀ ਵਿਚ ਅਵਦਾਨ ਸ਼ਬਦ ਅੰਗ੍ਰੇਜ਼ੀ ਸ਼ਬਦ 'ਲੈਜੰਡ' ਦੇ ਸਮਾਨਾਰਥਕ ਵਰਤਿਆ ਜਾਂਦਾ ਹੈ। ਪੰਜਾਬੀ ਵਿਚ ਇਸੇ ਅਰਥ-ਬੋਧ ਵਿਚ ਇਸ ਸ਼ਬਦ ਦਾ ਪ੍ਰਯੋਗ ਡਾ: ਖਿੰਦ ਨੇ ਕੀਤਾ ਹੈ। ਪਰ ਪੰਜਾਬੀ ਵਿਚ ਅਵਦਾਨ ਲਈ ਪਰੰਪਰਾ ਤੋਂ ਦੰਦ-ਕਥਾ ਜਾਂ ਸਾਖੀ ਸ਼ਬਦ ਦਾ ਪ੍ਰਯੋਗ ਹੋ ਰਿਹਾ ਹੈ। ਦੰਦ-ਕਥਾ ਵਿਚ ਲੈਜੰਡ ਦੀ ਭਾਵਨਾ ਪੂਰੀ ਤਰ੍ਹਾਂ ਸੁਰਜੀਤ ਹੈ । ਇਸ ਲਈ ਇਸ ਵੰਨਗੀ ਦੀਆਂ ਕਥਾਵਾਂ ਦੀ ਪਰਿਭਾਸ਼ਾ, ਸੁਭਾਵ, ਸਰੂਪ ਤੇ ਵਿਸ਼ੇਸ਼ਤਾ ਉਤੇ ਵਿਚਾਰ 'ਦੰਦ-ਕਥਾ' ਦੇ ਸਿਰਲੇਖ ਹੇਠ ਕੀਤੀ ਗਈ ਹੈ । (ਵੇਖੋ : ਦੰਦ-ਕਥਾ)

(ਅ-505) **ਅਵਧੂਤ** :

ਉਹ ਸਾਧੂ ਸੰਤ ਜੋ ਸੰਸਾਰਕ ਕਿਰਿਆ ਤੇ ਕਰਮ-ਖੇਤਰ ਤੋਂ ਨਿਰਲੇਪ ਰਹੇ । ਅਵਧੂਤ ਦਾ ਸ਼ਾਬਦਿਕ ਅਰਥ 'ਝਾੜਨਾ' ਹੈ। ਅਵਧੂਤ ਉਹ ਵਿਰਕਤ ਹੈ ਜਿਸ ਨੇ ਜੀਵਨ ਵਿਚੋਂ ਵਿਕਾਰਾਂ ਨੂੰ ਝਾੜ ਸੁਟਿਆ ਹੋਵੇ । ਅਵਧੂਤ ਸਾਧੂ ਵੈਸ਼ਨਵ, ਸ਼ੈਵ ਤੇ ਜੋਗ ਤਿੰਨਾਂ ਮਤਾਂ ਵਿਚ ਮਿਲਦੇ ਹਨ। ਵੈਸ਼ਨਵ ਸੰਪਰਦਾਇ ਦੇ ਅਵਧੂਤ ਰਾਮਾਨੰਦ ਦੇ ਅਨੁਯਾਈ ਹਨ । ਰਾਮਾਨੰਦ ਨੇ ਖ਼ੁਦ ਆਪਣਿਆਂ ਚੇਲਿਆਂ ਨੂੰ ਅਵਧੂਤ ਦੀ ਉਪਾਧੀ ਬਖ਼ਸ਼ੀ ਸੀ ਕਿਉਂ ਜੋ ਉਨ੍ਹਾਂ ਨੇ ਆਪਣੇ ਜੀਵਨ ਵਿਚ ਜਾਤ-ਪਾਤ ਤੇ ਉਚ-ਨੀਚ ਦੇ ਬੰਧਨ ਝਾੜ ਸੁਟੇ ਸਨ (ਇਨਸਾਈਕਲੋਪੀਡੀਆ. 10,570) । ਰਾਮਾਨੰਦ ਅਨੁਸਾਰ ਅਸਲੀ ਅਵਧੂਤ ਉਹ ਹੈ ਜੋ ਸਭ ਵਿਤਕਰੇ ਵਿਖੇਵੇਂ ਤਿਆਗ ਕੇ ਇਕੋ ਹਰੀ ਵਿਚ ਲੀਨ ਰਹੇ :

ਜਾਤੀ ਪਾਤੀ ਪੂਛੇ ਨਹਿ ਕੋਇ
ਹਰਿ ਕੋ ਭਜੇ ਸੋ ਹਰਿ ਕਾ ਹੋਇ।

ਵੈਸ਼ਨਵ ਅਵਧੂਤ ਤਿਆਗੀ ਤੇ ਬ੍ਰਹਮਚਾਰੀ ਹੁੰਦੇ ਹਨ। ਇਹ ਕਿਸੇ ਇਕ ਥਾਂ ਆਸਨ ਲਗਾ ਕੇ ਨਹੀਂ ਬੈਠਦੇ। ਕਈ ਅਵਧੂਤ ਤਾਂ ਰਾਤ ਵੇਲੇ ਬਿਨਾਂ ਵਿਛੌਣਾ ਵਿਛਾਏ ਮਿੱਟੀ ਘੱਟੇ ਵਿਚ ਹੀ ਲੇਟ ਜਾਂਦੇ ਹਨ ਤੇ ਅਗਲੇ ਦਿਨ ਮਿੱਟੀ ਝਾੜ ਕੇ ਅੱਗੇ ਤੁਰ ਪੈਂਦੇ ਹਨ। ਅਵਧੂਤ ਪਿੰਡੇ ਉਤੇ ਬਿਭੂਤ ਮਲਦੇ ਅਤੇ ਭਿੱਛਿਆ ਮੰਗ ਕੇ ਪੇਟ ਭਰਦੇ ਹਨ । ਕਈ ਅਵਧੂਤ ਇਕਤਾਰਾ ਵਜਾ ਕੇ ਭਿੱਛਿਆ ਮੰਗਦੇ ਹਨ।

ਸ਼ੈਵਮੱਤ ਦੇ ਅਵਧੂਤ, ਸ਼ਿਵਜੀ ਦੀ ਉਪਾਸ਼ਨਾ, ਮਹਾਂਦੇਵ ਜਾਂ ਭੈਰੋਂ ਦੇ ਰੂਪ ਵਿਚ ਕਰਦੇ ਹਨ। ਪਰ ਕਈ ਅਵਧੂਤ ਹਨੂੰਮਾਨ ਦੇ ਭਗਤ ਵੀ ਹਨ। ਇਹ ਸਾਧੂ ਅਧਨੰਗੇ ਵਿਚਰਦੇ ਅਥਵਾ ਲੰਗੋਟੀ ਤੋਂ ਬਗ਼ੈਰ ਹੋਰ ਕੋਈ ਕਪੜਾ ਨਹੀਂ ਪਹਿਨਦੇ ਅਤੇ ਪਿੰਡੇ ਉਤੇ ਭਸਮ ਮਲਦੇ ਤੇ ਜਟਾਂ ਰਖਦੇ ਹਨ। ਰਾਤ ਨੂੰ ਭੋਇੰ ਉਤੇ ਹੀ ਲੇਟਦੇ ਹਨ, ਸਰਦੀਆਂ ਵਿਚ ਧੂਣੀ ਧੁਖਾਂਦੇ ਹਨ। ਇਹ ਸਾਧੂ ਕਿਸੇ ਖ਼ਾਸ ਕਰਮ ਕਾਂਡ ਤੇ ਰਹੁ-ਰੀਤੀ ਵਿਚ ਵਿਸ਼ਵਾਸ਼ ਨਹੀਂ ਕਰਦੇ ਤੇ ਸੁਭਾ ਦੇ ਬੜੇ ਕਠੋਰ ਹੁੰਦੇ ਹਨ।

ਸ਼ੈਵ ਸੰਪ੍ਰਦਾਇ ਦੇ ਸਾਧੂਆਂ ਤੇ ਅਵਧੂਤਾਂ ਨੂੰ 'ਅਤੀਤ' ਵੀ ਕਿਹਾ ਜਾਂਦਾ ਹੈ । ਪਰ ਇਹ ਸ਼ਬਦ ਵੈਸ਼ਨਵ ਅਵਧੂਤਾਂ ਲਈ ਨਹੀਂ ਵਰਤਿਆ ਜਾਂਦਾ। ਸ਼ੈਵ ਮੱਤ ਦੇ ਦਸਨਾਮੀ ਸਾਧੂਆਂ ਦੀਆਂ ਸਾਢੇ ਤਿੰਨ ਸ਼ਾਖ਼ਾਂ ਡੰਡਾ ਧਾਰਨ ਕਰਦੀਆਂ ਹਨ ਅਤੇ ਸ਼ੰਕਰਾਚਾਰੀਆ ਦੇ ਸਿਧਾਂਤ ਨੂੰ ਪੂਰਨ ਰੂਪ ਵਿਚ ਗ੍ਰਹਿਣ ਕਰਦੀਆਂ ਹਨ, ਪਰ ਬਾਕੀ ਸਾਢੇ ਛੇ ਸ਼ਾਖ਼ਾਂ — ਵਨ, ਅਰਣਯ, ਪੁਰੀ, ਗਿਰੀ, ਪਰਵਤ, ਸਾਗਰ ਅਤੇ ਅੱਧੇ ਭਾਰਤੀ ਨੇ ਭਾਵੇਂ ਆਪਣਾ ਧਾਰਮਿਕ ਚਰਿਤ੍ਰ ਕਾਇਮ ਰਖਿਆ ਹੈ,ਪਰ ਉਹ ਕਟੜਪੰਥੀ ਤੇ ਰੀਤੀਬਧ ਨਹੀਂ। ਇਨ੍ਹਾਂ ਨੂੰ 'ਅਤੀਤ' ਵੀ ਕਿਹਾ ਜਾਂਦਾ ਹੈ। ਇਹ ਸੰਨਿਆਸੀ ਡੰਡੀਆਂ ਵਾਂਗ ਡੰਡਾ ਧਾਰਨ ਨਹੀਂ ਕਰਦੇ। ਇਨ੍ਹਾਂ ਵਿਚੋਂ ਕਈ ਬ੍ਰਹਮਚਾਰੀ ਹਨ ਤੇ ਕਈ ਘਰਬਾਰੀ। ਇਹ ਸਾਧੂ ਗੇਰੂਏ ਕਪੜੇ ਪਹਿਨਦੇ ਤੇ ਰੁਦਰਾਖ ਦੀ ਮਾਲਾ ਧਾਰਨ ਕਰਦੇ ਹਨ। ਮਾਸ ਤੇ ਸੁਰਾ ਦਾ ਸੇਵਨ ਬਿਲਕੁਲ ਨਹੀਂ ਕਰਦੇ। (ਇਨਸਾਈਕਲੋਪੀਡੀਆ. 2,195)

ਜੋਗੀ ਗੋਰਖਨਾਥ ਨੂੰ ਨਮੂਨੇ ਦਾ ਵਸ਼ਿਸ਼ਟ ਅਵਧੂਤ ਮੰਨਦੇ ਹਨ ਅਤੇ 'ਗੋਰਖ ਬੋਧ' ਵਿਚ ਗੋਰਖ ਨਾਥ ਨੂੰ ਮਛੰਦਰ ਵਾਰ ਵਾਰ ਅਵਧੂਤ ਕਹਿ ਕੇ ਸੰਬੋਧਨ ਕਰਦਾ ਹੈ।

'ਮਹਾਂ ਨਿਰਵਾਣ ਤੰਤ੍ਰ' ਗ੍ਰੰਥ ਵਿਚ ਚਾਰ ਪ੍ਰਕਾਰ ਦੇ ਅਵਧੂਤ ਮੰਨੇ ਗਏ ਹਨ । (ੳ) ਬ੍ਰਹਮ ਅਵਧੂਤ — ਜੋ ਕਿਸੇ ਵਰਣ ਆਸ਼ਰਮ ਨਾਲ ਸੰਬੰਧਿਤ ਨਾ ਹੋਵੇ । (ਅ) ਸ਼ੈਵ ਅਵਧੂਤ — ਜਿਸ ਨੇ ਵਿਧੀ ਪੂਰਵਕ ਸੰਨਿਆਸ ਧਾਰਨ ਕੀਤਾ ਹੋਵੇ। (ੲ) ਵੀਰ ਅਵਧੂਤ — ਜਿਸ ਨੇ ਸਰੀਰ ਉਤੇ ਭਸਮ ਜਾਂ ਰਕਤ ਚੰਦਨ ਮੱਲਿਆ ਹੋਵੇ, ਗਲ ਵਿਚ ਰੁਦਰਾਖ ਦੀ ਮਾਲਾ ਅਤੇ ਸਿਰ ਉੱਤੇ ਜਟਾਂ ਧਾਰਨ ਕੀਤੀਆਂ ਹੋਣ ਅਤੇ ਹੱਥ ਵਿਚ ਡੰਡਾ ਜਾਂ ਡਮਰੂ ਰਖਦਾ ਹੋਵੇ। (ਸ) ਕੁਲ ਅਵਧੂਤ — ਜੋ ਗ੍ਰਹਿਸਤ ਆਸ਼ਰਮ ਦਾ ਧਾਰਨੀ ਹੋਵੇ।

(ਅ-506) **ਅਵਧੂਤਨੀ** :

ਸੰਨਿਆਸ ਧਾਰਨ ਕਰਨ ਵਾਲੀਆਂ ਇਸਤ੍ਰੀਆਂ ਦੀ ਇਕ ਸੰਪ੍ਰਦਾਇ; ਜਿਸ ਸੰਪ੍ਰਦਾਇ ਦਾ ਮੁਢ ਇਕ ਸੰਨਿਆਸਣ ਗੰਗਾ ਗਿਰੀ ਤੋਂ ਮੰਨਿਆ ਜਾਂਦਾ ਹੈ । ਅਵਧੂਤਨੀਆਂ ਸਰੀਰ ਉਤੇ ਭਸਮ ਮਲਦੀਆਂ, ਹੱਥ ਵਿਚ ਡੰਡਾ ਧਾਰਨ ਕਰਦੀਆਂ ਤੇ ਮਰਦਾਵੇਂ ਲਿਬਾਸ ਵਿਚ ਵਿਚਰਦੀਆਂ ਹਨ। ਅਵਧੂਤਨੀ ਦਾ ਅਵਧੂਤ ਨਾਲ ਕੋਈ ਸਬੰਧ ਨਹੀਂ ਹੁੰਦਾ। ਅਵਧੂਤਨੀ ਗੁਰ-ਦੀਖਿਆ ਵੀ ਅਵਧੂਤਨੀ ਤੋਂ ਹੀ ਲੈਂਦੀ ਹੈ। ਸੰਨਿਆਸੀ ਅਵਧੂਤਨੀ ਨੂੰ ਆਪਣੇ ਬਰਾਬਰ ਦਾ

ਦਰਜਾ ਨਹੀਂ ਦੇਂਦੇ, ਸਗੋਂ ਅਵਧੂਤਨੀ ਨੂੰ ਆਪਣੀ ਸੰਗਤ ਤੇ ਪੰਗਤ ਵਿਚ ਬੈਠਣ ਦੀ ਆਗਿਆ ਵੀ ਨਹੀਂ ਦੇਂਦੇ।

**(ਅ-507) ਅਵਧੂਤੇਸ਼ਵਰ :**

ਸ਼ਿਵ ਦਾ ਇਕ ਭਿਆਨਕ ਰੂਪ; ਸ਼ਿਵ ਪੁਰਾਣ ਅਨੁਸਾਰ ਸ਼ਿਵ ਨੇ ਬ੍ਰਿਹਸਪਤੀ ਅਤੇ ਇੰਦਰ ਦੀ ਪ੍ਰੀਖਿਆ ਲਈ ਇਹ ਰੂਪ ਧਾਰਨ ਕੀਤਾ ਸੀ। ਇਕ ਵਾਰ ਬ੍ਰਿਹਸਪਤੀ ਤੇ ਇੰਦਰ ਦੇਵ ਸ਼ਿਵ ਦੇ ਦਰਸ਼ਨ ਲਈ ਤੁਰ ਪਏ। ਸ਼ਿਵ ਨੇ ਅਵਧੂਤੇਸ਼ਵਰ ਦਾ ਰੂਪ ਧਾਰ ਕੇ ਉਨ੍ਹਾਂ ਦਾ ਰਾਹ ਰੋਕ ਲਿਆ। ਇਸ ਉਤੇ ਇੰਦਰ ਨੇ ਅਵਧੂਤੇਸ਼ਵਰ ਉਪਰ ਆਪਣੇ ਵਜਰ ਦਾ ਪ੍ਰਯੋਗ ਕੀਤਾ ਜਿਸ ਨੂੰ ਸ਼ਿਵ ਨੇ ਰੋਕ ਲਿਆ। ਐਨ ਉਸੇ ਛਿਣ ਸ਼ਿਵ ਦੇ ਜਿਸਮ ਵਿਚੋਂ ਅਗਨੀ ਨਿਕਲੀ, ਪਰ ਬ੍ਰਹਸਪਤੀ ਦੇ ਪ੍ਰਾਰਥਨਾ ਕਰਨ ਉਤੇ ਉਹ ਅਗਨੀ ਸ਼ਾਂਤ ਹੋ ਗਈ।

**(ਅ-508) ਅਵਾਜ਼ਾਂ :**

ਇਕ ਲੋਕ-ਕਾਵਿ ਜੋ ਸੱਦਾਂ ਦਾ ਹੀ ਇਕ ਰੂਪ ਹੈ। ਸੱਦਾਂ ਤੇ ਅਵਾਜ਼ਾਂ ਮੂਲ ਵਿਚ ਵਾਰ-ਕਾਵਿ ਰੂਪ ਦੀ ਹੀ ਵੰਸ਼ ਹਨ। ਮੱਧਕਾਲ ਵਿਚ ਜਦੋਂ ਪੰਜਾਬੀਆਂ ਨੂੰ ਨਿਤ ਨਵੇਂ ਧਾੜਵੀਆਂ ਦਾ ਸਾਹਮਣਾ ਕਰਨਾ ਪੈਂਦਾ ਸੀ ਤਾਂ ਉਹ ਵਾਰਾਂ ਤੋਂ ਬਿਨਾਂ ਸੱਦਾਂ ਤੇ ਅਵਾਜ਼ਾਂ ਦਾ ਵੀ ਗਾਇਨ ਕਰਦੇ ਸਨ। ਸੱਦਾਂ ਉਹ ਸ਼ਹੀਦ ਹੋ ਗਏ ਵੀਰ ਯੋਧਿਆਂ ਦੀ ਸਿਮਰਤੀ ਵਿਚ ਗਾਉਂਦੇ ਸਨ ਜਿਨ੍ਹਾਂ ਦੀ ਰੂਹ ਨੂੰ ਉਹ ਮੁੜ ਆਪਣੇ ਵਿਚ ਸੁਰਜੀਤ ਕਰਨਾ ਲੋਚਦੇ ਸਨ ਅਤੇ ਅਵਾਜ਼ਾਂ ਆਤਮ-ਅਭਿਮਾਨ ਤੇ ਹਉਂ-ਜਾਗ੍ਰਤੀ ਲਈ। ਸੱਦਾਂ ਲੰਮੀ ਹੇਕ ਵਿਚ ਗਾਈਆਂ ਜਾਂਦੀਆਂ ਸਨ ਤੇ ਅਵਾਜ਼ਾਂ ਖੜਕਵੇਂ ਲਹਿਜੇ ਵਿਚ। ਸੱਦਾਂ ਵਿਚ ਕਿਸੇ ਮਰ ਗਏ ਸੂਰਬੀਰ ਦੀ ਕੀਰਤੀ ਤੇ ਜਸ ਹੁੰਦਾ ਹੈ ਪਰ ਅਵਾਜ਼ਾਂ ਵਿਚ ਆਪਣਾ ਨਿਜੀ ਜਾਂ ਜਾਤੀ ਦਾ ਅਭਿਮਾਨ ਬੋਲ ਰਿਹਾ ਹੁੰਦਾ ਹੈ। ਇਹ ਕਾਵਿ ਸੁਣਨ ਵਾਲਿਆਂ ਵਿਚ ਅਹੰਗ ਭਾਵ ਤੇ ਨਿਹੰਗਤਾ ਲਿਆਂਦੀ ਹੈ। ਅਵਾਜ਼ਾਂ ਵਿਚ ਪੰਜਾਬੀਆਂ ਦਾ ਕੌਮੀ ਚਰਿੱਤ੍ਰ ਬਹੁਤ ਸੁਹਣਾ ਉਭਰਿਆ ਹੈ। ਪੁਰਾਣੀਆਂ ਅਵਾਜ਼ਾਂ ਦੇ ਨਮੂਨੇ ਤਾਂ ਅੱਜ ਕਲ੍ਹ ਉਪਲਬਧ ਨਹੀਂ। ਹੇਠਲੇ ਟੱਪੇ ਵਿਚ ਅਵਾਜ਼ਾਂ ਦੀ ਭਾਵਨਾ ਪੂਰੀ ਤਰ੍ਹਾਂ ਵਿਦਮਾਨ ਹੈ :—

ਅਸੀਂ ਗਭਰੂ ਦੇਸ਼ ਪੰਜਾਬ ਦੇ
ਹਿਕਾਂ ਰਖਦੇ ਤਣੀਆਂ
ਕੱਠੇ ਹੋ ਕੇ ਪਾਈਏ ਬੋਲੀਆਂ,
ਮੁੱਛਾਂ ਰਖਦੇ ਖੜੀਆਂ
ਰਲ ਮਿਲ ਕੇ ਭੰਗੜਾ ਪਾਉਂਦੇ,
ਕਦੇ ਨਾ ਸਹਿੰਦੇ ਤੜੀਆਂ
ਐਰ ਗੈਰ ਨਾਲ ਗੱਲ ਨਹੀਂ ਕਰਦੇ,
ਵਿਆਹ ਕੇ ਲਿਆਉਂਦੇ ਪਰੀਆਂ
ਵੇਲਾਂ ਧਰਮ ਦੀਆਂ
ਵਿਚ ਦਰਗਾਹ ਦੇ ਹਰੀਆਂ।

ਇਸੇ ਤਰ੍ਹਾਂ ਦੀ ਭਾਵਨਾ ਦਾ ਇਕ ਹੋਰ ਟੱਪਾ ਹੇਠਾਂ ਦੇਂਦੇ ਹਾਂ। ਪੰਜਾਬ ਦੇ ਅਨੇਕਾਂ ਪਿੰਡਾਂ ਬਾਰੇ ਅਜਿਹੇ ਟੱਪੇ ਮਿਲਦੇ ਹਨ :—

ਸਾਡੇ ਪਿੰਡ ਦੇ ਮੁੰਡੇ ਵੇਖ ਲਓ,
ਜਿਉਂ ਟਾਹਲੀ ਦੇ ਪਾਵੇ
ਕੰਨੀਦਾਰ ਮੁੰਡੇ ਬੰਨ੍ਹਦੇ ਚਾਦਰੇ,
ਪਿੰਜਣੀ ਨਾਲ ਸੁਹਾਵੇ
ਦੂਧਾ ਕਾਸ਼ਨੀ ਬੰਨ੍ਹਦੇ ਸਾਫ਼ੇ,
ਉਡਿਆ ਕਬੂਤਰ ਜਾਵੇ
ਮਲਮਲ ਦੇ ਤਾਂ ਕੁੜਤੇ ਸੋਂਹਦੇ,
ਬਗਲਾ ਤਲਾਅ ਵਿਚ ਨਹਾਵੇ
ਭੰਗੜਾ ਪਾਉਂਦੇ ਮੁੰਡਿਆਂ ਦੀ,
ਸਿਫ਼ਤ ਕਹੀ ਨਾ ਜਾਵੇ।

ਇਹ ਅਹੰ ਭਾਵ ਪੰਜਾਬੀ ਚਰਿੱਤ੍ਰ ਵਿਚ ਦ੍ਰਿਸ਼ਟਮਾਨ ਹੈ ਜੋ 'ਅਵਾਜ਼ਾਂ' ਦੇ ਕਾਵਿ ਰੂਪ ਵਿਚ ਨਿਹੰਗਤਾ ਨਾਲ ਰੂਪਮਾਨ ਹੋਇਆ ਹੈ। (ਵੇਖੋ : ਸੱਦ)

**(ਅ-509) ਅਵਾਣ :**

ਮੁਸਲਮਾਨਾਂ ਦੀ ਇਕ ਪ੍ਰਸਿਧ ਜਾਤੀ; ਅਵਾਣਾਂ ਨੇ ਪੰਜਾਬ ਦੇ ਰਾਜਨੀਤਕ ਤੇ ਸਭਿਆਚਾਰਕ ਜੀਵਨ ਵਿਚ ਮਹੱਤਵਪੂਰਣ ਹਿੱਸਾ ਪਾਇਆ। ਪੰਜਾਬੀ ਬੋਲੀ ਦੀ ਇਕ ਉਪ-ਭਾਖਾ 'ਅਵਾਣਕਾਰੀ' ਦਾ ਨਾਂ ਇਸੇ ਕਬੀਲੇ ਦੇ ਨਾਂ ਉਤੇ ਪਿਆ। ਪੂਰਬੀ ਤੇ ਪੱਛਮੀ ਦੋਹਾਂ ਪੰਜਾਬਾਂ ਵਿਚ ਕੁਝ ਭੂਗੋਲਿਕ ਖੇਤਰ ਅਜਿਹੇ ਮਿਲਦੇ ਹਨ ਜਿਨ੍ਹਾਂ ਦੇ ਨਾਂ ਇਸੇ ਕਬੀਲੇ ਦੇ ਨਾਂ ਉਤੇ ਅਵਾਣਕਾਰੀ ਪ੍ਰਸਿਧ ਹੋਏ। ਸਿੰਧ ਸਾਗਰ ਦੁਆਬ ਦਾ ਇਕ ਵਿਸ਼ੇਸ਼ ਖੇਤਰ ਜੋ ਜ਼ਿਲਾ ਅਟਕ ਵਿਚ ਹੈ 'ਅਵਾਣਕਾਰੀ' ਦੇ ਨਾਂ ਨਾਲ ਪ੍ਰਸਿਧ ਹੈ। ਇਸ ਖੇਤਰ ਵਿਚ ਗਰੀਅਰਸਨ (ਗਰੀਅਰਸਨ ਐਨ ਪੰਜਾਬੀ, 435) ਅਨੁਸਾਰ ਤਲਾਗੰਗ ਦੀ ਸਾਰੀ ਤਹਿਸੀਲ ਅਤੇ ਪਿੰਡੀ ਘੇਬ ਤਹਿਸੀਲ ਦਾ ਵਿਚਕਾਰਲਾ ਭਾਗ ਜੋ ਸੂਆਂ ਦਰਿਆ ਤੋਂ ਕਾਲਾ-ਚਿੱਟਾ ਪਹਾੜੀ ਸਿਲਸਲੇ ਤਕ ਹੈ, ਸ਼ਾਮਲ ਹੈ। ਇਹ ਖੇਤਰ ਅਵਾਣਾਂ ਦੇ ਅਧਿਕਾਰ ਹੇਠ ਕਾਫ਼ੀ ਸਮੇਂ ਤਕ ਰਿਹਾ ਜਿਸ ਕਰ ਕੇ ਅਵਾਣਕਾਰੀ ਦੇ ਨਾਂ ਨਾਲ ਪ੍ਰਸਿਧ ਹੋਇਆ। ਜਲੰਧਰ ਗਜ਼ਟੀਅਰ (ਪੰਨਾ 85) ਅਨੁਸਾਰ ਜਲੰਧਰ ਸ਼ਹਿਰ ਦੇ ਕੁਝ ਮੀਲ ਦੂਰ ਦੱਖਣ ਵਲ ਇਕ ਇਲਾਕੇ ਦਾ ਨਾਂ ਵੀ ਅਵਾਣਕਾਰੀ ਹੈ। ਇਥੇ ਅਵਾਣ ਕਬੀਲੇ ਦੇ ਲੋਕ ਕਦੇ ਭਾਰੀ ਗਿਣਤੀ ਵਿਚ ਰਹਿੰਦੇ ਰਹੇ। ਦੇਸ਼ ਦੀ ਵੰਡ ਪਿਛੋਂ, ਵਸੋਂ ਦੇ ਤਬਾਦਲੇ ਕਾਰਨ ਪੂਰਬੀ ਪੰਜਾਬ ਵਿਚੋਂ ਅਵਾਣ ਪਾਕਿਸਤਾਨ ਚਲੇ ਗਏ।

'ਅਵਾਣ' ਸ਼ਬਦ ਅਰਬੀ ਦੇ ਸ਼ਬਦ 'ਐਨ' ਦੇ ਬਹੁ-ਵਚਨ 'ਅਅਵਾਣ' ਦਾ ਅਪਭ੍ਰੰਸ਼-ਰੂਪ ਹੈ, ਜਿਸ ਦਾ ਅਰਥ ਹੈ — ਸਹਾਇਕ। ਅਵਾਣਾਂ ਦੇ ਮੁਢ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਏ. ਬਰੇਂਡਰਥ ਅਨੁਸਾਰ ਅਵਾਣ ਬਾਖਤਰੀ ਯੂਨਾਨੀਆਂ ਦੀ ਔਲਾਦ ਹਨ। ਜਿਨ੍ਹਾਂ ਨੂੰ ਬਲਖ਼ ਵਿਚੋਂ ਤਤਾਰ ਧਾੜਵੀਆਂ ਨੇ ਦੱਖਣ ਵਲ ਧੱਕ ਦਿਤਾ ਤੇ ਇਹ ਹਰਾਤ ਦੇ ਰਸਤੇ ਭਾਰਤ ਵਿਚ ਸੋਲ੍ਹਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਜਥੇਬੰਦ ਰੂਪ ਵਿਚ ਦਾਖ਼ਲ ਹੋਏ। ਇਸ ਮੱਤ ਅਨੁਸਾਰ ਅਵਾਣ ਅਕਬਰ ਦੇ ਰਾਜ ਸਮੇਂ ਹੀ ਪੰਜਾਬ ਵਿਚ ਦਾਖ਼ਲ ਹੋਏ, ਪਰ ਇਸ ਗੱਲ ਦੇ ਇਤਿਹਾਸਕ ਸਬੂਤ ਮਿਲਦੇ ਹਨ ਕਿ ਅਵਾਣ ਪੰਜਾਬ ਵਿਚ ਮੁਗ਼ਲਾਂ ਤੋਂ ਕਈ ਸਦੀਆਂ ਪਹਿਲਾਂ ਦੇ ਵਾਸੀ ਸਨ। ਆਇਨੇ ਅਕਬਰੀ ਅਨੁਸਾਰ ਅਕਬਰ ਦੇ ਰਾਜ ਅਧਿਕਾਰ ਸਮੇਂ ਅਵਾਣਾਂ ਦਾ ਖੇਤਰ 'ਅਵਾਣਕਾਰੀ' ਦੇ ਨਾਂ ਨਾਲ ਪ੍ਰਸਿਧ ਸੀ, ਜਿਸ ਤੋਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਅਵਾਣ ਇਸ ਖੇਤਰ ਵਿਚ ਉਸ ਤੋਂ ਕਾਫ਼ੀ ਸਮਾਂ ਪਹਿਲਾਂ ਪੱਕੇ ਪੈਰੀਂ ਵਸ ਚੁਕੇ ਸਨ।

ਅਵਾਣਾਂ ਦੀਆਂ ਆਪਣੀਆਂ ਰਵਾਇਤਾਂ ਅਨੁਸਾਰ ਉਹ ਕੁਤਬ ਸ਼ਾਹ ਕਾਦਰੀ ਅਲਵੀ ਦੀ ਵੰਸ਼ ਵਿਚੋਂ ਹੋਣ ਕਰ ਕੇ ਅਰਬੀ ਮੁਢ ਦੇ ਹਨ। ਉਪਰ ਵਲ ਉਨ੍ਹਾਂ ਦੀ ਕੁੱਲ ਹਜ਼ਰਤ ਮੁਹੰਮਦ ਦੇ ਜਵਾਈ ਹਜ਼ਰਤ ਅਲੀ ਨਾਲ ਜਾ ਰਲਦੀ ਹੈ। ਪਰ ਕੁਤਬ ਸ਼ਾਹ ਫ਼ਾਤਮਾ ਦੀ ਵੰਸ਼ ਵਿਚੋਂ ਨਹੀਂ ਸੀ। ਉਸ ਨੂੰ ਹਜ਼ਰਤ ਅਲੀ ਦੀ ਵੰਸ਼ ਵਿਚੋਂ ਹੋਣ ਕਰ ਕੇ ਅਲਵੀ ਕਿਹਾ ਜਾਂਦਾ ਸੀ। ਇਹੋ ਕੁਤਬ ਸ਼ਾਹ ਗਿਆਰ੍ਹਵੀਂ ਸਦੀ ਦੇ ਮੁਢਲੇ ਦਹਾਕਿਆਂ ਵਿਚ ਹੈਰਾਤ ਵਿਚ ਰਾਜ ਕਰਦਾ ਸੀ ਤੇ ਜਦੋਂ ਮਹਿਮੂਦ ਗ਼ਜ਼ਨੀ ਨੇ ਪੰਜਾਬ ਉਤੇ ਹੱਲਾ ਬੋਲਿਆ ਤਾਂ ਕੁਤਬ ਸ਼ਾਹ ਆਪਣੇ ਲੜਕਿਆਂ ਸਮੇਤ ਉਸ ਦੇ ਨਾਲ ਹੀ ਭਾਰਤ ਆਇਆ। ਮਹਿਮੂਦ ਗ਼ਜ਼ਨੀ ਨੇ ਕੁਤਬ ਸ਼ਾਹ ਦੇ ਅਦਭੁਤ ਕਾਰਨਾਮਿਆਂ ਉਤੇ ਪ੍ਰਸੰਨ ਹੋ ਕੇ ਉਸ ਨੂੰ 'ਅਵਾਣ' ਅਥਵਾ ਸਹਾਇਕ ਦੀ ਉਪਾਧੀ ਬਖ਼ਸ਼ੀ। ਪਿਛੋਂ ਕੁਤਬ ਸ਼ਾਹ ਤੇ ਉਸ ਦੇ ਸਿਪਾਹੀ ਮਹਿਮੂਦ ਗ਼ਜ਼ਨੀ ਦੇ ਆਦੇਸ਼ ਉਤੇ ਨਿਮਕ ਦੀਆਂ ਪਹਾੜੀਆਂ ਦੇ ਆਸ ਪਾਸ ਦੇ ਖੇਤਰ ਵਿਚ ਵਸ ਗਏ। ਇਥੇ

ਉਨ੍ਹਾਂ ਨੂੰ ਅਵਾਨ ਹੀ ਕਿਹਾ ਜਾਣ ਲੱਗਾ। ਕੁਤਬ ਸ਼ਾਹ ਦੇ ਛੇ ਲੜਕੇ ਵੀ ਆਸ ਪਾਸ ਦੇ ਇਲਾਕਿਆਂ ਵਿਚ ਜਾ ਵਸੇ। ਪੰਜਾਬ ਵਿਚ ਵਸਣ ਤੋਂ ਬਾਅਦ ਇਕ ਸਮਾਂ ਅਜਿਹਾ ਵੀ ਆਇਆ ਜਦੋਂ ਇਨ੍ਹਾਂ ਨੇ ਹਿੰਦੂ ਮੱਤ ਗ੍ਰਹਿਣ ਕਰ ਲਿਆ, ਪਰ ਕੁਝ ਚਿਰ ਪਿਛੋਂ ਇਨ੍ਹਾਂ ਨੇ ਮੁੜ ਇਸਲਾਮੀ ਮੱਤ ਧਾਰਨ ਕਰ ਲਿਆ। ਪਰ ਅਜਿਹੀਆਂ ਦੰਦ-ਕਥਾਵਾਂ ਮਨੋ-ਕਲਪਿਤ ਜਾਪਦੀਆਂ ਹਨ ਤੇ ਆਪਣਾ ਅਸਲਾ ਅਰਬੀ ਪ੍ਰਗਟ ਕਰਨ ਦੀ ਚੇਸ਼ਟਾ ਨਾਲ ਘੜੀਆਂ ਗਈਆਂ ਹਨ।

ਅਸਲ ਵਿਚ 'ਅਵਾਣ' ਭਾਰਤ ਦੇ ਪੁਰਾਣੇ ਵਸਨੀਕ ਹਨ ਤੇ ਮੁਸਲਮਾਨਾਂ ਦੇ ਹੱਲਿਆਂ ਤੋਂ ਪਹਿਲਾਂ ਦੇ ਇਥੇ ਵਸੇ ਹੋਏ ਹਨ। ਥਾਮਸਨ ਅਨੁਸਾਰ ਇਹ ਜੱਟਾਂ ਦੇ ਹੀ ਕਬੀਲੇ ਹਨ। ਇਹੋ ਵਿਚਾਰ ਸਰ ਡੇਂਜ਼ਲ ਇਬਟਸਨ ਦਾ ਹੈ। ਉਹ ਲਿਖਦਾ ਹੈ, "ਜਿਥੋਂ ਤਕ ਭਾਸ਼ਾ, ਗੀਤ ਰਵਾਜ ਤੇ ਸਰੀਰਕ ਡੀਲ ਡੌਲ ਦਾ ਸਬੰਧ ਹੈ, ਅਵਾਣ ਪੰਜਾਬ ਦੇ ਹੀ ਦੇਸੀ ਕਬੀਲੇ ਹਨ।" ਇਹੋ ਮੱਤ ਕਈ ਹੋਰ ਨਸਲੀ-ਵਿੱਦਿਆ ਦੇ ਮਾਹਿਰਾਂ ਦਾ ਹੈ। 'ਫ਼ੀਰੋਜ਼ੁਲ ਲੁਗਾਤ' ਵਿਚ ਅਵਾਣ ਕੌਮ ਨੂੰ ਰਾਜਪੂਤਾਂ ਦੀ ਇਕ ਸ਼ਾਖ ਮੰਨਿਆ ਗਿਆ ਹੈ।

ਜੇ ਅਵਾਨਾਂ ਦੇ ਗੀਤ ਰਵਾਜਾਂ ਤੇ ਸਮਾਜਿਕ ਚਰਿੱਤ੍ਰ ਨੂੰ ਵਿਚਾਰਿਆ ਜਾਵੇ ਤਾਂ ਵੀ ਇਹ ਇਥੋਂ ਦੇ ਹੀ ਵਸਨੀਕ ਜਾਪਦੇ ਹਨ। ਇਹ ਮੁਢ ਦੇ ਹਿੰਦੂ ਹਨ ਤੇ ਪਿਛੋਂ ਇਨ੍ਹਾਂ ਨੇ ਇਸਲਾਮ ਮੱਤ ਧਾਰਨ ਕਰ ਲਿਆ। ਕਈ ਅਵਾਨ ਸਮਾਜਿਕ ਰਸਮਾਂ ਰੀਤਾਂ ਸਮੇਂ ਹੁਣ ਤਕ ਬ੍ਰਾਹਮਣਾਂ ਨੂੰ ਬੁਲਾਂਦੇ ਰਹੇ ਹਨ। ਇਨ੍ਹਾਂ ਦੇ ਭਰਮ ਵਹਿਮ ਵੀ ਹਿੰਦੂਆਂ ਨਾਲ ਮੇਲ ਖਾਂਦੇ ਹਨ। ਹਿੰਦੂਆਂ ਵਾਂਙ ਹੀ ਇਹ ਕੁਝ ਖ਼ਾਸ ਵਾਰ ਸਫ਼ਰ ਲਈ ਅਸ਼ੁਭ ਮੰਨਦੇ ਹਨ। ਭਾਦਰੋਂ ਦੇ ਮਹੀਨੇ ਗਾਂ ਤੇ ਸਾਵਣ ਦੇ ਮਹੀਨੇ ਘੋੜੀ ਦਾ ਸੂਣਾ ਚੰਗਾ ਨਹੀਂ ਜਾਣਦੇ। ਇਸੇ ਤਰ੍ਹਾਂ ਤ੍ਰਿਖਲ ਬੱਚੇ ਦਾ ਭਰਮ ਵੀ ਉਹ ਹਿੰਦੂਆਂ ਵਾਂਗ ਹੀ ਕਰਦੇ ਹਨ। ਘਰੋਂ ਬਾਹਰ ਨਿਕਲਦਿਆਂ ਜੇ ਚੂੜ੍ਹਾ ਮਿਲੇ ਤਾਂ ਚੰਗਾ ਸ਼ਗਨ ਮੰਨਦੇ ਹਨ। ਬਿੱਲੀ, ਬ੍ਰਾਹਮਣ ਜਾਂ ਮੁੱਲਾਂ ਮਿਲੇ ਤਾਂ ਅਸ਼ੁਭ ਹੈ। ਜਲੰਧਰ ਗਜ਼ਟੀਅਰ (ਪੰਨਾ 86) ਅਨੁਸਾਰ ਅਵਾਨਾਂ ਦੇ ਵਿਆਹ ਸ਼ਾਦੀਆਂ ਉਤੇ ਚੌਕ ਪੂਰਨ ਆਦਿ ਦੀਆਂ ਕੁਝ ਹਿੰਦੂ ਰੀਤਾਂ ਅਜੇ ਵੀ ਪ੍ਰਚਲਤ ਹਨ। ਅਵਾਨਾਂ ਦੇ ਇਕ ਕਬੀਲੇ ਨਾਥੇਵਾਲਾਂ ਦੇ ਕੁੱਲ ਪ੍ਰੋਹਿਤ ਜੱਦੀ ਹਿੰਦੂ ਚਲੇ ਆਉਂਦੇ ਹਨ।

ਕਨਿੰਘਮ ਅਨੁਸਾਰ ਜੰਞੂਆ ਤੇ ਅਵਾਣ, ਦੋਵੇਂ ਕਬੀਲੇ, ਅਨੁਵਾਣ ਅਥਵਾ ਅਨੂ ਦੀ ਵੰਸ਼ ਵਿਚੋਂ ਹਨ ਤੇ ਇੰਡੋ-ਸਿਥੀਅਨ ਦੇ ਹੱਲਿਆਂ ਸਮੇਂ ਉਨ੍ਹਾਂ ਦਾ ਕਬਜ਼ਾ ਨਿਮਕ ਦੇ ਪਹਾੜਾਂ ਦੇ ਉੱਤਰ ਵਲ ਦੀ ਪੱਬੀ ਉਤੇ ਸੀ। ਇੰਡੋ-ਸਿਥੀਅਨ ਨੇ ਉਨ੍ਹਾਂ ਨੂੰ ਉਥੋਂ ਦੱਖਣੀ ਦਿਸ਼ਾ ਦੇ ਪਹਾੜਾਂ ਵਲ ਧਕ ਦਿਤਾ ਸੀ।

ਅਵਾਣ ਅੱਗੋਂ ਕਈ ਕੁੱਲ-ਕੁਟੰਬਾਂ ਵਿਚ ਵੰਡੇ ਹੋਏ ਹਨ, ਜਿਨ੍ਹਾਂ ਨੂੰ 'ਮੂਹੀ' ਕਿਹਾ ਜਾਂਦਾ ਹੈ ਤੇ ਜਿਨ੍ਹਾਂ ਦੇ ਨਾਂ ਕਿਸੇ ਸਾਂਝੇ ਵਡਿਕੇ ਦੇ ਨਾਂ ਉਤੇ ਰਖੇ ਗਏ ਹਨ। ਅਵਾਣ ਆਪਣੀਆਂ ਧੀਆਂ ਦੇ ਵਿਆਹ ਅਵਾਣਾਂ ਵਿਚ ਹੀ ਕਰਦੇ ਹਨ।

**(ਅ-510) ਅਵਾਣਕਾਰੀ :**

ਪਾਕਿਸਤਾਨੀ ਪੰਜਾਬ ਦੀ ਇਕ ਸਥਾਨਿਕ ਲੋਕ-ਬੋਲੀ, ਜੋ ਜ਼ਿਲਾ ਅਟਕ ਦੀ ਸਾਰੀ ਤਲਾ-ਗੰਗ ਤਹਿਸੀਲ ਅਤੇ ਪਿੰਡੀ ਘੇਬ ਤਹਿਸੀਲ ਦੇ ਮੱਧ ਖੰਡ ਵਿਚ ਬੋਲੀ ਜਾਂਦੀ ਹੈ। ਇਹ ਖੇਤਰ ਸੁਆਂ ਦਰਿਆ ਤੋਂ ਕਾਲਾ-ਚਿੱਟਾ ਪਹਾੜੀ ਸਿਲਸਲੇ ਤਕ ਫੈਲਿਆ ਹੋਇਆ ਹੈ। ਇਸ ਇਲਾਕੇ ਵਿਚ ਮੱਧਕਾਲ ਵਿਚ ਕਾਫ਼ੀ ਲੰਮੇ ਅਰਸੇ ਤਕ ਅਵਾਣ ਕਬੀਲੇ ਦਾ ਗੌਰਵ ਰਿਹਾ ਜਿਸ ਤੋਂ ਇਸ ਇਲਾਕੇ ਤੇ ਬੋਲੀ ਦਾ ਨਾਂ ਅਵਾਣਕਾਰੀ ਪੈ ਗਿਆ। ਪਰੰਤੂ ਅਵਾਣਕਾਰੀ ਕੇਵਲ ਅਵਾਣ ਕਬੀਲੇ ਦੀ ਹੀ ਬੋਲੀ ਨਹੀਂ ਸੀ। ਇਸ ਖੇਤਰ ਵਿਚ ਵਸਦੇ ਗਖੜ, ਘੇਬੇ, ਅਰਾਈਂ ਆਦਿ ਤੋਂ ਇਲਾਵਾ ਦੇਸ਼ ਵੰਡ ਤੋਂ ਪਹਿਲਾਂ ਇਥੋਂ ਦੇ ਹਿੰਦੂ ਸਿੱਖ ਸਭੇ ਇਹੋ ਬੋਲੀ ਬੋਲਦੇ ਸਨ। ਅਵਾਣ ਕੌਮ ਦੇ ਲੋਕ ਜੋ ਇਸ ਖੇਤਰ ਤੋਂ ਬਾਹਰ ਜਿਹਲਮ, ਮੀਆਂਵਾਲੀ ਤੇ ਸ਼ਾਹਪੁਰ ਆਦਿ ਜ਼ਿਲਿਆਂ ਵਿਚ ਵਸਦੇ ਸਨ, ਉਹ ਸਾਰੇ ਅਵਾਣਕਾਰੀ ਨਹੀਂ ਬੋਲਦੇ। ਭਾਵ ਅਵਾਣਕਾਰੀ ਦਾ ਚਰਿਤ੍ਰ ਕਬੀਲਾਗਤ ਨਹੀਂ, ਸਥਾਨਗਤ ਹੈ।

ਅਵਾਣਕਾਰੀ ਪੰਜਾਬੀ ਦੀਆਂ ਕਈ ਹੋਰ ਉਪਭਾਖਾਵਾਂ ਧਨੀ, ਪੋਠੋਹਾਰੀ, ਸੁਆਈਂ ਆਦਿ ਨਾਲ ਘਿਰੀ ਹੋਈ ਹੈ। ਤਲਾਗੰਗ ਦੇ ਪੂਰਬ ਵਲ ਗਭੀਰ ਨਦੀ 'ਅਵਾਣਕਾਰੀ' ਨੂੰ 'ਧਨੀ' ਤੋਂ ਨਿਖੇੜਦੀ ਹੈ ਅਤੇ ਪੱਛਮ ਵਲ ਸੁਹਾਂ ਦਰਿਆ ਸੁਆਈਂ ਬੋਲੀ ਤੋਂ। ਨਿਮਕ ਦੇ ਪਹਾੜ ਇਸ ਦੀ ਦੱਖਣੀ ਹੱਦ ਹਨ। ਉੱਤਰ ਵਲ ਫ਼ਤਹਜੰਗ ਹੈ ਜਿਥੇ ਸੁਆਈਂ ਬੋਲੀ ਜਾਂਦੀ ਹੈ। ਇਸ ਬੋਲੀ ਨੂੰ ਬੋਲਣ ਵਾਲੇ ਲੋਕਾਂ ਦੀ ਗਿਣਤੀ ਡੇਢ ਲੱਖ ਦੇ ਕਰੀਬ ਹੈ।

ਇਸ ਬੋਲੀ ਦਾ ਚਰਿੱਤ੍ਰ ਮੂਲ ਵਿਚ ਲਹਿੰਦੀ ਵਾਲਾ ਹੀ ਹੈ ਅਤੇ ਇਸ ਦੀਆਂ ਬੁਨਿਆਦੀ ਪ੍ਰਵਿਰਤੀਆਂ ਪੋਠੋਹਾਰੀ, ਸੁਆਈ ਜਾਂ ਧਨੀ ਨਾਲ ਸਾਂਝੀਆਂ ਹਨ, ਜਿਸ ਕਰ ਕੇ ਇਸ ਬੋਲੀ ਦਾ ਆਪਣਾ ਵੱਖਰਾ ਸਰੂਪ ਠੀਕ ਤਰ੍ਹਾਂ ਨਹੀਂ ਉਘੜਦਾ। ਇਹ ਇਲਾਕਾ ਚੋਖੇ ਸਮੇਂ ਤਕ ਪਹਿਲਾਂ ਗੰਧਾਰ ਤੇ ਫਿਰ ਗ਼ਜ਼ਨੀ ਦੀ ਰਾਜਨੀਤਕ ਇਕਾਈ ਦਾ ਹਿੱਸਾ ਰਿਹਾ, ਜਿਸ ਕਰ ਕੇ ਅਰਬੀ ਫ਼ਾਰਸੀ ਦੀ ਸ਼ਬਦਾਵਲੀ ਇਥੇ ਕਾਫ਼ੀ ਮਾਤਰਾ ਵਿਚ ਪ੍ਰਚਲਤ ਹੈ ਅਤੇ ਫ਼ਾਰਸੀ ਧੁਨੀਆਂ ਖ਼, ਫ਼, ਗ਼, ਜ਼ ਦਾ ਬੜਾ ਜ਼ੋਰ ਹੈ। ਇਸ ਬੋਲੀ ਦੇ ਬਹੁਤ ਸਾਰੇ ਸਥਾਨਕ ਸ਼ਬਦ ਅਲਾਅ, ਅਥਰਾ, ਸੱਘੀ, ਪਰਸਿਓਂ, ਭੂਆ, ਵਲੇਵਾ, ਕਨ੍ਹਾੜਾ, ਕਾਸ਼ਕ, ਖੰਨੂੰ, ਚੜ, ਜਾਤਕ, ਢੰਨ, ਤ੍ਰਾਮੀ, ਧਨੀ ਤੇ ਪੋਠੋਹਾਰੀ ਨਾਲ ਸਾਂਝੇ ਹਨ। ਧੁਨੀਆਂ ਵਿਚ ਵੀ ਕਿਧਰੇ ਪੋਠੋਹਾਰੀ ਪ੍ਰਵਿਰਤੀ ਝਾਕਦੀ ਹੈ ਜਿਵੇਂ ਪੋਠੋਹਾਰੀ ਵਾਂਗ ਕਿਧਰੇ ਵਾਧੂ 'ਰ' ਤੇ ਕਿਧਰੇ 'ਲ' ਲਗਾਣ ਦੀ ਪ੍ਰਥਾ ਹੈ :— ਗਿਣਤੀ–ਗਿਣਤਰੀ, ਤਕੜੀ–ਤਰਕੜੀ, ਕਬੂਤਰ–ਕਲਬੂਤਰ ਆਦਿ।

ਲਹਿੰਦੀ ਵਾਂਗ ਮੁਹਰਲੇ ਸੱਵਰ ਨੂੰ 'ਹ' ਵਿਚ ਬਦਲਣ ਦੀ ਪ੍ਰਥਾ ਹੈ ਜਿਵੇਂ ਇਥੇ–ਹਿਥੇ, ਇਕ–ਹਿਕ, ਇਧਰ–ਹਿਧਰ। ਪੋਠੋਹਾਰੀ ਵਾਂਗ ਔਂਕੜ ( ੁ ) ਸਵਰ ਦੀ ਬਹੁਲਤਾ ਹੈ ਜਿਵੇਂ ਰਕਮ ਨੂੰ ਰਕੁਮ, ਪੰਡਤ ਨੂੰ ਪੰਡੁਤ। ਪੋਠੋਹਾਰੀ ਵਾਂਗ ਹੀ ਅਵਾਣਕਾਰੀ ਵਿਚ ਕਿਧਰੇ ਵਾਧੂ ਅਨੁਨਾਸਿਕਤਾ ਦੀ ਵਰਤੋਂ ਹੈ ਜਿਵੇਂ ਆਦਮੀ–ਆਦਮੀਂ, ਸੀਤਾ–ਸੀਤਾਂ, ਪਰ ਕੁਈ ਵਾਰ ਅਨੁਨਾਸਿਕ ਸ਼ਬਦ ਨੂੰ ਨਿਰ-ਅਨੁਨਾਸਿਕ ਵੀ ਬਣਾ ਦਿਤਾ ਜਾਂਦਾ ਹੈ ਜਿਵੇਂ 'ਗੰਭੀਰ' ਨੂੰ 'ਗਭੀਰ', 'ਪੰਖੀ' ਨੂੰ 'ਪਖੇਰੂ'। ਰੂਪ ਤੇ ਬਣਤਰ ਦੇ ਪੱਖੋਂ ਅਵਾਣਕਾਰੀ ਪੋਠੋਹਾਰੀ ਵਾਂਗ ਹੀ ਸੰਜੋਗਾਤਮਿਕ ਹੈ ਜਿਵੇਂ ਦਿਤਾਸੁ–ਉਸ ਨੂੰ ਦਿਤਾ, ਲੜਸੂਸ— ਉਸ ਨੂੰ ਲੜੇਗਾ।

ਅਵਾਣਕਾਰੀ ਵਿਚ ਚੋਖਾ ਲੋਕ-ਸਾਹਿੱਤ ਉਪਲਬਧ ਹੈ। ਹੇਠਾਂ ਕੁਝ ਅਖਾਣ ਨਮੂਨੇ ਵਜੋਂ ਦਿਤੇ ਜਾਂਦੇ ਹਨ :—

ਢਨਾਂ ਚਿ ਵੜਨਾ ਤੇ ਛਿੜਕਾਂ ਕੋਲੋਂ ਕੀ ਡਰਨਾ; ਹੁਠ ਨਾ ਰੁੰਨੇ ਬੋਰੇ ਰੁੰਨੇ; ਨੋਂ ਵਰ੍ਹਿਆਂ ਨੀਂ ਛੂਹਰ ਤੇ ਜਾਤ੍ਰਕਾਂ ਨੀ ਮਾਂ; ਫਕੀਰ ਨਿਕੁਲ ਵੰਞਸਣ, ਕੁਤੇ ਭੌਂਕਨੇ ਰਹਿਸਣ; ਘਿਉ ਗਲਿਉਂ ਤੇ ਖਿਚੜੀ ਥਲਿਉਂ; ਜੀ ਹੋ ਵਿਡਾ ਜੀ, ਤ੍ਰੂੰ ਆਂ ਪੁਤ੍ਰ ਤ੍ਰੂੰ ਆਂ ਧੀ; ਹਿਕ ਗਿਠ ਪਗੜੀ ਪੰਜ ਗਿਠ ਤੁਰਲ੍ਹਾ; ਪੱਲੀ ਨੀ ਨਾਲ ਆਂਡ ਕਿਦਾਈਂ ਹਿਧਰ ਕਿਦਾਈਂ ਹੁਧਰ; ਮਤਬੂਲ ਹੋਇਆ ਪੂਰਾ ਖੋਤੀ ਸਿਟਿਆ ਭੂਰਾ।

ਲੋਕ ਕਹਾਣੀ :— ਰਬ ਹਭਣਾ ਨਾ ਪੜਦਾ ਕੱਜੇ — ਬਹੂੰ ਪੁਰਾਣੇ ਵੇਲੇ ਨੀ ਗਲ ਏ। ਹੱਲੀ ਆਦਮੀ ਨੇ ਢਿਡ ਤੇ ਇਕ ਛੂਣੀ ਲਗੀ ਹੋਨੀ ਅਈ। ਧੁਨੀ ਉਸੇ ਛੂਣੀ ਦੀ ਨਿਸ਼ਾਨੀ ਐ। ਉਸ ਵੇਲੇ ਲੋਕ ਭੁਖ ਲਗਣ ਵੇਲੇ ਛੂਣੀ ਲਾਹ ਕੇ ਢਿਡ ਵਿਚ ਕਿਝ ਪਾ ਦੇਨੇ ਐ। ਮੂੰਹ ਰਾਹੀਂ ਖਾਵਣ ਨੀ ਲੋੜ ਨਹੀਂ ਅਈ। ਹਿਕ ਵਾਰੀ ਕੀ

ਥੀਆ, ਜੋ ਹਿਕ ਗਰੀਬ ਘਰ ਨਾ ਜਵਾਤਰਾ ਆਪਣੀ ਵਹੁਟੀ ਆਂ ਘਿਨਣ ਆਇਆ। ਗਰਮੀ ਨੀ ਰੁਤ ਅਹੀ, ਕੁੜੀ ਡੇਵਢੀ ਵਿਚ ਸੁਤੀ ਪਈ ਅਹੀ। ਟੁਰਿਆਂ ਤੇ ਮੋਇਆਂ ਬੰਦਾ ਹਿਕ ਜੇਹਾ ਹੋਨਾ ਐ। ਬੇਧਿਆਨੀ 'ਚ ਉਸ ਨੇ ਢਿਡ ਦੀ ਛੂਣੀ ਹਿਕ ਵਾਸੀ ਹੋ ਗਈ। ਨਢੇ ਵੇਖਿਆ ਉਸਨੇ ਢਿਡ ਵਿਚ ਸੁਕੀਆਂ ਬੇਹੀਆਂ ਰੋਟੀਆਂ ਤੇ ਹੁਮਸੀ ਦਾਲ ਪਈ ਹੋਈਸ। ਉਸ ਮਨ ਵਿਚ ਸੋਚਿਆ ਹੇ ਕੇਝੇ ਬੰਦੇ ਨ। ਰਾਤ ਪਈ ਤਾਂ ਉਸ ਨਢੇ ਆਂ ਮਿਠੇ ਮਿਠੇ, ਚੰਗੇ ਚੰਗੇ ਖਾਣੇ ਢੋਏ। ਉਸ ਆਖਿਆ ਉਚੇਚ ਕਰਨ ਨੀਂ ਕੀ ਲੋੜ ਏ? ਸਸ ਉਥਰੀ – ਪੁਤਰਾ ਕੋਈ ਉਚੇਚ ਨਈ ਕੀਤਾ। ਵਡਿਆ ਨੀ ਖਰਕਤ ਨਾਲ ਏਝਾ ਖਾਣਾਂ ਤਾਂ ਅਸੀਂ ਰੋਜ਼ ਈ ਖਾਨੇ ਆਂ। ਨਢੇ ਆਪਣੀ ਵਹੁਟੀ ਨੀ ਸੁਕੀਆਂ ਬੇਹੀਆਂ ਰੋਟੀਆਂ ਤੇ ਹੁਮਸੀ ਦਾਲੀ ਆਲੀ ਸਾਰੀ ਗਲ ਆਖ ਸੁਣਾਈ। ਸਸ ਵਿਚਾਰੀ ਭਸੋ-ਭਸ ਹੋ ਗਈ। ਸ਼ਰਮ ਨਾਲ ਜ਼ਿਮੀਂ 'ਚ ਗਡੀਣ ਲਗੀ। ਉਸ ਰੱਬ ਅਗੇ ਦੁਆ ਮੰਗੀ — ਰੱਬਾ! ਹਭਣਾ ਨੇ ਪੜਦੇ ਕੱਜ। ਤੇ ਉਸਨੀ ਦੁਆ ਨਾਲ ਢਿਡ ਨੀ ਛੂਣੀ ਹਮੇਸ਼ਾ ਵਾਸਤੇ ਪਕੀ ਲਗ ਗਈ। ਰੱਬ ਹਭਣਾ ਨਾ ਪੜਦਾ ਕਜੇਂਨਾ ਆ।

ਅਵਾਣਕਾਰੀ ਦਾ ਇਕ ਬਾਲ ਗੀਤ ਹੇਠਾਂ ਦਿਤਾ ਜਾਂਦਾ ਹੈ :—

ਬੋਲ ਬੋਲੇ, ਬਬੀਹਾ ਬੋਲੇ
ਮਛੀ ਬੱਧਾ ਚੂਹਾ ਬੋਲੇ
ਕਾਵਾਂ ਆਈ ਈਦ ਵਟੇਂਨੇ ਸੇਵੀਆਂ
ਹਾਥੀ ਗਿਆ ਪਾਣੀ ਪੀਣ, ਡਡਾਂ ਧਤੀਕਿਆ
ਪੇਂਗਰੀ ਮਾਰੀ ਲਤ, ਹਾਥੀ ਚੀਕਿਆ।

ਸਹਾਇਕ ਗ੍ਰੰਥਾਵਲੀ :— (1) ਗਰੀਅਰਸਨ ਔਨ ਪੰਜਾਬੀ; (2) ਦੀ ਕਰਿਟੀਕਲ ਸਟਡੀ ਆਫ਼ ਪੰਜਾਬੀ ਪ੍ਰੋਵਰਬਜ਼; (3) ਪੰਜਾਬੀ ਦੁਨੀਆਂ, ਉਪ-ਭਾਸ਼ਾ ਅੰਕ; (4) ਪਿਆਰਾ ਸਿੰਘ ਪਦਮ : ਪੰਜਾਬੀ ਬੋਲੀ ਦਾ ਇਤਿਹਾਸ।

**(ਅ-511) ਅਵੀਚੀ :**

ਬੋਧੀ ਪੌਰਾਣਿਕ ਕਥਾਵਾਂ ਅਨੁਸਾਰ ਇਕ ਨਰਕ ਜੋ ਜੰਬੂਦੀਪ ਤੋਂ ਵੀਹ ਹਜ਼ਾਰ ਯੋਜਨ ਹੇਠਾਂ ਪਤਾਲ-ਲੋਕ ਵਿਚ ਹੈ। ਇਹ 20.000 ਯੋਜਨ ਦੀ ਤ੍ਰੇਹਰ ਦੇ ਰੂਪ ਦਾ ਹੈ। ਇਸ ਤੋਂ ਉਪਰ ਸੱਤ ਹੋਰ ਤਪਦੇ ਨਰਕ ਹਨ ਜੋ ਉਪਰੋਂ ਥੱਲੇ ਕ੍ਰਮਵਾਰ ਸੰਜੀਵ, ਕਾਲਸੂਤਰ, ਸੰਘਾਤ, ਰੋਰਵ, ਮਹਾਂ ਰੋਰਵ, ਤਪਣ ਤੇ ਪਰਾਤਪਣ ਦੇ ਨਾਂ ਨਾਲ ਪ੍ਰਸਿਧ ਹਨ। ਸੰਜੀਵ ਵਿਚ •ਵਗਦੀ ਹਵਾ ਮਰੇ ਪ੍ਰਾਣੀ ਨੂੰ ਮੁੜ ਸੁਰਜੀਤ ਕਰ ਦੇਂਦੀ ਹੈ। ਸੰਘਾਤ ਵਿਚ ਪਾਪੀ ਪੱਥਰਾਂ ਵਿਚ ਪੀਸੇ ਜਾਂਦੇ ਹਨ। ਰੋਰਵ ਵਿਚ ਰੋ ਰੋ ਕੇ ਬੇਹਾਲੇ ਹੋ ਜਾਂਦੇ ਤੇ ਮਹਾ ਰੋਰਵ ਵਿਚ ਕੁਰਲਾਹਟ ਮਚੀ ਰਹਿੰਦੀ ਹੈ। ਤਪਣ ਵਿਚ ਕਹਿਰਾਂ ਦੀ ਤਪਸ਼ ਹੈ ਅਤੇ ਮਹਾਂ ਤਪਣ ਵਿਚ ਅੱਗ ਦੀ ਭੱਠੀ ਵਿਚ ਪ੍ਰਾਣੀਆਂ ਨੂੰ ਸੁਟਿਆ ਜਾਂਦਾ ਹੈ। ਇਹ ਸਾਰੇ ਨਰਕ ਮੀਨਾਰ ਦੇ ਸ਼ਕਲ ਦੇ ਹਨ।

**(ਅ-512) ਅੜਾਉਣੀ :**

(ਵੇਖੋ : ਬੁਝਾਰਤ)।

# ਪੰਜਾਬੀ ਲੋਕਧਾਰਾ ਵਿਸ਼ਵ ਕੋਸ਼

## ਜਿਲਦ–2

**(ਅ–513) ਆਇਸ਼ਾਂ :**

ਮੁਹੰਮਦ ਸਾਹਿਬ ਦੀ ਪਤਨੀ; ਆਇਸ਼ਾਂ ਅਬੂਬਕਰ ਦੀ ਪੁੱਤਰੀ ਸੀ ਜੋ ਮਗਰੋਂ ਇਸਲਾਮ ਦੇ ਪਹਿਲੇ ਖ਼ਲੀਫ਼ਾ ਬਣੇ। ਮੁਹੰਮਦ ਸਾਹਿਬ ਨੇ ਕੁਲ ਨੌਂ ਵਿਆਹ ਕੀਤੇ ਸਨ, ਜਿਨ੍ਹਾਂ ਵਿਚੋਂ ਇਕੋ ਇਕ ਆਇਸ਼ਾਂ ਹੀ ਵਿਆਹ ਵੇਲੇ ਕੰਵਾਰੀ ਸੀ। ਉਦੋਂ ਆਇਸ਼ਾਂ ਦੀ ਉਮਰ ਨੌਂ ਸਾਲ ਦੀ ਸੀ। ਹਜ਼ਰਤ ਮੁਹੰਮਦ ਸਾਹਿਬ ਆਇਸ਼ਾਂ ਨਾਲ ਬਾਕੀ ਸਭ ਪਤਨੀਆਂ ਤੋਂ ਵਧ ਪ੍ਰੇਮ ਕਰਦੇ ਸਨ। ਮੁਸਲਮਾਨਾਂ ਦਾ ਵਿਸ਼ਵਾਸ਼ ਹੈ ਕਿ ਆਇਸ਼ਾ ਨੂੰ ਖ਼ੁਦਾ ਨੇ ਖ਼ੁਦ 'ਸਿਦੀਕਾ' ਦੀ ਉਪਾਧੀ ਬਖ਼ਸ਼ੀ ਸੀ। ਇਸੇ ਲਈ ਮੁਸਲਮਾਨ ਆਇਸ਼ਾਂ ਨੂੰ ਬੀਬੀ ਆਇਸ਼ਾਂ ਸਿਦੀਕਾ ਦੇ ਆਦਰ ਪੂਰਬਕ ਨਾਉਂ ਨਾਲ ਯਾਦ ਕਰਦੇ ਹਨ। ਹਜ਼ਰਤ ਮੁਹੰਮਦ ਸਾਹਿਬ ਦੀ ਪਤਨੀ ਹੋਣ ਦੇ ਨਾਤੇ ਆਇਸ਼ਾਂ ਮੁਸਲਮਾਨਾਂ ਦੀ ਧਰਮ-ਮਾਤਾ ਅਥਵਾ 'ਉੱਮੁਲ ਮੋਮਨੀਨ' ਵੀ ਹੈ। ਕਹਿੰਦੇ ਹਨ ਆਇਸ਼ਾਂ ਨੂੰ ਅਨੇਕਾਂ ਹਦੀਸਾਂ ਜ਼ਬਾਨੀ ਯਾਦ ਸਨ, ਇਸ ਲਈ ਮੁਹੰਮਦ ਸਾਹਿਬ ਦੀ ਮੌਤ ਮਗਰੋਂ ਮੁਸਲਮਾਨ ਸ਼ਰਾ ਦੀ ਵਿਆਖਿਆ ਲਈ ਆਇਸ਼ਾਂ ਕੋਲ ਆਇਆ ਕਰਦੇ ਸਨ। ਆਇਸ਼ਾਂ ਦੀ ਮੌਤ 67 ਸਾਲ ਦੀ ਉਮਰ ਵਿਚ 678 ਈ: ਵਿਚ ਮਦੀਨੇ ਵਿਚ ਹੋਈ।

**(ਅ–514) ਆਇਣ :**

ਉਹ ਸਮਾਂ ਜਿਸ ਵਿਚ ਸੂਰਜ ਭੂ-ਮੱਧ ਰੇਖਾ ਤੋਂ ਉੱਤਰ/ਦੱਖਣ ਦਿਸ਼ਾ ਵਲ ਭਰਮਣ ਕਰਦਾ ਹੋਇਆ ਮੁੜ ਭੂ-ਮੱਧ ਰੇਖਾ ਉਤੇ ਆ ਜਾਂਦਾ ਹੈ, ਆਇਣ ਕਹਾਉਂਦਾ ਹੈ। ਆਇਣ ਦੋ ਹਨ: ਉੱਤਰਾਇਣ ਤੇ ਦਖਸ਼ਾਇਣ। ਸੂਰਜ ਦੀ ਉੱਤਰ ਵਲ ਨੂੰ ਮਕਰ ਰਾਸ਼ੀ ਤੋਂ ਕਰਕ ਰਾਸ਼ੀ ਤਕ ਦੀ ਗਤੀ ਨੂੰ ਉੱਤਰਾਇਣ ਆਖਦੇ ਹਨ। ਇਹ ਮਾਘ ਤੋਂ ਹਾੜ ਤਕ ਦੇ ਛੇ ਮਹੀਨਿਆਂ ਦਾ ਸਮਾਂ ਹੈ। ਇਸ ਨੂੰ ਦੇਵਤਿਆਂ ਦਾ ਦਿਨ ਵੀ ਕਿਹਾ ਜਾਂਦਾ ਹੈ, ਕਿਉਂ ਜੋ ਹਿੰਦੂ ਪੁਰਾਣਧਾਰਾ ਅਨੁਸਾਰ ਉੱਤਰਾਇਣ ਦੇ ਦੌਰਾਨ ਸਭ ਦੇਵਤੇ ਜਾਗ੍ਰਿਤ ਅਵਸਥਾ ਵਿਚ ਹੁੰਦੇ ਹਨ। ਇਸੇ ਲਈ ਇਹ ਸਮਾਂ ਮੰਗਲ ਕਾਰਜਾਂ ਲਈ ਬੜਾ ਸ਼ੁਭ ਮੰਨਿਆ ਗਿਆ ਹੈ (ਵੇਖੋ : ਉੱਤਰਾਇਣ)।

ਜਦੋਂ ਸੂਰਜ ਉੱਤਰ ਦਿਸ਼ਾ ਤੋਂ ਦੱਖਣ ਵਲ ਭਰਮਣ ਕਰਦਾ ਹੈ ਤਾਂ ਇਸ ਦਿਸ਼ਾ ਨੂੰ ਦਖਸ਼ਾਇਣ ਕਿਹਾ ਜਾਂਦਾ ਹੈ। ਇਸ ਯਾਤ੍ਰਾ ਦੇ ਦੌਰਾਨ ਸੂਰਜ ਕੁੰਭ ਤੋਂ ਮਿਥਨ ਰਾਸ਼ੀ ਤਕ ਭਰਮਣ ਕਰਦਾ ਹੈ ਅਤੇ ਇਹ ਸਾਵਣ ਤੋਂ ਲੈ ਕੇ ਪੋਹ ਤਕ ਦੇ ਛੇ ਮਹੀਨਿਆਂ ਦਾ ਸਮਾਂ ਬਣਦਾ ਹੈ। ਹਿੰਦੂ ਪੁਰਾਣਧਾਰਾ ਅਨੁਸਾਰ ਦਖਸ਼ਾਇਣ ਦੇ ਦੌਰਾਨ ਦੇਵਤਿਆਂ ਦੀ ਰਾਤ ਹੁੰਦੀ ਹੈ ਜਿਸ ਕਰ ਕੇ ਸਭ ਦੇਵਤੇ ਨਿੰਦਰਾ ਅਵਸਥਾ ਵਿਚ ਹੁੰਦੇ ਹਨ। ਇਸੇ ਲਈ ਦਖਸ਼ਾਇਣ ਮੰਗਲ ਕਾਰਜਾਂ ਲਈ ਅਸ਼ੁਭ ਹੈ (ਵੇਖੋ : ਦਖਸ਼ਾਇਣ)।

ਉੱਤਰਾਇਣ ਨੂੰ ਸੂਰਜੀ ਵਰ੍ਹੇ ਦਾ ਚਾਨਣ ਪੱਖ ਤੇ ਦਖਸ਼ਾਇਣ ਨੂੰ ਹਨੇਰਾ ਪੱਖ ਵੀ ਕਿਹਾ ਜਾਂਦਾ ਹੈ।

**(ਅ–515) ਆਇਤ :**

ਕੁਰਾਨ ਦਾ ਕੋਈ ਇਕ ਕਥਨ ਜਾਂ ਵਾਕ; ਆਇਤ ਦਾ ਸ਼ਾਬਦਿਕ ਅਰਥ ਨਿਸ਼ਾਨੀ ਹੈ। ਹਰ ਆਇਤ ਤੋਂ ਬਾਅਦ ਬਿਸਰਾਮ ਚਿੰਨ੍ਹ ਹੈ, ਜਿਸ ਤੋਂ ਇਕ ਬਿਸਰਾਮ ਚਿੰਨ੍ਹ ਤੋਂ ਦੂਜੇ ਬਿਸਰਾਮ ਚਿੰਨ੍ਹ ਤਕ ਦੇ ਕਥਨ ਦਾ ਨਾਂ ਆਇਤ ਪ੍ਰਚਲਤ ਹੋ ਗਿਆ। ਇਕ ਹੋਰ ਧਾਰਨਾ ਅਨੁਸਾਰ ਆਇਤਾਂ ਅੱਲਾ ਦੇ ਹੁਕਮ ਦੀਆਂ ਨਿਸ਼ਾਨੀਆਂ ਹਨ, ਜਿਸ ਤੋਂ ਇਨ੍ਹਾਂ ਦੀ ਇਹ ਸੰਗਿਆ ਪ੍ਰਚਲਤ ਹੋਈ। ਮੁਸਲਮਾਨਾਂ ਦੇ ਵਿਸ਼ਵਾਸ ਅਨੁਸਾਰ ਕੁਰਾਨ ਦਾ ਸਾਰਾ ਕਲਾਮ ਹਜ਼ਰਤ ਮੁਹੰਮਦ ਸਾਹਿਬ ਨੂੰ ਵਹੀ ਦੁਆਰਾ ਆਇਤਾਂ ਦੇ ਰੂਪ ਵਿਚ ਆਕਾਸ਼ੋਂ ਉਤਰਿਆ ਸੀ। ਕਲਾਮ ਦੇ ਉਤਰਨ ਵੇਲੇ ਮੁਹੰਮਦ ਸਾਹਿਬ ਦਾ ਚਿੱਤ ਨਿਸਕ੍ਰਿਆ ਰਹਿੰਦਾ ਸੀ ਅਤੇ ਇਹ ਕਲਾਮ ਜਬਰਾਈਲ ਫ਼ਰਿਸ਼ਤਾ ਅੱਲਾ ਤੋਂ ਸੰਦੇਸ਼ ਦੇ ਰੂਪ ਵਿਚ ਲਿਆ ਕੇ ਉਨ੍ਹਾਂ ਤਕ ਪਹੁੰਚਾਂਦਾ ਸੀ। ਇਸ ਲਈ ਮੁਸਲਮਾਨ ਕੁਰਾਨ ਦੇ ਕਲਾਮ ਨੂੰ ਸ਼ਰਧਾ ਭਾਵ ਨਾਲ ਆਇਤਾਂ — ਅੱਲਾ ਦੀਆਂ ਨਿਸ਼ਾਨੀਆਂ, ਕਹਿੰਦੇ ਹਨ। ਕੁਰਾਨ ਵਿਚ ਕੁਲ 6666 ਆਇਤਾਂ ਹਨ। ਕੁਰਾਨ ਵਿਚ ਲਿਖਿਆ ਹੋਇਆ ਹੈ ਕਿ ਕੁਰਾਨ ਦੀਆਂ ਸਾਰੀਆਂ ਆਇਤਾਂ ਅੱਲਾ ਦੇ ਨਿਜੀ ਗ੍ਰੰਥ 'ਲੋਹ ਮਹਿਫ਼ੂਜ਼' ਵਿਚ ਦਰਜ ਹਨ। ਉਥੋਂ ਹੀ ਇਹ ਆਇਤਾਂ ਮੁਹੰਮਦ ਸਾਹਿਬ ਨੂੰ ਪ੍ਰਾਪਤ ਹੋਈਆਂ (ਵੇਖੋ : ਕੁਰਾਨ)।

**(ਅ–516) ਆਈ ਪੰਥੀ :**

ਜੋਗ ਮੱਤ ਦੀਆਂ ਬਾਰਾਂ ਸ਼ਾਖ਼ਾਂ ਵਿਚੋਂ ਇਕ ਪ੍ਰਧਾਨ ਸ਼ਾਖ਼; ਮਹਾਨ ਕੋਸ਼ (68) ਅਨੁਸਾਰ ਆਈ ਪੰਥੀ ਆਧ ਮਾਤਾ (ਵੇਖੋ : ਆਧ ਮਾਤਾ) ਦੇ ਉਪਾਸ਼ਕ ਹਨ। ਆਈ ਜੋਗੀ ਬੜੇ ਉਦਾਰ ਚਿੱਤ ਤੇ ਸੁਹਿਰਦ ਹੁੰਦੇ ਹਨ ਅਤੇ ਇਹ ਸਭਨਾਂ ਲੋਕਾਂ ਨਾਲ ਮਿੱਤਰਾਂ ਵਾਲਾ ਵਰਤਾਰਾ ਕਰਦੇ ਹਨ। ਗੁਰੂ ਨਾਨਕ ਦੇਵ ਨੇ ਜਪੁਜੀ ਵਿਚ ਆਈ ਮੱਤ ਦੇ ਇਸੇ ਚਰਿਤ੍ਰ ਵਲ ਸੰਕੇਤ ਕੀਤਾ ਹੈ — "ਆਈ ਪੰਥੀ ਸਗਲ ਜਮਾਤੀ ਮਨ ਜੀਤੈ ਜਗ ਜੀਤ।"

ਪੰਜਾਬ ਵਿਚ ਆਈ ਪੰਥੀਆਂ ਦਾ ਮੁਖ ਆਸਨ ਰੋਹਤਕ ਜ਼ਿਲੇ ਵਿਚ ਬੋਹਰ ਵਿਖੇ ਹੈ। ਇਸ ਦਾ ਮੁੱਢ ਜੋਗੀਆਂ ਦੇ ਪ੍ਰਸਿਧ ਗੁਰੂ ਨਰਮਾਈ ਨੇ ਬੰਨ੍ਹਿਆ ਜੋ ਜੀਂਦ ਜ਼ਿਲੇ ਦੇ ਇਕ ਪਿੰਡ ਖੋਟ

ਵਿਚ ਪੈਦਾ ਹੋਇਆ । ਨਰਮਾਈ ਦੇ ਆਦਰ ਹਿੱਤ, ਉਸ ਦੀ ਗੱਦੀ ਉਤੇ ਬੈਠੇ ਸਾਰੇ ਗੁਰੂ ਆਪਣੇ ਨਾਉਂ ਦੇ ਅੰਤ ਵਿਚ ਨਾਥ ਦੀ ਥਾਂ 'ਆਈ' ਪਦ ਲਗਾਂਦੇ ਰਹੇ ਹਨ । 'ਆਈ' ਸ਼ਬਦ ਦੇ ਅਰਥ ਰਹੱਸਮਈ ਹਨ ਜੋ ਉਹ ਪੰਥ ਤੋਂ ਬਾਹਰ ਪ੍ਰਗਟ ਨਹੀਂ ਕਰਦੇ । ਪਰ ਆਈ ਸ਼ਬਦ ਆਦ ਮਾਤਾ ਦਾ ਹੀ ਵਿਕ੍ਰਿਤ ਰੂਪ ਜਾਪਦਾ ਹੈ। ਨਰਮਾਈ ਤੋਂ ਪੰਜ ਪੀੜੀਆਂ ਮਗਰੋਂ ਸੰਮਤ 1788 ਵਿਚ ਬੋਹਰ ਮੱਠ ਦੀ ਗੱਦੀ ਉਤੇ ਮਸਤ ਨਾਥ ਜੋਗੀ ਬਿਰਾਜਮਾਨ ਹੋਇਆ। ਉਸ ਤੋਂ ਬਾਅਦ ਇਸ ਆਸਨ ਦੇ ਗੁਰੂ ਫਿਰ ਆਪਣੇ ਨਾਂ ਨਾਲ ਨਾਥ ਪਦ ਵਰਤਣ ਲੱਗੇ। ਮਸਤ ਨਾਥ ਸੰਮਤ 1804 ਨੂੰ ਪਰਲੋਕ ਸਿਧਾਰਿਆ ਜਿਸ ਦੀ ਸਿਮਰਤੀ ਵਿਚ ਫਗਣ ਸੁਦੀ ਨੌਮੀ ਨੂੰ ਬੋਹਰ ਵਿਚ ਮੇਲਾ ਲੱਗਦਾ ਹੈ (ਗਲਾਸਰੀ. 2,404) । ਮੇਲੇ ਵਿਚ ਦੁਪਹਿਰ ਨੂੰ ਭੰਗ ਲੱਗਦਾ ਅਤੇ ਭੰਡਾਰਾ ਵੰਡਿਆ ਜਾਂਦਾ ਹੈ। ਮੇਲੇ ਵਾਲੇ ਦਿਨ ਹਰੇਕ ਸਮਾਧੀ ਉਤੇ ਘਿਉ ਦੇ ਦੀਵੇ ਬਾਲੇ ਜਾਂਦੇ ਹਨ।

ਆਈ ਪੰਥ ਦਾ ਇਕ ਹੋਰ ਮੁਖ ਅਸਥਾਨ ਦੀਨਾਜਪੁਰ ਜ਼ਿਲੇ ਦੀ ਗੋਰਖ ਖੂਹੀ ਹੈ। ਇਥੋਂ ਦੇ ਜੋਗੀ ਵਿਮਲਾ ਦੇਵੀ ਨੂੰ ਇਸ ਮੱਤ ਦਾ ਮੋਢੀ ਮੰਨਦੇ ਹਨ। ਦਬਿਸਤਾਨ (2,128) ਵਿਚ ਆਈ ਮੱਤ ਦਾ ਵਰਨਣ ਮਿਲਦਾ ਹੈ।

**(ਅ-517) ਆਸੰਗ :**

ਇਕ ਰਿਸ਼ੀ ਜੋ ਪ੍ਰਲਯੋਗ ਦਾ ਪੁੱਤਰ ਸੀ। ਇਹ ਦੇਵਤਿਆਂ ਦੇ ਸਰਾਪ ਕਾਰਨ ਇਸਤ੍ਰੀ ਬਣ ਗਿਆ । ਇਸਤ੍ਰੀ ਰੂਪ ਵਿਚ ਇਸ ਨੇ ਘੋਰ ਸਾਧਨਾ ਤੇ ਪ੍ਰਾਸਚਿਤ ਕੀਤੇ। ਮੇਧਾਤਿਥੀ ਰਿਸ਼ੀ ਨੇ ਆਸੰਗ ਉਤੇ ਬਖਸ਼ਿਸ਼ ਕਰ ਕੇ ਇਸ ਨੂੰ ਮੁੜ ਮਰਦ ਬਣਾ ਦਿਤਾ। ਆਸੰਗ ਨੇ ਪ੍ਰਸੰਨ ਹੋ ਕੇ ਮੇਧਾਤਿਥੀ ਦੇ ਸਨਮਾਨ ਵਿਚ ਕੁਝ ਰਿਚਾਂ ਰਚੀਆਂ ਜੋ ਰਿਗ ਵੇਦ ਵਿਚ ਮਿਲਦੀਆਂ ਹਨ।

**(ਅ-518) ਆਸਤੀਕ :**

ਇਕ ਰਿਸ਼ੀ ਜੋ ਜਰਤਕਾਰੂ ਰਿਸ਼ੀ ਦਾ ਪੁੱਤਰ ਸੀ। ਆਸਤੀਕ ਨਾਗ ਰਾਜੇ ਵਾਸੁਕੀ (ਬਾਸ਼ਕ ਨਾਗ) ਦੀ ਭੈਣ ਮਨਸਾ ਦੇ ਉਦਰ ਤੋਂ ਪੈਦਾ ਹੋਇਆ। ਇਸ ਦਾ ਆਸਤੀਕ ਨਾਂ ਪੈਣ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ :— ਇਕ ਵਾਰ ਸੁੱਤੇ ਪਏ ਜਰਤਕਾਰੂ ਰਿਸ਼ੀ ਨੂੰ ਉਸ ਦੀ ਪਤਨੀ ਨੇ ਜਗਾ ਦਿਤਾ। ਇਸ ਉਤੇ ਜਰਤਕਾਰੂ ਕਰੋਧ ਵਿਚ ਆ ਕੇ ਘਰ ਛੱਡ ਗਿਆ । ਜਾਣ ਲੱਗਿਆਂ ਉਸ ਨੇ ਆਸਤੀ' (ਗਰਭ ਹੈ) ਸ਼ਬਦ ਦਾ ਉਚਾਰਨ ਕੀਤਾ, ਜਿਸ ਤੋਂ ਬੱਚੇ ਦਾ ਨਾਂ ਮਗਰੋਂ ਆਸਤੀਕ ਰਖਿਆ ਗਿਆ । ਜਦੋਂ ਸਰਪ-ਯੱਗ ਸਮੇਂ ਰਾਜਾ ਜਨਮੇਜਾ ਨੇ ਸੱਪਾਂ ਦੀ ਬਲੀ ਦਿਤੀ ਤਾਂ ਤਖਸ਼ਕ ਨਾਗ ਨੇ ਆਸਤੀਕ ਦੀ ਹੀ ਸ਼ਰਨ ਲਈ ਸੀ। ਆਸਤੀਕ ਨੇ ਜਨਮੇਜਾ ਨੂੰ ਨਾਗ ਜਾਤੀ ਦਾ ਬੀਜ ਨਾਸ਼ ਕਰਨ ਤੋਂ ਹੋੜਿਆ ਅਤੇ ਤਖਸ਼ਕ ਅਤੇ ਅਨੰਤ ਆਦਿ ਨਾਗਾਂ ਦੀ ਰੱਖਿਆ ਕੀਤੀ।

**(ਅ-519) ਆਸਨ :**

(1) ਜੋਗੀਆਂ ਫ਼ਕੀਰਾਂ ਤੇ ਸਾਧ ਸੰਤਾਂ ਦੇ ਬੈਠਣ ਦੀ ਥਾਂ। ਇਹ ਸ਼ਬਦ ਉਸ ਬਸਤ੍ਰ, ਵਿਛੌਣੇ ਜਾਂ ਪੀੜ੍ਹੇ ਲਈ ਵੀ ਵਰਤਿਆ ਜਾਂਦਾ ਹੈ, ਜਿਸ ਉਤੇ ਬੈਠ ਕੇ ਸਾਧੂ ਸੰਤ ਜਪ ਤਪ, ਸਾਧਨਾ ਜਾਂ ਪੂਜਾ ਪਾਠ ਕਰਦੇ ਹਨ । ਲੋਕ-ਨਿਸ਼ਚੇ ਅਨੁਸਾਰ ਆਸਨ ਦੀ ਧੂੜੀ ਮੱਥੇ ਉਤੇ ਲਗਾਣ ਨਾਲ ਪ੍ਰਾਣੀ ਦੇ ਅੰਦਰੋਂ ਆਤਮਿਕ ਕਣੀ ਪ੍ਰਜਵਲਤ ਹੁੰਦੀ ਹੈ। ਕਈ ਸ਼ਰਧਾਲੂ ਰੋਗ ਨੂੰ ਦੂਰ ਕਰਨ ਲਈ ਆਸਨ ਦੀ ਧੂੜ ਰੋਗੀ ਦੇ ਪਿੰਡੇ ਉਤੇ ਮਲਦੇ ਹਨ।

(2) ਜੋਗੀ ਚਿੱਤ ਨੂੰ ਨਿਰੰਜਨ ਵਿਚ ਇਕਾਗਰ ਕਰਨ ਵੇਲੇ, ਸਰੀਰ ਨੂੰ ਨਿਸ਼ਕ੍ਰਿਆ ਕਰ ਕੇ ਕੁਝ ਇਕ ਖ਼ਾਸ ਵਿਧੀਆਂ ਨਾਲ ਬੈਠਦੇ ਹਨ, ਜਿਨ੍ਹਾਂ ਨੂੰ ਯੋਗ ਆਸਨ ਜਾਂ ਆਸਨ ਕਿਹਾ ਜਾਂਦਾ ਹੈ। ਇਹ ਸਥਿਰਤਾ ਸਮਾਧੀ ਲਈ ਜ਼ਰੂਰੀ ਹੈ । ਆਸਨ ਪਸ਼ੂ ਪੰਛੀਆਂ ਦੇ ਬੈਠਣ ਅਤੇ ਪ੍ਰਾਕ੍ਰਿਤਕ ਵਸਤੂਆਂ ਦੇ ਅਕਾਰਾਂ ਦੇ ਸੋਧੇ ਹੋਏ ਅਨੁਕਰਣ ਹਨ। ਯੋਗ ਸ਼ਾਸਤ੍ਰ ਵਿਚ ਚੌਰਾਸੀ ਆਸਨਾਂ ਦਾ ਵਰਨਣ ਹੈ, ਜਿਨ੍ਹਾਂ ਵਿਚੋਂ ਪੰਜ ਆਸਨ ਸ੍ਰੇਸ਼ਟ ਮੰਨੇ ਗਏ ਹਨ। ਉਨ੍ਹਾਂ ਦੇ ਨਾਮ ਹਨ — ਸਿਧਾਸਨ, ਪਦਮਾਸਨ, ਸਿੰਹਾਸਨ, ਭਦ੍ਰਾਸਨ ਅਤੇ ਵੀਰਾਸਨ।

(ੳ) ਸਿਧਾਸਨ : ਸੱਜੇ ਪੈਰ ਦੀ ਅੱਡੀ ਲਿੰਗ ਉਤੇ ਅਤੇ ਖੱਬੇ ਪੈਰ ਦੀ ਅੱਡੀ ਗੁਦੇ ਉਤੇ ਰਖ ਕੇ ਬੈਠਣ ਨੂੰ ਸਿਧਾਸਨ ਕਹਿੰਦੇ ਹਨ। ਸਿਧ ਸਾਧਨਾ ਵੇਲੇ ਇਸੇ ਆਸਨ ਵਿਚ ਬੈਠਦੇ ਸਨ।

(ਅ) ਪਦਮਾਸਨ : ਇਹ ਆਸਨ ਪਦਮ ਫੁੱਲ ਦੇ ਆਕਾਰ ਤੋਂ ਲਿਆ ਗਿਆ ਹੈ। ਇਸ ਆਸਨ ਵਿਚ ਖੱਬੇ ਪੱਟ ਉਤੇ ਸੱਜਾ ਪੈਰ ਰਖ ਕੇ ਅਤੇ ਸੱਜੇ ਪੱਟ ਉਤੇ ਖੱਬਾ ਪੈਰ ਰਖ ਕੇ ਬੈਠਿਆ ਜਾਂਦਾ ਹੈ ਅਤੇ ਫਿਰ ਪਿੱਠ ਪਿਛੋਂ ਦੀ ਹੱਥ ਕਰ ਕੇ ਸੱਜੇ ਹੱਥ ਨਾਲ ਸੱਜੇ ਪੈਰ ਦਾ ਅੰਗੂਠਾ ਅਤੇ ਖੱਬੇ ਹੱਥ ਨਾਲ ਖੱਬੇ ਪੈਰ ਦਾ ਅੰਗੂਠਾ ਫੜਿਆ ਜਾਂਦਾ ਹੈ। ਨਾਲ ਹੀ ਨੱਕ ਦੀ ਤੁਰੀ ਉਤੇ ਟਿਕਟਿਕੀ ਲਗਾਈ ਜਾਂਦੀ ਹੈ।

(ੲ) ਸਿੰਹਾਸਨ : ਸ਼ੇਰ ਦੇ ਆਕਾਰ ਨਾਲ ਮਿਲਦ ਜੁਲਦਾ ਆਸਨ; ਗੁਦਾ ਅਤੇ ਲਿੰਗ ਦੇ ਵਿਚਕਾਰ ਪੈਰਾਂ ਦੇ ਗਿੱਟੇ ਜਮਾ ਕੇ ਅਤੇ ਗੋਡਿਆਂ ਉਤੇ ਦੋਵੇਂ ਹੱਥ ਰਖ ਕੇ ਨੱਕ ਦੀ ਤੁਰੀ ਉਤੇ ਟਿਕਟਿਕੀ ਲਗਾ ਕੇ ਬੈਠਣਾ।

(ਸ) ਭਦ੍ਰਾਸਨ : ਇਹ ਸਿੰਹਾਸਨ ਦਾ ਹੀ ਵਿਸਥਾਰ ਰੂਪ ਹੈ। ਸਿੰਹਾਸਨ ਲਗਾ ਕੇ ਪਦਮਾਸਨ ਵਾਂਗ ਪਿਛੋਂ ਦੀ ਹੱਥ ਕਰ ਕੇ ਸੱਜੇ ਹੱਥ ਨਾਲ ਸੱਜੇ ਪੈਰ ਦਾ ਅੰਗੂਠਾ ਫੜਨਾ ਅਤੇ ਖੱਬੇ ਨਾਲ ਖੱਬੇ ਪੈਰ ਦਾ ਅੰਗੂਠਾ ਫੜਨਾ ਤੇ ਨੱਕ ਦੇ ਪਿਪਲੇ ਤੇ ਨਜ਼ਰ ਜਮਾਈ ਰਖਣੀ।

(ਹ) ਵੀਰਾਸਨ : ਇਹ ਸੂਰਮਿਆਂ ਦੇ ਬੈਠਣ ਦੀ ਵਿਧੀ ਹੈ। ਦੋਵੇਂ ਗੋਡੇ ਜੋੜ ਕੇ ਪੈਰਾਂ ਨੂੰ ਚਿਤੜਾਂ ਹੇਠਾਂ ਟੇਕ ਕੇ ਅਤੇ ਛਾਤੀ ਫੈਲਾ ਕੇ ਬੈਠਣਾ। ਇਹ ਆਸਨ ਰਾਜ ਦਰਬਾਰਾਂ ਵਿਚ ਬੜਾ ਪ੍ਰਚਲਤ ਸੀ। (ਵੇਖੋ : ਚੌਰਾਸੀ ਆਸਨ)

**(ਅ-520) ਆਸਨ ਧਾਰੀ :**

ਗੁਸਾਈਆਂ ਦੀ ਇਕ ਵਿਸ਼ੇਸ਼ ਸ਼ਾਖ, ਜੋ ਮੱਠਾਂ ਵਿਚ ਰਹਿਣ ਕਰ ਕੇ ਮੱਠਧਾਰੀ ਵੀ ਅਖਵਾਉਂਦੇ ਹਨ। ਜਿਹੜੇ ਗੁਸਾਈਂ ਇਕ ਥਾਂ ਟਿਕ ਕੇ ਨਹੀਂ ਬੈਠਦੇ ਉਨ੍ਹਾਂ ਨੂੰ ਅਵਧੂਤ ਵੀ ਕਿਹਾ ਜਾਂਦਾ ਹੈ। ਆਸਨਧਾਰੀ ਮਠਾਂ ਵਿਚ ਹੀ ਬੈਠ ਕੇ ਸਾਧਨਾ ਕਰਦੇ ਹਨ। (ਵੇਖੋ : ਗੁਸਾਈਂ)

**(ਅ-521) ਆਸ਼ਰਮ :**

ਹਿੰਦੂ ਸਮਾਜ ਵਿਚ ਮਨੁੱਖ ਦੀ ਪ੍ਰਵ੍ਰਿਤੀ, ਵਿਅੱਕਤੀਗਤ ਸੰਸਕਾਰਾਂ ਅਤੇ ਸਮਾਜ ਪ੍ਰਤੀ ਕਰਤੱਵਾਂ ਨੂੰ ਮੁਖ ਰਖ ਕੇ, ਜੀਵਨ ਨੂੰ ਚਾਰ ਆਸ਼ਰਮਾਂ ਵਿਚ ਵੰਡਿਆ ਗਿਆ ਹੈ। ਅਮਰ ਕੋਸ਼ ਅਨੁਸਾਰ ਆਸ਼ਰਮ ਜੀਵਨ ਦੀ ਉਹ ਸਥਿਤੀ ਹੈ ਜਿਸ ਵਿਚ ਕਰਤੱਵ ਪਾਲਣ ਲਈ ਪੂਰਨ ਪਰੀਸ਼ਰਮ ਕੀਤਾ ਜਾਵੇ। ਆਸ਼ਰਮ ਦੀ ਸੰਸਥਾ ਦਾ ਮੁੱਢ ਵੈਦਿਕ ਯੁਗ ਵਿਚ ਹੀ ਬੱਝ ਚੁੱਕਾ ਸੀ। ਪਰੰਤੂ ਇਹ ਸੰਸਥਾ ਸੂਤਰ ਤੇ ਸਿਮਰਤੀ ਯੁਗ ਵਿਚ ਵਧੇਰੇ ਵਿਗਸਿਤ ਹੋਈ। ਵੈਦਿਕ ਸਾਹਿੱਤ ਵਿਚ ਬ੍ਰਹਮਚਰਯ ਤੇ ਗ੍ਰਿਹਸਤ ਦਾ ਤਾਂ ਸਵਤੰਤਰ ਵਿਕਾਸ ਹੋਇਆ, ਪਰੰਤੂ ਬਾਨਪ੍ਰਸਥ ਤੇ ਸੰਨਿਆਸ, ਦੋਹਾਂ ਦੇ ਸਵਤੰਤਰ ਵਿਕਾਸ ਦਾ ਉਲੇਖ ਨਹੀਂ ਮਿਲਦਾ । ਇਨ੍ਹਾਂ ਦੋਹਾਂ ਦੀ ਹੋਂਦ ਸ਼ਾਇਦ ਸੰਜੁਗਤ ਰੂਪ ਵਿਚ ਸੀ । ਵੈਦਿਕ ਕਾਲ ਵਿਚ ਕਰਮ ਅਥਵਾ ਕਰਮ ਕਾਂਡ ਦੀ ਪ੍ਰਧਾਨਤਾ ਹੋਣ ਕਾਰਣ ਨਵਿਰਤੀ ਮਾਰਗ ਜਾਂ ਸੰਨਿਆਸ ਨੂੰ ਵਿਸ਼ੇਸ਼ ਉਤਸ਼ਾਹ ਨਹੀਂ ਸੀ ਮਿਲਿਆ। ਹਾਂ, ਵੈਦਿਕ ਸਾਹਿੱਤ ਦੇ ਅੰਤਲੇ ਭਾਗ ਉਪਨਿਸ਼ਦਾਂ ਵਿਚ ਨਵਿਰਤੀ ਤੇ ਸੰਨਿਆਸ ਉਤੇ ਜ਼ੋਰ ਦਿਤਾ ਜਾਣ ਲੱਗਾ ਅਤੇ ਇਹ ਗੱਲ ਸਵੀਕਾਰ ਕਰ ਲਈ ਗਈ ਕਿ ਜਦੋਂ ਜੀਵਨ ਵਿਚ ਵੈਰਾਗ

ਉਤਪੰਨ ਹੋ ਜਾਏ ਉਦੋਂ ਵੈਰਾਗ ਤੋਂ ਪ੍ਰੇਰਤ ਹੋ ਕੇ ਸੰਨਿਆਸ ਗ੍ਰਹਿਣ ਕੀਤਾ ਜਾ ਸਕਦਾ ਹੈ।

ਧਰਮ ਸੂਤ੍ਰ ਯੁਗ ਵਿਚ ਚਾਰ ਆਸ਼ਰਮ ਗਿਣੇ ਜਾਣ ਲੱਗੇ, ਪਰ ਉਨ੍ਹਾਂ ਦੇ ਨਾਵਾਂ ਵਿਚ ਮਤਭੇਦ ਸੀ। ਵੱਖ ਵੱਖ ਸੂਤਰਾਂ ਵਿਚ ਭਿੰਨ ਭਿੰਨ ਚਾਰ ਨਾਵਾਂ ਦਾ ਉਲੇਖ ਮਿਲਦਾ ਹੈ। ਸਿਮਰਤੀਆਂ ਵਿਚ ਚਾਰ ਆਸ਼ਰਮਾਂ ਦਾ ਵਰਣਨ ਵਿਸਥਾਰ ਨਾਲ ਮਿਲਦਾ ਹੈ। ਮਨੂ ਨੇ ਮਨੁੱਖ ਦੀ ਆਯੂ ਨੂੰ ਸੌ ਸਾਲ ਮਿਥ ਕੇ ਉਸ ਨੂੰ ਪੰਜੀ-ਪੰਜੀ ਵਰ੍ਹਿਆਂ ਦੇ ਚਾਰ ਆਸ਼ਰਮਾਂ ਵਿਚ ਵੰਡਿਆ ਹੈ :— (1) ਬ੍ਰਹਮਚਰਯ (2) ਗ੍ਰਿਹਸਤ (3) ਬਾਣਪ੍ਰਸਤ ਅਤੇ (4) ਸੰਨਿਆਸ।

ਪਹਿਲੇ ਪੰਜੀ ਸਾਲ ਬ੍ਰਹਮਚਰਯ ਹੈ। ਇਸ ਆਸ਼ਰਮ ਵਿਚ ਪ੍ਰਾਣੀ ਦਾ ਮੁਖ ਉਦੇਸ਼ ਵਿੱਦਿਆ ਪ੍ਰਾਪਤ ਕਰਨਾ ਤੇ ਬ੍ਰਹਮਚਰਯ ਦਾ ਪਾਲਨ ਕਰਨਾ ਹੈ। ਮਨੂ ਅਨੁਸਾਰ ਬ੍ਰਹਮਚਰਯ ਆਸ਼ਰਮ ਉਪਨਯਨ ਸੰਸਕਾਰ ਨਾਲ ਆਰੰਭ ਹੁੰਦਾ ਹੈ ਤੇ ਸਮਾਵਰਤਨ ਸੰਸਕਾਰ ਨਾਲ ਸਮਾਪਤ ਹੁੰਦਾ ਹੈ। ਵਿਆਹ ਦੇ ਨਾਲ ਪ੍ਰਾਣੀ ਗ੍ਰਿਹਸਤ ਆਸ਼ਰਮ ਵਿਚ ਪ੍ਰਵੇਸ਼ ਕਰਦਾ ਹੈ। ਇਸ ਆਸ਼ਰਮ ਵਿਚ ਪ੍ਰਾਣੀ ਤਿੰਨ ਰਿਣ — ਰਿਸ਼ੀ ਰਿਣ, ਦੇਵ ਰਿਣ ਅਤੇ ਪਿਤ੍ਰੀ ਰਿਣ ਉਤਾਰਦਾ ਹੈ। ਰਿਸ਼ੀ ਰਿਣ ਵੇਦਾਂ ਦੇ ਅਧਿਐਨ ਨਾਲ, ਦੇਵ ਰਿਣ ਯੱਗ ਆਦਿ ਕਰਮ ਕਾਂਡਾਂ ਦੁਆਰਾ ਅਤੇ ਪਿਤ੍ਰੀ ਰਿਣ ਸੰਤਾਨ ਦੀ ਉਤਪੱਤੀ ਦੁਆਰਾ ਉਤਾਰੇ ਜਾਂਦੇ ਹਨ। ਇਹ ਤਿੰਨੋਂ ਰਿਣ ਉਤਾਰਨ ਵਾਲਾ ਸ਼ਖ਼ਸ ਦੋਹਾਂ ਜਹਾਨਾਂ ਵਿਚ ਸੁਰਖ਼ਰੂ ਹੁੰਦਾ ਹੈ। ਇਸੇ ਆਸ਼ਰਮ ਵਿਚ ਪ੍ਰਾਣੀ ਨਿੱਤ ਪੰਜ ਮਹਾਂ ਯੱਗ — ਬ੍ਰਹਮ ਯੱਗ, ਦੇਵ ਯੱਗ, ਪਿਤ੍ਰੀ ਯੱਗ, ਅਤਿਥੀ ਯੱਗ ਤੇ ਭੂਤ ਯੱਗ ਦੀਆਂ ਰੀਤਾਂ ਦੁਆਰਾ ਸਮਾਜ ਤੇ ਸੰਸਾਰ ਪ੍ਰਤੀ ਆਪਣੇ ਕਰਤੱਵ ਪਾਲਦਾ ਹੈ।

ਜਦੋਂ ਮਨੁੱਖ ਦੇ ਵਾਲ ਸਫ਼ੈਦ ਹੋਣ ਲੱਗਦੇ ਅਤੇ ਮੂੰਹ ਉਤੇ ਝੁਰੜੀਆਂ ਪੈਣ ਲੱਗਦੀਆਂ ਹਨ ਤਾਂ ਪ੍ਰਾਣੀ ਤੀਜੇ ਆਸ਼ਰਮ — ਬਾਣਪ੍ਰਸਤ ਵਿਚ ਪ੍ਰਵੇਸ਼ ਕਰਦਾ ਹੈ। ਇਹ ਨਵਿਰਤੀ ਮਾਰਗ ਦੀ ਪਹਿਲੀ ਪਉੜੀ ਹੈ। ਇਸ ਵਿਚ ਮਨੁੱਖ ਸੁਕਿਰਿਆ ਜੀਵਨ ਤੋਂ ਦੂਰ ਰਹਿ ਕੇ ਤਿਆਗ ਨੂੰ ਨਿਬਾਹੁੰਦਾ ... ਪਰ ਉਹ ਗ੍ਰਿਹਸਤ ਦੀ ਮੂਲ ਜੜ੍ਹ ਪਤਨੀ ... ਹੀ ਰਹਿੰਦਾ ਹੈ। ਇਸ ਤੋਂ ਮਗਰੋਂ ਦਾ ਆਸ਼ਰਮ ਸੰਨਿਆਸ ਹੈ ਜਿਸ ਵਿਚ ਪ੍ਰਾਣੀ ਪੂਰਨ ਤਿਆਗ ਕਰਦਾ ਹੈ ਅਤੇ ਇਕੱਲਾ ਹੀ ਵਣਾਂ ਵਿਚ ਵਿਚਰਦਾ ਹੈ। ਇਸ ਅਵਸਥਾ ਵਿਚ ਪ੍ਰਾਣੀ ਮੈਲੇ ਕੁਚੈਲੇ ਕਪੜੇ ਪਹਿਨਦਾ, ਬ੍ਰਿਖਾਂ ਤੇ ਖੋਲਿਆਂ ਤੇ ਵਣਾਂ ਵਿਚ ਰਹਿੰਦਾ ਤੇ ਮਿੱਟੀ ਦੇ ਭਾਂਡਿਆਂ ਵਿਚ ਭਿਖਿਆ ਮੰਗ ਕੇ ਆਪਣਾ ਨਿਰਬਾਹ ਕਰਦਾ ਹੈ।

**(ਅ–522) ਆਸਾ ਮੂਸੇ ਦਾ :**

ਹਜ਼ਰਤ ਮੂਸਾ ਬਾਰੇ ਪ੍ਰਸਿਧ ਹੈ ਕਿ ਉਨ੍ਹਾਂ ਨੂੰ ਅੱਲਾ ਨੇ ਇਕ ਵਿਸ਼ੇਸ਼ ਆਸਾ ਦਿਤਾ, ਜਿਸ ਵਿਚ ਅਨੇਕਾਂ ਅਲੌਕਿਕ ਸ਼ਕਤੀਆਂ ਸਨ। ਜਦੋਂ ਮੂਸੇ ਨੂੰ ਭੁੱਖ ਲੱਗਦੀ ਤਾਂ ਇਹ ਆਸਾ ਦਰੱਖ਼ਤ ਬਣ ਜਾਂਦਾ ਜਿਸ ਨਾਲ ਵੰਨ-ਵੰਨਾਂ ਦੇ ਫਲ ਲੱਗ ਜਾਂਦੇ; ਜੇ ਮੂਸੇ ਨੇ ਸਫ਼ਰ ਕਰਨਾ ਹੁੰਦਾ ਤਾਂ ਆਸਾ ਘੋੜੇ ਦਾ ਰੂਪ ਧਾਰ ਲੈਂਦਾ; ਜੇ ਸਖ਼ਤ ਧੁਪ ਪੈ ਰਹੀ ਹੁੰਦੀ ਤਾਂ ਆਸਾ ਬੱਦਲ ਦਾ ਰੂਪ ਧਾਰ ਕੇ ਮੂਸੇ ਦੇ ਸਿਰ ਉਤੇ ਛਾਂ ਕਰਦਾ; ਜੇ ਕੋਈ ਸ਼ਖ਼ਸ ਮੂਸੇ ਨਾਲ ਯੁੱਧ ਕਰਦਾ ਤਾਂ ਇਹੋ ਆਸਾ ਲਸ਼ਕਰ ਦਾ ਰੂਪ ਧਾਰ ਕੇ ਵੈਰੀਆਂ ਨੂੰ ਨਸ਼ਟ ਕਰ ਦੇਂਦਾ। ਇਸ ਆਸੇ ਵਿਚ ਇਸ ਤਰ੍ਹਾਂ ਦੀਆਂ ਸੱਤਰ ਸਿਫ਼ਤਾਂ ਸਨ।

ਹਜ਼ਰਤ ਮੂਸੇ ਦੇ ਆਸੇ ਦੀਆਂ ਖ਼ਸਲਤਾਂ 'ਮਿਹਰਾਜਨਾਮੇ' ਵਿਚ ਕਾਦਰਯਾਰ ਨੇ ਇਉਂ ਲਿਖੀਆਂ ਹਨ :—

ਫੇਰ ਮੈਨੂੰ ਰੱਬ ਆਸਾ ਦਿਤਾ
ਐਡ ਕਰਾਮਤ ਵਾਲਾ,
ਸੱਤਰ ਖ਼ਸਲਤਾਂ ਜਿਸ ਵਿਚ ਆਹੀਆਂ
ਕਰਮ ਕੀਤਾ ਰੱਬ ਤਾਲਾ।
ਜੇ ਮੈਂ ਤਲਬ ਖਾਵਣ ਦੀ ਹੁੰਦੀ,
ਬਣਦਾ ਰੁੱਖ ਚਮਨ ਦਾ।
ਮੇਵੇ ਲੱਗਣ ਨਾਲ ਹਜ਼ਾਰਾਂ,
ਖਾਵਾਂ ਜੋ ਦਿਲ ਮੰਗਦਾ।
ਜੇ ਮੈਂ ਤਲਬ ਪਾਣੀ ਦੀ ਹੋਵੇ,
ਮਾਰ ਜ਼ਿਮੀਂ ਕੱਢ ਲੇਵਾਂ।
ਚਸ਼ਮੇਂ ਨਹਿਰਾਂ ਜਾਰੀ ਹੋਵਣ,
ਜੋ ਦਿਲ ਚਾਹੁੰਦਾ ਪੀਵਾਂ।
ਜੇ ਮੈਂ ਰਾਹ ਪਿਆਦਾ,
ਮੰਜ਼ਲ ਹੋਵਾ ਬਕ ਬਿਮਾਰੀ।
ਘੋੜਾ ਬਣ ਕੇ ਆ ਖਲੋਵੇ,
ਫੇਰ ਕਰਾਂ ਅਸਵਾਰੀ।
ਜੇ ਮੈਂ ਸਖ਼ਤੀ ਧੁੱਪ ਸਤਾਵੇ,
ਲੱਗੇ ਰੁੱਤ ਚੁਮਾਸਾ।
ਬੱਦਲ ਬਣ ਕੇ ਸਾਇਆ ਕਰਦਾ,
ਅਜਬ ਅਜਿਹਾ ਆਸਾ।
ਜੇ ਕੋਈ ਚੜ੍ਹੇ ਮੁੱਦਈ ਮੇਰੇ ਤੇ,
ਲਸ਼ਕਰ ਲੇ ਹਜ਼ਾਰਾਂ।
ਗ਼ਰਕ ਹੋਵੇ ਡਰ ਆਸੇ ਕੋਲੋਂ,
ਦਹਿਸ਼ਤ ਵਾਂਗੂੰ ਮਾਰਾ।
ਸੱਤਰ ਅਜੂਬੇ ਏਸ ਤਰ੍ਹਾਂ ਦੇ,
ਆਹੇ ਆਸੇ ਤਾਈਂ।
ਦੁਸ਼ਮਨ ਜ਼ੋਰ ਕਰੇ ਮੈਂ ਅੱਗੇ,
ਕੇ ਕੁਝ ਕਰਾਂ ਸਨਾਈਂ।

ਕਈ ਹੋਰ ਕਿੱਸਿਆਂ ਵਿਚ ਵੀ ਦੇਵੀ ਆਸੇ ਦਾ ਵਰਨਣ ਹੈ। ਸ਼ਾਹ ਬਹਿਰਾਮ (ਕਿਤ ਇਮਾਮ ਬਖ਼ਸ਼) ਦੇ ਕਿੱਸੇ ਵਿਚ ਗੰਧਕ ਦੇਂਤ ਨੇ ਸ਼ਾਹ ਬਹਿਰਾਮ ਨੂੰ ਇਕ ਜਾਦੂ ਦਾ ਆਸਾ ਦਿਤਾ ਜਿਸ ਵਿਚ ਦੋ ਸਿਫ਼ਤਾਂ ਸਨ : ਇਕ ਇਹ ਕਿ ਭੁੱਖ ਲੱਗਣ ਵੇਲੇ ਜੇ ਇਸ ਆਸੇ ਨੂੰ ਕਿਸੇ ਦਰੱਖ਼ਤ ਉਤੇ ਮਾਰਿਆ ਜਾਵੇ ਤਾਂ ਫਲਾਂ ਦਾ ਢੇਰ ਲੱਗ ਜਾਂਦਾ ਸੀ। ਦੂਜਾ, ਇਸ ਆਸੇ ਨੂੰ ਕਿਸੇ ਦਰਵਾਜ਼ੇ ਨਾਲ ਛੂਹਿਆ ਜਾਵੇ ਤਾਂ ਉਹ ਦਰਵਾਜ਼ਾ ਆਪਣੇ ਆਪ ਖੁਲ੍ਹ ਜਾਂਦਾ ਸੀ। ਲੋਕ-ਕਥਾਵਾਂ ਵਿਚ ਇਸ ਕਿਸਮ ਦੇ ਆਸੇ ਦਾ ਜ਼ਿਕਰ ਅਨੇਕ ਥਾਈਂ ਮਿਲਦਾ ਹੈ। ਲੋਕ-ਕਹਾਣੀਆਂ ਵਿਚ ਨਾਇਕ ਆਸੇ ਦੀ ਮੱਦਦ ਨਾਲ ਦੁਸ਼ਮਣਾਂ ਦੇ ਦਲਾਂ ਨੂੰ ਨਸ਼ਟ ਕਰ ਦੇਂਦਾ ਹੈ।

**(ਅ–523) ਆਸਾ ਪੂਰਨੀ :**

ਇਕ ਸਥਾਨਕ ਦੇਵੀ ਜੋ ਪੰਜਾਬ ਦੇ ਪਹਾੜੀ ਖੇਤਰ ਕਾਂਗੜੇ ਅਤੇ ਪਠਾਨਕੋਟ ਵਿਚ ਪੂਜੀ ਜਾਂਦੀ ਹੈ। ਆਸਾ ਪੂਰਨੀ ਦੁਰਗਾ ਦੇਵੀ ਦਾ ਹੀ ਇਕ ਰੂਪ ਹੈ ਜੋ ਲੋਕਾਂ ਦੀਆਂ ਸੁਖਣਾ ਪੂਰੀਆਂ ਕਰਨ ਕਰ ਕੇ ਇਸੇ ਨਾਉਂ ਨਾਲ ਪ੍ਰਸਿਧ ਹੋਈ। ਕਾਂਗੜੇ ਵਿਚ ਇਸ ਦੇਵੀ ਦਾ ਮੰਦਰ ਬੈਜਨਾਥ ਤੋਂ ਬਾਰਾਂ ਮੀਲ ਦੱਖਣ ਵਲ ਇਕ ਪਹਾੜੀ ਉਤੇ ਹੈ। ਇਲਾਕੇ ਦੇ ਲੋਕ ਦੁਖ ਦਲਿਦ੍ਰ ਤੇ ਸੰਕਟ ਤੋਂ ਮੁਕਤ ਹੋਣ ਲਈ ਇਥੇ ਸੁਖਣਾ ਸੁਖਦੇ ਅਤੇ ਦੇਵੀ ਨੂੰ ਭਟਾ ਚੜ੍ਹਾਂਦੇ ਹਨ। ਦੇਵੀ ਦਾ ਇਕ ਹੋਰ ਮੰਦਰ ਆਸਾ ਪੂਰਨੀ ਵਿਚ ਹੈ।

ਆਸਾ ਪੂਰਨੀ ਦਾ ਇਕ ਮੇਲਾ ਸਾਵਣ ਦੇ ਮਹੀਨੇ ਪੰਜਾਬ ਦੇ ਪਹਾੜੀ ਖੇਤਰਾਂ ਤੇ ਨਾਲ ਲੱਗਦੇ ਨਗਰਾਂ ਵਿਚ ਲੱਗਦਾ ਹੈ। ਪਠਾਨਕੋਟ ਵਿਚ ਆਸਾ ਪੂਰਨੀ ਦੇ ਅਨੇਕਾਂ ਉਪਾਸ਼ਕ ਹਨ। ਇਥੇ ਸਾਵਣ ਵਿਚ ਦੇਵੀ ਦੀ ਯਾਦ ਵਿਚ ਸਾਰੀ ਰਾਤ ਜਗਰਾਤਾ ਕੀਤਾ ਜਾਂਦਾ ਹੈ ਤੇ ਦੇਵੀ ਦੀ ਮਹਿਮਾ ਵਿਚ ਭੇਟਾਂ ਗਾਈਆਂ ਜਾਂਦੀਆਂ ਹਨ। ਸ਼ਾਮ ਨੂੰ ਜਲੂਸ ਵਿਚ ਦੇਵੀ ਦੀਆਂ ਝਾਕੀਆਂ ਕੱਢੀਆਂ ਜਾਂਦੀਆਂ ਹਨ।

ਕਈ ਆਸਾ ਪੂਰਨੀ ਨੂੰ ਚੌਹਾਨ ਰਾਜਪੂਤਾਂ ਦੀ ਕੁਲ ਦੇਵੀ ਦਸਦੇ ਹਨ। ਫ਼ੋਕਲੋਰ ਡਿਕਸ਼ਨਰੀ (1,78) ਅਨੁਸਾਰ ਆਸਾ ਪੂਰਨੀ ਧਰਤੀ ਮਾਤਾ ਜਾਂ ਮਾਤਾ ਦੇਵੀ ਦਾ ਹੀ ਇਕ ਰੂਪ ਹੈ। ਇਸ ਦੀ ਉਪਾਸ਼ਨਾ ਚਾਰਨ ਤੇ ਹਿੰਗਲਾਜ ਕਰਦੇ ਹਨ। ਰਾਜਪੂਤ ਇਸ ਨੂੰ ਗੌਰੀ ਦੇ ਰੂਪ ਵਿਚ ਪੂਜਦੇ ਹਨ।

**(ਅ-524) ਆਸਾਰੋੜੀ :**

ਇਕ ਸੁਖਣਾ ਜਿਸ ਦਾ ਰਵਾਜ ਪਹਿਲਿਆਂ ਵਿਚ ਦੁਆਬੇ ਵਿਚ ਕਾਫ਼ੀ ਸੀ। ਜਦੋਂ ਕਿਸੇ ਸ਼ਖ਼ਸ ਦਾ ਕੋਈ ਰਿਸ਼ਤੇਦਾਰ ਸਫ਼ਰ ਉਤੇ ਜਾਂਦਾ ਤਾਂ ਉਹ ਕਿਸੇ ਵਿਸ਼ੇਸ਼ ਥਾਂ ਇਕ ਰੋੜਾ ਜਾਂ ਪੱਥਰ ਸੁਟ ਦੇਂਦਾ। ਉਸ ਦੇ ਸਾਕ ਸਬੰਧੀ ਵੀ ਉਸ ਪੱਥਰ ਉਪਰ ਰੋੜੇ ਸੁਟਦੇ। ਇਸ ਤਰ੍ਹਾਂ ਉਸ ਥਾਂ ਨਿੱਕੀ ਜਿਹੀ ਢੇਰੀ ਬਣ ਜਾਂਦੀ। ਇਸ ਢੇਰੀ ਕੋਲੋਂ ਲੰਘਦੇ ਲੋਕੀਂ ਵੀ ਉਪਰ ਪੱਥਰ ਸੁਟਦੇ ਰਹਿੰਦੇ। ਲੋਕਾਂ ਦਾ ਨਿਸਚਾ ਸੀ ਕਿ ਜਿਵੇਂ ਜਿਵੇਂ ਇਸ ਢੇਰੀ ਵਿਚ ਵਾਧਾ ਹੁੰਦਾ ਜਾਂਦਾ ਹੈ ਤਿਵੇਂ ਤਿਵੇਂ ਮੁਸਾਫ਼ਰ ਦੀ ਖ਼ੁਸ਼ਹਾਲੀ ਵਿਚ ਵੀ ਵਾਧਾ ਹੁੰਦਾ ਹੈ ਅਤੇ ਉਸ ਦੇ ਛੇਤੀ ਘਰ ਵਾਪਸ ਆਉਣ ਦੀ ਆਸ ਵਧਦੀ ਜਾਂਦੀ ਹੈ।

ਪੋਠੋਹਾਰ ਵਿਚ ਇਸੇ ਤਰ੍ਹਾਂ ਦੀ ਇਕ ਰੀਤ 'ਚੂਰਾ' ਹੈ। (ਵੇਖੋ : ਚੂਰਾ) ਚੂਰੇ ਕੋਲੋਂ ਲੰਘਦਿਆ ਮੁਸਾਫ਼ਰ ਗੀਟੀਆਂ ਸੁਟਦੇ ਜਾਂਦੇ ਹਨ, ਪਰ ਚੂਰਾ ਵਿਸ਼ੇਸ਼ ਕਰ ਕੇ ਉਸ ਥਾਂ ਉਤੇ ਬਣਾਇਆ ਜਾਂਦਾ ਹੈ, ਜਿਥੇ ਕਿਸੇ ਸ਼ਖ਼ਸ ਦਾ ਖ਼ੂਨ ਹੋਇਆ ਹੋਵੇ।

**(ਅ-525) ਆਸ਼ਿਮ ਸ਼ਾਹ :**

ਮਿਸਰ ਦਾ ਇਕ ਦੰਦ-ਕਥਾਵੀ ਬਾਦਸ਼ਾਹ ਜੋ ਸਫ਼ਵਾਨ ਦਾ ਪੁੱਤਰ ਤੇ ਸੈਫ਼ੁਲ ਮਲੂਕ ਦਾ ਪਿਤਾ ਸੀ। ਆਸ਼ਿਮ ਸ਼ਾਹ ਦੇ ਅਧੀਨ ਘਟੋਂ ਘਟ ਚਾਲ੍ਹੀ ਪਾਤਸ਼ਾਹੀਆਂ ਸਨ, ਪਰ ਇਸ ਦੇ ਘਰ ਕੋਈ ਸੰਤਾਨ ਨਹੀਂ ਸੀ। ਬੁੱਢੇ ਵਾਰੇ ਨਜੂਮੀਆਂ ਨੇ ਉਸ ਨੂੰ ਦੱਸਿਆ ਕਿ ਜੇ ਉਹ ਬਦਖ਼ਸ਼ਾਂ ਦੀ ਰਾਜ ਕੰਨਿਆ ਨਾਲ ਵਿਆਹ ਕਰੇ ਤਾਂ ਉਸ ਦੇ ਉਦਰ ਤੋਂ ਇਕ ਲੜਕਾ ਜਨਮ ਲਏਗਾ। ਆਸ਼ਿਮ ਨੇ ਇਸੇ ਤਰ੍ਹਾਂ ਕੀਤਾ ਅੰਤੇ 62 ਵਰ੍ਹਿਆਂ ਦੀ ਉਮਰ ਵਿਚ ਉਸ ਦੇ ਘਰ ਸੈਫ਼ੁਲ ਮਲੂਕ ਪੈਦਾ ਹੋਇਆ। (ਵੇਖੋ : ਸੈਫ਼ੁਲ ਮਲੂਕ)

**(ਅ-526) ਆਹਮੋ ਸਾਹਮਣਾ ਵੱਟਾ :**

ਵੱਟੇ ਸੱਟੇ ਦੇ ਵਿਆਹ ਦੀ ਇਕ ਕਿਸਮ; ਇਸ ਤਰ੍ਹਾਂ ਦੇ ਵਿਆਹ ਨੂੰ ਪੋਠੋਹਾਰ ਵਿਚ ਦੁਆਠੀ ਕਹਿੰਦੇ ਹਨ। (ਵੇਖੋ : ਦੁਆਠੀ), ਇਸ ਰਿਸ਼ਤੇ ਵਿਚ ਇਕ ਧਿਰ ਦੂਜੀ ਧਿਰ ਦੇ ਕਿਸੇ ਲੜਕੇ ਨੂੰ ਆਪਣੀ ਧੀ-ਭੈਣ ਦੇ ਕੇ ਵੱਟੇ ਵਿਚ ਆਪਣੇ ਕਿਸੇ ਲੜਕੇ ਲਈ ਦੂਜੀ ਧਿਰ ਦੀ ਧੀ-ਭੈਣ ਲੈਂਦੇ ਹਨ। ਜੇ ਇਹ ਵੱਟਾ ਤਿੰਨਾਂ ਧਿਰਾਂ ਵਿਚ ਹੋਵੇ ਅਥਵਾ ਇਕ ਧਿਰ ਦੂਜੇ ਨੂੰ ਆਪਣੀ ਧੀ-ਭੈਣ ਦੇਵੇ, ਦੂਜੀ ਤੀਜੀ ਧਿਰ ਨੂੰ, ਤੇ ਤੀਜੀ ਧਿਰ ਅੱਗੋਂ ਪਹਿਲੀ ਨੂੰ ਰਿਸ਼ਤਾ ਦੇਵੇ ਤਾਂ ਇਸ ਨੂੰ ਤ੍ਰਿਭੰਜ ਜਾਂ ਤ੍ਰਿਆਠੀ ਕਹਿੰਦੇ ਹਨ। ਜੇ ਚਾਰ ਧਿਰਾਂ ਵਿਚ ਵੱਟਾ ਸੱਟਾ ਹੋਵੇ ਤਾਂ ਇਸ ਰਿਸ਼ਤੇ ਨੂੰ ਚੌਭੰਜ ਅਥਵਾ ਚੁਆਠੀ ਕਹਿੰਦੇ ਹਨ। ਜੇ ਆਹਮੋ ਸਾਹਮਣੇ ਵੱਟੇ ਵਿਚ ਵਰ ਤੇ ਕੰਨਿਆਂ ਹਾਣ ਦੇ ਨਾ ਹੋਣ ਤਾਂ ਹਾਣ ਮੇਲਣ ਲਈ ਕਈ ਵਾਰ ਤੀਜੀ ਧਿਰ ਅਤੇ ਕਦੇ ਕਦੇ ਚੌਥੀ ਧਿਰ ਵੀ ਸ਼ਾਮਿਲ ਕਰ ਲਈ ਜਾਂਦੀ ਹੈ।

**(ਅ-527) ਆਂਹਰ :**

ਮੁਲਤਾਨ ਜ਼ਿਲੇ ਦੇ ਮੁਸਲਮਾਨ ਦੁਲ੍ਹੇ ਦੇ ਸਬਾਲੇ ਨੂੰ ਆਂਹਰ ਆਖਦੇ ਹਨ। ਉਨ੍ਹਾਂ ਵਿਚ ਵਿਆਹ ਤੋਂ ਪਹਿਲੀਆਂ ਦੋ ਰਾਤਾਂ ਦੀ ਖ਼ਾਸ ਵਿਸ਼ੇਸ਼ਤਾ ਹੈ। ਇਨ੍ਹਾਂ ਦੋਹਾਂ ਰਾਤਾਂ ਨੂੰ ਤਰਤੀਬਵਾਰ ਜਾਗਾ ਅਤੇ ਮੇਲ ਕਿਹਾ ਜਾਂਦਾ ਹੈ। ਮੇਲ ਤੋਂ ਅਗਲੇ ਦਿਨ ਦੁਲ੍ਹਾ ਜੰਞ ਲੈ ਕੇ ਨਿਕਲਦਾ ਹੈ। ਆਂਹਰ ਜਾਗੇ ਦੀ ਰਾਤ ਤੋਂ ਲੈ ਕੇ ਡੋਲੀ ਦੇ ਘਰ ਆਉਣ ਤਕ ਲਾੜ੍ਹੇ ਦਾ ਅੰਗ-ਰੱਖਿਅਕ ਬਣਦਾ ਹੈ। ਆਂਹਰ ਆਪਣੇ ਕੋਲ ਲੋਹੇ ਦਾ ਕੋਈ ਹਥਿਆਰ, ਛੁਰੀ ਆਦਿ ਰਖਦਾ ਹੈ ਤਾਂ ਜੋ ਕੋਈ ਚੰਦਰੀ ਰੂਹ ਲਾੜ੍ਹੇ ਦੇ ਨੇੜੇ ਨਾ ਢੁਕੇ। ਆਂਹਰ ਦਾ ਲਾੜ੍ਹੇ ਨਾਲ ਹੋਣਾ ਲਾਜ਼ਮੀ ਹੈ। ਇਕ ਲੋਕ-ਗੀਤ ਵਿਚ ਆਂਹਰ ਦਾ ਵਰਨਣ ਇਉਂ ਮਿਲਦਾ ਹੈ :—

ਤੈਂਡੇ ਆਂਹਰ ਦੀ ਕਿਹੜੀ ਵੇ ਨਿਸ਼ਾਨੀ।
ਗੂੜ੍ਹੀਆਂ ਅੱਖਾਂ, ਖੈਰ ਹੌਲੀ ਤੁਰਦਾ,
ਟੋਰ ਨਿਮਾਣੀ।

**(ਅ-528) ਆਹਲੂਵਾਲੀਆ :**

ਇਕ ਜ਼ਾਤ ਜੋ ਆਪਣਾ ਅਸਲਾ ਰਾਜਪੂਤਾਂ ਨਾਲ ਜੋੜਦੀ ਹੈ। ਪੰਜਾਬ ਦੇ ਇਕ ਪਿੰਡ ਆਹਲੂ, ਜੋ ਲਾਹੌਰ ਤੋਂ ਪੰਜ ਕੋਹ ਪੂਰਬ ਵਲ ਹੈ, ਦੇ ਵਸਨੀਕ ਹੋਣ ਕਰ ਕੇ ਇਹ ਲੋਕ ਆਹਲੂਵਾਲੀਆ ਪ੍ਰਸਿਧ ਹੋਏ। ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿਚੋਂ ਇਕ ਮਿਸਲ ਆਹਲੂਵਾਲੀਆਂ ਦੀ ਸੀ, ਜਿਸ ਦਾ ਮੁਖੀ ਸਰਦਾਰ ਜੱਸਾ ਸਿੰਘ ਪਿੰਡ ਆਹਲੂ ਦਾ ਰਹਿਣ ਵਾਲਾ ਸੀ, ਇਸੇ ਤੋਂ ਇਸ ਮਿਸਲ ਦਾ ਨਾਉਂ ਵੀ ਆਹਲੂਵਾਲੀਆ ਪੈ ਗਿਆ।

**(ਅ-529) ਆਹੁਕ :**

ਰਾਜੇ ਅਭਿਜਿਤ ਦਾ ਪੁੱਤਰ ਅਤੇ ਨਲ ਦਾ ਪੋਤਰਾ; ਮਹਾਂਭਾਰਤ ਅਨੁਸਾਰ ਆਹੁਕ ਕ੍ਰਿਸ਼ਨ ਨਾਲ ਦੂ-ਬ-ਦੂ ਹੋ ਕੇ ਲੜਿਆ ਸੀ। ਕਈ ਇਸ ਨੂੰ ਪੁਨਰਪਸੂ ਦਾ ਪੁੱਤਰ ਮੰਨਦੇ ਹਨ। ਆਹੁਕ ਦੀ ਪਤਨੀ ਦਾ ਨਾਂ ਕਾਸ਼ਯਾ ਸੀ ਜਿਸ ਦੇ ਉਦਰ ਤੋਂ ਦੇਵਕ ਤੇ ਉਗਰਸੇਨ ਦੋ ਪੁੱਤਰ ਪੈਦਾ ਹੋਏ।

**(ਅ-530) ਆਹੂ ਖ਼ਾਤਿਫ਼ :**

ਇਕ ਤੇਜ਼ ਰਫ਼ਤਾਰ ਉੱਡਣ ਵਾਲਾ ਅਫ਼ਰੇਤ, ਜਿਸ ਉਤੇ ਸਵਾਰ ਹੋ ਕੇ ਵਰ੍ਹਿਆਂ ਦਾ ਪੰਧ ਘੰਟਿਆਂ ਵਿਚ ਮੁਕਾ ਲਿਆ ਜਾਂਦਾ ਸੀ। ਸੈਫ਼ੁਲ ਮਲੂਕ ਆਹੂ ਖ਼ਾਤਿਫ਼ ਉਤੇ ਬੈਠ ਕੇ ਬਦੀਆ ਜਮਾਲ ਦੀ ਦਾਦੀ ਮਿਹਰ ਅਫ਼ਰੋਜ਼ ਕੋਲ ਸ਼ਾਰਿਸਤਾਨ ਪੁੱਜਾ ਅਤੇ ਉਸ ਅੱਗੇ ਬਦੀਆ ਜਮਾਲ ਨਾਲ ਵਿਆਹ ਕਰਨ ਦੀ ਬੇਨਤੀ ਕੀਤੀ :—

ਆਹੂ ਖ਼ਾਤਿਫ਼ ਨਾਮ ਦੇਵ ਦਾ,
ਨਾਲ ਕੀਤਾ ਹਮਰਾਹੀ।
ਅਫ਼ਰੇਤਾਂ ਪੁਰ ਕਰੇ ਸਵਾਰੀ,
ਇਸ਼ਕ ਦਲੇਰ ਸਿਪਾਹੀ।

ਅਫ਼ਰੇਤ ਇਕ ਖ਼ਾਸ ਕਿਸਮ ਦੇ ਦੇਵ ਹਨ ਜੋ ਹਵਾ ਵਿਚ ਬੜੀ ਤੇਜ਼ੀ ਨਾਲ ਉੱਡਣ ਦੀ ਸਮਰੱਥਾ ਰਖਦੇ ਹਨ (ਵੇਖੋ : ਇਫ਼ਰੀਤ)।

**(ਅ-531) ਆਹੜਾ :**

ਦਾਹਰੇ ਅਰੋੜਿਆਂ ਦੀ ਇਕ ਗੋਤ (ਵੇਖੋ : ਅਰੋੜੇ)।

**(ਅ-532) ਆਕਾ ਬਾਕਾ :**

ਪਸ਼ੂ-ਪੰਛੀਆਂ ਨੂੰ ਡਰਾਉਣ ਲਈ ਖੇਤਾਂ ਵਿਚ ਖੜਾ ਕੀਤਾ ਮਨੁੱਖ ਦੇ ਪਿੰਜਰ ਵਰਗਾ ਇਕ ਢਾਂਚਾ; ਦੋ ਡੰਡੇ ਖੜੇ ਦਾਅ ਟਿਕਾ ਕੇ, ਉਪਰ ਇਕ ਡੰਡਾ ਲੇਟਵੇਂ ਦਾਅ ਰਖ ਕੇ, ਇਸ ਵਿਧੀ ਨਾਲ ਬੰਨ੍ਹਿਆ ਜਾਂਦਾ ਹੈ ਕਿ ਉਹ ਮਨੁੱਖ ਦਾ ਪਿੰਜਰ ਲੱਗੇ। ਇਸ ਢਾਂਚੇ ਨੂੰ ਖੇਤ ਵਿਚ ਗਡ ਕੇ ਉਤੇ ਕੋਈ ਪੁਰਾਣਾ ਕਪੜਾ ਜਾਂ ਚੀਥੜਾ ਪਾ ਦਿਤਾ ਜਾਂਦਾ ਹੈ। ਫਿਰ ਇਸ ਢਾਂਚੇ ਉਪਰ ਇਕ ਕਟਵੀ ਮੂਧੀ ਮਾਰ ਕੇ, ਉਸ ਦੇ ਉਤੇ ਅੱਖਾਂ, ਨੱਕ, ਮੂੰਹ ਆਦਿ ਦੇ ਨਿਸ਼ਾਨ ਬਣਾ ਦਿਤੇ ਜਾਂਦੇ ਹਨ। ਦੂਰੋਂ ਇੰਜ ਜਾਪਦਾ ਹੈ ਕਿ ਕੋਈ ਰਾਖਾ ਖੜਾ ਖੇਤ ਦੀ ਨਿਗਰਾਨੀ ਕਰ ਰਿਹਾ ਹੈ। ਪਸ਼ੂ ਪੰਛੀ ਡਰਦੇ ਖੇਤ ਨੂੰ ਬਰਬਾਦ ਨਹੀਂ ਕਰਦੇ।

**(ਅ-533) ਆਕਾਸ਼ :**

ਪ੍ਰਾਚੀਨ ਕਾਲ ਤੋਂ ਹੀ ਆਕਾਸ਼ ਮੰਡਲ ਮਨੁੱਖ ਲਈ ਇਕ ਮੋਜਿਜ਼ਾ ਬਣਿਆ ਰਿਹਾ ਹੈ। ਆਦਿਮ ਮਨੁੱਖ ਨੇ ਇਸ ਦੀ ਉਤਪੱਤੀ ਬਾਰੇ ਕਈ ਰੋਚਕ ਕਥਾਵਾਂ ਆਪਣੇ ਮਨੋਂ ਘੜੀਆਂ। ਪੁਰਾਣਾਂ ਵਿਚ ਆਕਾਸ਼ ਦੀ ਉਤਪੱਤੀ ਬਾਰੇ ਅਨੇਕਾਂ ਕਥਾਵਾਂ ਮਿਲਦੀਆਂ ਹਨ ਜੋ ਲੋਕ-ਮਨ ਦੀ ਹੀ ਬ੍ਰਿਤਾਂਤਕ ਅਭਿਵਿਅੱਕਤੀ ਹਨ।

ਆਕਾਸ਼ ਮੰਡਲ ਬਾਰੇ ਸਭ ਤੋਂ ਪ੍ਰਾਚੀਨ ਕਥਾ ਬੀਜ ਰੂਪ ਵਿਚ ਰਿਗ ਵਦ ਵਿਚ ਮਿਲਦੀ ਹੈ। ਪੁਰਸ਼ ਸੂਕਤ ਅਨੁਸਾਰ ਦੇਵਤਿਆਂ ਨੇ ਇਕ ਭਾਰੀ ਯੱਗ ਕੀਤਾ ਜਿਸ ਵਿਚ ਇਕ ਦੈਂਤ ਦੀ ਬਲੀ ਦਿਤੀ ਗਈ। ਫਲਸਰੂਪ ਇਸ ਦੈਂਤ ਦਾ ਸਿਰ ਆਕਾਸ਼ ਦਾ ਰੂਪ ਧਾਰ ਕੇ ਫੈਲ ਗਿਆ, ਨਾਭੀ ਪੌਣ ਦਾ ਤੇ ਪੈਰ ਭੂਮੀ ਦਾ ਰੂਪ ਗ੍ਰਹਿਣ ਕਰ ਗਏ। ਇਸ ਦੈਂਤ ਦੇ ਹਿਰਦੇ ਵਿਚੋਂ ਚੰਦ੍ਰਮਾ ਉਦੇ ਹੋਇਆ, ਅੱਖਾਂ ਵਿਚੋਂ ਸੂਰਜ, ਮੂੰਹ ਵਿਚੋਂ ਇੰਦਰ ਤੇ ਅਗਨੀ; ਅਤੇ ਸਵਾਸਾਂ ਵਿਚੋਂ ਪੌਣ ਦੀ ਉਤਪੱਤੀ ਹੋਈ। ਚਾਰ ਜਾਤੀਆਂ ਵੀ ਉਸ ਦੈਂਤ ਤੋਂ ਪੈਦਾ ਹੋਈਆਂ। ਦੈਂਤ ਦੇ ਮੂੰਹ ਵਿਚੋਂ ਬ੍ਰਾਹਮਣ, ਬਾਹਵਾਂ ਵਿਚੋਂ ਕਸ਼ਤਰੀ, ਪਟ ਵਿਚੋਂ ਵੈਸ਼ ਤੇ ਪੈਰਾਂ ਵਿਚੋਂ ਸ਼ੂਦਰ।

ਰਿਗ ਵੇਦ ਦੀਆਂ ਕੁਝ ਰਿਚਾਂ ਅਨੁਸਾਰ ਆਕਾਸ਼ ਤੇ ਧਰਤੀ ਦੀ ਸਿਰਜਨਾ ਇੰਦਰ ਨੇ ਕੀਤੀ, ਪਰ ਕੁਝ ਹੋਰ ਰਿਚਾਂ ਵਰੁਣ ਨੂੰ ਸੰਸਾਰ ਦਾ ਸਿਰਜਕ ਮੰਨਦੀਆਂ ਹਨ। ਕੁਝ ਰਿਚਾਂ ਅਨੁਸਾਰ ਅਗਨੀ, ਮਾਰੂਤ ਤੇ ਇੰਦਰ ਤਿੰਨਾਂ ਨੇ ਬ੍ਰਹਿਮੰਡ ਦੀ ਸਿਰਜਨਾ ਕੀਤੀ।

ਭਾਗਵਤ ਪੁਰਾਣ ਅਨੁਸਾਰ ਬ੍ਰਹਿਮੰਡ ਦੀ ਉਤਪੱਤੀ ਨਾਰਾਇਣ ਨੇ ਕੀਤੀ ਅਤੇ ਆਕਾਸ਼ ਤੇ ਸੂਰਜ ਉਸ ਦੀਆਂ ਅੱਖਾਂ ਦੀਆਂ ਪੁਤਲੀਆਂ ਵਿਚੋਂ ਪੈਦਾ ਹੋਏ।

ਛਾਂਦੋਗਯਾ ਉਪਨਿਸ਼ਦ ਅਨੁਸਾਰ ਸ੍ਰਿਸ਼ਟੀ ਪਹਿਲਾਂ ਇਕ ਅੰਡਾ ਸੀ, ਜਿਸ ਦੇ ਟੁਟ ਕੇ ਦੋ ਭਾਗ ਹੋ ਗਏ। ਇਕ ਭਾਗ ਚਾਂਦੀ ਰੰਗਾ ਸੀ ਤੇ ਦੂਜਾ ਸੋਨੇ ਰੰਗਾ। ਚਾਂਦੀ ਰੰਗਾ ਭਾਗ ਧਰਤੀ ਬਣਿਆ ਤੇ ਸੁਨਹਿਰੀ ਭਾਗ ਆਕਾਸ਼ ਮੰਡਲ ਬਣ ਕੇ ਫੈਲ ਗਿਆ। ਅੰਡੇ ਵਿਚਲੀ ਸਾਮਗਰੀ ਤੋਂ ਬੱਦਲ, ਦਰਿਆ ਤੇ ਸਾਗਰ ਬਣੇ। ਇਸੇ ਵਿਚੋਂ ਸੂਰਜ ਨਿੰਮਿਆ।

ਹਿੰਦੂ ਆਕਾਸ਼ ਮੰਡਲ ਨੂੰ ਬੜਾ ਪਾਵਨ ਮੰਨਦੇ ਹਨ। ਸਭ ਦੇਵੀ ਲੋਕ, ਅਸਥਾਨ ਤੇ ਸਵਰਗ ਆਕਾਸ਼ ਮੰਡਲ ਵਿਚ ਹੀ ਸਥਿਤ ਮੰਨੇ ਗਏ ਹਨ। ਭਾਰਤੀ ਦਰਸ਼ਨ ਅਨੁਸਾਰ ਪ੍ਰਮਾਤਮਾ ਸਭ ਥਾਂ ਵਿਆਪਕ ਹੈ, ਪਰ ਲੋਕ-ਵਿਸ਼ਵਾਸ਼ ਅਨੁਸਾਰ ਪ੍ਰਮਾਤਮਾ ਆਕਾਸ਼ ਮੰਡਲ ਵਿਚ ਇਕ ਵਿਸ਼ੇਸ਼ ਤਖ਼ਤ ਉਪਰ ਬਿਰਾਜਮਾਨ ਹੈ। ਮਰਨ ਪਿਛੋਂ ਪ੍ਰਾਣੀਆਂ ਨੂੰ ਜਮਦੂਤ ਆਕਾਸ਼ ਵਿਚ ਲਿਜਾਂਦੇ ਹਨ, ਜਿਥੇ ਧਰਮਰਾਜ ਉਨ੍ਹਾਂ ਦੇ ਚੰਗੇ ਮੰਦੇ ਕਰਮਾਂ ਨੂੰ ਵਾਚ ਕੇ ਉਨ੍ਹਾਂ ਨੂੰ ਫਲ ਦੇਂਦਾ ਹੈ।

ਮੁਸਲਮਾਨੀ ਅਕੀਦੇ ਅਨੁਸਾਰ ਅੱਲਾ ਸਤਵੇਂ ਆਕਾਸ਼ ਵਿਚ ਇਕ ਤਖ਼ਤ ਉਤੇ ਬਿਰਾਜਮਾਨ ਹੈ, ਜਿਸ ਨੂੰ ਕੁਰਸ ਕਹਿੰਦੇ ਹਨ (ਵੇਖੋ : ਉਤਪੱਤੀ ਸ੍ਰਿਸ਼ਟੀ ਦੀ)।

**(ਅ-534) ਆਕਾਸ਼ ਗੰਗਾ :**

(1) ਰਾਤ ਵੇਲੇ, ਆਕਾਸ਼ ਵਿਚ, ਨਿੱਕੇ ਨਿੱਕੇ ਤਾਰਿਆਂ ਦਾ ਇਕ ਝੁਰਮਟ ਮਾਰਗ ਦੀ ਸ਼ਕਲ ਵਿਚ ਵਿਖਾਈ ਦੇਂਦਾ ਹੈ। ਇਸ ਨੂੰ ਆਕਾਸ਼ ਗੰਗਾ, ਗਊ ਧੂਲੀ, ਸਵਰਗ ਦਾ ਰਾਹ, ਛੜਿਆਂ ਦਾ ਰਾਹ ਤੇ ਕਹਿਕਸ਼ਾਂ ਆਦਿ ਕਈ ਨਾਉਂ ਦਿਤੇ ਗਏ ਹਨ। ਇਸ ਝੁਰਮਟ ਨਾਲ ਕਈ ਤਰ੍ਹਾਂ ਦੇ ਵਿਚਾਰ ਅਤੇ ਮਨੌਤਾਂ ਜੁੜੀਆਂ ਹੋਈਆਂ ਹਨ।

ਸਨਾਤਨੀ ਹਿੰਦੂ ਸ਼ਰਧਾ ਭਾਵ ਨਾਲ ਇਸ ਸਮੂਹ ਨੂੰ ਆਕਾਸ਼ ਗੰਗਾ ਕਹਿੰਦੇ ਹਨ। ਧਾਰਨਾ ਹੈ ਕਿ ਗੰਗਾ ਆਕਾਸ਼ ਵਿਚੋਂ ਧਰਤੀ ਉਤੇ ਉਤਰਨ ਤੋਂ ਪਹਿਲਾਂ ਇਸੇ ਮਾਰਗ ਉਤੇ ਵਗਦੀ ਸੀ। ਆਕਾਸ਼ ਗੰਗਾ ਦੇ ਰਾਤ ਨੂੰ ਰੋਜ਼ ਦਰਸ਼ਨ ਕਰਨ ਨਾਲ, ਗੰਗਾ ਮਾਈ ਬੜੀ ਪ੍ਰਸੰਨ ਰਹਿੰਦੀ ਹੈ। ਇਸੇ ਲਈ ਗੰਗਾ ਮਾਈ ਦੇ ਕਈ ਭਗਤ ਰਾਤ ਵੇਲੇ ਮੰਜੇ ਉਤੇ ਲੇਟਣ ਤੋਂ ਪਹਿਲਾਂ ਆਕਾਸ਼ ਗੰਗਾ ਨੂੰ ਜ਼ਰੂਰ ਪ੍ਰਣਾਮ ਕਰਦੇ ਹਨ।

ਕ੍ਰਿਸ਼ਨ ਭਗਤ ਇਸ ਮਾਰਗ ਨੂੰ ਗਊ ਧੂਲੀ ਕਹਿੰਦੇ ਹਨ। ਧਾਰਨਾ ਹੈ ਕਿ ਕ੍ਰਿਸ਼ਨ ਸ਼ਾਮ ਨੂੰ ਜਦੋਂ ਗਊਆਂ ਦਾ ਵਗ ਚਰਾ ਕੇ ਸਵਰਗ ਲੋਕ ਨੂੰ ਵਾਪਸ ਆਉਂਦਾ ਹੈ ਤਾਂ ਗਊਆਂ ਦੇ ਪੈਰਾਂ ਦੀ ਧੂੜ ਕਰ ਕੇ ਇਕ ਮਾਰਗ ਬਣ ਜਾਂਦਾ ਹੈ ਅਤੇ ਕ੍ਰਿਸ਼ਨ ਦੇ ਪੈਰਾਂ ਦੀ ਛੂਹ ਨਾਲ ਜਗਮਗਾ ਉਠਦਾ ਹੈ।

ਆਕਾਸ਼ ਗੰਗਾ ਨੂੰ 'ਸਵਰਗ ਦਾ ਰਾਹ' ਇਸ ਲਈ ਕਿਹਾ ਜਾਂਦਾ ਹੈ ਕਿ ਮਰਨ ਉਪਰੰਤ ਨੇਕ ਰੂਹਾਂ ਇਸੇ ਰਸਤੇ ਤੋਂ ਸਵਰਗ ਲੋਕ ਨੂੰ ਜਾਂਦੀਆਂ ਮੰਨੀਆਂ ਗਈਆਂ ਹਨ।

ਆਕਾਸ਼ ਗੰਗਾ ਨੂੰ 'ਛੜਿਆਂ ਦਾ ਰਾਹ' ਇਸ ਲਈ ਕਿਹਾ ਜਾਂਦਾ ਹੈ ਕਿ ਬ੍ਰਹਮਚਰੀਯ ਨੂੰ ਪਾਲਣ ਵਾਲ ਛੜੇ ਮਰਨ ਮਗਰੋਂ ਇਸੇ ਮਾਰਗ ਉਤੇ ਤਾਰੇ ਬਣ ਕੇ ਚਮਕਦੇ ਹਨ।

(2) ਇਕ ਦਰਿਆ ਜੋ ਆਕਾਸ਼ ਵਿਚ ਵਗਦਾ ਮੰਨਿਆ ਗਿਆ ਹੈ। ਪੁਰਾਣਾਂ ਵਿਚ ਕਈ ਥਾਈਂ ਇਸ ਦਰਿਆ ਦਾ ਵਰਨਣ ਮਿਲਦਾ ਹੈ। ਇਸਨੂੰ 'ਮੰਦਾਕਿਨੀ' ਵੀ ਕਹਿੰਦੇ ਹਨ।

**(ਅ-535) ਆਕਾਸ਼ ਦੀਪ :**

ਕੱਤਕ ਦੇ ਮਹੀਨੇ, ਸਨਾਤਨੀ ਹਿੰਦੂ ਬਾਂਸਾਂ ਦਾ ਠਹੀਆ ਬਣਾ ਕੇ ਉਸ ਦੇ ਉਤੇ ਦੀਵਾ ਬਾਲ ਕੇ ਧਰਦੇ ਹਨ। ਇਸ ਦੀਵੇ ਨੂੰ ਆਕਾਸ਼ ਦੀਪ ਕਿਹਾ ਜਾਂਦਾ ਹੈ। ਵਿਸ਼ਵਾਸ਼ ਹੈ ਕਿ ਮਰਨ ਮਗਰੋਂ ਜਦੋਂ ਪ੍ਰਾਣੀ ਦੀ ਜੀਵਾਤਮਾ ਅਗਲੇ ਲੋਕ ਨੂੰ ਪਧਾਰਦੀ ਹੈ ਤਾਂ ਭੀਹਾਵਲੇ ਰਾਹ ਵਿਚ ਇਹੋ ਦੀਵੇ ਜੀਵਾਤਮਾ ਲਈ ਚਾਨਣ ਮੁਨਾਰੇ ਦਾ ਕੰਮ ਦੇਂਦੇ ਹਨ। ਲੋਕ-ਧਾਰਨਾ ਅਨੁਸਾਰ ਕੱਤਕ ਦੇ ਮਹੀਨੇ ਬਦਰੂਹਾਂ ਤੇ ਭੂਤ ਪ੍ਰੇਤ ਧਰਤੀ ਉਪਰ ਆ ਕੇ ਲੋਕਾਂ ਨੂੰ ਬੜਾ ਦੁਖ ਦੇਂਦੇ ਹਨ। ਪਹਿਲਿਆਂ ਵਿਚ ਇਨ੍ਹਾਂ ਬਦਰੂਹਾਂ ਤੋਂ ਰੱਖਿਆ ਵਜੋਂ ਕੱਤਕ ਦੇ ਸਾਰੇ ਮਹੀਨੇ ਦੀਵੇ ਬਾਲੇ ਜਾਂਦੇ ਸਨ ਕਿਉਂ ਜੋ ਬਦਰੂਹਾਂ ਚਾਨਣ ਵਿਚ ਨਹੀਂ ਠਹਿਰਦੀਆਂ। ਪਰ ਅੱਜ ਕਲ੍ਹ ਕੇਵਲ ਦੀਵਾਲੀ ਵਾਲੇ ਦਿਨ ਹੀ ਦੀਵੇ ਬਾਲੇ ਜਾਂਦੇ ਹਨ (ਵੇਖੋ : ਕੱਤਕ)।

**(ਅ-536) ਆਕਾਸ਼ ਦੇਵੀ :**

ਆਕਾਸ਼ ਮੰਡਲ ਦੀ ਇਕ ਦੇਵੀ ਜਿਸ ਨੂੰ 'ਗਿਆਸੀ ਦੇਵੀ' ਵੀ ਕਿਹਾ ਜਾਂਦਾ ਹੈ। ਇਸ ਦੀ ਪੂਜਾ ਪੂਰਬੀ ਪੰਜਾਬ ਵਿਚ ਅੰਬਾਲੇ ਦੇ ਇਲਾਕੇ ਦੇ ਪਿੰਡਾਂ ਵਿਚ ਪ੍ਰਚਲਤ ਹੈ। ਇਸ ਦੇਵੀ ਦਾ ਪ੍ਰਧਾਨ ਮੰਦਰ ਜਤਵਾੜ ਪਿੰਡ ਵਿਚ ਸਥਿਤ ਹੈ। ਇਕ ਹੋਰ ਮੰਦਰ ਬਿਬਿਆਲ ਵਿਚ ਵੀ ਹੈ। ਰਵਾਇਤ ਹੈ ਕਿ ਜਟਵਾੜ ਦੇ ਚੌਧਰੀ ਨੂੰ ਇਕ ਵਾਰ ਦੇਵੀ ਸੁਪਨੇ ਵਿਚ ਪ੍ਰਗਟ ਹੋਈ ਤੇ ਉਸ ਨੇ ਚੌਧਰੀ ਨੂੰ ਆਦੇਸ਼ ਦਿਤਾ ਕਿ ਉਹ ਜਟਵਾੜ ਤੋਂ ਪੰਜ ਇੱਟਾਂ ਲਿਆ ਕੇ ਬਿਬਿਆਲ ਵਿਚ ਦੇਵੀ ਦਾ ਮੰਦਰ ਸਥਾਪਿਤ ਕਰੇ।

ਇਸ ਦੇਵੀ ਦੀ ਕੋਈ ਮੂਰਤੀ ਨਹੀਂ ਹੁੰਦੀ। ਬੀਮਾਰ ਆਦਮੀ ਰੋਗਾਂ ਨੂੰ ਦੂਰ ਕਰਨ ਤੇ ਨਿਰਸੰਤਾਨ ਤੀਵੀਆਂ ਸੰਤਾਨ ਦੀ ਇੱਛਾ ਨਾਲ, ਜਤਵਾੜ ਤੇ ਬਿਬਿਆਲ ਜਾ ਕੇ ਪੁੰਨ ਦਾਨ ਕਰਦੀਆਂ ਹਨ। ਚੇਤਰ ਅਤੇ ਅੱਸੂ ਦੇ ਮਹੀਨੇ ਦੀ ਸੁਦੀ ਅਸ਼ਟਮੀ ਤੇ ਚੌਦਸ ਨੂੰ ਇਥੇ ਦੋ ਭਾਰੀ ਮੇਲੇ ਲੱਗਦੇ ਹਨ, ਜਿਨ੍ਹਾਂ ਨੂੰ 'ਗਿਯਾਸਿਉਂ ਕਾ ਮੇਲਾ' ਕਿਹਾ ਜਾਂਦਾ ਹੈ। (ਪੰਜਾਬ ਨੋਟਜ਼ 2,445)

**(ਅ-537) ਆਕਾਸ਼ ਬਾਣੀ :**

ਆਕਾਸ਼ ਤੋਂ ਉਤਰੀ ਬਾਣੀ; ਪੀਰਾਂ ਪੈਗ਼ੰਬਰਾਂ, ਰਿਸ਼ੀਆਂ ਮੁਨੀਆਂ ਤੇ ਅਵਤਾਰਾਂ ਨੂੰ ਸਹਿਜ ਦੁਆਰਾ ਅਗੰਮ ਦੀਆਂ ਗੱਲਾਂ ਬਾਰੇ ਪ੍ਰਾਪਤ ਗਿਆਨ। ਲੋਕਾਂ ਦਾ ਵਿਸ਼ਵਾਸ਼ ਹੈ ਕਿ ਪ੍ਰਮਾਤਮਾ, ਉੱਚੀ ਅਧਿਆਤਮਕ ਅਵਸਥਾ ਉਤੇ ਪਹੁੰਚੇ ਸੰਤਾਂ ਨੂੰ ਭਵਿੱਖ ਵਿਚ ਵਾਪਰਨ ਵਾਲੀਆਂ ਕੁਝ ਅਜਿਹੀਆਂ ਘਟਨਾਵਾਂ ਦਾ ਗਿਆਨ ਕਰਵਾ ਦਿੰਦਾ ਹੈ, ਜਿਨ੍ਹਾਂ ਬਾਰੇ ਆਮ ਸਰੀਰਕ ਇੰਦਰਿਆਂ ਦੁਆਰਾ ਬਿਲਕੁਲ ਨਹੀਂ ਜਾਣਿਆ ਜਾ ਸਕਦਾ। ਕਈ ਵਾਰ ਆਕਾਸ਼ ਵਿਚੋਂ ਕੋਈ ਆਵਾਜ਼ ਸੁਣਾਈ ਦਿੰਦੀ ਹੈ ਜੋ ਭਵਿੱਖ ਵਿਚ ਵਾਪਰਨ ਵਾਲੀ ਕਿਸੇ ਘਟਨਾ ਦੀ ਸੂਚਕ ਹੁੰਦੀ

ਹੈ। ਪੁਰਾਣਾਂ ਵਿਚ ਕਈ ਥਾਈਂ ਆਕਾਸ਼ਬਾਣੀ ਦਾ ਜ਼ਿਕਰ ਹੈ। ਜਦੋਂ ਕੰਸ ਆਪਣੀ ਚਚੇਰੀ ਭੈਣ ਦੇਵਕੀ ਦੇ ਵਿਆਹ ਤੋਂ ਬਾਅਦ ਦੇਵਕੀ ਅਤੇ ਉਸ ਦੇ ਪਤੀ ਵਾਸੁਦੇਵ ਨੂੰ, ਆਪਣੇ ਰਥ ਵਿਚ ਬਿਠਾ ਕੇ ਨਗਰ ਦਾ ਭਰਮਣ ਕਰਵਾ ਰਿਹਾ ਸੀ ਤਾਂ ਉਸ ਨੂੰ ਆਕਾਸ਼ ਵਿਚੋਂ ਆਵਾਜ਼ ਸੁਣਾਈ ਦਿਤੀ ਕਿ ਦੇਵਕੀ ਦੀ ਕੁਖੋਂ ਜੰਮਿਆ ਅੱਠਵਾਂ ਬੱਚਾ ਉਸ ਦਾ ਬੱਧ ਕਰੇਗਾ। ਕੰਸ ਨੇ ਦੇਵਕੀ ਅਤੇ ਵਾਸੁਦੇਵ ਨੂੰ ਕੈਦ ਕਰ ਕੇ ਉਸ ਦੇ ਸਮੇਂ ਸਮੇਂ ਹੋਏ ਦੇਵਕੀ ਦੇ ਸਭ ਬੱਚੇ ਮਰਵਾ ਦਿਤੇ, ਪਰ ਦੇਵਕੀ ਦੇ ਅੱਠਵੇਂ ਬੱਚੇ ਕ੍ਰਿਸ਼ਨ, ਜੋ ਜੰਮਦੇ ਸਾਰ ਯਸ਼ੋਧਰਾਂ ਦੀ ਬੱਚੀ ਨਾਲ ਵਟਾ ਲਿਆ ਗਿਆ ਸੀ, ਨੇ ਵੱਡੇ ਹੋ ਕੇ ਕੰਸ ਨੂੰ ਮਾਰ ਦਿਤਾ ਤੇ ਉਹ ਆਕਾਸ਼ ਬਾਣੀ ਸੱਚੀ ਸਿਧ ਹੋਈ। ਇਸ ਤਰ੍ਹਾਂ ਦੀਆਂ ਅਨੇਕਾਂ ਘਟਨਾਵਾਂ ਪੁਰਾਣਾਂ ਵਿਚ ਮਿਲਦੀਆਂ ਹਨ।

ਮਹਾਂਪੁਰਸ਼ਾਂ ਨੂੰ ਅਧਿਆਤਮਕ ਗਿਆਨ ਬਾਣੀ ਦੇ ਰੂਪ ਵਿਚ ਵੀ ਉਪਰੋਂ ਉਤਰਦਾ ਹੈ। ਇਸ ਨੂੰ ਵੀ ਆਕਾਸ਼ ਬਾਣੀ ਕਹਿੰਦੇ ਹਨ। ਮੁਸਲਮਾਨਾਂ ਦਾ ਵਿਸ਼ਵਾਸ਼ ਹੈ ਕਿ ਕੁਰਾਨ ਦੀਆਂ ਸਭ ਆਇਤਾਂ ਹਜ਼ਰਤ ਮੁਹੰਮਦ ਸਾਹਿਬ ਨੂੰ ਸਮੇਂ ਸਮੇਂ ਉਪਰੋਂ ਉਤਰਦੀਆਂ ਰਹੀਆਂ। ਹਿੰਦੂ ਵੇਦਾਂ ਨੂੰ ਅਰਸ਼ੋਂ ਉਤਰੀ ਬਾਣੀ ਮੰਨ ਕੇ ਅਨਾਦੀ ਕਹਿੰਦੇ ਹਨ.। ਸਿੱਖ ਗੁਰਬਾਣੀ ਨੂੰ ਆਕਾਸ਼ ਤੋਂ ਉਤਰੀ ਮੰਨ ਕੇ 'ਧੁਰ ਕੀ ਬਾਣੀ' ਕਹਿੰਦੇ ਹਨ (ਵੇਖੋ : ਇਲਹਾਮ)।

**(ਅ-538) ਅੰਕਲ :**

ਉਹ ਵਿਸ਼ੇਸ਼ ਸਾਂਢ ਜਿਸ ਦੇ ਸਰੀਰ ਉਤੇ ਦੇਵਤੇ ਦਾ ਕੋਈ ਚਿਹਨ ਅੰਕ ਕੇ ਛੱਡ ਦਿਤਾ ਗਿਆ ਹੋਵੇ। ਪੰਜਾਬ ਵਿਚ ਅਜਿਹੇ ਸਾਂਢ ਗਲੀਆਂ ਵਿਚ ਫਿਰਦੇ ਆਮ ਵਿਖਾਈ ਦੇਂਦੇ ਹਨ। ਹਿੰਦੂ ਤੀਵੀਆਂ ਇਨ੍ਹਾਂ ਨੂੰ ਸ਼ਰਧਾ ਨਾਲ ਆਟੇ ਦਾ ਪੇੜਾ ਖੁਆਂਦੀਆਂ ਹਨ। ਇਨ੍ਹਾਂ ਸਾਂਢਾਂ ਤੋਂ ਕੋਈ ਕੰਮ ਧੰਦਾ ਨਹੀਂ ਲਿਆ ਜਾਂਦਾ। ਆਮ ਤੌਰ ਤੇ ਅਜਿਹੇ ਸਾਂਢ ਕਿਸੇ ਸੁਖਣਾ ਦੀ ਪੂਰਤੀ ਉਤੇ ਦੇਵਤੇ ਨਮਿਤ ਖੁਲ੍ਹੇ ਛੱਡ ਦਿਤੇ ਜਾਂਦੇ ਹਨ। ਇਨ੍ਹਾਂ ਤੋਂ ਕੰਮ ਲੈਣਾ ਜਾਂ ਇਨ੍ਹਾਂ ਨੂੰ ਫਿਟਕਾਰਨਾ ਦੇਵਤੇ ਦਾ ਅਪਮਾਨ ਕਰਨ ਦੇ ਤੁਲ ਸਮਝਿਆ ਜਾਂਦਾ ਹੈ।

**(ਅ-539) ਆਕੜਾ ਬਾਕੜਾ :**

ਛੋਟੇ ਬੱਚਿਆਂ ਦੀ ਇਕ ਖੇਡ; ਬੱਚੇ ਮਿੱਟੀ ਨੂੰ ਗੁੰਨ੍ਹ ਕੇ ਤੇ ਉਸ ਦਾ ਕੋਈ ਖਿਡੌਣਾ ਬਣਾ ਕੇ ਜ਼ਮੀਨ ਉਤੇ ਪਟਕਾ ਕੇ ਮਾਰਦੇ ਹਨ, ਜਿਸ ਨਾਲ ਪਟਾਕੇ ਦੇ ਚੱਲਣ ਵਰਗੀ ਤਰਾਰੀ ਆਵਾਜ਼ ਨਿਕਲਦੀ ਹੈ। ਬੱਚੇ ਕਈ ਵਾਰ ਆਪੋ ਵਿਚ ਬਿਦ ਕੇ ਆਕੜਾ ਬਾਕੜਾ ਖੇਡਦੇ— ਹਨ। ਜਿਸ ਬੱਚੇ ਦੇ ਪਟਾਕੇ ਦੀ ਆਵਾਜ਼ ਸਭ ਤੋਂ ਉੱਚੀ ਨਿਕਲੇ, ਉਹ ਬਾਜ਼ੀ ਜਿੱਤ ਜਾਂਦਾ ਹੈ।

**(ਅ-540) ਆਖਯਾਨ :**

ਆਖਯਾਨ ਵੈਦਿਕ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਪੰਜਾਬੀ ਤਦ-ਭਵ ਰੂਪ ਅਖਾਣ ਹੈ। ਇਹ ਸ਼ਬਦ ਪੰਜਾਬੀ ਵਿਚ ਬਹੁਤਾ ਤਦਭਵ ਰੂਪ ਵਿਚ ਹੀ ਪ੍ਰਚਲਤ ਹੈ। ਪਰ ਕਿਧਰੇ ਕਿਧਰੇ ਤਤਸਮ ਰੂਪ ਵਿਚ ਵੀ ਵਰਤ ਲਿਆ ਜਾਂਦਾ ਹੈ। ਦੋਹਾਂ ਦੇ ਭਾਵ ਬੋਧ ਵਿਚ ਵੀ ਕਾਫ਼ੀ ਅੰਤਰ ਹੈ।

ਆਖਯਾਨ ਸ਼ਬਦ ਦੇ ਸਮੇਂ ਸਮੇਂ ਕਈ ਅਰਥ-ਪਰਿਵਰਤਣ ਹੋਏ। ਇਹ ਪਦ ਸਭ ਤੋਂ ਪਹਿਲਾਂ ਰਿਗਵੇਦ ਵਿਚ ਐਤ੍ਰੇਯ ਬ੍ਰਾਹਮਣ (1-15-18) ਵਿਚ ਸ਼ੁਨਹਸ਼ੇਫ਼ ਦੀ ਕਹਾਣੀ ਦੇ ਅੰਤ ਵਿਚ ਆਇਆ ਹੈ ਜਿਥੇ ਇਸ ਦਾ ਪ੍ਰਯੋਗ 'ਕਥਾ' ਦੇ ਅਰਥਾਂ ਵਿਚ ਕੀਤਾ ਗਿਆ ਹੈ। ਸੰਸਕ੍ਰਿਤ ਵਿਚ ਆਖਯਾਨ ਸ਼ਬਦ ਦੀ ਵਰਤੋਂ ਦੰਦ-ਕਥਾ ਜਾਂ ਇਤਿਹਾਸ ਮੂਲਕ ਕਥਾ ਲਈ ਵੀ ਕੀਤੀ ਜਾਂਦੀ ਰਹੀ ਹੈ। ਸਭ ਤੋਂ ਪ੍ਰਾਚੀਨ ਆਖਯਾਨ ਰਿਗ ਵੇਦ ਵਿਚ ਮਿਲਦੇ ਹਨ ਜਿਹਾ ਕਿ ਸ਼ੁਨੋਹਸ਼ੇਫ਼; ਅਗਸਤ ਤੇ ਲੋਪਾ ਮੁਦ੍ਰਾ; ਵਸਿਸ਼ਟ ਤੇ ਵਿਸ਼ਵਾਮਿਤ੍ਰ, ਸੋਮ ਦਾ ਅਵਤਰਣ, ਅਗਨੀ ਦਾ ਜਨਮ, ਬ੍ਰਹਸਪਤੀ ਦਾ ਜਨਮ, ਨਹੁਸ਼, ਉਰਵਸ਼ੀ ਤੇ ਪੁਰੂਰਵਾ, ਨਚਿਕੇਤਾ ਆਦਿ। ਇਨ੍ਹਾਂ ਤੋਂ ਇਲਾਵਾ ਇੰਦਰ ਤੇ ਅਸ਼ਿਵਨਾਂ ਬਾਰੇ ਕੁਝ ਆਖਯਾਨ ਸੰਕੇਤ ਰੂਪ ਵਿਚ ਹਨ, ਜਿਨ੍ਹਾਂ ਵਿਚ ਇਨ੍ਹਾਂ ਦੇਵਤਿਆਂ ਦੀ ਵੀਰਤਾ, ਪ੍ਰਾਕਰਮ ਅਤੇ ਉਪਕਾਰ ਦੀ ਭਾਵਨਾ ਅੰਕਿਤ ਕੀਤੀ ਗਈ ਹੈ।

ਐਚ. ਓਲਡਨਬਰਗ ਅਨੁਸਾਰ ਭਾਰਤ ਵਿਚ ਵੀਰ ਗਾਥਾ ਕਾਵਿ ਦਾ ਸਭ ਤੋਂ ਪੁਰਾਣਾ ਰੂਪ ਆਖਯਾਨ ਸੀ; ਜਿਸ ਵਿਚ ਕਿਸੇ ਵੀਰ-ਕਥਾ ਦਾ ਕਾਵਿ ਤੇ ਗਦ ਦੋਹਾਂ ਰੂਪਾਂ ਵਿਚ ਵਰਨਣ ਕੀਤਾ ਜਾਂਦਾ ਸੀ। ਪਾਤਰਾਂ ਦੀ ਵਾਰਤਾਲਾਪ ਤੇ ਭਾਵੁਕ ਸਥਿਤੀਆਂ ਦਾ ਉਲੇਖ ਕਾਵਿ ਵਿਚ ਹੁੰਦਾ ਅਤੇ ਘਟਨਾਵਾਂ ਦਾ ਵੇਰਵਾ ਗਦ ਰੂਪ ਵਿਚ। ਜੋਜ਼ਫ਼ ਟੀ. ਸ਼ਿਪਲਾ (ਦੀ ਡਿਕਸ਼ਨਰੀ ਆਫ਼ ਵਰਲਡ ਲਿਟਰੇਚਰ, ਸਫ਼ਾ 17) ਵੀ ਆਖਯਾਨ ਨੂੰ ਇਕ ਜਨੌਰ-ਕਥਾ ਜਾਂ ਲੋਕ-ਕਥਾ ਮੰਨਦਾ ਹੈ ਜੋ ਗਦ ਵਿਚ ਹੁੰਦੀ ਹੈ, ਪਰ ਜਿਸ ਦਾ ਸਿਖਰ ਜਾਂ ਵਾਰਤਾਲਾਪ ਦਾ ਮਹੱਤਵਪੂਰਣ ਭਾਗ ਕਾਵਿ ਵਿਚ ਹੁੰਦਾ ਹੈ। ਆਖਯਾਨਾਂ ਦੀ ਇਹ ਪਰੰਪਰਾ ਪੰਜਾਬ ਦੀਆਂ ਪ੍ਰਾਚੀਨ ਲੋਕ ਕਾਵਿ-ਕਥਾਵਾਂ ਵਿਚ ਸੁਰਜੀਤ ਮਿਲਦੀ ਹੈ।

ਭਰਤ ਦੇ ਸਮੇਂ ਤਕ ਆਖਯਾਨ ਪਦ ਦੇ ਅਰਥਾਂ ਵਿਚ ਕਾਫ਼ੀ ਪਰਿਵਰਤਨ ਆ ਗਿਆ ਅਤੇ ਆਖਯਾਨ ਲਖਸ਼ਣਾ ਦੇ ਅੰਤਰਗਤ ਸਮਝਿਆ ਜਾਣ ਲੱਗਾ। ਭਰਤ ਨੇ ਨਾਟਯ-ਸ਼ਾਸਤ੍ਰ ਦੀ ਉਪਜਾਤੀ ਸੂਚੀ ਵਿਚ ਜੋ 36 ਲਖਸ਼ਣਾ ਗਿਣੇ ਹਨ, ਉਨ੍ਹਾਂ ਵਿਚੋਂ ਇਕ ਲਖਸ਼ਣਾ ਆਖਯਾਨ ਵੀ ਹੈ। ਲਖਸ਼ਣਾ ਕਾਵਿ ਦਾ ਉਹ ਸੁਭਾਵਕ ਸੁਹਜ ਹੈ ਜੋ ਬਿਨਾਂ ਕਿਸੇ ਬਾਹਰਲੇ ਤੱਤ ਤੋਂ ਸਹਿਜ ਰੂਪ ਵਿਚ ਹੀ ਕਾਵਿ ਵਿਚ ਉਪਜਦਾ ਹੈ। ਸੋ ਭਰਤ ਦੇ ਸਮੇਂ ਆਖਯਾਨ ਪਦ ਕਾਵਿ ਦੇ ਇਕ ਸੁਹਜ-ਤੱਤ ਦੇ ਅਰਥ ਦਾ ਬੋਧ ਕਰਵਾਣ ਲੱਗਾ। ਹੌਲੇ ਹੌਲੇ ਕਾਵਿ ਆਲੋਚਨਾ ਵਿਚ ਲਖਸ਼ਣਾ ਦੀ ਥਾਂ ਅਲੰਕਾਰਾਂ ਨੇ ਲੈ ਲਈ ਅਤੇ ਆਖਯਾਨ ਅਲੰਕਾਰਾਂ ਦੇ ਅੰਤਰਗਤ ਮੰਨਿਆਂ ਜਾਣ ਲੱਗਾ। ਵਿਸ਼ਵਾਨਾਥ ਨੇ ਨਾਟ-ਅਲੰਕਾਰਾਂ ਦਾ ਵਰਨਣ ਕਰਦਿਆਂ ਜੋ 33 ਅਲੰਕਾਰ ਦਿਤੇ ਹਨ ਉਨ੍ਹਾਂ ਵਿਚੋਂ ਇਕ ਆਖਯਾਨ ਵੀ ਹੈ। ਸੋ ਪੁਰਾਣੇ ਗ੍ਰੰਥਾਂ ਵਿਚ ਆਖਯਾਨ ਸ਼ਬਦ ਦਾ ਪ੍ਰਯੋਗ ਤਿੰਨਾਂ ਅਰਥਾਂ ਵਿਚ ਹੋਇਆ :— (ੳ) ਦੰਦ-ਕਥਾ, (ਅ)ਲਖਸ਼ਣਾ, (ੲ)ਅਲੰਕਾਰ।

ਪੰਜਾਬੀ ਵਿਚ ਆਖਯਾਨ ਸ਼ਬਦ ਕਥਾ ਕਹਾਣੀ ਦੇ ਰੂਪ ਵਿਚ ਬਹੁਤ ਘਟ ਵਰਤਿਆ ਗਿਆ ਹੈ। ਦਸਮ ਗ੍ਰੰਥ ਵਿਚ ਦਿਤੇ ਚਰਿਤ੍ਰਾਂ ਉਪਰ ਸਿਰਲੇਖ 'ਪਾਖਯਾਨ' ਦਿਤਾ ਹੋਇਆ ਮਿਲਦਾ ਹੈ। 'ਪਾਖਯਾਨ' ਸ਼ਬਦ ਸੰਸਕ੍ਰਿਤ ਦੇ ਸ਼ਬਦ ਉਪ-ਆਖਯਾਨ ਦਾ ਹੀ ਵਿਕ੍ਰਿਤ ਰੂਪ ਹੈ। ਇਹ ਪਾਖਯਾਨ ਮਨੁੱਖੀ ਚਰਿਤ੍ਰ ਨਾਲ ਸੰਬੰਧਿਤ ਉਹ ਕਥਾਵਾਂ ਹਨ ਜੋ ਮੱਧਕਾਲ ਵਿਚ ਪੰਜਾਬ ਵਿਚ ਆਮ ਪ੍ਰਚਲਤ ਸਨ। ਇਨ੍ਹਾਂ ਕਥਾਵਾਂ ਨੂੰ ਗੁਰੂ ਗੋਬਿੰਦ ਸਿੰਘ ਨੇ ਕਾਵਿ ਰੂਪ ਵਿਚ ਮੁੜ ਸਿਰਜਿਆ।

ਪੰਜਾਬੀ ਵਿਚ ਆਖਯਾਨ ਸ਼ਬਦ ਕਥਾ ਕਹਾਣੀ ਦੇ ਰੂਪ ਵਿਚ ਭਾਵੇਂ ਘਟ ਵਰਤਿਆ ਗਿਆ ਹੈ, ਪਰ ਆਖਯਾਨ ਦੀ ਵੈਦਿਕ ਤੇ ਸੰਸਕ੍ਰਿਤਕ ਪਰੰਪਰਾ ਪੰਜਾਬੀ ਵਿਚ ਸੁਰਜੀਤ ਰਹੀ ਅਥਵਾ ਕਿਸੇ ਕਥਾ ਨੂੰ ਕਾਵਿ ਤੇ ਗਦ ਦੋਹਾਂ ਰੂਪਾਂ ਵਿਚ ਪੇਸ਼ ਕੀਤਾ ਜਾਂਦਾ ਰਿਹਾ। ਸਰ ਰਿਚਰਡ ਟੈਂਪਲ ਦੀ ਪੁਸਤਕ 'ਲੈਜਿੰਡਜ਼ ਆਫ਼ ਦੀ ਪੰਜਾਬ' ਵਿਚ ਰਾਜਾ ਰਸਾਲੂ ਦੀ ਦੰਦ-ਕਥਾ ਵਿਚ, ਪਾਤਰਾਂ ਦੀਆਂ ਭਾਵਨਾਵਾਂ ਜਾਂ ਭਾਵੁਕ ਸਥਿਤੀ ਤਾਂ ਕਵਿਤਾ ਵਿਚ ਮਿਲਦੀ ਹੈ, ਪਰ ਘਟਨਾਵਾਂ ਦਾ ਉਲੇਖ ਵਾਰਤਕ ਵਿਚ ਹੈ। ਇਹ ਪਰੰਪਰਾ ਮੱਧ-ਕਾਲੀਨੀ ਹੈ।

ਪੰਜਾਬੀ ਵਿਚ ਆਖਯਾਨ ਸ਼ਬਦ ਦਾ ਤਦਭਵ ਰੂਪ ਅਖਾਣ ਵਧੇਰੇ ਪ੍ਰਚਲਤ ਹੈ ਜੋ ਕਹਾਵਤਾਂ ਲਈ ਪ੍ਰਯੋਗ ਕੀਤਾ ਜਾਂਦਾ ਹੈ।

ਅਖਾਣ ਸ਼ਬਦ ਪਹਿਲਾਂ ਰੋਜ਼ਾਨਾ ਜੀਵਨ ਨਾਲ ਸੰਬੰਧਿਤ ਵਿਹਾਰਕ ਲਘੂ-ਕਥਾਵਾਂ ਲਈ ਵਰਤਿਆ ਜਾਂਦਾ ਸੀ, ਫਿਰ ਇਹ ਪਦ ਉਨ੍ਹਾਂ ਕਹਾਵਤਾਂ ਲਈ ਰੂੜ੍ਹ ਹੋ ਗਿਆ ਜਿਨ੍ਹਾਂ ਦੇ ਪਿਛੇ ਕੋਈ ਲਘੂ ਕਥਾ ਹੁੰਦੀ ਸੀ। ਪੰਜਾਬੀ ਵਿਚ ਅਜਿਹੇ ਅਖਾਣ ਕਾਫ਼ੀ ਮਾਤਰਾ ਵਿਚ ਮਿਲਦੇ ਹਨ ਜਿਨ੍ਹਾਂ ਦੇ ਪਿਛੇ ਕੋਈ ਕਥਾ ਕਹਾਣੀ ਹੈ ਜਿਵੇਂ 'ਚਾਰ ਜਣੇ ਦੇ ਆਖਿਆਂ, ਬਕਰੀ ਕੁਤਾ ਹੋਇ', 'ਦਾਖਾਂ ਹੱਥ ਨਾ ਅਪੜੇ ਆਖੇ ਥੂਹ ਕੌੜੀ', 'ਸੂਮੇ ਕਿਸੇ ਦੀ ਆਖੀ ਰੋਟੀ, ਘੁੰਮ ਘੁੰਮਾ ਪਾਣੀ ਤੇ ਪਹੁੰਚੀ', ਆਦਿ। ਸਮਾਂ ਪਾ ਕੇ ਅਖਾਣ ਸ਼ਬਦ ਕਹਾਵਤਾਂ ਦੇ ਸਮਾਨਾਰਥਕ ਵਰਤਿਆ ਜਾਣ ਲੱਗਾ (ਵੇਖੋ : ਅਖਾਣ)।

**(ਅ-541) ਆਖ਼ਿਰੀ ਚਹਾਰ ਸ਼ੰਬਹ :**

ਮੁਸਲਮਾਨਾਂ ਦਾ ਇਕ ਪੁਰਬ ਜੋ ਸਫ਼ਰ ਮਹੀਨੇ ਦੇ ਅਖ਼ੀਰਲੇ ਬੁਧਵਾਰ ਮਨਾਇਆ ਜਾਂਦਾ ਹੈ। ਇਸ ਦਿਨ ਮੁਹੰਮਦ ਸਾਹਿਬ ਨੇ, ਲੰਮੀ ਬੀਮਾਰੀ ਤੋਂ ਉਠ ਕੇ ਇਸ਼ਨਾਨ ਕੀਤਾ ਸੀ ਤੇ ਘਰੋਂ ਬਾਹਰ ਪੈਰ ਕੱਢਿਆ ਸੀ। ਉਨ੍ਹਾਂ ਦੀ ਉਮਤ ਨੇ ਇਸ ਦਿਨ ਬੜੀਆਂ ਖ਼ੁਸ਼ੀਆਂ ਮਨਾਈਆਂ ਸਨ। ਉਦੋਂ ਤੋਂ ਇਸ ਦਿਨ ਕਈ ਥਾਈਂ ਮੇਲੇ ਲੱਗਦੇ ਹਨ ਤੇ ਮੁਸਲਮਾਨ ਪਕਵਾਨ ਬਣਾ ਕੇ ਖਾਂਦੇ ਹਨ।

**(ਅ-542) ਆਗਨੇਯ :**

(1) ਪਾਰਾਸ਼ਰ ਸਿਮ੍ਰਿਤੀ (ਅਧਿਆਇ 12, ਸ਼ਲੋਕ 9-10) ਅਨੁਸਾਰ ਪੰਜ-ਇਸ਼ਨਾਨਾਂ ਵਿਚੋਂ ਪਹਿਲਾ ਇਸ਼ਨਾਨ। ਇਸ ਇਸ਼ਨਾਨ ਵਿਚ, ਸਰੀਰ ਨੂੰ ਸ਼ੁੱਧ ਕਰਨ ਲਈ; ਪਵਿਤ੍ਰ ਧੂਣੀ ਦੀ ਭਸਮ ਦਾ ਪ੍ਰਯੋਗ ਕੀਤਾ ਜਾਂਦਾ ਹੈ। ਸਾਧੂ ਤੇ ਜੋਗੀ ਇਸ ਇਸ਼ਨਾਨ ਨੂੰ ਬੜੀ ਮਾਨਤਾ ਦੇਂਦੇ ਹਨ (ਵੇਖੋ : ਪੰਜ-ਇਸ਼ਨਾਨ)।

(2) ਕਾਰਤਿੱਕੇਯ ਜਾਂ ਮੰਗਲ ਗ੍ਰਹਿ ਦਾ ਨਾਂ।

**(ਅ-543) ਆਗਨੇਯੀ :**

ਅੱਠ ਦੇਵਪੁਰੀਆਂ ਵਿਚੋਂ ਇਕ; ਇਸ ਪੁਰੀ ਵਿਚ ਅਗਨੀ ਦੇਵਤੇ ਦਾ ਨਿਵਾਸ ਹੈ (ਵੇਖੋ : ਪੁਰੀਆਂ)।

**(ਅ-544) ਆਗਿਆ ਭਈ ਅਕਾਲ ਕੀ :**

ਸਿੱਖਾਂ ਵਿਚ ਪ੍ਰਚਲਤ ਇਕ ਦੋਹਿਰਾ ਜਿਸ ਨੂੰ ਗੁਰਦੁਆਰਿਆਂ ਵਿਚ ਅਰਦਾਸ ਤੋਂ ਮਗਰੋਂ ਪੜ੍ਹਨ ਦੀ ਮਰਯਾਦਾ ਹੈ। ਪੂਰਾ ਦੋਹਿਰਾ ਇਸ ਪ੍ਰਕਾਰ ਹੈ :—

ਆਗਿਆ ਭਈ ਅਕਾਲ ਕੀ
ਤਭੀ ਚਲਾਇਓ ਪੰਥ
ਸਭ ਸਿਖਨ ਕੋ ਹੁਕਮ ਹੈ
ਗੁਰੂ ਮਾਨਿਉਂ ਗ੍ਰੰਥ

ਇਹ ਦੋਹਿਰਾ ਅਰਦਾਸ ਵਿਚ ਜੁੜੀ ਸਾਰੀ ਸੰਗਤ ਅਰਦਾਸ ਤੋਂ ਬਾਅਦ ਰਲ ਕੇ ਪੜ੍ਹਦੀ ਹੈ। ਇਹ ਦੋਹਿਰਾ ਗੁਰੂ ਗੋਬਿੰਦ ਸਿੰਘ ਦੇ ਕਿਸੇ ਦਰਬਾਰੀ ਕਵੀ ਜਾਂ ਕਿਸੇ ਗੁਰਸਿੱਖ ਦੀ ਕਿਰਤ ਜਾਪਦਾ ਹੈ। ਕਈ ਇਸ ਦੋਹਿਰੇ ਨੂੰ ਗੁਰੂ ਗੋਬਿੰਦ ਸਿੰਘ ਦੀ ਕ੍ਰਿਤ ਵੀ ਮੰਨਦੇ ਹਨ। ਪਰ ਇਸ ਦੋਹਿਰੇ ਦੇ ਕਰਤਾ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਸਿੱਖਾਂ ਦੇ ਪੁਰਾਤਨ ਧਾਰਮਿਕ ਗ੍ਰੰਥਾਂ ਵਿਚ ਇਸ ਦੋਹਿਰੇ ਵਲ ਕੋਈ ਸੰਕੇਤ ਨਹੀਂ ਮਿਲਦਾ। ਜਾਪਦਾ ਹੈ ਕਿ ਇਹ ਦੋਹਿਰਾ ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤ ਸਮਾਉਣ ਮਗਰੋਂ ਪ੍ਰਚਲਤ ਹੋਇਆ ਅਤੇ ਉਨ੍ਹਾਂ ਦੇ ਕਿਸੇ ਦਰਬਾਰੀ ਕਵੀ ਦੀ ਰਚਨਾ ਹੈ। ਇਸ ਦੋਹਿਰੇ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਉਪਦੇਸ਼ ਹੈ। ਗੁਰਸਿੱਖ ਆਪਣੇ ਇਸ਼ਟ ਵਿਚ ਸਿਦਕ ਪ੍ਰਗਟ ਕਰਨ ਦੇ ਭਾਵ ਨਾਲ ਇਸ ਨੂੰ ਅਰਦਾਸ ਪਿਛੋਂ ਨਿੱਤ ਦੁਹਰਾਂਦੇ ਹਨ।

ਕਈ ਗੁਰਦੁਆਰਿਆਂ ਤੇ ਸੰਤਾਂ ਦੇ ਡੇਰਿਆਂ ਵਿਚ ਇਹ ਦੋਹਿਰਾ ਪੜ੍ਹਨ ਦੀ ਪਰੰਪਰਾ ਮਿਟਦੀ ਜਾ ਰਹੀ ਹੈ। ਸੰਤਾਂ ਦੇ ਡੇਰਿਆਂ ਵਿਚ ਤਾਂ ਇਸ ਨੂੰ ਪੜ੍ਹਨ ਤੋਂ ਸੰਕੋਚ ਕਰਨ ਦਾ ਪ੍ਰਤੱਖ ਕਾਰਨ ਹੈ। ਡੇਰਿਆਂ ਵਿਚ ਗੁਰੂ ਗ੍ਰੰਥ ਸਾਹਿਬ ਦੇ ਨਾਲ ਨਾਲ ਦੇਹਧਾਰੀ ਗੁਰੂ ਦੀ ਵੀ ਪੂਜਾ ਹੁੰਦੀ ਹੈ। ਦੇਹਧਾਰੀ ਗੁਰੂ ਵਲ ਪ੍ਰਤਿ ਭਾਵਨਾ ਰੱਖਣ ਵਾਲਾ ਦੋਹਿਰਾ ਉਥੇ ਕਿਵੇਂ ਪੜ੍ਹਿਆ ਜਾ ਸਕਦਾ ਹੈ।

ਇਸੇ ਦੋਹਿਰੇ ਦੇ ਨਾਲ ਹੀ 'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ' ਵਾਲਾ ਦੋਹਿਰਾ ਵੀ ਰਲਾ ਕੇ ਪੜ੍ਹਿਆ ਜਾਂਦਾ ਹੈ।

**(ਅ-545) ਆਚਮਨ :**

ਸ਼ੁੱਧੀ ਲਈ ਭਰੀ ਗਈ ਚੁਲੀ; ਹਿੰਦੂਆਂ ਵਿਚ ਪੂਜਾ ਪਾਠ ਅਥਵਾ ਧਾਰਮਿਕ ਸੰਸਕਾਰਾਂ ਤੇ ਰਹੁ-ਰੀਤਾਂ ਸਮੇਂ ਮੂੰਹ ਨੂੰ ਸੁਧ ਕਰਨ ਲਈ ਚੁਲੀ ਭਰੀ ਜਾਂਦੀ ਹੈ। ਇਸ ਚੁਲੀ ਤੋਂ ਬਿਨਾਂ ਪੂਜਾ ਪਾਠ ਲੇਖੇ ਨਹੀਂ ਲੱਗਦਾ। ਚੁਲੀ ਭਰਨ ਲੱਗਿਆਂ ਪਾਣੀ ਸੱਜੇ ਹੱਥ ਦੀ ਹਥੇਲੀ ਵਿਚ ਪਾ ਕੇ ਪੀਤਾ ਜਾਂਦਾ ਹੈ। ਗੋਤਮ ਸਿਮ੍ਰਿਤੀ ਅਨੁਸਾਰ ਇਸ ਜਲ ਦਾ ਪ੍ਰਮਾਣ ਪੰਦਰਾਂ ਬੂੰਦਾਂ ਹੋਣਾ ਚਾਹੀਦਾ ਹੈ।

ਆਚਮਨ ਦੀ ਰੀਤ ਪੂਜਾ ਦੇ ਖੋੜਸ (ਸੋਲਾ) ਉਪਚਾਰਾਂ ਵਿਚੋਂ ਇਕ ਹੈ। ਆਚਮਨ ਨੂੰ ਮੁਸਲਮਾਨ 'ਵਜ਼ੂ' ਕਰਨਾ ਕਹਿੰਦੇ ਹਨ। ਨਮਾਜ਼ ਤੋਂ ਪਹਿਲਾਂ ਸ਼ਰਈ ਲਈ ਵਜ਼ੂ ਕਰਨਾ ਲਾਜ਼ਮੀ ਹੈ। ਨਿਸਚਾ ਹੈ ਕਿ ਪਲੀਤ ਅਵਸਥਾ ਵਿਚ ਕੀਤਾ ਪੂਜਾ ਪਾਠ ਪ੍ਰਭੂ ਦੀ ਦਰਗਾਹ ਵਿਚ ਕਬੂਲ ਨਹੀਂ ਪੈਂਦਾ। ਸਿੱਖਾਂ ਵਿਚ ਵੀ ਪਾਠ ਕਰਨ ਤੋਂ ਪਹਿਲਾਂ ਹੱਥ ਪੈਰ ਧੋਣੇ ਅਤੇ ਚੁਲੀ ਕਰਨੀ ਲਾਜ਼ਮੀ ਹੈ। ਜੇ ਕਿਸੇ ਗੰਭੀਰ ਸਥਿਤੀ ਵਿਚ ਪਾਣੀ ਪ੍ਰਾਪਤ ਨਾ ਹੋਵੇ ਤਾਂ ਤਿੰਨ ਵਾਰ 'ਪਾਕੀ ਨਾਇ ਪਾਕ' ਪੜ੍ਹ ਕੇ ਮੂੰਹ ਹੱਥ ਨੂੰ ਸੁੱਚਾ ਕਰਨਾ ਵੀ ਵਿਧਾਨ ਹੈ। ਅਠਾਰਵੀਂ ਸਦੀ ਵਿਚ ਜਦੋਂ ਸਿੱਖ ਜੰਗਲਾਂ ਬੀਆਬਾਨਾਂ ਵਿਚ ਗੁਪਤ ਵਾਸ ਕਰਦੇ ਸਨ ਤਾਂ ਪਾਠ ਤੋਂ ਪਹਿਲਾਂ 'ਪਾਕੀ ਨਾਇ ਪਾਕ' ਦੁਆਰਾ ਸਰੀਰ ਨੂੰ ਸ਼ੁੱਧ ਕਰਨ ਦੀ ਪ੍ਰਥਾ ਚੱਲੀ।

ਸਿੱਖਾਂ ਦੇ ਵੱਡੇ ਗੁਰਦੁਆਰਿਆਂ ਵਿਚ ਆਚਮਨ ਲਈ ਚੁਬੱਚੇ ਬਣੇ ਹੋਏ ਹਨ ਜਿਥੇ ਸਿੱਖ ਗੁਰਦੁਆਰੇ ਦੇ ਅੰਦਰ ਜਾਣ ਤੋਂ ਪਹਿਲਾਂ ਚੁਲੀ ਭਰਦੇ ਤੇ ਪੈਰ ਧੋਂਦੇ ਹਨ।

**(ਅ-546) ਆਟਾ :**

ਹਿੰਦੂ ਅੰਨ ਵਾਂਗ ਆਟੇ ਨੂੰ ਪਵਿਤ੍ਰ ਤੇ ਦੇਵ-ਅੰਸ਼ ਮੰਨ ਕੇ ਕਈ ਰਸਮਾਂ ਰੀਤਾਂ ਵੇਲੇ ਵਰਤਦੇ ਹਨ। ਹਿੰਦੂਆਂ ਵਿਚ ਸੰਸਕਾਰਾਂ ਤੇ ਰੀਤਾਂ ਸਮੇਂ ਆਟੇ ਦਾ ਚੌਕ ਪੂਰਿਆ ਜਾਂਦਾ ਹੈ। ਚੌਕ ਵਿਚ ਨੌਂ ਗ੍ਰਹਿ ਬਣਾਏ ਜਾਂਦੇ ਹਨ (ਵੇਖੋ : ਚੌਕ)। ਜਦੋਂ ਕੋਈ ਤੀਵੀਂ ਜਣੇਪੇ ਮਗਰੋਂ ਪਹਿਲੀ ਵਾਰ ਇਸ਼ਨਾਨ ਕਰਦੀ ਹੈ ਤਾਂ ਉਹ ਆਟੇ ਦੇ ਬਣੇ ਚੌਕ ਉਤੇ ਹੀ ਬੈਠ ਕੇ ਨਹਾਂਦੀ ਹੈ। ਇਸੇ ਤਰ੍ਹਾਂ ਵਰ/ਕੰਨਿਆਂ ਵਿਆਹ ਤੋਂ ਪਹਿਲਾਂ ਜੋ ਇਸ਼ਨਾਨ ਕਰਦੀ ਹੈ ਉਹ ਵੀ ਆਟੇ ਦੇ ਚੌਕ ਉਤੇ ਚੌਕੀ ਵਿਛਾ ਕੇ ਕੀਤਾ ਜਾਂਦਾ ਹੈ।

ਕੀੜਿਆਂ ਦੇ ਭੌਣਾਂ ਵਿਚ ਆਟਾ ਪਾਉਣਾ ਪੁੰਨ-ਕਰਮ ਹੈ। ਬੂਹੇ ਆਏ ਫ਼ਕੀਰ, ਜੋਗੀ ਤੇ ਅਤੀਤ ਨੂੰ ਆਟੇ ਦੀ ਹੀ ਭਿੱਛਿਆ ਪਾਉਣਾ ਵਿਧਾਨ ਹੈ। ਆਟੇ ਦਾ ਦਾਨ ਦੇਣ ਲੱਗਿਆਂ ਅੰਨ-ਦੇਵਤਾ ਸਾਖੀ ਹੁੰਦਾ ਹੈ ਤੇ ਇਹ ਅੰਨ ਅਗਲੇ ਲੋਕ ਵਿਚ ਕਈ ਗੁਣਾਂ ਵਧ ਫੁਲ ਕੇ ਪ੍ਰਾਪਤ ਹੁੰਦਾ ਹੈ। ਹਿੰਦੂ ਤੀਵੀਆਂ ਮੱਸਿਆ ਵਾਲੇ ਦਿਨ, ਗਊ ਨੂੰ ਆਟੇ ਦਾ ਪੇੜਾ ਖੁਆਂਦੀਆਂ ਹਨ। ਇਸ ਤਰ੍ਹਾਂ ਮਨੋ-ਕਾਮਨਾ ਦੀ ਪੂਰਤੀ ਹੁੰਦੀ ਹੈ। ਕਈ ਗਰਭਵਤੀਆਂ ਤੀਵੀਆਂ ਪੁੱਤਰ ਦੀ ਕਾਮਨਾ ਨਾਲ ਹਰ ਮੰਗਲਵਾਰ ਨੂੰ ਗਊ ਨੂੰ ਆਟੇ ਦਾ ਪੇੜਾ ਦੇਂਦੀਆਂ ਹਨ।

ਆਟੇ ਨਾਲ ਕਈ ਰੀਤਾਂ ਵੀ ਸੰਬੰਧਿਤ ਹਨ। ਹਿੰਦੂਆਂ ਵਿਚ ਫੇਰਿਆਂ ਮਗਰੋਂ, ਪਾਂਧਾ ਆਟੇ ਦੀਆਂ ਸੱਤ ਲਕੀਰਾਂ ਬਣਾਉਂਦਾ ਹੈ ਜਿਨ੍ਹਾਂ ਨੂੰ ਵਿਆਂਹਦੜ ਜੋੜਾ ਆਪੋ ਆਪਣੇ ਪੱਲਿਆਂ ਦੀ

ਗੰਢ ਨਾਲ ਪੂੰਝ ਦੇਂਦਾ ਹੈ। ਇਸ ਗੀਤ ਦਾ ਇਹ ਭਾਵ ਲਿਆ ਜਾਂਦਾ ਹੈ ਕਿ ਵਿਆਂਹਦੜ ਜੋੜਾ ਅੰਨ-ਦੇਵਤੇ ਨੂੰ ਸਾਖੀ ਮੰਨ ਕੇ ਇਕ ਦੂਜੇ ਦੀਆਂ, ਵਿਆਹ ਤੋਂ ਪਹਿਲਾਂ ਦੀਆਂ ਸਭ ਭੁੱਲਾਂ ਮਾਫ਼ ਕਰ ਕੇ ਨਵਾਂ ਜੀਵਨ ਸ਼ੁਰੂ ਕਰ ਰਿਹਾ ਹੈ। ਇਸ ਗੀਤ ਨੂੰ 'ਆਟੇ-ਲੀਕ' ਕਹਿੰਦੇ ਹਨ।

ਝੰਗ ਦੇ ਹਿੰਦੂਆਂ ਵਿਚ ਇਕ ਗੀਤ 'ਆਟੇ ਪਾਣੀ ਪਾਉਣਾ' ਪ੍ਰਚਲਤ ਹੈ। ਵਿਆਹ ਤੋਂ ਕੁਝ ਦਿਨ ਪਹਿਲਾਂ ਜਦੋਂ ਵਰ/ਕੰਨਿਆਂ ਦੇ ਘਰ ਉਸ ਦੇ ਸਹੁਰੇ ਅੰਗ-ਸਾਕ ਚੰਗੀ ਸਾਇਤ ਵੇਖ ਕੇ ਆਉਂਦੇ ਹਨ ਤਾਂ ਘਰ ਵਿਚ ਸ਼ਗਨ ਵਜੋਂ ਮਿੱਠਾ ਆਟਾ ਗੁੰਨ੍ਹਿਆਂ ਜਾਂਦਾ ਹੈ ਤੇ ਰੋਟੀਆਂ ਪਕਾ ਕੇ ਭਾਈਚਾਰੇ ਵਿਚ ਵੰਡੀਆਂ ਜਾਂਦੀਆਂ ਹਨ — 'ਚੰਗੀ ਸਇਤ ਵੇਖ ਕਰਾਹੇ ਆਟੇ ਪਾਣੀ ਪਾਇਆ' — ਹੀਰ ਦਮੋਦਰ।

ਵਿਆਹ ਨਾਲ ਸੰਬੰਧਿਤ ਇਕ ਹੋਰ ਰਸਮ 'ਕੋਠੀ ਆਟਾ' ਹੈ ਜਿਸ ਵਿਚ ਸ਼ਗਨਾਂ ਦੇ ਨਾਲ ਵਿਆਹ ਦੇ ਦਿਨਾਂ ਦੀ ਲੋੜ ਪੂਰੀ ਕਰਨ ਲਈ ਆਟਾ ਪੀਸਿਆ ਜਾਂਦਾ ਹੈ (ਵੇਖੋ : ਕੋਠੀ ਆਟਾ)।

ਆਟੇ ਦੇ ਦੀਵੇ ਦੀ ਜੋਤ ਬੜੀ ਸ਼ੁਭ ਤੇ ਕਲਿਆਣੀ ਮੰਨੀ ਜਾਂਦੀ ਹੈ। ਇਸ ਲਈ ਆਰਤੀ ਉਤਾਰਨ ਵੇਲੇ ਜਾਂ ਹੋਰ ਗੀਤਾਂ ਸਮੇਂ ਆਟੇ ਦੇ ਦੀਵੇ ਬਣਾ ਕੇ ਬਾਲੇ ਜਾਂਦੇ ਹਨ।

ਆਟੇ ਨਾਲ ਕੁਝ ਸ਼ਗਨ ਅਤੇ ਵਿਚਾਰ ਵੀ ਜੁੜੇ ਹੋਏ ਹਨ। ਆਟਾ ਗੁੰਨ੍ਹਦਿਆਂ ਜਾਂ ਪੇੜਾ ਟੁਕਦਿਆਂ ਜੇ ਪਰਾਤ ਵਿਚੋਂ ਕੁਝ ਆਟਾ ਭੁੜਕ ਕੇ ਬਾਹਰ ਜਾ ਡਿਗੇ ਤਾਂ ਧਾਰਨਾ ਹੈ ਕਿ ਘਰ ਵਿਚ ਕੋਈ ਮਹਿਮਾਨ ਜ਼ਰੂਰ ਆਏਗਾ। ਇਸ ਵਿਚਾਰ ਦਾ ਆਧਾਰ ਇਹ ਹੈ ਕਿ ਜੇ ਘਰ ਵਿਚ ਕਿਸੇ ਪ੍ਰਾਹੁਣੇ ਨੇ ਆ ਕੇ ਰੋਟੀ ਖਾਣੀ ਹੋਵੇ ਤਾਂ ਅੰਨ ਦੇਵਤੇ ਨੂੰ ਇਸ ਦਾ ਪਹਿਲਾਂ ਤੋਂ ਗਿਆਨ ਹੋ ਜਾਂਦਾ ਹੈ ਜੋ ਉਹ ਭੁੜਕ ਕੇ ਪ੍ਰਗਟ ਕਰਦਾ ਹੈ। ਪੁਰਾਣੇ ਜ਼ਮਾਨੇ ਵਿਚ ਜਦੋਂ ਚਿੱਠੀਆਂ ਭੇਜਣ ਦੇ ਸਾਧਨ ਨਹੀਂ ਸਨ, ਉਦੋਂ ਅਜਿਹੇ ਸ਼ਗਨਾਂ ਤੋਂ ਹੀ ਪ੍ਰਾਹੁਣਿਆਂ ਦੀ ਉਡੀਕ ਕੀਤੀ ਜਾਂਦੀ ਸੀ। ਘਰੋਂ ਬਾਹਰ ਜਾਂਦਿਆਂ ਜੇ ਕੋਈ ਆਟਾ ਲੈ ਕੇ ਅੱਗੋਂ ਦੀ ਲੰਘੇ, ਤਾਂ ਸ਼ੁਭ ਮੰਨਿਆ ਜਾਂਦਾ ਹੈ।

ਆਟਾ ਅਨੇਕਾਂ ਅਖਾਣਾਂ ਦਾ ਵਿਸ਼ਾ ਹੈ, ਜਿਨ੍ਹਾਂ ਦੁਆਰਾ ਲੋਕ-ਅਨੁਭਵ ਪ੍ਰਗਟ ਕੀਤਾ ਗਿਆ ਹੈ : (ੳ) ਆਟੇ ਦਾ ਦੀਵਾ, ਬਾਹਰ ਰਖਾਂ ਤਾਂ ਕਾਂ ਖਾਣ, ਅੰਦਰ ਰਖਾਂ ਤਾਂ ਚੂਹੇ, (ਅ) ਧੌਲੀ ਦਾੜ੍ਹੀ ਆਟਾ ਖ਼ਰਾਬ, (ੲ) ਆਟੇ ਨਾਲ ਘੁਣ ਵੀ ਪਿਸਦਾ ਹੈ।

**(ਅ-547) ਆਟਾ ਭੁੜਕਣਾ :**

(ਵੇਖੋ : ਆਟਾ)।

**(ਅ-548) ਆਟੇ-ਲੀਕ :**

(ਵੇਖੋ : ਆਟਾ)।

**(ਅ-549) ਆਟੇ ਪਾਣੀ ਪਾਉਣਾ :**

(ਵੇਖੋ : ਆਟਾ)।

**(ਅ-550) ਆਂਟੜੇ ਮਨ ਮਾਂਟੜੇ :**

ਕਿਸ਼ੋਰ ਉਮਰ ਦੇ ਬੱਚਿਆਂ ਦੀ ਇਕ ਖੇਡ; ਖਿਡਾਰੀ ਬਰਾਬਰ ਦੀਆਂ ਦੋ ਧਿਰਾਂ ਬਣਾ ਲੈਂਦੇ ਹਨ। ਫਿਰ ਠੀਕਰ ਨਾਲ ਸ਼ੇਰ-ਖਤ ਕਰ ਕੇ ਇਕ ਧਿਰ ਟੱਟੂ ਬਣਦੀ ਹੈ ਅਤੇ ਦੂਜੀ ਸਵਾਰ। ਟੱਟੂ ਬਣਨ ਵਾਲੀ ਧਿਰ ਦਾ ਵੱਡਾ ਆੜ੍ਹੀ ਕਿਸੇ ਦੀਵਾਰ, ਬੜ੍ਹੇ ਜਾਂ ਦਰੱਖ਼ਤ ਦੀ ਓਟ ਲੈ ਕੇ, ਟੱਟੂ ਵਾਂਗ ਝੁਕ ਕੇ ਖੜੋ ਜਾਂਦਾ ਹੈ। ਉਸ ਦੇ ਬਾਕੀ ਆੜ੍ਹੀ, ਉਸ ਦੇ ਪਿਛੇ ਇਕ ਦੂਜੇ ਦੀ ਕਮਰ ਵਿਚ ਬਾਹਵਾਂ ਪਾ ਕੇ, ਉਸੇ ਵਾਂਗ ਹੀ ਝੁਕ ਕੇ ਖਲੋ ਜਾਂਦੇ ਹਨ। ਸਵਾਰੀ ਕਰਨ ਵਾਲੀ ਧਿਰ ਦੇ ਖਿਡਾਰੀ ਇਨ੍ਹਾਂ ਸਭਨਾਂ ਉਤੇ, ਇਕ ਦੇ ਉਤੇ ਇਕ, ਸਵਾਰ ਹੋ ਜਾਂਦੇ ਹਨ। ਸਵਾਰ ਧਿਰ ਦਾ ਸਰਦਾਰ ਟੱਟੂ ਬਣੀ ਧਿਰ ਦੇ ਸਰਦਾਰ ਉਪਰ ਸਵਾਰੀ ਕਰਦਾ ਹੈ। ਫਿਰ ਉਹ ਆਪਣੇ ਇਕ ਹੱਥ ਨਾਲ ਉਸ ਦੀਆਂ ਅੱਖਾਂ ਮੀਟਦਾ ਤੇ ਦੂਜੇ ਹੱਥ ਦੀਆਂ ਉਂਗਲਾਂ ਖੜੀਆਂ ਕਰ ਕੇ ਬੁਝਣ ਲਈ ਕਹਿੰਦਾ ਹੈ :—

ਆਂਟੜੇ ਮਨ ਮਾਂਟੜੇ<br>
ਮਹਿਮੂਦ ਦਾ ਟੱਟੂ ਕਿਆ ਯਾਰੋ ?

ਇਹ ਟੱਪਾ ਸਵਾਰੀ ਕਰਨ ਵਾਲੀ ਸਾਰੀ ਟੋਲੀ ਇਕਸੁਰ ਹੋ ਕੇ ਉਚਾਰਦੀ ਹੈ। ਜੇ ਟੱਟੂਆਂ ਦੀ ਧਿਰ ਦਾ ਵੱਡਾ ਆੜ੍ਹੀ ਉਂਗਲਾਂ ਦੀ ਗਿਣਤੀ ਬੁਝ ਲਏ ਤਾਂ ਟੱਟੂ ਸਵਾਰ ਬਣ ਜਾਂਦੇ ਹਨ ਅਤੇ ਸਵਾਰ ਟੱਟੂ। ਪਰ ਜੇ ਉਹ ਨਾ ਬੁਝੇ ਤਾਂ ਸਵਾਰੀ ਕਰਨ ਵਾਲੀ ਧਿਰ ਦਾ ਹਰ ਸਵਾਰ ਆਪਣੇ ਟੱਟੂ ਤੋਂ ਉਤਰ ਕੇ ਉਸ ਤੋਂ ਅਗਲੇ ਟੱਟੂ ਉਤੇ ਇਹ ਟੱਪਾ ਉਚਾਰਦਾ ਹੋਇਆ ਜਾ ਚੜ੍ਹਦਾ ਹੈ :—

ਏਕ ਕਾ ਲਗਾ ਟੀਟਣਾ<br>
ਚਲ ਅਗਲੀ ਘੋੜੀ ਚੜ੍ਹ ਯਾਰੋ

ਜਦੋਂ ਸਭ ਸਵਾਰ ਟੱਟੂਆਂ ਉਤੇ ਬੈਠ ਜਾਂਦੇ ਹਨ ਤਾਂ ਸਵਾਰੀ ਕਰਨ ਵਾਲੀ ਧਿਰ ਦਾ ਵੱਡਾ ਆੜ੍ਹੀ ਫਿਰ ਪਹਿਲਾਂ ਵਾਂਗ ਆਪਣੇ ਟੱਟੂ ਨੂੰ ਉਂਗਲਾਂ ਬੁਝਣ ਲਈ ਕਹਿੰਦਾ ਹੈ। ਜਦੋਂ ਤਕ ਟੱਟੂਆਂ ਦੀ ਧਿਰ ਸਵਾਰਾਂ ਦੀ ਧਿਰ ਦੇ ਵੱਡੇ ਆੜ੍ਹੀ ਦੀਆਂ ਉਂਗਲਾਂ ਦੀ ਗਿਣਤੀ ਠੀਕ ਨਹੀਂ ਬੁਝ ਲੈਂਦੀ, ਉਦੋਂ ਤਕ ਟੱਟੂਆਂ ਦੇ ਸਿਰ ਮੀਟੀ ਰਹਿੰਦੀ ਹੈ ਤੇ ਉਨ੍ਹਾਂ ਨੂੰ ਸਵਾਰੀ ਦੇਣੀ ਪੈਂਦੀ ਹੈ।

ਇਸ ਖੇਡ ਵਿਚ ਕੁਝ ਗੱਲਾਂ ਧਿਆਨ ਵਿਚ ਰਖਣੀਆਂ ਪੈਂਦੀਆਂ ਹਨ; ਸਵਾਰਾਂ ਦੇ ਪੈਰ ਜ਼ਮੀਨ ਉਤੇ ਨਹੀਂ ਲੱਗਣੇ ਚਾਹੀਦੇ, ਜੇ ਲੱਗ ਜਾਣ ਤਾਂ ਬੇਨੇਮੀ ਹੈ। ਟੱਟੂ ਸਵਾਰੀ ਕਰ ਰਹੇ ਖਿਡਾਰੀਆਂ ਨੂੰ ਹੇਠਾਂ ਡੇਗਣ ਦਾ ਯਤਨ ਕਰਨ ਤਾਂ ਵੀ ਬੇਨੇਮੀ ਗਿਣੀ ਜਾਂਦੀ ਹੈ। ਜੇ ਕੋਈ ਟੋਲੀ ਬਹੁਤੀ ਬੇਨੇਮੀ ਕਰੇ ਤਾਂ ਉਸ ਦੀ ਸਵਾਰੀ ਕਰਨ ਦੀ ਇਕ ਵਾਰੀ ਖੁਸ ਜਾਂਦੀ ਹੈ।

ਇਸ ਖੇਡ ਨੂੰ 'ਟੱਟੂ ਦੀ ਸਵਾਰੀ', 'ਮਹਿਮੂਦ ਦਾ ਟੱਟੂ' ਤੇ 'ਆਨ ਚਨੇ ਮਨ ਮਾਨ ਚਨੇ' ਵੀ ਕਹਿੰਦੇ ਹਨ।

**(ਅ-551) ਆਡਾ ਟਿਕਾ :**

ਸ਼ੈਵ ਮੱਤ ਵਾਲਿਆਂ ਦਾ ਤਿਲਕ ਜੋ ਦੂਜ ਦੇ ਚੰਦ੍ਰਮੇ ਦੀ ਸ਼ਕਲ ਦਾ ਹੁੰਦਾ ਹੈ। ਟੇਢਾ ਹੋਣ ਕਰ ਕੇ ਇਸ ਟਿਕੇ ਨੂੰ ਆਡਾ ਤਿਲਕ ਕਿਹਾ ਜਾਂਦਾ ਹੈ। ਇਸੇ ਨੂੰ ਤ੍ਰਿਪੁੰਡ੍ਰ ਵੀ ਕਹਿ ਲੈਂਦੇ ਹਨ, ਕਿਉਂ ਜੋ ਕਈ ਸ਼ੈਵ ਮੱਤ ਵਾਲੇ ਤਿੰਨ ਚੰਦ੍ਰਮੇ ਬਣਾ ਕੇ ਮੱਥੇ ਉਤੇ ਲਗਾਂਦੇ ਹਨ।

ਵੈਸ਼ਨਵ ਮੱਤ ਵਾਲੇ ਟੇਢੇ ਤਿਲਕ ਨੂੰ ਅਸ਼ੁਭ ਮੰਨਦੇ ਹਨ ਅਤੇ ਸਿੱਧਾ ਤਿਲਕ ਲਗਾਂਦੇ ਹਨ ਜਿਸ ਨੂੰ ਉਰਧ ਪੁੰਡ੍ਰ ਕਿਹਾ ਜਾਂਦਾ ਹੈ (ਵੇਖੋ : ਉਰਧ ਪੁੰਡ੍ਰ)

**(ਅ-552) ਆਤਸ਼ਬਾਜ਼ੀ :**

ਬਰੂਦ ਦੀਆਂ ਬਣੀਆਂ ਚੀਜ਼ਾਂ ਜਿਸ ਨੂੰ ਅੱਗ ਦਾਗਣ ਨਾਲ ਰੰਗ-ਰੰਗਾਂ ਦੇ ਚੰਗਿਆੜੇ ਨਿਕਲਦੇ ਅਤੇ ਧਮਾਕੇ ਉਠਦੇ ਹਨ। ਪੰਜਾਬ ਵਿਚ ਵਿਆਹ ਸ਼ਾਦੀ ਅਤੇ ਮੰਗਲ ਕਾਰਜਾਂ ਸਮੇਂ ਆਤਸ਼ਬਾਜ਼ੀ ਚਲਾਣ ਦਾ ਰਵਾਜ ਹੈ। ਪਹਿਲਿਆਂ ਵਿਚ ਜਦੋਂ ਜੰਞ ਘਰੋਂ ਤੁਰਦੀ ਸੀ ਤਾਂ ਅੱਗੇ ਅੱਗੇ ਆਤਸ਼ਬਾਜ਼ ਗੋਲੇ ਤੇ ਹੋਰ ਆਤਸ਼ਬਾਜ਼ੀ ਚਲਾਂਦੇ ਜਾਂਦੇ ਸਨ। ਢੁਕਾਉ ਅਤੇ ਸਲਾਮੀ ਵੇਲੇ ਵਿਸ਼ੇਸ਼ ਆਤਸ਼ਬਾਜ਼ੀ ਚਲਾਈ ਜਾਂਦੀ ਸੀ। ਹੁਣ ਆਤਸ਼ਬਾਜ਼ੀ ਦਾ ਰਿਵਾਜ਼ ਘਟਦਾ ਜਾ ਰਿਹਾ ਹੈ।

ਆਤਸ਼ਬਾਜ਼ੀ ਪੰਜਾਬੀਆਂ ਦੇ ਮਨ ਦੀ ਅੰਦਰਲੀ ਖ਼ੁਸ਼ੀ ਤੇ ਮਚਲਦੀਆਂ ਭਾਵਨਾਵਾਂ ਨੂੰ ਸਾਕਾਰ ਕਰਦੀ ਹੈ। ਇਸ ਲਈ ਮੰਗਲ ਕਾਰਜਾਂ ਤੋਂ ਇਲਾਵਾ ਦੀਵਾਲੀ, ਲੋਹੜੀ ਤੇ ਹੋਰ ਤਿਉਹਾਰਾਂ ਉਤੇ ਵੀ ਆਤਸ਼ਬਾਜ਼ੀ ਚਲਾਈ ਜਾਂਦੀ ਹੈ।

ਆਤਸ਼ਬਾਜ਼ੀ ਕਈ ਵੰਨਗੀਆਂ ਦੀ ਹੁੰਦੀ ਹੈ। ਗੋਲੇ ਬੜੇ ਜ਼ੋਰ ਦਾ ਧਮਾਕਾ ਪੈਦਾ ਕਰਦੇ ਹਨ। ਅਸਮਾਨੀ ਗੋਲੇ ਆਕਾਸ਼ ਵਿਚ ਜਾ ਕੇ ਫਟਦੇ ਹਨ ਇਸ ਲਈ ਉਨ੍ਹਾਂ ਦਾ ਧਮਾਕਾ ਘਟ ਹੁੰਦਾ ਹੈ,

ਪਰ ਉਨ੍ਹਾਂ ਵਿਚੋਂ ਕਈ ਰੰਗਾਂ ਦੀਆਂ ਚੰਗਿਆੜੀਆਂ ਤਾਰਿਆਂ ਵਾਂਗ ਝੜਦੀਆਂ ਹਨ। ਅਨਾਰਾਂ ਵਿਚੋਂ ਅੱਗ ਦੀਆਂ ਚੰਗਿਆੜੀਆਂ ਪਾਣੀ ਦੇ ਝਰਨੇ ਵਾਂਗ, ਬੁੰਬ ਦੇ ਕੇ ਫਟਦੀਆਂ ਹਨ। ਚੱਕਰ ਗੋਲ ਹੁੰਦਾ ਹੈ ਤੇ ਪਹੀਏ ਵਾਂਗ ਘੁੰਮਦਾ ਚੰਗਿਆੜੇ ਛੱਡਦਾ ਹੈ। ਮਤਾਬੀ ਘੁੰਮਦੀ ਹੋਈ ਰੰਗਦਾਰ ਰੋਸ਼ਨੀ ਛੱਡਦੀ ਹੈ। ਫੁਲਝੜੀ ਨੂੰ ਜਦੋਂ ਅੱਗ ਦਾਗੀ ਜਾਂਦੀ ਹੈ ਤਾਂ ਉਸ ਵਿਚੋਂ ਰੋਸ਼ਨੀ ਦੇ ਫੁੱਲਾਂ ਅਥਵਾ ਕਲੀਆਂ ਵਰਗੀਆਂ ਚੰਗਿਆੜੀਆਂ ਝੜਦੀਆਂ ਹਨ। ਪਟਾਖੇ ਦੇ ਪਲੀਤੇ ਨੂੰ ਦਾਗਣ ਨਾਲ ਬੜੇ ਜ਼ੋਰ ਦੇ ਧਮਾਕੇ ਨਿਕਲਦੇ ਹਨ। ਤਿੜਤਿੜੀ ਨੂੰ ਜਦੋਂ ਰਗੜਿਆ ਜਾਂਦਾ ਹੈ ਤਾਂ ਉਹ ਚੰਗਿਆੜੀ ਦਾ ਰੂਪ ਧਾਰ ਕੇ ਭੁੜਕਦੀ ਹੈ। ਇਸੇ ਤਰ੍ਹਾਂ ਦੀਆਂ ਅਨੇਕਾਂ ਹੋਰ ਵੰਨਗੀਆਂ ਛਛੂੰਦਰ, ਟੋਟਕਾ, ਬਾਣ ਆਦਿ ਹਨ।

ਆਤਸ਼ਬਾਜ਼ੀ ਵਿਚੋਂ ਕਈ ਰੰਗਾਂ ਦੀ ਰੋਸ਼ਨੀ ਵੀ ਕੱਢੀ ਜਾਂਦੀ ਹੈ ਅਤੇ ਇਸ ਦੁਆਰਾ ਕਈ ਪ੍ਰਕਾਰ ਦੇ ਚਿੱਤਰ ਤੇ ਅੱਖਰ ਵੀ ਬਣਾਏ ਜਾਂਦੇ ਹਨ।

**(ਅ-553) ਆਤਣ :**

ਚਰਖਾ ਕੱਤਣ, ਫੁਲਕਾਰੀ ਕੱਢਣ ਅਤੇ ਭੰਡਾਰਾ ਮੇਲਣ ਦੇ ਆਸ਼ੇ ਨਾਲ ਜੁੜੀਆਂ ਕੁੜੀਆਂ ਦਾ ਇਕ ਵਿਸ਼ੇਸ਼ ਸਮੂਹ। ਪਹਿਲਿਆਂ ਵਿਚ ਕੁੜੀਆਂ ਇਕੱਠੀਆਂ ਹੋ ਕੇ ਕਤਾਈ, ਕਢਾਈ ਅਤੇ ਇਸੇ ਤਰ੍ਹਾਂ ਦੇ ਹੋਰ ਘਰੋਗੀ ਕੰਮ ਕੀਤਾ ਕਰਦੀਆਂ ਸਨ। ਆਤਣ ਵਿਚ ਕੰਮ ਕਰਨ ਦੇ ਨਾਲ ਨਾਲ ਮਨਪ੍ਰਚਾਵੇ ਲਈ ਗੀਤ ਗਾਏ ਜਾਂਦੇ, ਗਿੱਧਾ ਪਾਇਆ ਜਾਂਦਾ ਤੇ ਪੀਂਘਾਂ ਝੂਟੀਆਂ ਜਾਂਦੀਆਂ ਹਨ। ਕੁੜੀਆਂ ਆਪੋ ਆਪਣੇ ਘਰੋਂ ਖਾਣ ਪੀਣ ਦਾ ਸਾਮਾਨ ਵੀ ਨਾਲ ਲੈ ਕੇ ਆਉਂਦੀਆਂ ਹਨ ਤੇ ਜਦੋਂ ਕੰਮ ਤੋਂ ਜੀਅ ਚੁਕਦਾ ਹੈ ਤਾਂ ਖਾਣ ਦੇ ਆਹਰੇ ਲੱਗ ਜਾਂਦੀਆਂ ਹਨ। ਦਮੋਦਰ ਹੀਰ ਦੇ ਕਿੱਸੇ ਵਿਚ ਹੀਰ ਅਤੇ ਉਸ ਦੀਆਂ ਸਹੇਲੀਆਂ ਦੇ ਆਤਣ ਵਿਚ ਦਿਨ ਬਿਤਾਣ ਬਾਰੇ ਲਿਖਦਾ ਹੈ :—

ਤਾਂ ਪਹਿਲੇ ਪਹਿਰੇ ਕੁਲ ਆਤਣ
ਸਾਗ ਰੋਟੀ ਮੱਖਣ ਖਾਵੇ।
ਦੂਜੇ ਪਹਿਰੇ ਪੀਂਘਾਂ ਤੇ ਪੀਂਘਣ,
ਘੁੰਘਣੀਆਂ ਘਿੰਨ ਆਵੇ।
ਤੀਜੇ ਪਹਿਰੇ ਬੇਲੇ ਦੇ ਵਿਚ,
ਰੇਂਡੀ ਖੱਖੜੀ ਖਾਵੇ।
ਚੌਥੇ ਪਹਿਰੇ ਬੇੜੀ ਦੇ ਵਿਚ,
ਆਤਣ ਛੋਡ ਝਨਾਵੇ।

ਹੁਣ ਆਤਣ ਦਾ ਰਵਾਜ ਘਟਦਾ ਜਾ ਰਿਹਾ ਹੈ। ਪੰਜਾਬੀ ਲੋਕ-ਗੀਤਾਂ ਦਾ ਇਕ ਵਿਸ਼ੇਸ਼ ਭਾਗ ਆਤਣ ਵਿਚ ਹੀ ਸਿਰਜਿਆ ਗਿਆ ਹੈ (ਵੇਖੋ : ਤ੍ਰਿੰਞਣ)।

**(ਅ-554) ਆਤਮ ਹੱਤਿਆ :**

ਆਪਣੇ ਹੱਥੀਂ ਆਪਣੀ ਜਾਨ ਲੈਣ ਦੀ ਕਿਰਿਆ; ਆਤਮ-ਹੱਤਿਆ ਨੂੰ ਅਧਿਆਤਮਕ, ਸਮਾਜਕ ਅਤੇ ਸਦਾਚਾਰਕ ਦ੍ਰਿਸ਼ਟੀ ਤੋਂ ਪਾਪ ਸਮਝਿਆ ਜਾਂਦਾ ਹੈ। ਲੋਕ-ਧਾਰਨਾ ਅਨੁਸਾਰ ਆਤਮ-ਘਾਤੀ ਲਈ ਦੋਹਾਂ ਜਹਾਨਾਂ ਵਿਚ ਕੋਈ ਠਾਹਰ ਨਹੀਂ ਹੁੰਦੀ। ਕਰਮ ਸਿਧਾਂਤ ਦੇ ਮੁਤਾਬਕ ਹਰ ਪ੍ਰਾਣੀ ਨੂੰ ਆਪਣੇ ਕਰਮਾਂ ਦਾ ਫਲ ਅਵੱਸ਼ ਭੋਗਣਾ ਪੈਂਦਾ ਹੈ ਅਤੇ ਉਸ ਦੀ ਆਯੂ ਧੁਰੋਂ ਨਿਸਚਿਤ ਹੈ। ਜਦੋਂ ਕੋਈ ਪ੍ਰਾਣੀ ਨਿਸਚਤ ਸਮੇਂ ਤੋਂ ਪਹਿਲਾਂ ਆਪਣੇ ਪ੍ਰਾਣ ਖ਼ੁਦ ਲੈ ਲੈਂਦਾ ਹੈ ਤਾਂ ਉਸ ਦੀ ਆਤਮਾ ਨੂੰ ਬਾਕੀ ਅਣਭੋਗੀ ਅਵਧੀ ਤਕ ਅਗਲੇ ਲੋਕ ਵਿਚ ਕੋਈ ਸਥਾਨ ਨਹੀਂ ਮਿਲਦਾ। ਫਲਸਰੂਪ ਉਹ ਪ੍ਰਾਣੀ ਭੂਤ-ਪ੍ਰੇਤ ਦੇ ਰੂਪ ਵਿਚ ਇਸੇ ਲੋਕ ਵਿਚ ਉਦੋਂ ਤਕ ਭਟਕਦਾ ਰਹਿੰਦਾ ਹੈ, ਜਦੋਂ ਤਕ ਉਹ ਪ੍ਰਾਣੀ ਉਸ ਜੂਨ ਲਈ ਮਿਥੀ ਉਮਰ ਭੋਗ ਨਹੀਂ ਲੈਂਦਾ।

ਗੁਰਬਾਣੀ ਵਿਚ ਆਤਮ-ਹੱਤਿਆ ਦੀ ਨਿੰਦਿਆ ਕੀਤੀ ਗਈ ਹੈ ਤੇ ਇਸ ਨੂੰ ਸਮਾਜ ਵਿਰੋਧੀ ਕਿਰਿਆ ਮੰਨਿਆ ਗਿਆ ਹੈ — 'ਆਤਮਘਾਤੀ ਜਗਤ ਕਸਾਈ'। ਆਤਮ-ਹੱਤਿਆ ਮੁਸਲਮਾਨੀ ਸ਼ਰ੍ਹਾ ਦੇ ਪ੍ਰਤਿਕੂਲ ਹੈ। ਹਦੀਸਾਂ ਅਨੁਸਾਰ ਜੋ ਸ਼ਖ਼ਸ ਆਤਮ-ਹੱਤਿਆ ਕਰਦਾ ਹੈ, ਉਹ ਨਰਕਾਂ ਦੀ ਅੱਗ ਦਾ ਭਾਗੀ ਬਣਦਾ ਹੈ। ਰਵਾਇਤ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਨੇ ਇਕ ਆਤਮਘਾਤੀ ਨੂੰ ਦਫ਼ਨਾਣ ਤੋਂ ਇਨਕਾਰ ਕਰ ਦਿਤਾ ਸੀ।

ਪਰ ਸਾਡੇ ਦੇਸ਼ ਵਿਚ, ਕੁਝ ਰੂਪਾਂ ਵਿਚ, ਆਤਮ-ਹੱਤਿਆ ਨੂੰ ਸਮਾਜਿਕ ਤੇ ਧਾਰਮਿਕ ਪ੍ਰਵਾਨਗੀ ਵੀ ਪ੍ਰਾਪਤ ਰਹੀ ਹੈ। ਪਤਨੀ ਵਲੋਂ ਪਤੀ ਦੀ ਚਿਖਾ ਉਤੇ ਜਲ ਕੇ ਕੀਤੀ ਆਤਮ-ਹੱਤਿਆ ਨੂੰ ਪੁੰਨ ਕਾਰਜ ਮੰਨਿਆ ਜਾਂਦਾ ਰਿਹਾ ਹੈ ਅਤੇ ਪੰਜਾਬ ਵਿਚ ਅੱਜ ਵੀ ਸਤੀਆਂ ਦੀ ਪੂਜਾ ਦਾ ਰਵਾਜ ਹੈ। ਰਾਜਪੂਤਾਂ ਵਿਚ ਯੁੱਧ ਸਮੇਂ ਜੌਹਰ ਦੀ ਪ੍ਰਥਾ ਪ੍ਰਚਲਤ ਸੀ। ਰਾਜਪੂਤ ਮਰਦ, ਤੀਵੀਆਂ ਤੇ ਬੱਚੇ ਦੁਸ਼ਮਣਾਂ ਦੇ ਹੱਥਾਂ ਵਿਚ ਆਉਣ ਦੀ ਥਾਂ ਅੱਗ ਵਿਚ ਜਲ ਕੇ ਮਰ ਜਾਂਦੇ ਸਨ।

ਹਿੰਦੂ ਧਰਮ ਵਿਚ ਮੁਕਤੀ ਪ੍ਰਾਪਤ ਕਰਨ ਵਾਸਤੇ ਵੀ ਆਤਮ-ਹੱਤਿਆ ਇਕ ਸਾਧਨ ਰਹੀ ਹੈ। ਪਹਿਲਿਆਂ ਵਿਚ ਜਗਨ ਨਾਥ ਦੀ ਰਥ-ਯਾਤ੍ਰਾ ਸਮੇਂ ਕਈ ਉਪਾਸ਼ਕ ਰੱਥ ਦੇ ਪਹੀਆਂ ਹੇਠ ਆ ਕੇ ਆਤਮ-ਹੱਤਿਆ ਕਰ ਲਿਆ ਕਰਦੇ ਸਨ। ਲੋਕ-ਨਿਸਚੇ ਅਨੁਸਾਰ ਇਸ ਤਰ੍ਹਾਂ ਆਤਮ-ਸਮਰਪਣ ਕਰਨ ਨਾਲ ਉਨ੍ਹਾਂ ਨੂੰ ਮੁਕਤੀ ਪ੍ਰਾਪਤ ਹੋ ਜਾਂਦੀ ਸੀ। ਇਸੇ ਤਰ੍ਹਾਂ ਧਾਰਨਾ ਹੈ ਕਿ ਤ੍ਰਿਬੇਣੀ ਦੇ ਕੰਢੇ ਅਖੈਬਟ ਰੁੱਖ ਤੋਂ ਛਾਲ ਮਾਰ ਕੇ ਮਰਨ ਵਾਲਾ ਪ੍ਰਾਣੀ ਸਹਿਜ ਰੂਪ ਵਿਚ ਬੈਕੁੰਠ ਨੂੰ ਜਾਂਦਾ ਹੈ (ਵੇਖੋ : ਅਖੈਬਟ)। ਸ਼ੈਵਮੱਤ ਅਨੁਸਾਰ ਮਿਰਜ਼ਾਪੁਰ ਦੇ ਨੇੜੇ ਵਿੰਧਿਆਵਾਸਨੀ ਮੰਦਰ ਵਿਚ, ਭਵਾਨੀ ਦੀ ਮੂਰਤੀ ਸਾਹਮਣੇ, ਆਪਣਾ ਗਲਾ ਕਟ ਕੇ ਆਤਮ-ਸਮਰਪਣ ਕਰਨ ਵਾਲਾ ਪ੍ਰਾਣੀ ਮੁਕਤੀ ਪ੍ਰਾਪਤ ਕਰਦਾ ਸੀ।

ਬੋਧ ਧਰਮ ਵਿਚ ਉਹ ਆਤਮ-ਹੱਤਿਆ ਜਾਇਜ਼ ਹੈ ਜੋ ਲੋਕ-ਕਲਿਆਣ ਵਾਸਤੇ ਕੀਤੀ ਜਾਵੇ। 'ਜਾਤਕ' ਦੀਆਂ ਕਈ ਕਥਾਵਾਂ ਵਿਚ, ਬੁਧ ਦੇ ਪੂਰਬਲੇ ਜਨਮਾਂ ਵਿਚ, ਦੂਜਿਆਂ ਦੇ ਭਲੇ ਲਈ ਕੀਤੇ ਆਤਮ-ਸਮਰਪਣ ਦੀਆਂ ਘਟਨਾਵਾਂ ਦਾ ਉਲੇਖ ਹੈ। ਇਕ ਕਥਾ ਵਿਚ ਮਹਾਤਮਾ ਬੁਧ ਪੂਰਬਲੇ ਜਨਮ ਵਿਚ ਸੱਤ ਭੁਖੇ ਬਾਘ-ਬੱਚਿਆਂ ਦੇ ਉਦਰ ਪੂਰਨ ਲਈ ਆਤਮ-ਸਮਰਪਣ ਕਰਦੇ ਹਨ। ਇਕ ਹੋਰ ਕਥਾ ਵਿਚ ਬੋਧੀਸਤਵ ਨੇ ਇਸ ਨਿਸਚਤ ਉਦੇਸ਼ ਨਾਲ ਆਤਮ-ਹੱਤਿਆ ਕੀਤੀ ਕਿ ਉਹ ਮਰਨ ਮਗਰੋਂ ਉਸ ਮੱਛੀ ਦੇ ਰੂਪ ਵਿਚ ਪੁਨਰ-ਜਨਮ ਲੈ ਸਕੇ ਜਿਸ ਦਾ ਮਾਸ ਲੋਕਾਂ ਵਿਚ ਫੈਲੀ ਕਿਸੇ ਵਿਸ਼ੇਸ਼ ਬੀਮਾਰੀ ਤੋਂ ਉਨ੍ਹਾਂ ਦੀ ਰੱਖਿਆ ਕਰ ਸਕਦਾ ਸੀ। ਇਸ ਤਰ੍ਹਾਂ ਬੁਧਮੱਤ ਵਿਚ ਆਤਮ-ਹੱਤਿਆ ਕਿਸੇ ਵਿਸ਼ੇਸ਼ ਪੁਨਰ-ਜਨਮ ਦੀ ਪ੍ਰਾਪਤੀ ਦੀ ਚੇਸ਼ਟਾ ਨਾਲ ਕੀਤੀ ਜਾ ਸਕਦਾ ਹੈ, ਜਿਸ ਵਿਚ ਨਿਰਵਾਣ ਪ੍ਰਾਪਤ ਹੋ ਸਕੇ। ਪਰ ਬੁਧ-ਧਰਮ ਨੇ ਆਮ ਕਿਸਮ ਦੇ ਆਤਮਘਾਤ ਦੀ ਨਿਖੇਧੀ ਕੀਤੀ ਹੈ। ਜੋ ਦੁਖ ਕਿਸੇ ਜੀਵ ਦੇ ਕਰਮਾਂ ਵਿਚ ਲਿਖੇ ਹਨ, ਉਹ ਦੁਖ ਉਸ ਪ੍ਰਾਣੀ ਲਈ ਭੋਗਣੇ ਜ਼ਰੂਰੀ ਹਨ। ਕੋਈ ਪ੍ਰਾਣੀ ਆਤਮ-ਹੱਤਿਆ ਦੁਆਰਾ ਆਪਣੇ ਪੂਰਬਲੇ ਜਨਮ ਦੇ ਕਰਮਾਂ ਨੂੰ ਭੋਗਣ ਤੋਂ ਨੱਠ ਨਹੀਂ ਸਕਦਾ, ਨਾ ਹੀ ਉਹ ਇਸ ਜਨਮ ਵਿਚ ਕੀਤੇ ਸ਼ੁਭ ਕਰਮਾਂ ਦਾ ਫਲ ਆਤਮ-ਹੱਤਿਆ ਦੁਆਰਾ ਛੇਤੀ ਹਥਲੀ ਜੂਨ ਤਿਆਗ ਕੇ ਭੋਗ ਸਕਦਾ ਹੈ। ਸ਼ੁਭ ਕਰਮਾਂ ਦਾ ਫਲ ਭੋਗਣ ਦੀ ਆਸ ਨਾਲ ਆਤਮਘਾਤ ਕਰਨ ਵਾਲੇ ਪ੍ਰਾਣੀ ਦਾ ਖੰਡਨ ਕਰਨ ਲਈ ਮਹਾਤਮਾ ਬੁਧ ਨੇ ਇਕ ਤੀਵੀਂ 'ਪਾਯਾਸੀ' ਦਾ ਰੂਪਕ ਵਰਤਿਆ ਹੈ ਜੋ ਇਹ ਜਾਣਨ ਲਈ ਕਿ ਉਸ ਦੇ ਗਰਭ ਵਿਚ ਲੜਕਾ ਹੈ ਜਾਂ ਲੜਕੀ ਆਪਣੇ ਪੇਟ ਨੂੰ ਫਾੜ ਲੈਂਦੀ ਹੈ।

ਜੈਨਮੱਤ ਵਿਚ ਧਾਰਮਿਕ ਆਤਮਘਾਤ ਦੀ ਆਗਿਆ ਹੈ। ਪਰ ਅਜਿਹਾ ਆਤਮਘਾਤ ਕੇਵਲ

ਉਹ ਸਾਧੂ ਹੀ ਕਰ ਸਕਦੇ ਹਨ ਜੋ ਪੂਰਨਤਾ ਦੀ ਪਦਵੀ ਉਤੇ ਪਹੁੰਚ ਚੁਕੇ ਹੋਣ। ਇਹ ਆਤਮਘਾਤ ਕਿਸੇ ਮਿਥੀ ਹੋਈ ਥਾਂ ਵਿਸ਼ੇਸ਼ ਉਪਵਾਸ ਦੁਆਰਾ, ਕੀਤਾ ਜਾ ਸਕਦਾ ਹੈ। ਇਹ ਉਪਵਾਸ ਇਕ ਮਹੀਨੇ ਦਾ ਹੁੰਦਾ ਹੈ ਜਿਸ ਨੂੰ 'ਕਾਲ ਮਾਸੇ' ..ਪਦੇ ਹਨ। ਰਵਾਇਤ ਹੈ ਕਿ ਪ੍ਰਸਿਧ ਵਿਆਕਰਣੀ ਹੇਮਚੰਦਰ ਨੇ 1172 ਈਸਵੀ ਵਿਚ ਇਸੇ ਵਿਧੀ ਦੁਆਰਾ ਪ੍ਰਾਣ ਤਿਆਗੇ ਸਨ। ਪਰ ਜੈਨਮੱਤ ਗ਼ੈਰ-ਧਾਰਮਿਕ ਆਤਮ-ਹੱਤਿਆ ਦਾ ਖੰਡਨ ਕਰਦਾ ਹੈ।

**(ਅ-555) ਆਤਮ ਦੇਵੀ :**

ਕਾਂਗੜੇ ਦੀ ਇਕ ਸਥਾਨਕ ਦੇਵੀ ਜਿਸ ਦੀ ਪੂਜਾ ਬੱਚੇ ਦੇ ਜਨਮ ਸਮੇਂ ਵਿਸ਼ੇਸ਼ ਤੌਰ ਤੇ ਕੀਤੀ ਜਾਂਦੀ ਹੈ। ਕਾਂਗੜੇ ਵਿਚ, ਲਗਪਗ ਹਰੇਕ ਘਰ ਵਿਚ, ਇਕ ਦੇਹੁਰਾ ਬਣਿਆ ਹੁੰਦਾ ਹੈ, ਜਿਸ ਵਿਚ ਕੁਲ ਦੀ ਵਡਿੱਕੀ ਬੱਚੇ ਦੇ ਜਨਮ ਸਮੇਂ ਮਿੱਟੀ ਦਾ ਇਕ ਪਿੰਡ ਬਣਾ ਕੇ ਰਖਦੀ ਹੈ। ਇਸੇ ਪਿੰਡ ਨੂੰ ਆਤਮ ਦੇਵੀ ਦੀ ਸੰਗਿਆ ਦਿਤੀ ਜਾਂਦੀ ਹੈ, ਜੋ ਪ੍ਰਸੂਤ ਦੇ ਦਿਨਾਂ ਵਿਚ ਬੱਚੇ ਦੀ ਹਰ ਤਰ੍ਹਾਂ ਨਾਲ ਰੱਖਿਆ ਕਰਦੀ ਹੈ।

**(ਅ-556) ਆਤਮਵਾਦ :**

(ਵੇਖੋ : ਸਰਵਚੇਤਨਵਾਦ)

**(ਅ-557) ਆਤਮਾ :**

ਲੋਕ-ਦਰਸ਼ਨ ਦੀ ਦ੍ਰਿਸ਼ਟੀ ਤੋਂ ਆਤਮਾ ਦੀ ਉਤਪਤੀ, ਸਰੂਪ ਤੇ ਸੁਭਾਵ ਦਾ ਅਧਿਐਨ ਬੜਾ ਰੋਚਕ ਹੈ। ਲੋਕ-ਚਿੰਤਨ, ਜੋ ਲੋਕ-ਮਾਨਸ ਵਿਚੋਂ ਉਪਜਦਾ ਹੈ, ਵਸ਼ਿਸ਼ਟ-ਚਿੰਤਨ ਨਾਲੋਂ ਹਰ ਪੱਖੋਂ ਵਿਲਖਣ ਹੈ। ਲੋਕ-ਚਿੰਤਨ ਭਾਵਨਾ ਅਤੇ ਕਲਪਨਾ ਉਤੇ ਆਧਾਰਤ ਹੈ ਅਤੇ ਲੋਕ-ਮਨ ਦੀ ਅਭਿਵਿਅਕਤੀ ਹੋਣ ਕਰ ਕੇ ਆਤਮਾ ਨੂੰ ਸਥੂਲ ਤੇ ਦ੍ਰਿਸ਼ਟ ਰੂਪ ਵਿਚ ਕਲਪਦਾ ਹੈ। ਵਸ਼ਿਸ਼ਟ ਚਿੰਤਨ ਅਨੁਭਵ ਤੇ ਵਿਵੇਕ ਉਤੇ ਆਧਾਰਤ ਹੈ ਅਤੇ ਉਹ ਆਤਮਾ ਨੂੰ ਸੂਖਮ ਰੂਪ ਵਿਚ ਵੇਖਦਾ ਹੈ। ਲੋਕ-ਚਿੰਤਨ ਭਾਵੁਕ ਤੇ ਪੂਰਵ-ਵਿਵੇਕੀ (ਪ੍ਰੀਲਾਜੀਕਲ) ਹੈ, ਵਸ਼ਿਸ਼ਟ ਚਿੰਤਨ ਬੌਧਿਕ ਤੇ ਵਿਵੇਕਸ਼ੀਲ।

ਉਤਪੱਤੀ ਕਥਾਵਾਂ ਅਨੁਸਾਰ ਆਤਮਾ ਰੱਬ ਦੀ ਫੂਕ ਵਿਚੋਂ ਉਪਜੀ। ਰੱਬ ਨੇ ਧਰਤੀ ਤੋਂ ਇਕ ਮੁੱਠ ਮਿੱਟੀ ਲੈ ਕੇ ਉਸ ਨਾਲ ਮਨੁੱਖ ਦਾ ਬੁਤ ਸਿਰਜਿਆ। ਫਿਰ ਉਸ ਬੁਤ ਵਿਚ ਫੂਕ ਮਾਰ ਕੇ ਜਾਨ ਪਾ ਦਿੱਤੀ। ਇਕ ਹੋਰ ਕਥਾ ਅਨੁਸਾਰ ਆਤਮਾ ਪਹਿਲਾਂ ਪ੍ਰਮਾਤਮਾ ਵਿਚ ਸਥਿਤ ਸੀ। ਮਨੁੱਖ ਦੀ ਸਿਰਜਨਾ ਸਮੇਂ ਆਤਮਾ ਰੱਬ ਨਾਲੋਂ ਟੁਟ ਕੇ ਉਸੇ ਦੇ ਹੁਕਮ ਅਨੁਸਾਰ ਸਰੀਰ ਵਿਚ ਦਾਖ਼ਲ ਹੋਈ। ਆਤਮਾ ਨੇ ਸਰੀਰ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਪ੍ਰਮਾਤਮਾ ਨੂੰ ਇਸ ਗੱਲ ਲਈ ਬਚਨਬਧ ਕਰ ਲਿਆ ਕਿ ਪ੍ਰਮਾਤਮਾ ਆਤਮਾ ਨੂੰ ਹਮੇਸ਼ਾਂ ਵਾਸਤੇ ਜਿਸਮ ਦੀ ਕੈਦ ਵਿਚ ਨਹੀਂ ਰਹਿਣ ਦੇਵੇਗਾ। ਇਸੇ ਬਚਨ ਦੀ ਪਾਲਨਾ ਕਰਦਾ ਹੋਇਆ ਪ੍ਰਮਾਤਮਾ ਆਤਮਾ ਨੂੰ ਸਰੀਰ ਵਿਚ ਭੇਜ ਕੇ ਮੁੜ ਬਾਹਰ ਕੱਢ ਲੈਂਦਾ ਹੈ।

ਲੋਕ-ਕਲਪਨਾ ਅਨੁਸਾਰ ਆਤਮਾ ਇਕ ਪੰਖੇਰੂ ਦੇ ਰੂਪ ਵਿਚ ਮਨੁੱਖ ਦੇ ਹਿਰਦੇ ਵਿਚ ਰਹਿੰਦੀ ਹੈ। ਸਦਾ ਚਲਦੇ ਰਹਿਣਾ ਆਤਮਾ ਦਾ ਸੁਭਾਵ ਹੈ। ਆਤਮਾ ਸ਼ਬਦ ਦੀ ਵਿਉਤਪਤੀ ਵੀ ਇਸੇ ਚਰਿਤ੍ਰ ਵਲ ਸੰਕੇਤ ਕਰਦੀ ਹੈ। ਆਤਮਾ ਸ਼ਬਦ 'ਅਤ੍' ਧਾਤੂ ਤੋਂ ਬਣਿਆ ਜਿਸ ਦਾ ਅਰਥ ਹੈ : 'ਸਦਾ ਗਮਨ ਕਰਨ ਵਾਲਾ'। ਆਤਮਾ ਇਸੇ ਲਈ ਆਤਮਾ ਹੈ ਕਿ ਉਹ ਹਮੇਸ਼ਾਂ ਵਿਚਰਦੀ ਰਹਿੰਦੀ ਹੈ। ਲੋਕ-ਚਿੰਤਨ ਅਨੁਸਾਰ ਜਦੋਂ ਮਨੁੱਖ ਸੌਂ ਜਾਂਦਾ ਹੈ ਤ੍ਰਾਂ ਵੀ ਆਤਮਾ ਸਰੀਰ ਵਿਚ ਟਿਕ ਕੇ ਨਹੀਂ ਬਹਿੰਦੀ। ਉਹ ਸਮੇਂ ਸਥਾਨ ਦੀਆਂ ਹੱਦਾਂ ਟਪ ਕੇ ਜੰਗਲਾਂ, ਪਹਾੜਾਂ ਤੇ ਮਨੋਰੰਜਕ ਸਥਾਨਾਂ ਉਤੇ ਘੁੰਮਦੀ ਫਿਰਦੀ ਹੈ। ਇਸੇ ਯਾਤ੍ਰਾ ਦੇ ਦੌਰਾਨ ਆਤਮਾ ਜੋ ਜੋ ਦ੍ਰਿਸ਼ ਵੇਖਦੀ ਹੈ, ਜਿਨ੍ਹਾਂ ਜਿਨ੍ਹਾਂ ਪ੍ਰਾਣੀਆਂ ਨਾਲ ਉਸ ਦਾ ਮੇਲ-ਮਿਲਾਪ ਹੁੰਦਾ ਹੈ; ਜਾਂ ਜੋ ਜੋ ਘਟਨਾਵਾਂ ਉਸ ਨਾਲ ਵਾਪਰਦੀਆਂ ਹਨ; ਉਹ ਸਭ ਸੁਪਨੇ ਦਾ ਰੂਪ ਧਾਰ ਕੇ ਸੁੱਤੇ ਹੋਏ ਪ੍ਰਾਣੀ ਦੀਆਂ ਅੱਖਾਂ ਅੱਗੇ ਫਿਲਮ ਵਾਂਗ ਘੁੰਮਦੀਆਂ ਰਹਿੰਦੀਆਂ ਹਨ। ਮਨੁੱਖ ਦੀ ਨਿੰਦ੍ਰਾ ਅਵਸਥਾ ਵਿਚ ਆਤਮਾ ਦੇ ਘੁੰਮਣ ਬਾਰੇ ਇਕ ਰੋਚਕ ਕਥਾ ਪੰਜਾਬ ਵਿਚ ਇਉਂ ਪ੍ਰਚਲਤ ਹੈ :— ਇਕ ਵਾਰ ਇਕ ਆਦਮੀ ਪਿਆਸਾ ਸੌਂ ਗਿਆ। ਉਸ ਦੀ ਆਤਮਾ ਉਸ ਦੇ ਸਰੀਰ ਵਿਚੋਂ ਬਾਹਰ ਨਿਕਲ ਕੇ ਪਾਣੀ ਪੀਣ ਲਈ ਗਈ। ਘਰ ਦੇ ਸਾਰੇ ਘੜੇ ਖ਼ਾਲੀ ਵੇਖ ਕੇ ਉਹ ਗੁਆਂਢੀਆਂ ਦੇ ਘਰ ਪਹੁੰਚੀ ਅਤੇ ਇਕ ਘੜੇ ਵਿਚ ਲੰਘ ਕੇ ਪਾਣੀ ਪੀਣ ਲੱਗੀ। ਅਚਨਚੇਤ ਘਰ ਦਾ ਕੋਈ ਆਦਮੀ ਜਾਗ ਉਠਿਆ ਅਤੇ ਪਾਣੀ ਦੇ ਘੜੇ ਨੂੰ ਨੰਗਾ ਵੇਖਕੇ, ਉਸ ਉਤੇ, ਉਸਨੇ ਛੂਣੀ ਦੇ ਦਿਤੀ, ਜਿਸ ਕਰ ਕੇ ਪਾਣੀ ਲਈ ਆਈ ਆਤਮਾ ਘੜੇ ਵਿਚ ਹੀ ਬੰਦ ਹੋ ਗਈ। ਉਸ ਪ੍ਰਾਣੀ ਦੇ ਘਰ ਦੇ ਲੋਕ ਉਸ ਨੂੰ ਮੋਇਆ ਸਮਝ ਕੇ ਦਾਹ-ਸੰਸਕਾਰ ਲਈ ਮਰਘਟ ਵਲ ਲੈ ਤੁਰੇ। ਅਚਨਚੇਤ ਗੁਆਂਢੀ ਘਰ ਦੇ ਕਿਸੇ ਸ਼ਖ਼ਸ੍ ਨੇ ਪਾਣੀ ਪੀਣ ਲਈ ਘੜੇ ਦੀ ਛੂਣੀ ਉਤਾਰੀ ਤਾਂ ਉਹ ਆਤਮਾ ਘੜੇ ਵਿਚੋਂ ਨਿਕਲ ਕੇ ਮੁੜ ਆਪਣੇ ਸਰੀਰ ਵਿਚ ਜਾ ਦਾਖ਼ਲ ਹੋਈ। ਫਲਸਰੂਪ ਉਹ ਆਦਮੀ ਮੁੜ ਸੁਰਜੀਤ ਹੋ ਗਿਆ। ਉਦੋਂ ਤੋਂ ਪੰਜਾਬ ਵਿਚ ਇਹ ਰਸਮ ਪ੍ਰਚਲਤ ਹੋ ਗਈ ਕਿ ਜਦੋਂ ਕਿਸੇ ਦੇ ਘਰ ਅੱਗੋਂ ਅਰਥੀ ਲੰਘੇ ਤਾਂ ਲੋਕੀਂ ਆਪਣੇ ਘਰ ਦੇ ਸਾਰੇ ਘੜੇ ਉਲਟਾ ਦੇਂਦੇ ਹਨ ਤਾਂ ਜੋ ਮੋਏ ਪ੍ਰਾਣੀ ਦੀ ਆਤਮਾ ਜੇ ਉਨ੍ਹਾਂ ਦੇ ਕਿਸੇ ਘੜੇ ਵਿਚ ਬੰਦ ਹੋਵੇ ਤਾਂ ਨਿਕਲ ਕੇ ਮ੍ਰਿਤਕ ਦੇ ਸਰੀਰ ਵਿਚ ਜਾ ਸਕੇ। (ਇਹੋ ਕਥਾ ਸੰਤਾਲ ਕਬੀਲੇ ਵਿਚ ਵੀ ਪ੍ਰਚਲਤ ਹੈ। ਉਥੇ ਰੂਹ ਭੰਵਰੇ ਦੀ ਥਾਂ ਕਿਰਲੀ ਦਾ ਰੂਪ ਧਾਰ ਕੇ ਪਾਣੀ ਪੀਣ ਲਈ ਗਈ ਸੀ।) ਇਹ ਕਥਾ ਆਤਮਾ ਦੀ ਪ੍ਰਕ੍ਰਿਤੀ ਬਾਰੇ ਲੋਕ-ਸੰਕਲਪ ਨੂੰ ਸਥੂਲ ਰੂਪ ਵਿਚ ਪੇਸ਼ ਕਰਦੀ ਹੈ।

ਸਰੀਰ ਵਿਚੋਂ ਆਤਮਾ ਦੇ ਗਮਨ ਦਾ ਨਿਸਚਾ ਕਈ ਹੋਰ ਵਿਸ਼ਵਾਸ਼ਾਂ ਦੁਆਰਾ ਵੀ ਪ੍ਰਗਟ ਹੋਇਆ ਹੈ। ਸੁਤੇ ਪਏ ਬੰਦੇ ਦੀ ਆਤਮਾ ਗਮਨ ਕਰਨ ਗਈ ਹੁੰਦੀ ਹੈ। ਇਸ ਲਈ ਪੰਜਾਬ ਵਿਚ ਸੁਤੇ ਹੋਏ ਬੰਦੇ ਨੂੰ ਨੀਂਦ ਵਿਚੋਂ ਇਕ ਦਮ ਝੂਣ ਕੇ ਜਗਾਣਾ ਠੀਕ ਨਹੀਂ ਸਮਝਿਆ ਜਾਂਦਾ। ਹੋ ਸਕਦਾ ਹੈ ਕਿ ਉਸ ਪ੍ਰਾਣੀ ਦੀ ਆਤਮਾ ਦੂਰ ਦੁਰਾਡੇ ਗਈ ਹੋਵੇ ਤੇ ਉਥੋਂ ਉਸ ਲਈ ਪਲ-ਛਿੰਨ ਵਿਚ ਵਾਪਿਸ ਆਉਣਾ ਸੰਭਵ ਨਾ ਹੋਵੇ। ਇਸੇ ਤਰ੍ਹਾਂ ਸੁਤੇ ਪਏ ਪ੍ਰਾਣੀ ਦੀ ਮੰਜੀ ਬਦਲਣੀ ਜਾਂ ਉਸ ਨੂੰ ਚੁਕ ਕੇ ਕਿਸੇ ਹੋਰ ਮੰਜੇ ਉਤੇ ਲਿਟਾਣਾ ਵੀ ਠੀਕ ਨਹੀਂ ਸਮਝਿਆ ਜਾਂਦਾ। ਹੋ ਸਕਦਾ ਹੈ ਕਿ ਉਸ ਦੀ ਆਤਮਾ ਸਰੀਰ ਵਿਚੋਂ ਨਿਕਲ ਕੇ ਬਾਹਰ ਘੁੰਮਣ ਗਈ ਹੋਵੇ ਅਤੇ ਵਾਪਸੀ ਉਤੇ ਆਪਣੀ ਕਾਇਆ ਨੂੰ ਅਸਲੀ ਥਾਂ ਉਤੇ ਨਾ ਵੇਖ ਕੇ ਭਟਕਦੀ ਫਿਰੇ।

ਲੋਕ-ਚਿੰਤਨ ਅਨੁਸਾਰ ਆਤਮਾ ਮੰਤ੍ਰਾਂ ਤੇ ਕਰਮ ਕਾਂਡਾਂ ਦੁਆਰਾ ਇਕ ਸਰੀਰ ਵਿਚੋਂ ਦੂਜੇ ਸਰੀਰ ਵਿਚ ਪ੍ਰਵੇਸ਼ ਕਰ ਸਕਦੀ ਹੈ (ਵੇਖੋ : ਕਾਇਆ ਪ੍ਰਵੇਸ਼)। ਪੰਜਾਬ ਵਿਚ ਪ੍ਰਚਲਤ ਅਦ੍ਰਿਸ਼ਟ ਰਿਸ਼ੀ ਦੀ ਕਥਾ ਇਸੇ ਲੋਕ-ਚਿੰਤਨ ਦੀ ਪ੍ਰੋੜ੍ਹਤਾ ਕਰਦੀ ਹੈ। ਅਦ੍ਰਿਸ਼ਟ ਰਿਸ਼ੀ ਜਿਸ ਨੇ ਸੈਂਕੜੇ ਵਰ੍ਹਿਆਂ ਦੀ ਦੀਰਘ ਆਯੂ ਭੋਗੀ ਸੀ, ਉਹ ਮੰਤ੍ਰਾਂ ਦੁਆਰਾ ਆਪਣੇ ਬੁਢੇ ਤੇ ਜਰਜਰੇ ਸਰੀਰ ਨੂੰ ਤਿਆਗ ਕੇ ਕਿਸੇ ਯੁਵਕ ਦੀ ਮ੍ਰਿਤਕ-ਦੇਹ ਵਿਚ ਪ੍ਰਵੇਸ਼ ਕਰ ਜਾਂਦਾ ਸੀ ਤੇ ਉਸ ਦੇਹ ਦੁਆਰਾ ਮੁੜ ਜੀਵਨ ਭੋਗਦਾ ਸੀ। 'ਕਥਾ ਸਰਿਤ ਸਾਗਰ' ਦੀ ਇਕ ਕਥਾ ਵੀ ਇਸੇ ਭਾਂਤ ਦੇ ਚਿੰਤਨ ਉਪਰ ਆਧਾਰਿਤ ਹੈ। ਇਕ ਬ੍ਰਾਹਮਣ ਆਪਣੇ ਸਰੀਰ ਨੂੰ ਤਿਆਗ ਕੇ ਇਕ ਰਾਜੇ ਦੀ ਮ੍ਰਿਤਕ ਦੇਹ ਵਿਚ ਪ੍ਰਵੇਸ਼ ਕਰ ਗਿਆ। ਘਰ ਵਾਲਿਆਂ ਨੇ ਬ੍ਰਾਹਮਣ ਦੀ ਅਸਲੀ ਦੇਹ ਨੂੰ ਮ੍ਰਿਤਕ ਸਮਝ ਕੇ ਸਾੜ ਦਿਤਾ ਅਤੇ ਬ੍ਰਾਹਮਣ ਨੂੰ ਹਮੇਸ਼ਾਂ ਵਾਸਤੇ ਰਾਜੇ ਦੀ ਦੇਹ ਵਿਚ ਰਹਿਣਾ ਪਿਆ। ਇਸੇ ਭਾਵ ਦੀਆਂ ਅਨੇਕਾਂ ਲੋਕ-ਕਹਾਣੀਆਂ ਪ੍ਰਚਲਤ ਹਨ।

ਲੋਕ-ਧਾਰਨਾ ਅਨੁਸਾਰ ਪ੍ਰਾਣੀ ਮੰਤ੍ਰਾਂ ਦੁਆਰਾ ਆਪਣੀ ਆਤਮਾ ਨੂੰ, ਦੇਹ ਨਾਲੋਂ ਅੱਡ ਕਰ ਕੇ ਕਿਸੇ ਸੁਰੱਖਿਅਤ ਸਥਾਨ ਉਤੇ ਰਖ ਸਕਦਾ ਹੈ। ਜਦੋਂ ਤਕ 'ਪ੍ਰਾਣ-ਰੱਖ' (Life Token) ਨੂੰ ਲਭ ਕੇ ਨਸ਼ਟ ਨਾ ਕੀਤਾ ਜਾਵੇ ਉਦੋਂ ਤਕ ਉਸ ਪ੍ਰਾਣੀ ਦੀ ਮ੍ਰਿਤੂ ਸੰਭਵ ਨਹੀਂ। ਅਨੇਕਾਂ ਪਰੀ-ਕਹਾਣੀਆਂ ਇਸ ਕਿਸਮ ਦੀਆਂ ਮਿਲਦੀਆਂ ਹਨ ਜਿਨ੍ਹਾਂ ਵਿਚ ਕਿਸੇ ਦੇਵ ਜਾਂ ਰਾਖਸ਼ ਨੇ ਆਪਣੀ ਆਤਮਾ ਕਿਸੇ ਫੁੱਲ, ਪੰਛੀ ਜਾਂ ਹੋਰ ਵਸਤੂ ਵਿਚ ਮਹਿਫ਼ੂਜ਼ ਰਖੀ ਹੁੰਦੀ ਹੈ। ਜਦੋਂ ਫੁੱਲ ਦੀਆਂ ਪੰਖੜੀਆਂ/ਪੰਛੀ ਦੇ ਅੰਗ ਤੋੜੇ ਜਾਂਦੇ ਹਨ ਤਾਂ ਉਸ ਦੇਵ/ਰਾਖਸ਼, ਜਿਸ ਦੀ ਆਤਮਾ ਉਸ ਵਸਤੂ ਵਿਚ ਸਥਿਤ ਹੋਵੇ, ਦੇ ਅੰਗ ਸੁਤੇ ਸਿਧ ਹੀ ਟੁਟ ਕੇ ਅੱਡ ਹੁੰਦੇ ਜਾਂਦੇ ਹਨ ਅਤੇ ਉਹ ਪ੍ਰਾਣ ਤਿਆਗ ਦਿੰਦਾ ਹੈ।

ਸੁਤੇ ਪ੍ਰਾਣੀ ਦੇ ਸਰੀਰ ਵਿਚੋਂ ਆਤਮਾ ਉਡਾਰੀ ਮਾਰਨ ਤੋਂ ਅਸਮਰਥ ਰਹੇ, ਇਸ ਕੰਮ ਲਈ ਕਈ ਲੋਕ-ਵਿਧੀਆਂ ਪ੍ਰਚਲਤ ਹਨ। ਜੇ ਸੌਣ ਵੇਲੇ ਆਦਮੀ ਆਪਣੇ ਪੈਰ ਦਾ ਅੰਗੂਠਾ ਮੰਜੀ ਦੀ ਦੌਣ ਵਿਚ ਫਸਾ ਲਏ ਤਾਂ ਆਤਮਾ ਭਰਮਣ ਕਰਨ ਤੋਂ ਅਸਮਰਥ ਹੁੰਦੀ ਹੈ। ਇਸੇ ਭਾਵਨਾ ਨਾਲ ਸਖ਼ਤ ਬੀਮਾਰ ਆਦਮੀ ਦੇ ਪੈਰਾਂ ਦਾ ਅੰਗੂਠਾ ਦੌਣ ਵਿਚ ਫਸਾ ਦਿਤਾ ਜਾਂਦਾ ਹੈ ਤਾਂ ਜੋ ਉਸ ਦੇ ਸਰੀਰ ਵਿਚੋਂ ਆਤਮਾ ਉਡਾਰੀ ਮਾਰ ਕੇ ਨਾ ਜਾ ਸਕੇ।

ਧਾਰਨਾ ਹੈ ਕਿ ਪ੍ਰਾਣੀ ਦੇ ਸਰੀਰ ਵਿਚੋਂ ਨੱਕ ਦੁਆਰਾ ਆਤਮਾ ਬਾਹਰ ਨਿਕਲਦੀ ਹੈ। 'ਨੱਕ ਜਿੰਦ ਆਉਣੀ' ਮੁਹਾਵਰਾ ਇਸੇ ਸੰਕਲਪ ਵਲ ਸੰਕੇਤ ਕਰਦਾ ਹੈ। ਨੱਕ ਵਿਚ ਨੱਥ ਪਾਉਣ ਦਾ ਰਵਾਜ, ਨੱਕ ਦੁਆਰਾ ਆਤਮਾ ਨੂੰ ਕਾਇਆ ਵਿਚੋਂ ਬਾਹਰ ਨਿਕਲਣ ਤੋਂ ਰੋਕਣ ਲਈ ਹੀ ਸ਼ੁਰੂ ਹੋਇਆ (ਵੇਖੋ : ਨੱਕ)। ਮੁਸਲਮਾਨੀ ਧਾਰਨਾ ਅਨੁਸਾਰ ਮਰਨ ਵੇਲੇ ਪ੍ਰਾਣੀ ਦੀ ਆਤਮਾ ਮੂੰਹ ਦੁਆਰਾ ਬਾਹਰ ਨਿਕਲਦੀ ਹੈ। ਇਸੇ ਤੋਂ 'ਜਾਨ ਲਬਾਂ ਤੇ' ਦਾ ਮੁਹਾਵਰਾ ਬਣਿਆ ਹੈ— 'ਏਧਰ ਜਾਨ ਲਬਾਂ ਉਤੇ ਆਣ ਪਹੁਚੀ, ਓਧਰ ਵਹਿਮ ਖ਼ਿਆਲ ਨਾ ਆਇ ਬੇਲੀ।' — ਸ਼ੀਰੀਂ ਫ਼ਰਹਾਦ, ਸੰਤ ਦਿਤਾ ਰਾਮ। ਉਬਾਸੀ ਲੈਣ ਵੇਲੇ ਮੂੰਹ ਅੱਗੇ ਹੱਥ ਰਖ ਲੈਣ ਦਾ ਕਾਰਨ ਵੀ ਇਹੋ ਲੋਕ-ਵਿਸ਼ਵਾਸ਼ ਹੈ ਕਿ ਖੁਲ੍ਹੇ ਮੂੰਹ ਵਿਚੋਂ ਆਤਮਾ ਰੂਪੀ ਪੰਖੇਰੂ ਕਿਧਰੇ ਉਡਾਰੀ ਨਾ ਮਾਰ ਜਾਵੇ। ਇਸੇ ਵਾਸਤੇ ਮੂੰਹ ਖੁਲ੍ਹਾ ਰਖ ਕੇ ਸੌਣਾ ਵੀ ਠੀਕ ਨਹੀਂ ਸਮਝਿਆ ਜਾਂਦਾ।

ਮੁਸਲਮਾਨਾਂ ਦੀ ਧਾਰਨਾ ਹੈ ਕਿ ਮਰਨ ਮਗਰੋਂ ਨੇਕ ਬੰਦਿਆਂ ਦੀਆਂ ਰੂਹਾਂ ਸਬਜ਼ ਰੰਗ ਦਾ ਪੰਛੀ ਬਣਦੀਆਂ ਹਨ ਅਤੇ ਪਾਪੀ ਰੂਹਾਂ ਕਾਲੇ ਰੰਗ ਦਾ ਪੰਛੀ। ਜਿਨ੍ਹਾਂ ਲੋਕਾਂ ਦੀ ਹੱਤਿਆ ਕਰ ਦਿਤੀ ਜਾਂਦੀ ਹੈ, ਉਨ੍ਹਾਂ ਦੀਆਂ ਰੂਹਾਂ ਉੱਲੂ ਬਣ ਕੇ ਕਬਰਾਂ ਵਿਚ ਨਿਵਾਸ ਕਰਦੀਆਂ ਹਨ (ਵੇਖੋ : ਆਵਾਗੌਣ)।

**(ਅ-558) ਆਤੇ ਹੈਂ :**

ਛੋਟੇ ਬੱਚਿਆਂ ਦੀ ਇਕ ਖੇਡ; ਬੱਚੇ ਦੋ ਟੋਲੀਆਂ ਬਣਾ ਕੇ, ਦਸ ਪੰਦਰਾਂ ਫ਼ੁਟ ਦੀ ਵਿੱਥ ਉਤੇ ਆਹਮੋ-ਸਾਹਮਣੇ ਬੈਠ ਜਾਂਦੇ ਹਨ। ਵਿਚਕਾਰ ਇਕ ਰੇਖਾ ਵਾਹ ਲਈ ਜਾਂਦੀ ਹੈ। ਫਿਰ ਇਕ ਧਿਰ ਕਤਾਰ ਬਣਾ ਕੇ ਹੇਠਲਾ ਟੱਪਾ ਉਚਾਰਦੀ ਹੋਈ ਦੂਜੀ ਧਿਰ ਵਲ ਇਉਂ ਆਉਂਦੀ ਹੈ ਜਿਵੇਂ ਬਾਗ਼ ਵਿਚ ਟਹਿਲ ਰਹੀ ਹੋਵੇ :

ਆਤੇ ਹੈਂ, ਆਤੇ ਹੈਂ,
ਫੂਲੋਂ ਕੇ ਮੌਸਮ ਮੇਂ
ਬਾਗ਼ੋਂ ਮੇਂ ਹਮ ਆਤੇ ਹੈਂ।

ਦੂਜੀ ਟੋਲੀ ਦਾ ਵੱਡਾ ਆੜ੍ਹੀ ਆਉਣ ਵਾਲੀ ਟੋਲੀ ਵਿਚੋਂ ਕਿਸੇ ਇਕ ਦੀ ਬਾਂਹ ਫੜ ਕੇ ਆਪਣੀ ਟੋਲੀ ਵਲ ਖਿੱਚ ਲੈਂਦਾ ਹੈ। ਜੇ ਵੱਡਾ ਆੜ੍ਹੀ ਖਿਚਣ ਵਿਚ ਸਫਲ ਹੋ ਜਾਏ ਤਾਂ ਦੂਜੀ ਧਿਰ ਦਾ ਉਹ ਖਿਡਾਰੀ ਆਪਣੀ ਟੋਲੀ ਛੱਡ ਕੇ ਦੂਜੇ ਪਾਸੇ ਜਾ ਰਲਦਾ ਹੈ। ਜੇ ਉਹ ਖਿਚਣ ਤੋਂ ਅਸਮਰਥ ਰਹੇ ਤਾਂ ਬਾਜ਼ੀ ਬਰਾਬਰ। ਫਿਰ ਦੂਜੀ ਟੋਲੀ ਕਤਾਰ ਬਣਾ ਕੇ ਪਹਿਲੀ ਟੋਲੀ ਵਲ ਟਹਿਲਦੀ ਹੋਈ ਜਾਂਦੀ ਹੈ। ਪਹਿਲੀ ਟੋਲੀ ਦਾ ਵੱਡਾ ਆੜ੍ਹੀ ਦੂਜੀ ਟੋਲੀ ਦੇ ਕਿਸੇ ਖਿਡਾਰੀ ਦੀ ਬਾਂਹ ਫੜ ਕੇ ਆਪਣੇ ਵਲ ਖਿਚਦਾ ਹੈ। ਇਹ ਬਾਜ਼ੀ ਉਦੋਂ ਤਕ ਨਹੀਂ ਮੁਕਦੀ ਜਦੋਂ ਤਕ ਕਿਸੇ ਇਕ ਧਿਰ ਦੇ ਸਾਰੇ ਆੜ੍ਹੀ ਦੂਜੀ ਟੋਲੀ ਵਾਲੇ ਖਿਚ ਕੇ ਨਾ ਲੈ ਜਾਣ। ਇਹ ਖੇਡ ਇਕ ਤਰ੍ਹਾਂ ਦੀ ਜ਼ੋਰ ਅਜ਼ਮਾਈ ਹੈ।

**(ਅ-559) ਆਦ :**

ਅਰਬ ਦੀ ਇਕ ਪ੍ਰਾਚੀਨ ਜਾਤੀ, ਹਜ਼ਰਤ ਹੂਦ ਇਸੇ ਕੌਮ ਵਿਚੋਂ ਸਨ। ਇਸ ਜਾਤੀ ਦੇ ਲੋਕ ਬੜੇ ਨਿਰਭੈ, ਅਭਿਮਾਨੀ ਤੇ ਨਿਰਦਈ ਸਨ। ਹਜ਼ਰਤ ਹੂਦ ਨੇ ਉਨ੍ਹਾਂ ਨੂੰ ਸੁਧਾਰਨ ਲਈ ਬੜੇ ਯਤਨ ਕੀਤੇ ਅਤੇ ਅਸਫਲ ਰਹਿਣ ਉਤੇ ਬਦ-ਦੁਆ ਦਿਤੀ। ਬਦ-ਦੁਆ ਨਾਲ ਸਾਰੀ ਕੌਮ ਝਖੜਾਂ ਝਾਂਜਿਆਂ ਦਾ ਸ਼ਿਕਾਰ ਹੋ ਕੇ ਬਰਬਾਦ ਹੋ ਗਈ। ਸ਼ਦਾਦ ਇਸੇ ਕੌਮ ਦਾ ਬਾਦਸ਼ਾਹ ਸੀ ਜੋ ਰੱਬ ਨੂੰ ਨਹੀਂ ਸੀ ਮੰਨਦਾ। ਉਸ ਨੇ ਧਰਤੀ ਉਤੇ ਜੰਨਤ ਦੀ ਸ਼ਕਲ ਦਾ ਇਕ ਬਾਗ਼ ਬਣਵਾਇਆ ਜੋ 'ਬਾਗ਼ਿ ਇਰਮ' ਦੇ ਨਾਂ ਨਾਲ ਪ੍ਰਸਿਧ ਸੀ। ਪਰ ਸ਼ਦਾਦ ਬਾਗ਼ ਵਿਚ ਸੈਰ ਕਰਨ ਤੋਂ ਪਹਿਲਾਂ ਹੀ ਪ੍ਰਾਣ ਤਿਆਗ ਗਿਆ (ਵੇਖੋ : ਸ਼ਦਾਦ)।

**(ਅ-560) ਆਦਮ :**

ਸਾਮੀ ਮੱਤ ਅਨੁਸਾਰ ਸੰਸਾਰ ਦਾ ਪਹਿਲਾ ਮਨੁੱਖ ਅਤੇ ਮਾਨਵ ਜਾਤੀ ਦਾ ਪਿਤਾਮਾ। ਯਹੂਦੀਆਂ, ਈਸਾਈਆਂ ਅਤੇ ਮੁਸਲਮਾਨਾਂ ਦੇ ਧਰਮ-ਗ੍ਰੰਥਾਂ ਵਿਚ ਆਦਮ ਬਾਰੇ ਕਈ ਰੋਚਕ ਕਥਾਵਾਂ ਮਿਲਦੀਆਂ ਹਨ।

ਕੁਰਾਨ ਅਨੁਸਾਰ ਆਦਮ ਪਹਿਲਾ ਮਨੁੱਖ ਸੀ ਜਿਸ ਨੂੰ ਰੱਬ ਨੇ ਆਪਣੇ ਹੱਥਾਂ ਨਾਲ ਸਿਰਜਿਆ। ਪਹਿਲਾ ਮਾਨਵ ਹੋਣ ਦੇ ਨਾਤੇ ਇਸ ਨੂੰ 'ਅਬੂ ਉਲ ਬਸ਼ਰ' ਅਥਵਾ ਮਾਨਵ ਜਾਤੀ ਦਾ ਜਨਮ-ਦਾਤਾ ਵੀ ਕਿਹਾ ਜਾਂਦਾ ਹੈ। ਕੁਰਾਨ ਵਿਚ ਉਲੇਖ ਹੈ ਕਿ ਅੱਲਾ ਨੇ ਕਾਲੀ ਮਿੱਟੀ ਦੀ ਇਕ ਸੁਕੀ ਗਾਚੀ ਵਿਚੋਂ ਆਦਮ ਨੂੰ ਘੜਿਆ। ਅੱਲਾ ਨੇ ਪਹਿਲਾਂ ਵਾਰੋ ਵਾਰ ਜਬਰਾਈਲ, ਮਿਕਾਈਲ ਤੇ ਅਸਰਾਫ਼ੀਲ ਫ਼ਰਿਸ਼ਤਿਆਂ ਨੂੰ ਆਦੇਸ਼ ਦਿਤਾ ਕਿ ਉਹ ਧਰਤੀ ਦੇ ਸੱਤਾਂ ਪੁੜਾਂ ਵਿਚੋਂ ਕਿਧਰੋਂ ਵੀ ਮਿੱਟੀ ਦੀਆਂ ਸੱਤ ਮੁੱਠਾਂ ਭਰ ਲਿਆਉਣ, ਪਰ ਧਰਤੀ ਨੇ ਉਨ੍ਹਾਂ ਸਭਨਾਂ ਨੂੰ ਮਿੱਟੀ ਦੇਣ ਤੋਂ ਇਨਕਾਰ ਕਰ ਦਿਤਾ। ਫਿਰ ਅੱਲਾ ਨੇ ਅਜ਼ਰਾਈਲ ਨੂੰ ਇਹੋ ਆਦੇਸ਼ ਦੇ ਕੇ ਭੇਜਿਆ। ਉਸ ਨੇ ਧਰਤੀ ਤੋਂ ਜ਼ਬਰਦਸਤੀ ਉਤਨੀ ਕੁ ਮਿੱਟੀ ਖੋਹ ਲਿਆਂਦੀ ਜਿਸ ਨਾਲ ਮਨੁੱਖ ਦੀ ਕਾਇਆ ਘੜੀ ਜਾ ਸਕਦੀ ਸੀ। ਮਿੱਟੀ ਨੂੰ ਨਰਮ ਕਰਨ ਲਈ ਅੱਲਾ ਨੇ ਇਸ ਉਤੇ ਚੋਖਾ ਸਾਰਾ ਮੀਂਹ ਵਸਾਇਆ। ਇਸ ਤੋਂ ਬਾਅਦ ਫ਼ਰਿਸ਼ਤਿਆਂ ਨੇ ਮਿੱਟੀ ਨੂੰ ਗੋ ਕੇ ਗਾਰਾ ਬਣਾਇਆ। ਜਦੋਂ ਮਿੱਟੀ ਤਿਆਰ ਹੋ ਗਈ ਤਾਂ ਅੱਲਾ ਨੇ ਆਪਣੇ ਪਾਵਨ ਹੱਥਾਂ ਨਾਲ ਇਸ ਵਿਚੋਂ ਇਕ ਬੁਤ ਸਿਰਜਿਆ ਜੋ 160 ਸਾਲ ਸੂਰਜ ਦੀ ਧੁਪ ਵਿਚ ਪਿਆ ਸੁਕਦਾ ਰਿਹਾ। ਫਿਰ ਅੱਲਾ ਨੇ ਇਸ ਬੁਤ ਵਿਚ ਨੱਕ ਦੁਆਰਾ ਜਾਨ ਪਾ ਦਿਤੀ। ਫਲਸਰੂਪ ਉਹ ਬੁਤ ਨਿੱਛ ਮਾਰਦਾ ਹੋਇਆ ਪ੍ਰਾਣਧਾਰੀ ਹੋ ਕੇ ਉਠ ਬੈਠਾ। ਇਹੋ ਆਦਮ ਸੀ। ਅੱਲਾ ਨੇ ਫ਼ਰਿਸ਼ਤਿਆਂ ਨੂੰ ਹੁਕਮ ਦਿਤਾ ਕਿ ਉਹ ਆਦਮ ਦੇ ਬੁਤ ਨੂੰ ਸਿਜਦਾ ਕਰਨ। ਇਬਲੀਸ ਤੋਂ ਛੁਟ ਬਾਕੀ ਸਭ ਫ਼ਰਿਸ਼ਤਿਆਂ ਨੇ ਅੱਲਾ ਦਾ ਹੁਕਮ ਮੰਨ ਕੇ ਸਿਜਦਾ ਕੀਤਾ। ਇਸੇ ਲਈ ਅੱਲਾ ਨੇ ਇਬਲੀਸ ਨੂੰ ਫ਼ਰਿਸ਼ਤਿਆਂ ਦੀ ਬਰਾਦਰੀ ਵਿਚੋਂ ਛੇਕ ਦਿਤਾ ਅਤੇ ਉਹ ਸ਼ੈਤਾਨ ਅਖਵਾਇਆ। ਉਦੋਂ ਤੋਂ ਇਬਲੀਸ ਆਦਮ ਨਾਲ ਈਰਖਾ ਰਖਣ ਲੱਗਾ।

ਅੱਲਾ ਨੇ ਆਦਮ ਦੇ ਦਿਲ-ਪ੍ਰਚਾਵੇ ਲਈ

ਉਸ ਦੀ ਪਸਲੀ ਵਿਚੋਂ ਤੀਵੀਂ ਪੈਦਾ ਕੀਤੀ, ਜਿਸ ਦਾ ਨਾਂ ਹਵਾ ਰਖਿਆ (ਵੇਖੋ : ਹਵਾ)। ਆਦਮ ਤੇ ਹਵਾ ਪਹਿਲਾਂ ਬਹਿਸ਼ਤ ਵਿਚ ਰਹਿੰਦੇ ਸਨ। ਇਬਲੀਸ ਨੇ ਆਦਮ ਤੋਂ ਬਦਲਾ ਲੈਣ ਲਈ ਅਤੇ ਉਸ ਦਾ ਮਾਣ ਪ੍ਰਤਿਸ਼ਠਾ ਘਟਾਣ ਵਾਸਤੇ ਹਵਾ ਨੂੰ ਗੁਮਰਾਹ ਕੀਤਾ। ਫਲਸਰੂਪ ਆਦਮ ਨੇ ਹਵਾ ਦੀ ਪ੍ਰੇਰਨਾ ਉਤੇ ਬਹਿਸ਼ਤ ਦਾ ਵਿਵਰਜਤ ਫਲ (ਕਈਆਂ ਅਨੁਸਾਰ ਕਣਕ) ਤੋੜ ਕੇ ਖਾਧਾ। ਅੱਲਾ ਨੇ ਨਰਾਜ਼ ਹੋ ਕੇ ਆਦਮ ਅਤੇ ਹਵਾ ਦੋਹਾਂ ਨੂੰ ਬਹਿਸ਼ਤ ਵਿਚੋਂ ਬੇਦਖ਼ਲ ਕਰ ਕੇ ਧਰਤੀ ਉਤੇ ਸੁਟ ਦਿਤਾ।

ਮੁਸਲਮਾਨ ਆਦਮ ਨੂੰ ਦੁਨੀਆਂ ਦਾ ਸਭ ਤੋਂ ਪਹਿਲਾ ਪੈਗ਼ੰਬਰ ਮੰਨਦੇ ਹਨ। ਸਭ ਤੋਂ ਪਹਿਲਾ ਇਲਹਾਮ ਆਦਮ ਨੂੰ ਹੀ ਹੋਇਆ। ਅੱਲਾ ਨੇ ਆਦਮ ਨੂੰ ਸੰਸਾਰ ਵਿਚ ਪੈਦਾ ਹੋਣ ਵਾਲੇ ਸਭ ਪੈਗ਼ੰਬਰਾਂ ਦੇ ਪਹਿਲਾਂ ਤੋਂ ਹੀ ਦਰਸ਼ਨ ਕਰਵਾ ਦਿਤੇ ਸਨ। ਆਦਮ ਤੋਂ ਹੀ ਮਨੁੱਖ ਜਾਤੀ ਦਾ ਸਿਲਸਿਲਾ ਤੁਰਿਆ। ਇਸ ਦਾ ਜੇਠਾ ਪੁੱਤਰ ਕਾਬੀਲ ਸੀ। ਇਕ ਰਵਾਇਤ ਅਨੁਸਾਰ ਆਦਮ ਦਾ ਹਵਾ ਦੇ ਉਦਰ ਤੋਂ ਇਕ ਬਾਲ ਸਵੇਰੇ ਜੰਮਦਾ ਸੀ ਅਤੇ ਇਕ ਬਾਲ ਸ਼ਾਮ ਨੂੰ।

ਅੱਲਾ ਨੇ ਆਦਮ ਨੂੰ ਇਕ ਹਜ਼ਾਰ ਸਾਲ ਦੀ ਦੀਰਘ ਆਯੂ ਭੋਗਣ ਲਈ ਬਖ਼ਸ਼ੀ। ਪਰ ਆਦਮ ਨੇ ਆਪਣੀ ਉਮਰ ਦੇ ਚਾਲ੍ਹੀ ਵਰ੍ਹੇ ਇਕ ਹੋਰ ਪੈਗ਼ੰਬਰ ਡੇਵਿਡ ਨੂੰ ਪ੍ਰਦਾਨ ਕਰ ਦਿਤੇ, ਜਿਸ ਨੂੰ ਕੇਵਲ ਇਕੋ ਦਿਨ ਦੀ ਜ਼ਿੰਦਗੀ ਮਿਲੀ ਸੀ। ਸੋ ਆਦਮ ਨੇ 960 ਸਾਲ ਉਮਰ ਭੋਗੀ। ਆਦਮ ਦਾ ਕਦ ਨੌ ਗਜ਼ ਲੰਮਾ ਸੀ ਅਤੇ ਉਸ ਦੀ ਖਲੜੀ ਨਹੁੰਆਂ ਵਰਗੀ ਸਖ਼ਤ ਸੀ। ਨਹੁੰ ਆਦਮ ਦੀ ਖਲੜੀ ਦੀ ਨਿਸ਼ਾਨੀ ਵਜੋਂ ਮਾਨਵ ਜਾਤੀ ਨੂੰ ਵਿਰਸੇ ਵਚ ਮਿਲੇ।

ਬਹਿਸ਼ਤ ਵਿਚੋਂ ਜਦੋਂ ਆਦਮ ਨੂੰ ਕੱਢਿਆ ਗਿਆ ਤਾਂ ਉਹ ਧਰਤੀ ਉਤੇ ਲੰਕਾ ਦੀ ਇਕ ਪਹਾੜੀ ਉਤੇ ਜਾ ਡਿਗਾ। ਇਸ ਪਹਾੜੀ ਦੀ ਇਕ ਚੱਟਾਨ ਉਤੇ ਵੱਡੇ ਸਾਰੇ ਪੈਰ-ਚਿੰਨ੍ਹ ਹਨ, ਜੋ ਆਦਮ ਦੇ ਪੈਰਾਂ ਦੇ ਨਿਸ਼ਾਨ ਮੰਨੇ ਜਾਂਦੇ ਹਨ। ਇਸ ਸਥਾਨ ਨੂੰ ਕਈ ਸੰਪ੍ਰਦਾਵਾਂ ਬੜਾ ਪਾਵਨ ਮੰਨਦੀਆਂ ਹਨ ਅਤੇ ਹਿੰਦੂ, ਮੁਸਲਮਾਨ ਤੇ ਬੋਧੀ ਬੜੀ ਭਾਵਨਾ ਨਾਲ ਇਸ ਸਥਾਨ ਦੀ ਯਾਤ੍ਰਾ ਕਰਨ ਲਈ ਆਉਂਦੇ ਹਨ। ਹਿੰਦੂ ਇਸ ਪਗ-ਚਿੰਨ੍ਹ ਨੂੰ ਸ਼ਿਵ ਦੇ ਪੈਰਾਂ ਦਾ ਨਿਸ਼ਾਨ ਮੰਨਦੇ ਹਨ, ਬੋਧੀ ਬੁਧ ਦਾ, ਅਤੇ ਮੁਸਲਮਾਨ ਪੈਗ਼ੰਬਰ ਆਦਮ ਦਾ।

ਇਸੇ ਪਹਾੜੀ ਉਤੇ ਆਦਮ ਨੇ ਦੋ ਸੌ ਵਰ੍ਹੇ ਘੋਰ ਤਪੱਸਿਆ ਕੀਤੀ। ਹਵਾ ਦੇ ਵਿਛੋੜੇ ਵਿਚ ਆਦਮ ਬੜਾ ਵਿਆਕੁਲ ਸੀ। ਅਖ਼ੀਰ, ਆਦਮ ਨੇ ਤੋਬਾ ਕੀਤੀ ਤੇ ਅੱਲਾ ਨੇ ਉਸ ਦੀ ਸਹਾਇਤਾ ਲਈ ਜਬਰਾਈਲ ਨੂੰ ਭੇਜਿਆ। ਜਬਰਾਈਲ ਨੇ ਆਦਮ ਨੂੰ ਮੱਕੇ ਦੇ ਨੇੜੇ ਇਕ ਪਹਾੜ ਅਰਫ਼ਾਤ ਉਤੇ ਲਿਆਂਦਾ, ਜਿਥੇ ਉਸ ਦਾ ਮੇਲ ਆਪਣੀ ਤੀਵੀਂ ਹਵਾ ਨਾਲ ਹੋਇਆ। ਆਦਮ ਦੀ ਮ੍ਰਿਤੂ ਸ਼ੁਕਰਵਾਰ ਵਾਲੇ ਦਿਨ ਹੋਈ ਤੇ ਉਸ ਦੀ ਦੇਹ ਨੂੰ ਅਬੂ ਕੁਹੇਸ ਪਹਾੜ ਦੀ ਇਕ ਗੁਫਾ ਜਿਸ ਨੂੰ ਕੇਵ ਆਫ਼ ਟਰਈਜ਼ਰਜ਼ ਕਹਿੰਦੇ ਹਨ, ਵਿਚ ਦਫ਼ਨਾਇਆ ਗਿਆ। ਜਦੋਂ ਹਜ਼ਰਤ ਨੂਹ ਦੇ ਸਮੇਂ ਜਲ-ਪਰਲੋ ਆਈ ਤਾਂ ਉਥੋਂ ਆਦਮ ਦੀ ਦੇਹ ਨੂੰ ਕੱਢ ਕੇ ਯੂਰਸਲਮ ਲਿਆਂਦਾ ਗਿਆ।

ਮੁਸਲਮਾਨਾਂ ਅਨੁਸਾਰ ਅੱਲਾ ਨੇ ਆਦਮ ਨੂੰ ਕਾਅਬੇ ਦੀ ਉਸਾਰੀ ਦਾ ਆਦੇਸ਼ ਦਿਤਾ। ਧਾਰਮਿਕ ਕਰਮ ਕਾਂਡ ਤੇ ਪੂਜਾ ਉਪਾਸ਼ਨਾ ਦੀਆਂ ਵਿਧੀਆਂ ਆਦਮ ਨੇ ਜਬਰਾਈਲ ਤੋਂ ਸਿਖੀਆਂ।

ਪੰਜਾਬੀ ਕਾਵਿ ਵਿਚ, ਆਦਮ ਦੇ ਵਰਜਿਤ ਫਲ ਖਾਣ ਕਾਰਨ ਬਹਿਸ਼ਤ ਵਿਚੋਂ ਕੱਢੇ ਜਾਣ ਦੀ ਘਟਨਾ ਵਲ ਅਨੇਕਾਂ ਸੰਕੇਤ ਮਿਲਦੇ ਹਨ :—

ਆਦਮ ਛੱਡ ਬਹਿਸ਼ਤ ਦੇ ਬਾਗ਼ ਨੱਠਾ,<br>
ਭਲੇ ਵੇਲੜੇ ਕਣਕ ਨੂੰ ਖਾਇ ਗਇਆ।

— ਵਾਰਿਸ

## (ਅ-561) ਆਦਮ ਦਾ ਟਿੱਲਾ :

ਲੰਕਾ ਵਿਚ ਇਕ ਪਹਾੜ ਜਿਸ ਦਾ ਸਥਾਨਕ ਨਾਉਂ ਸਮਨਲਾ ਹੈ ਅਤੇ ਜੋ 7360 ਫ਼ੁਟ ਦੀ ਉਚਾਈ ਉਤੇ ਸਥਿਤ ਹੈ। ਪਾਲੀ ਗ੍ਰੰਥਾਂ ਵਿਚ ਇਸ ਚੋਟੀ ਨੂੰ 'ਸਮੰਤ ਕੂਟ' ਕਿਹਾ ਗਿਆ ਹੈ। ਰਵਾਇਤ ਹੈ ਕਿ ਜਦੋਂ ਆਦਮ ਨੂੰ ਬਹਿਸ਼ਤ ਵਿਚੋਂ ਸੁਟਿਆ ਗਿਆ ਤਾਂ ਉਹ ਧਰਤੀ ਉਤੇ ਇਸੇ ਪਹਾੜੀ ਉਤੇ ਡਿੱਗਾ, ਜਿਸ 'ਤੇ ਉਸ ਦੇ ਪੈਰਾਂ ਦੇ ਨਿਸ਼ਾਨ ਹੁਣ ਤਕ ਮੌਜੂਦ ਹਨ। ਡਿਕਸ਼ਨਰੀ ਆਫ਼ ਇਸਲਾਮ ਅਨੁਸਾਰ ਜਦੋਂ ਆਦਮ ਤੇ ਹਵਾ ਬਹਿਸ਼ਤ ਵਿਚੋਂ ਧਰਤੀ ਉਪਰ ਡਿਗੇ ਤਾਂ ਆਦਮ ਲੰਕਾ ਵਿਚ ਅਤੇ ਹਵਾ ਅਰਬ ਦੇਸ਼ ਵਿਚ ਜੱਦਾਹ ਦੇ ਨੇੜੇ ਜਾ ਡਿੱਗੀ। ਦੋਵੇਂ ਦੋ ਸੌ ਵਰ੍ਹੇ ਇਕ ਦੂਜੇ ਤੋਂ ਵੱਖਰੇ ਰਹੇ। ਫਿਰ ਜਬਰਾਈਲ ਫ਼ਰਿਸ਼ਤਾ ਆਦਮ ਕੋਲ ਲੰਕਾ ਗਿਆ ਤੇ ਉਸ ਨੂੰ ਮੱਕੇ ਦੇ ਨੇੜੇ ਅਰਫ਼ਾਤ ਪਹਾੜ ਉਤੇ ਲਿਆ ਕੇ ਉਸ ਦੀ ਮੁਲਾਕਾਤ ਹਵਾ ਨਾਲ ਕਰਾਈ ਅਤੇ ਨਾਲ ਹੀ ਉਨ੍ਹਾਂ ਦੋਹਾਂ ਨੂੰ ਗ੍ਰਿਹਸਤੀ ਜੀਵਨ ਦੇ ਤੌਰ ਤਰੀਕੇ ਸਿਖਾਏ।

ਆਦਮ ਦੇ ਟਿੱਲੇ ਉਤੇ ਕੁਝ ਵਿਸ਼ੇਸ਼ ਪਗ-ਚਿੰਨ੍ਹ ਹਨ ਜੋ ਮੁਸਲਮਾਨੀ ਰਵਾਇਤਾਂ ਅਨੁਸਾਰ ਆਦਮ ਦੇ ਪੈਰਾਂ ਦੇ ਨਿਸ਼ਾਨ ਹਨ। ਬੋਧੀ ਗ੍ਰੰਥਾਂ ਵਿਚ ਇਹ ਪਗ-ਚਿੰਨ੍ਹ ਮਹਾਤਮਾ ਬੁਧ ਦੇ ਪੈਰਾਂ ਦੇ ਨਿਸ਼ਾਨ ਦਸੇ ਗਏ ਹਨ ਅਤੇ ਉਹ ਇਸ ਚਿੰਨ੍ਹ ਨੂੰ ਸ੍ਰੀਪਦ ਕਹਿੰਦੇ ਹਨ। ਸ਼ਿਵ ਦੇ ਉਪਾਸ਼ਕ ਇਸ ਚਿੰਨ੍ਹ ਨੂੰ ਸ਼ਿਵ ਦੇ ਪੈਰ-ਚਿੰਨ੍ਹ ਮੰਨਦੇ ਹਨ। ਈਸਾਈ ਮੱਤ ਅਨੁਸਾਰ ਇਹ ਸੇਂਟ ਥਾਮਸ ਦੇ ਪੈਰਾਂ ਦੇ ਨਿਸ਼ਾਨ ਹਨ।

ਸਾਮੀ ਕਥਾਵਾਂ ਅਨੁਸਾਰ ਇਸ ਟਿੱਲੇ ਉਤੇ ਫ਼ਰਿਸ਼ਤੇ ਨੇ ਆਦਮ ਨੂੰ ਸੰਸਾਰ ਦੇ ਸਭ ਵਿਕਾਰ ਅਤੇ ਬੁਰਾਈਆਂ ਪਹਿਲਾਂ ਹੀ ਚਲ-ਚਿਤ੍ਰ ਵਾਂਗ ਵਿਖਾ ਦਿਤੀਆਂ ਸਨ।

## (ਅ-562) ਆਦਮ ਦਾ ਪੁਲ :

ਭਾਰਤ ਦੇ ਸਮੁੰਦਰੀ ਤਟ ਤੋਂ ਕੁਝ ਦੂਰ ਰਾਮੇਸ਼ਵਰਮ ਟਾਪੂ ਤੋਂ ਮਨਾਰ ਤਕ, 30 ਮੀਲ ਲੰਮੀ ਪੁਲ ਦੀ ਸ਼ਕਲ ਦੀ ਇਕ ਪਰਬਤ ਧਾਰਾ, ਜਿਸ ਨੂੰ ਮੁਸਲਮਾਨ ਅਤੇ ਈਸਾਈ ਆਦਮ ਦਾ ਪੁਲ ਕਹਿੰਦੇ ਹਨ ਤੇ ਹਿੰਦੂ ਰਾਮ ਸੇਤੂ। ਮਨਾਰ ਟਾਪੂ ਲੰਕਾ ਦੇ ਸਮੁੰਦਰੀ ਤਟ ਤੋਂ ਕਾਫ਼ੀ ਦੂਰ ਹੈ। ਇਹ ਪਰਬਤ ਧਾਰਾ ਕਈ ਥਾਈਂ ਤਾਂ ਪਾਣੀ ਵਿਚ ਡੁਬੀ ਹੋਈ ਹੈ, ਪਰ ਕਈ ਥਾਈਂ ਪਾਣੀ ਤੋਂ ਬਾਹਰ ਇਉਂ ਉਭਰੀ ਹੋਈ ਹੈ ਜਿਵੇਂ ਸਮੁੰਦਰ ਉਤੇ ਕਿਸੇ ਪੁਲ ਬਣਾਇਆ ਹੋਵੇ। ਰਵਾਇਤ ਹੈ ਕਿ ਇਹ ਪੁਲ ਸ੍ਰੀ ਰਾਮ ਚੰਦਰ ਨੇ ਸੀਤਾ ਨੂੰ ਰਾਵਣ ਦੀ ਬੰਦੀ ਤੋਂ, ਮੁਕਤ ਕਰਵਾਣ ਲਈ, ਲੰਕਾ ਉਤੇ ਧਾਵਾ ਬੋਲਣ ਵਾਸਤੇ ਬਣਵਾਇਆ ਸੀ। ਇਸੇ ਪੁਲ ਤੋਂ ਰਾਮ ਚੰਦਰ ਵਾਨਰ ਸੈਨਾ ਨਾਲ ਲੰਕਾ ਪਹੁੰਚੇ ਤੇ ਰਾਵਣ ਨੂੰ ਮਾਰ ਕੇ ਸੀਤਾ ਦਾ ਬੰਦੀ ਤੋਂ ਛੁਟਕਾਰਾ ਕਰਵਾਇਆ। ਰਾਮਾਇਣ ਮਹਾਂਕਾਵਿ ਵਿਚ ਇਸ ਪੁਲ ਦਾ ਵਿਸਥਾਰ ਪੂਰਵਕ ਵਰਨਣ ਮਿਲਦਾ ਹੈ।

ਇਕ ਪੌਰਾਣਿਕ ਕਥਾ ਅਨੁਸਾਰ ਜਦੋਂ ਇਹ ਪੁਲ ਬਣ ਰਿਹਾ ਸੀ ਤਾਂ ਕਈ ਪਸ਼ੂ ਪੰਛੀਆਂ ਨੇ ਆਪਣੀ ਵਿੱਤ ਅਨੁਸਾਰ ਸ਼੍ਰਮਦਾਨ ਦਿਤਾ। ਜਦੋਂ ਵੱਡੇ ਕਦ ਵਾਲੇ ਪਸ਼ੂ ਭਾਰੇ ਪੱਥਰ ਢੋ ਕੇ ਲਿਆ ਰਹੇ ਸਨ ਤਾ ਗੁਲਹਿਰੀ ਨਿੱਕੇ ਨਿੱਕੇ ਪੱਥਰ-ਗੀਟੇ ਢੋ ਰਹੀ ਸੀ। ਰਾਮ ਚੰਦਰ ਨੇ ਗੁਲਹਿਰੀ ਦੇ ਉੱਦਮ ਨੂੰ ਸਲਾਹਿਆ ਅਤੇ ਪ੍ਰੇਮ ਭਾਵ ਨਾਲ ਉਸ ਦੀ ਪਿੱਠ ਉਤੇ ਹੱਥ ਫੇਰਿਆ, ਜਿਸ ਕਰ ਕੇ ਉਸ ਦੀ ਪਿੱਠ ਉਤੇ ਰਾਮ ਚੰਦਰ ਦੀਆਂ ਉਂਗਲਾਂ ਦੇ ਨਿਸ਼ਾਨ ਪੈ ਗਏ।

ਮੁਸਲਮਾਨੀ ਤੇ ਈਸਾਈ ਰਵਾਇਤਾਂ ਅਨੁਸਾਰ ਇਹ ਪੁਲ ਬਾਬਾ ਆਦਮ ਨਾਲ ਸੰਬੰਧਿਤ ਹੈ। ਜਦੋਂ ਵਿਵਰਜਤ ਫਲ ਖਾਣ ਦੇ ਦੋਸ਼ ਵਿਚ ਬਾਬਾ ਆਦਮ ਨੂੰ ਬਹਿਸ਼ਤ ਵਿਚੋਂ ਧਰਤੀ ਉਤੇ ਸੁਟਿਆ ਗਿਆ ਤਾਂ ਉਹ ਆਦਮ-ਸ਼੍ਰਿੰਗੀ ਨਾਂ ਦੀ ਪਹਾੜੀ ਉਤੇ ਡਿਗਾ, ਜਿਥੇ ਆਦਮ ਦੇ ਪੈਰਾਂ ਦੇ ਨਿਸ਼ਾਨ ਮੌਜੂਦ ਹਨ। ਇਹ ਪੁਲ ਆਦਮ ਨੇ ਹੀ ਇਥੇ ਬਣਾਇਆ ਸੀ (ਵੇਖੋ : ਰਾਮ ਸੇਤੂ)।

**(ਅ-563) ਆਦਮ ਸਹਾਬ :**

ਆਦਮ ਸਹਾਬ ਮੁਸਲਮਾਨਾਂ ਦੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਦੇ ਸਾਥੀਆਂ ਵਿਚੋਂ ਦਸੇ ਜਾਂਦੇ ਹਨ । ਇਨ੍ਹਾਂ ਦੀ ਖ਼ਾਨਗਾਹ ਬਹਾਵਲਪੁਰ ਜ਼ਿਲੇ ਵਿਚ ਰਹੀਮ ਯਾਰ ਖ਼ਾਨ ਦੇ ਪੱਛਮ ਵਲ ਚਾਰ ਕੁ ਮੀਲਾਂ ਦੀ ਵਿੱਥ ਉਤੇ ਸਥਿਤ ਹੈ । ਲੋਕ ਨਿਸਚੇ ਅਨੁਸਾਰ ਇਸ ਖ਼ਾਨਗਾਹ ਦੀ ਯਾਤ੍ਰਾ ਕਰਨ ਵਾਲਾ ਪ੍ਰਾਣੀ ਵਬਾ ਜਾਂ ਛੂਤ ਦੀਆਂ ਬੀਮਾਰੀਆਂ ਤੋਂ ਮੁਕਤ ਰਹਿੰਦਾ ਹੈ । ਜਿਹੜਾ ਅਨੁਯਾਈ ਸ਼ਰਧਾ ਨਾਲ ਇਸ ਖ਼ਾਨਗਾਹ ਦੀ ਸ਼ਰਨ ਆ ਜਾਏ ਉਸ ਉਤੇ ਵਬਾ ਜਾ ਛੂਤ ਦੇ ਰੋਗਾਂ ਦਾ ਅਸਰ ਬਿਲਕੁਲ ਨਹੀਂ ਹੁੰਦਾ । ਸੋ ਜਦੋਂ ਇਲਾਕੇ ਵਿਚ ਕੋਈ ਵਬਾ ਜਾਂ ਛੂਤ ਰੋਗ ਫੈਲਣ ਲੱਗਦਾ ਹੈ ਤਾਂ ਸ਼ਰਧਾਲੂ ਇਥੇ ਆ ਕੇ ਰਹਿਣ ਲੱਗ ਪੈਂਦੇ ਹਨ ਅਤੇ ਕਈ ਕਈ ਹਫ਼ਤੇ ਟਿਕੇ ਰਹਿੰਦੇ ਹਨ ।

**(ਅ-564) ਆਦਮ ਜਾਮ :**

ਸੱਸੀ ਦੇ ਪਿਉ ਦਾ ਨਾਂ; ਪੰਜਾਬੀ ਦੇ ਬਹੁਤੇ ਕਿੱਸਿਆਂ ਵਿਚ ਸੱਸੀ ਦੇ ਪਿਉ ਦਾ ਨਾਂ ਆਦਮ ਜਾਮ ਹੀ ਦੱਸਿਆ ਗਿਆ ਹੈ । ਪਰ ਸਾਧੂ ਸਦਾ ਰਾਮ ਨੇ ਆਪਣੇ ਕਿੱਸੇ ਵਿਚ ਇਹਦਾ ਨਾਂ ਅਜ਼ੀਜ਼ ਲਿਖਿਆ ਹੈ —

ਸੋਚਦਾ 'ਅਜ਼ੀਜ਼' ਬੀਜ ਭੁੰਨ ਕੇ<br>
ਕੀ ਬੀਜਿਆ ਮੈਂ<br>
ਹੋਵੇ ਨਾ ਉਲਾਦ ਹਾਇ<br>
ਕੀਆ ਪਾਪ ਢੇਰ ਮੈਂ ।

ਭਾਈ ਮਿੱਤ ਸਿੰਘ ਅਨੁਸਾਰ ਸੱਸੀ ਦੇ ਪਿਉ ਦਾ ਨਾਂ ਦੀਪ ਪਾਲ ਸੀ । ਪੰਜਾਬ ਤੋਂ ਬਾਹਰ ਸੱਸੀ ਦੇ ਜੋ ਕਿੱਸੇ ਕਹਾਣੀਆਂ ਪ੍ਰਚਲਤ ਹਨ ਉਨ੍ਹਾਂ ਵਿਚ ਸੱਸੀ ਦੇ ਪਿਉ ਦੇ ਹੋਰ ਹੀ ਨਾਂ ਅੰਕਿਤ ਹਨ । ਕਿਨਕੇਡ ਸੱਸੀ ਦੇ ਪਿਉ ਦਾ ਨਾਂ ਨੋਨ ਬ੍ਰਾਹਮਣ ਅਤੇ ਇਆਜ਼ ਨਾਬੀਨਾ ਬ੍ਰਾਹਮਣ ਦਸਦਾ ਹੈ । ਭੁਟਾ ਵਾਹਨ ਦੇ ਲੋਕਾਂ ਵਿਚ ਪ੍ਰਚਲਤ ਕਥਾ ਅਨੁਸਾਰ ਸੱਸੀ ਦੇ ਪਿਉ ਦਾ ਨਾਂ ਬਾਨੀ ਬ੍ਰਾਹਮਣ ਸੀ । ਸਾਲਕ ਨੇ ਇਸ ਦਾ ਨਾ ਸਸਪਾਲ ਲਿਖਿਆ ਹੈ ਅਤੇ ਮੁਨਸ਼ੀ ਇੰਦਰਜੀਤ ਤੇ ਲਾਲਾ ਜੋਤ ਪ੍ਰਕਾਸ਼ ਨੇ ਪਰਵੇਜ਼ (ਸੱਸੀ ਹਾਸ਼ਮ, ਸ਼ਾਨ, 62) ।

ਪਰ ਸੱਸੀ ਦੇ ਪਿਉ ਦਾ ਵਧੇਰੇ ਪ੍ਰਚਲਤ ਨਾਉਂ ਆਦਮ ਜਾਮ ਹੀ ਹੈ । 'ਸੱਸੀ ਹਾਸ਼ਮ' (ਸ਼ਾਨ, 31) ਅਨੁਸਾਰ 'ਜਾਮ' ਕਛ ਤੋਂ ਆ ਕੇ ਸਿੰਧ ਉਤੇ ਰਾਜ ਕਰਨ ਵਾਲੇ ਸੱਮ ਬੰਸ ਦੇ ਹਿੰਦੂ ਰਾਜਿਆਂ ਦਾ ਖ਼ਿਤਾਬ ਸੀ । ਉਹ ਚੌਦਵੀਂ ਸਦੀ ਦੇ ਅੱਧ ਵਿਚ ਸਿੰਧ ਆਏ । ਸੱਮ ਰਾਜਿਆਂ ਦੀ ਰਾਜਧਾਨੀ ਠੱਟਾ ਸੀ । ਇਹ ਲੋਕ ਪਿਛੋਂ ਮੁਸਲਮਾਨ ਬਣ ਗਏ ਸਨ । ਕਛ ਕਾਠੀਵਾੜ ਵਿਚ 'ਜਾਮ' ਸ਼ਬਦ ਆਮ ਵਰਤੀਂਦਾ ਹੈ । ਕਛ ਦੇ ਰਾਜੇ ਹੁਣ ਤਕ ਜਾਮ ਕਹਾਉਂਦੇ ਰਹੇ ਹਨ ।

'ਪੰਜਾਬੀ ਭੌਰੇ' ਵਿਚ ਸੱਸੀ ਦੇ ਪਿਉ ਦਾ ਨਾਂ ਆਦਿਮ ਖ਼ਾਨ ਦੱਸਿਆ ਗਿਆ ਹੈ (ਵੇਖੋ : ਸੱਸੀ ਪੁੰਨ੍ਹੂੰ) ।

**(ਅ-565) ਆਦਮ ਬੋ :**

ਮਨੁੱਖ ਦੇ ਸਰੀਰ ਦੀ ਗੰਧ; ਪਰੀ ਕਹਾਣੀਆਂ ਵਿਚ ਇਸ ਵਾਕੰਸ਼ ਦੀ ਵਰਤੋਂ ਆਮ ਮਿਲਦੀ ਹੈ । ਧਾਰਨਾ ਹੈ ਕਿ ਜਿੰਨ, ਦਿਓ ਆਦਿ ਅਲੌਕਿਕ ਪ੍ਰਾਣੀਆਂ ਨੂੰ ਮਨੁੱਖੀ ਹੋਂਦ ਦਾ ਉਸ ਦੀ ਮਾਸ ਦੀ ਗੰਧ ਤੋਂ ਪਤਾ ਲੱਗ ਜਾਂਦਾ ਹੈ । ਪਰੀ ਕਹਾਣੀਆਂ ਵਿਚ ਕੋਈ ਦਿਓ ਕਿਸੇ ਸ਼ਹਿਜ਼ਾਦੀ/ਪਰੀ ਨੂੰ ਉਧਾਲ ਕੇ ਆਪਣੇ ਮਹਿਲਾਂ ਵਿਚ ਲੈ ਜਾਂਦਾ ਹੈ । ਮਗਰੋਂ ਕੋਈ ਸ਼ਹਿਜ਼ਾਦਾ ਉਸ ਦੀ ਭਾਲ ਕਰਦਾ ਹੋਇਆ ਜਾਂ ਸਹਿਜ ਸੁਭਾ ਹੀ ਉਸ ਮਹਿਲ ਵਿਚ ਦਿਓ ਦੀ ਗ਼ੈਰ-ਹਾਜ਼ਰੀ ਵਿਚ ਜਾ ਪਹੁੰਚਦਾ ਹੈ । ਸ਼ਹਿਜ਼ਾਦੀ ਦਿਓ ਤੋਂ ਡਰਦੀ ਸ਼ਹਿਜ਼ਾਦੇ ਨੂੰ ਰਾਤ ਵੇਲੇ ਮੱਖੀ ਬਣਾ ਕੇ ਕੰਧ ਉਤੇ ਬਿਠਾ ਦੇਂਦੀ ਹੈ । ਪਰ ਉਸ ਦੇ ਸਰੀਰ ਦੀ ਗੰਧ ਜਿਉਂ ਦੀ ਤਿਉਂ ਦਿਓ ਨੂੰ ਆਉਂਦੀ ਹੈ । ਉਹ ਸੁੰਘਦਾ ਹੋਇਆ 'ਆਦਮ ਬੋ', 'ਆਦਮ ਬੋ' ਕਰਦਾ ਹੈ । ਸ਼ਹਿਜ਼ਾਦੀ ਦਿਓ ਨੂੰ ਸਮਝਾਂਦੀ ਹੈ ਕਿ ਉਸ ਤੋਂ ਬਿਨਾ ਉਥੇ ਹੋਰ ਕੋਈ ਆਦਮ ਜ਼ਾਤ ਨਹੀਂ । ਮਗਰੋਂ ਸ਼ਹਿਜ਼ਾਦੀ ਉਸ ਸ਼ਹਿਜ਼ਾਦੇ ਨੂੰ ਦੇਵ ਦਾ ਰਹੱਸ ਪ੍ਰਗਟ ਕਰਦੀ ਹੋਈ ਦਸਦੀ ਹੈ ਕਿ ਉਸ ਦਿਓ ਦੀ ਜਾਨ ਕਿਸ ਵਸਤੂ ਵਿਚ ਸਥਿਤ ਹੈ । ਸ਼ਹਿਜ਼ਾਦਾ ਦਿਓ ਦੀ 'ਪ੍ਰਾਣ-ਰੱਖ' ਦਾ ਪਤਾ ਲਗਾ ਕੇ ਦਿਓ ਨੂੰ ਮਾਰ ਦੇਂਦਾ ਹੈ ਅਤੇ ਸ਼ਹਿਜ਼ਾਦੀ ਨਾਲ ਖ਼ੁਦ ਵਿਆਹ ਕਰਵਾ ਲੈਂਦਾ ਹੈ । ਪੰਜਾਬ ਦੀਆਂ ਲੋਕ-ਕਹਾਣੀਆਂ ਵਿਚ ਇਹ ਕਥਾਨਿਕ-ਰੂੜ੍ਹੀ ਬੜੀ ਪ੍ਰਚਲਤ ਹੈ ।

'ਆਦਮ ਬੋ' ਵਾਕੰਸ਼ ਪੰਜਾਬੀ ਵਿਚ ਮੁਹਾਵਰੇ ਵਜੋਂ ਵੀ ਵਰਤਿਆ ਜਾਂਦਾ ਹੈ, ਜਿਸਦਾ ਭਾਵ ਹੈ : ਕਰੋਧ ਵਿਚ ਅਬੜਵਾਹੇ ਬੋਲਦੇ ਜਾਣਾ ।

**(ਅ-566) ਆਦਿ ਕਵੀ :**

(1) ਸ੍ਰਿਸ਼ਟੀ ਦਾ ਪਹਿਲਾ ਕਵੀ; ਬ੍ਰਹਮਾ ਦੀ ਇਕ ਉਪਾਧੀ; ਪੁਰਾਣਾਂ ਅਨੁਸਾਰ ਚਾਰੇ ਵੇਦ ਬ੍ਰਹਮਾ ਦੀ ਕ੍ਰਿਤ ਹਨ; ਬ੍ਰਹਮਾ ਦੇ ਚੌਹਾਂ ਮੁਖਾਂ ਵਿਚੋਂ ਇਕ ਇਕ ਵੇਦ ਦੀ ਉਤਪੱਤੀ ਹੋਈ । ਇਹ ਚਾਰ ਵੇਦ ਸੰਸਾਰ ਦੀਆਂ ਪਹਿਲੀਆਂ ਚਾਰ ਕਾਵਿ-ਕਿਰਤਾਂ ਮੰਨੀਆਂ ਜਾਂਦੀਆਂ ਹਨ । ਇਸੇ ਲਈ ਬ੍ਰਹਮਾ ਨੂੰ ਵਿਵੇਕ, ਵਿੱਦਿਆ ਤੇ ਸੂਝ ਦਾ ਦੇਵਤਾ ਮੰਨ ਕੇ ਉਸ ਨੂੰ ਆਦਿ ਕਵੀ ਕਿਹਾ ਗਿਆ ਹੈ (ਵੇਖੋ : ਬ੍ਰਹਮਾ) । ਬ੍ਰਹਮਾ ਦੀ ਪਤਨੀ ਸਰਸਵਤੀ ਵਿੱਦਿਆ ਦੀ ਦੇਵੀ ਹੈ ।

(2) ਰਾਮਾਇਣ ਦੇ ਕਰਤਾ ਬਾਲਮੀਕੀ ਲਈ ਵੀ ਇਹੋ ਉਪਾਧੀ ਵਰਤੀ ਜਾਂਦੀ ਹੈ ।

**(ਅ-567) ਆਦਿ ਕੁਮਾਰ :**

ਸਨਕਾਦਿ, ਜੋ ਬ੍ਰਹਮਾ ਦਾ ਪੁੱਤਰ ਹੋਣ ਕਰ ਕੇ ਸੰਸਾਰ ਦਾ ਪਹਿਲਾ ਕੁਮਾਰ ਮੰਨਿਆਂ ਜਾਂਦਾ ਹੈ (ਵੇਖੋ : ਸਨਕਾਦਿ) ।

**(ਅ-568) ਆਦਿ ਗ੍ਰੰਥ :**

(ਵੇਖੋ : ਗੁਰੂ ਗ੍ਰੰਥ ਸਾਹਿਬ)

**(ਅ-569) ਆਦਿ ਪੁਰਾਣ :**

ਬ੍ਰਹਮ ਪੁਰਾਣ ਦਾ ਇਕ ਨਾਉਂ; ਪੁਰਾਣਧਾਰਾ ਅਨੁਸਾਰ ਬ੍ਰਹਮਾ ਸੰਸਾਰ ਦਾ ਆਦਿ ਵਿਅੱਕਤੀ ਅਥਵਾ ਦੇਵਤਾ ਹੈ । ਇਸ ਲਈ ਉਸ ਨਾਲ ਸੰਬੰਧਿਤ ਪੁਰਾਣ ਦਾ ਨਾਂ ਆਦਿ ਪੁਰਾਣ ਪੈ ਗਿਆ । ਜੈਨ ਮੱਤ ਦੇ ਇਕ ਪ੍ਰਸਿਧ ਗ੍ਰੰਥ ਦਾ ਨਾਂ ਵੀ ਆਦਿ ਪੁਰਾਣ ਹੈ । ਜੈਨ ਧਰਮ ਅਨੁਸਾਰ 63 ਮਹਾਂਪੁਰਸ਼ (24 ਵੀਰ ਚਕਰ, 12 ਚਕਰਵਰਤੀ, 9 ਵਾਸੁਦੇਵ, 9 ਪ੍ਰਤਿਵਾਸੁਦੇਵ ਅਤੇ 9 ਬਲਦੇਵ) ਬੜੇ ਹੀ ਪ੍ਰਤਿਭਾਸ਼ਾਲੀ ਤੇ ਧਰਮੀ ਪੁਰਸ਼ ਹੋਏ ਹਨ । ਇਨ੍ਹਾਂ ਮਹਾਂਪੁਰਸ਼ਾਂ ਦੇ ਜੀਵਨ ਗ੍ਰੰਥਾਂ ਨੂੰ ਸ਼ਵੇਤੰਬਰ ਲੋਕ 'ਚਰਿੱਤ੍ਰ' ਅਤੇ ਦਿਗੰਬਰ 'ਪੁਰਾਣ' ਕਹਿੰਦੇ ਹਨ । ਆਚਾਰੀਆ ਜਿਨਸੇਨ ਨੇ ਇਨ੍ਹਾਂ ਦੀ ਜੀਵਨੀ ਜਿਸ ਗ੍ਰੰਥ ਵਿਚ ਲਿਖੀ ਉਸ ਨੂੰ ਵੀ 'ਮਹਾਂ ਪੁਰਾਣ' ਕਹਿੰਦੇ ਹਨ । ਇਸ ਗ੍ਰੰਥ ਦਾ ਕੁਝ ਭਾਗ ਉਸ ਦੀ ਮ੍ਰਿਤੂ ਮਗਰੋਂ ਉਸ ਦੇ ਸ਼ਿਸ਼ ਗੁਣ-ਭੱਦਰ ਨੇ ਪੂਰਾ ਕੀਤਾ । ਇਸ ਮਹਾਂ ਪੁਰਾਣ ਦੇ ਦੋ ਮੁਢਲੇ ਭਾਗਾਂ ਵਿਚ ਆਦਿ ਤੀਰਥੰਕਰ ਰਿਸ਼ਭਨਾਥ ਦਾ ਜੀਵਨ ਹੈ, ਇਸੇ ਤੋਂ ਇਸ ਭਾਗ ਦਾ ਨਾਂ 'ਆਦਿ ਪੁਰਾਣ' ਪ੍ਰਚਲਤ ਹੋ ਗਿਆ ।

**(ਅ-570) ਆਦਿ ਬੁੱਧ :**

ਬੋਧੀ (ਮਹਾਯਾਨ) ਪੁਰਾਣਧਾਰਾ ਅਨੁਸਾਰ ਸੰਸਾਰ ਵਿਚ ਅਨੇਕਾਂ ਬੁਧ ਹੋਏ । ਆਦਿ ਬੁਧ ਪਹਿਲਾ ਬੁਧ ਹੈ ਜੋ ਸਵੰਭ, ਸਰਬ ਗਿਆਤਾ ਅਤੇ ਤ੍ਰਿਕਾਲ ਦਰਸ਼ੀ ਹੈ । ਇਸ ਆਦਿ ਬੁਧ ਤੋਂ ਸਭ ਸ੍ਰਿਸ਼ਟੀ ਉਪਜੀ ਹੈ । ਆਦਿ ਬੁਧ ਅਦ੍ਰਿਸ਼ਟ ਤੇ ਜੋਤ ਸਰੂਪ ਹੈ ਅਤੇ ਉਹ ਨਿਰਵਾਣ ਅਵਸਥਾ ਵਿਚ ਲੀਨ ਹੈ । ਆਦਿ ਬੁਧ ਦਾ ਏਕੀਕਰਣ ਪ੍ਰਮਾਤਮਾ ਨਾਲ ਕੀਤਾ ਜਾਂਦਾ ਹੈ । ਇਹ ਸੰਕਲਪ ਦੂਜੀ ਸਦੀ ਵਿਚ ਵਿਗਸਿਆ ਅਤੇ ਇਸ ਨਾਲ ਈਸ਼ਵਰਵਾਦੀ ਬੁਧਮੱਤ ਹੋਂਦ ਵਿਚ ਆਇਆ ।

**(ਅ-571) ਆਦਿ ਵਰਾਹ :**

ਪੁਰਾਣਾਂ ਅਨੁਸਾਰ ਪੂਰਵ-ਇਤਿਹਾਸਕ ਕਾਲ ਵਿਚ ਹਰਨਾਕਸ਼ (ਹਿਰਣਯਾਕਸ਼) ਦੈਂਤ ਪ੍ਰਿਥਵੀ ਨੂੰ ਲੈ ਕੇ ਪਾਤਾਲ ਵਿਚ ਜਾ ਲੁਕਿਆ। ਉਦੋਂ ਵਿਸ਼ਨੂੰ ਨੇ ਵਰਾਹ ਦੇ ਰੂਪ ਵਿਚ ਅਵਤਾਰ ਧਾਰ ਕੇ ਹਰਨਾਕਸ਼ ਦਾ ਬੱਧ ਕੀਤਾ ਅਤੇ ਪ੍ਰਿਥਵੀ ਨੂੰ ਸੰਕਟ ਤੋਂ ਬਚਾਇਆ (ਵੇਖੋ : ਵਰਾਹ) । ਤੈਤਿਰੀਆ ਸੰਹਿਤਾ ਅਨੁਸਾਰ ਆਦਿ ਵਰਾਹ ਪ੍ਰਜਾਪਤੀ ਦਾ ਅਵਤਾਰ ਸੀ, ਪਰ ਪੁਰਾਣਾਂ ਅਨੁਸਾਰ ਵਿਸ਼ਨੂੰ ਦਾ।

**(ਅ-572) ਆਦਿ ਵਾਸੀ :**

ਆਦਿ ਵਾਸੀ ਦਾ ਸ਼ਾਬਦਿਕ ਅਰਥ ਹੈ— ਕਿਸੇ ਖੇਤਰ ਵਿਚ ਵਸਦੇ ਮੂਲ ਨਿਵਾਸੀ। ਪਰ ਇਹ ਸ਼ਬਦ ਕਿਸ ਖੇਤਰ ਜਾ ਭੂਖੰਡ ਵਿਚ ਵਸਦੇ ਪ੍ਰਾਚੀਨ ਨਿਵਾਸੀਆਂ ਲਈ ਵੀ ਵਰਤਿਆ ਜਾਂਦਾ ਹੈ। ਪੰਜਾਬ ਵਿਚ ਆਰੀਆ ਤੋਂ ਪਹਿਲਾਂ ਇਥੇ ਕੋਲ ਤੇ ਦਰਾਵੜ ਜਾਤੀਆਂ ਵੱਸਦੀਆਂ ਸਨ ਜਿਨ੍ਹਾਂ ਨੂੰ ਵੈਦਿਕ ਗ੍ਰੰਥਾਂ ਵਿਚ ਦਸਯੂ ਕਿਹਾ ਗਿਆ ਹੈ। ਮਾਨਵ-ਵੰਸ਼-ਵਿਗਿਆਨੀਆਂ ਦਾ ਵਿਚਾਰ ਹੈ ਕਿ ਡੂੰਮ, ਚੰਢੜ, ਸਾਂਹਸੀ, ਨਟ, ਆਦਿ ਦਸਯੂ ਦੀ ਹੀ ਔਲਾਦ ਹਨ। ਇਨ੍ਹਾਂ ਸਭਨਾਂ ਦੀ ਸੰਸਕ੍ਰਿਤੀ ਵਿਚ ਹੁਣ ਤਕ ਬਹੁਤ ਸਾਰੇ ਆਦਿਮ-ਤੱਤ ਸੁਰਜੀਤ ਹਨ।

ਬਹੁਤੇ ਆਦਿ ਵਾਸੀ ਸੰਸਕ੍ਰਿਤੀ ਦੇ ਪਹਿਲੇ ਧਰਾਤਲ ਉੱਤੇ ਹੀ ਜੀਵਨ ਬਤੀਤ ਕਰ ਰਹੇ ਹਨ। ਉਹ ਸਮੂਹਾਂ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਦੀ ਸਾਰੀ ਸੰਸਕ੍ਰਿਤੀ ਪਰੰਪਰਾ-ਕੇਂਦਰਤ ਹੈ। ਇਨ੍ਹਾਂ ਸੰਸਕ੍ਰਿਤੀਆਂ ਵਿਚ ਇਤਿਹਾਸਕ ਜਾਗ੍ਰਿਤੀ ਦਾ ਅਭਾਵ ਹੈ ਤੇ ਸਮਾਂ ਇਨ੍ਹਾਂ ਵਿਚ ਕੋਈ ਵਿਸ਼ੇਸ਼ ਤਬਦੀਲੀ ਨਹੀਂ ਲਿਆ ਸਕਿਆ। ਸੰਖਿਆ ਵਿਚ ਥੋੜੇ ਹੋਣ ਕਰ ਕੇ ਆਦਿ ਵਾਸੀਆਂ ਦੀਆਂ ਸੰਸਕ੍ਰਿਤੀਆਂ ਦੇ ਰੂਪ ਵਿਚ ਸਥਿਰਤਾ ਨਹੀਂ ਹੈ। ਇਨ੍ਹਾਂ ਲੋਕਾਂ ਵਿਚ ਜਾਤੀ ਭਾਵਨਾ ਵੀ ਬੜੀ ਪ੍ਰਬਲ ਹੈ।

ਪੰਜਾਬ ਵਿਚ ਜੋ ਆਦਿ ਵਾਸੀ ਮਿਲਦੇ ਹਨ ਉਹ ਦ੍ਰਾਵੜੀ ਮੁੱਢ ਦੇ ਮੰਨੇ ਜਾਂਦੇ ਹਨ। ਉਨ੍ਹਾਂ ਦੀਆਂ ਬੋਲੀਆਂ ਵਿਚ ਦ੍ਰਾਵੜੀ ਮੂਲ ਦੇ ਕਈ ਸ਼ਬਦ ਅਜੇ ਵੀ ਸੰਭਾਲੇ ਪਏ ਹਨ। ਡੂੰਮ, ਚੰਢੜ, ਸਾਹਸੀ, ਪਖੀਵਾਲ, ਨਟ ਆਦਿ ਜਾਤੀਆਂ ਪੰਜਾਬ ਦੇ ਆਦਿ ਵਾਸੀਆਂ ਦੀ ਵੰਸ਼ ਹੀ ਮੰਨੇ ਗਏ ਹਨ। ਇਨ੍ਹਾਂ ਦੀ ਸੰਸਕ੍ਰਿਤੀ ਰੀਤ ਰਿਵਾਜ ਤੇ ਭਰਮ ਵਹਿਮਾਂ ਉਤੇ ਵਿਚਾਰ ਸੰਬੰਧਿਤ ਜਾਤੀਆਂ ਦੇ ਨਾਂਵਾਂ ਹੇਠ ਕੀਤੀ ਗਈ ਹੈ।

ਪ੍ਰਾਚੀਨ ਕਾਲ ਵਿਚ ਆਦਿ ਵਾਸੀਆਂ ਨੇ ਪੰਜਾਬੀ ਸੰਸਕ੍ਰਿਤੀ ਦੇ ਵਿਕਾਸ ਵਿਚ ਮਹੱਤਵਪੂਰਣ ਹਿੱਸਾ ਪਾਇਆ। ਪੰਜਾਬੀਆਂ ਦੇ ਰੀਤ ਰਿਵਾਜ ਤੇ ਵਿਸ਼ਵਾਸ਼ਾਂ ਵਿਚ ਅੱਜ ਵੀ ਇਨ੍ਹਾਂ ਜਾਤੀਆਂ ਦੀਆਂ ਕਈ ਰੂੜ੍ਹੀਆਂ ਅਤੇ ਮਨੌਤਾ ਮਿਲਦੀਆਂ ਹਨ। ਵੈਦਿਕ ਕਾਲ ਵਿਚ ਪੰਜਾਬ ਵਿਚ ਵਸਦੀਆਂ ਆਦਿ ਵਾਸੀ ਜਾਤੀਆਂ ਦਾ ਆਰੀਆ ਜਾਤੀ ਦੇ ਧਰਮ ਤੇ ਸੰਸਕ੍ਰਿਤੀ ਉਤੇ ਚੋਖਾ ਪ੍ਰਭਾਵ ਪਿਆ (ਵੇਖੋ : ਟਪਰੀਵਾਸੀ)।

**(ਅ-573) ਆਦਿਤਯ :**

ਰਿਗ ਵੇਦ ਅਨੁਸਾਰ ਆਦਿਤਯ ਅਦਿੱਤੀ ਦੇ ਲੜਕੇ ਸਨ। ਅਦਿੱਤੀ ਦੀ ਕੁੱਖੋਂ ਅੱਠ ਲੜਕੇ ਜੰਮੇ। ਅਠਵੇਂ ਪੁੱਤਰ ਮਾਰਤੰਡ (ਸੂਰਜ) ਨੂੰ ਛੱਡ ਕੇ, ਬਾਕੀ ਸਾਰੇ ਲੜਕੇ ਅਦਿੱਤੀ ਨੇ ਦੇਵਤਿਆਂ ਦੀ ਭੇਟ ਕਰ ਦਿਤੇ। ਇਹ ਸੱਤੇ ਲੜਕੇ ਆਦਿਤਯ ਪ੍ਰਸਿਧ ਹੋਏ। ਇਨ੍ਹਾਂ ਦੇ ਨਾਂ ਹਨ — ਮਿਤ੍ਰ, ਭਗ, ਅਰਯਾਮਨ; ਅਨਸ਼, ਦਖਸ਼, ਵਰੁਣ। ਸਤਵੇਂ ਬੱਚੇ ਦੇ ਨਾਂ ਬਾਰੇ ਮਤਭੇਦ ਹੈ। ਇਹ ਸੂਰਜ ਜਾਂ ਸਵਿਤ੍ਰੀ ਹੈ। ਵਰੁਣ ਨੂੰ ਇਨ੍ਹਾਂ ਸੱਤਾਂ ਵਿਚੋਂ ਮੁਖੀ ਮੰਨਿਆ ਜਾਂਦਾ ਹੈ (ਵੇਖੋ : ਅਦਿਤੀ)।

ਬ੍ਰਾਹਮਣ ਗ੍ਰੰਥਾਂ ਤੇ ਪੁਰਾਣਾਂ ਵਿਚ ਆਦਿਤਯ ਦੀ ਗਿਣਤੀ ਬਾਰਾਂ ਮੰਨੀ ਗਈ ਹੈ। ਇਨ੍ਹਾਂ ਦੇ ਨਾਂ ਹਨ — ਧਾਤ੍ਰੀ, ਅਰਯਾਮਨ, ਮਿਤ੍ਰ, ਵਰੁਣ, ਇੰਦਰ, ਵਿਵਸਵਤ, ਪੁਸ਼ਨ, ਪਰਜਨਯ, ਅਨਸ਼, ਭਗ, ਤਵਸ਼ਟ੍ਰੀ ਤੇ ਵਿਸ਼ਨੂੰ। ਇਨ੍ਹਾਂ ਸਭਨਾਂ ਵਿਚੋਂ ਵਿਸ਼ਨੂੰ ਮੁਖੀ ਹੈ। ਇਕ ਵਿਚਾਰ ਅਨੁਸਾਰ ਆਦਿਤਯ, ਸੂਰਜ ਦੀਆਂ ਬਾਰਾਂ ਰਾਸ਼ੀਆਂ ਦੇ ਭਿੰਨ ਭਿੰਨ ਰੂਪਾਂ ਨੂੰ ਹੀ ਪ੍ਰਗਟ ਕਰਦੇ ਹਨ। ਇਸੇ ਲਈ ਸੰਸਕ੍ਰਿਤ ਸਾਹਿੱਤ ਵਿਚ ਆਦਿਤਯ ਨੂੰ ਸੂਰਜ ਦੇ ਹੀ ਰੂਪ ਮੰਨਿਆ ਗਿਆ ਹੈ।

**(ਅ-574) ਆਨਕ ਦੁੰਦੁਭੀ :**

ਕ੍ਰਿਸ਼ਨ ਦੇ ਪਿਤਾ ਵਸੁਦੇਵ ਦੀ ਉਪਾਧੀ; ਵਿਸ਼ਨੂੰ ਪੁਰਾਣ ਅਨੁਸਾਰ ਵਸੁਦੇਵ ਦੇ ਜਨਮ ਸਮੇਂ ਦੇਵਤਿਆਂ ਨੇ ਨਗਾਰੇ ਵਜਾਏ ਜਿਸਤੋਂ ਉਸਦੀ ਇਹ ਸੰਗਿਆ ਪ੍ਰਚਲਤ ਹੋਈ।

**(ਅ-575) ਆਨ ਚਨੇ ਮਨ ਮਾਨ ਚਨੇ :**

ਬੱਚਿਆਂ ਦੀ ਇਕ ਖੇਡ; ਜਿਸ ਨੂੰ ਆਂਟੜੇ ਮਨ ਮਾਟੜੇ ਵੀ ਕਹਿੰਦੇ ਹਨ (ਵੇਖੋ : ਆਂਟੜੇ ਮਨ ਮਾਂਟੜੇ)।

**(ਅ-576) ਆਫ਼ਤ :**

ਜਿੰਨ ਭੂਤ ਜਾਂ ਬਲਾਅ; ਕਿੱਸੇ ਕਹਾਣੀਆਂ ਵਿਚ ਕਈ ਤਰ੍ਹਾਂ ਦੀਆਂ ਵਿਕਰਾਲ ਅਤੇ ਡਰਾਵਣੀਆਂ ਆਫ਼ਤਾਂ ਦਾ ਜ਼ਿਕਰ ਆਉਂਦਾ ਹੈ, ਜਿਨ੍ਹਾਂ ਨੂੰ ਨਾਇਕ ਜਾਦੂ ਦੀ ਸ਼ਕਤੀ ਜਾਂ ਕਿਸੇ ਹੋਰ ਵਿਧੀ ਨਾਲ ਕਾਬੂ ਕਰਦਾ ਹੈ। ਆਫ਼ਤ ਦੀ ਸ਼ਕਲ ਬੜੀ ਡਰਾਵਣੀ ਅਤੇ ਕਰੂਪ ਹੋਣ ਕਰ ਕੇ ਉਸ ਦਾ ਕਾਵਿਕ ਚਿੱਤ੍ਰ ਭਿਆਨਕ ਰਸ ਪੈਦਾ ਕਰਦਾ ਹੈ।

ਸ਼ਾਹ ਬਹਿਰਾਮ ਜਦੋਂ ਹੁਸਨ ਬਾਨੋ ਦੀ ਖੋਜ ਵਿਚ ਨਿਕਲਦਾ ਹੈ ਤਾਂ ਰਾਹ ਵਿਚ ਉਸ ਨੂੰ ਇਕ ਆਫ਼ਤ ਵਿਖਾਈ ਦੇਂਦੀ ਹੈ, ਜਿਸ ਦਾ ਰੂਪ ਇਮਾਮ ਬਖ਼ਸ਼ ਨੇ ਇਸ ਤਰ੍ਹਾਂ ਉਲੀਕਿਆ ਹੈ :—

ਵਡੇ ਪਹਾੜ ਜੇਡੀ ਉਹ ਆਫ਼ਤ,
ਸ਼ਕਲ ਡਰਾਉਣ ਵਾਲੀ।
ਯਾ ਉਹ ਆਪ ਇਕੱਠੀ ਆਹੀ,
ਰਾਤ ਹਨੇਰੀ ਕਾਲੀ।
ਸਿਰ ਉਸ ਦੇ ਦੋ ਸਿੰਗ ਉਤਾਹਾਂ,
ਵਾਂਗ ਦਰੱਖ਼ਤ ਖਜੂਰਾਂ।
ਕੋਹਲੂ ਜੇਡੇ ਮੂੰਹ ਦੇ ਉਤੇ,
ਨਾਸਾਂ ਵਾਂਗ ਤਨੂਰਾਂ।
ਦੋਵੇਂ ਹੋਠ ਲਬਾਂ ਤੇ ਵਹਿੰਦੇ,
ਇਕ ਤੋਂ ਇਕ ਜ਼ਿਆਦਾ।
ਹੇਠਾਂ ਦੇ ਵਿਚ ਵਾਤ ਮੂੰਹੇ ਦਾ,
ਖੁਲ੍ਹਾ ਖੂਹ ਕੁਸ਼ਾਦਾ।
ਹਾਥੀ ਜੇਡੇ ਦੰਦ ਮੂੰਹੇ ਥੀਂ,
ਨਿਕਲੇ ਹੋਏ ਅਗਾਹਾਂ।
ਵਡੇ ਡਾਲ ਦਰੱਖ਼ਤਾਂ ਦੇ ਜਿਉਂ,
ਲੰਮੀਆਂ ਟੰਗਾਂ ਬਾਹਾਂ।
ਅਖੀਂ ਦੋਵੇਂ ਵਾਂਗ ਨਸਾਰਾਂ
ਦੋ ਫੁਹਾਰੇ ਛੁੱਟੇ।
ਕੰਨ ਦੋਵੇਂ, ਜਿਉਂ ਟੰਗੇ ਹੋਏ
ਚੰਮ ਦਰੱਖ਼ਤਾਂ ਉਤੇ।

**(ਅ-577) ਆਬ ਆਬ ਕਰ ਮੋਇਓਂ :**

ਇਕ ਪ੍ਰਸਿਧ ਗੱਲ; ਇਹ ਕਥਾ ਉਨ੍ਹਾਂ ਲੋਕਾਂ ਉਤੇ ਵਿਅੰਗ ਹੈ, ਜੋ ਓਪਰੀ ਭਾਸ਼ਾ ਦੇ ਕੁਝ ਸ਼ਬਦ ਹੀ ਸਿਖ ਕੇ ਆਪਣੀ ਮਾਤ-ਭਾਸ਼ਾ ਵਿਚ ਗੱਲਬਾਤ ਕਰਨੀ ਅਪਮਾਨ ਸਮਝਦੇ ਹਨ ਤੇ ਘਰ ਵਿਚ ਵੀ ਓਪਰੀ ਭਾਸ਼ਾ ਵਰਤਦੇ ਹਨ।

ਇਕ ਯੁਵਕ ਸ਼ਹਿਰੋਂ ਫ਼ਾਰਸੀ ਦੀ ਸਿਖਸ਼ਾ ਪ੍ਰਾਪਤ ਕਰ ਕੇ ਪਿੰਡ ਵਾਪਸ ਆਇਆ। ਮਾਪਿਆਂ ਤੇ ਰਿਸ਼ਤੇਦਾਰਾਂ ਉਤੇ ਰੋਹਬ ਪਾਉਣ ਲਈ ਉਹ ਘਰ ਵਿਚ ਹੀ ਫ਼ਾਰਸੀ ਬੋਲਣ ਲੱਗਾ। ਇਕ ਵਾਰ ਉਹ ਸਖ਼ਤ ਬੀਮਾਰ ਪੈ ਗਿਆ ਤੇ ਘਬਰਾਹਟ ਵਿਚ ਪਾਣੀ ਮੰਗਣ ਦੀ ਥਾਂ ਉਹ 'ਆਬ', 'ਹਾਏ ਆਬ' ਕਹਿੰਦਾ ਰਿਹਾ। ਘਰ ਦੇ ਕਿਸੇ ਬੰਦੇ ਨੂੰ ਉਸ ਦੀ ਗੱਲ ਸਮਝ ਨਾ ਆਈ। ਉਸ ਯੁਵਕ ਨੇ

ਤੜਪ ਤੜਪ ਕੇ ਪ੍ਰਾਣ ਤਿਆਗ ਦਿਤੇ। ਉਸ ਦੀ ਮੌਤ ਦੀ ਖ਼ਬਰ ਸੁਣ ਕੇ ਜਿਹੜੇ ਲੋਕ ਅਫ਼ਸੋਸ ਲਈ ਆਏ ਉਨ੍ਹਾਂ ਵਿਚ ਇਕ ਫ਼ਾਰਸੀ ਪੜ੍ਹਿਆ ਲਿਖਿਆ ਵਿਦਵਾਨ ਵੀ ਸੀ। ਉਸ ਵਿਦਵਾਨ ਨੇ ਸਾਰੀ ਗੱਲ ਸੁਣ ਕੇ ਕਿਹਾ ਕਿ ਮੁੰਡਾ ਤਾਂ ਪਾਣੀ ਖੁਣੋਂ ਪਿਆਸਾ ਮਰ ਗਿਆ ਹੈ; ਆਬ ਤਾਂ ਫ਼ਾਰਸੀ ਵਿਚ ਪਾਣੀ ਨੂੰ ਕਹਿੰਦੇ ਹਨ। ਲੜਕੇ ਦੀ ਮਾਂ ਵੈਣ ਕਰਦੀ ਹੋਈ ਕਹਿਣ ਲੱਗੀ :—

ਆਬ ਆਬ ਕਰ ਮੋਇਓਂ ਬੱਚਿਆ
ਫ਼ਾਰਸੀਆਂ ਘਰ ਘਾਲੇ।
ਜੇ ਤੂੰ ਮੰਗਦਾ ਪਾਣੀ ਬੱਚਾ
ਦੇਂਦੀ ਭਰ ਭਰ ਪਿਆਲੇ।

**(ਅ-578) ਆਬੇ-ਹਯਾਤ :**

ਅੰਮ੍ਰਿਤ ਦਾ ਇਕ ਮਿੱਥਕ ਚਸ਼ਮਾ; ਇਸ ਚਸ਼ਮੇ ਦਾ ਪਾਣੀ ਪੀ ਕੇ ਪ੍ਰਾਣੀ ਸਦਾ ਲਈ ਅਮਰ ਹੋ ਜਾਂਦਾ ਹੈ। ਰਵਾਇਤ ਹੈ ਕਿ ਖ਼ਵਾਜਾ ਖ਼ਿਜ਼ਰ ਇਸ ਚਸ਼ਮੇ ਨੂੰ ਲੱਭਣ ਵਿਚ ਸਫਲ ਹੋ ਗਿਆ ਸੀ ਤੇ ਇਸ ਦਾ ਅੰਮ੍ਰਿਤ ਜਲ ਪੀ ਕੇ ਉਹ ਮੌਤ ਤੋਂ ਮੁਕਤ ਹੋ ਗਿਆ — 'ਭਰ ਪਿਆਲਾ ਖ਼ਿਜ਼ਰੋਂ ਪੀਤਾ ਬਾਹੂ, ਆਬੇ-ਹਯਾਤ ਵਾਲਾ ਹੂ।' (ਸੁਲਤਾਨ ਬਾਹੂ)

ਇਕ ਹੋਰ ਰਵਾਇਤ ਅਨੁਸਾਰ ਸਿਕੰਦਰ ਨੇ ਆਬੇ-ਹਯਾਤ ਦੇ ਚਸ਼ਮੇ ਨੂੰ ਲੱਭਣ ਦੇ ਬੜੇ ਯਤਨ ਕੀਤੇ, ਪਰ ਉਹ ਸਫਲ ਨਾ ਹੋ ਸਕਿਆ।

ਲੋਕ-ਕਥਾਵਾਂ ਵਿਚ ਅਜਿਹੇ ਚਸ਼ਮਿਆਂ ਦਾ ਜ਼ਿਕਰ ਆਮ ਆਉਂਦਾ ਹੈ, ਜਿਨ੍ਹਾਂ ਦੇ ਪਾਣੀ ਵਿਚ ਆਬੇ-ਹਯਾਤ ਦੇ ਵਸਫ਼ ਹੁੰਦੇ ਹਨ। ਇਸ ਵਿਸ਼ੇਸ਼ ਪਾਣੀ ਦੇ ਛੱਟੇ ਮਾਰਨ ਨਾਲ ਮੋਏ ਜਾਂ ਸੈਲ-ਪੱਥਰ ਹੋਏ ਲੋਕੀਂ ਮੁੜ ਸੁਰਜੀਤ ਹੋ ਉਠਦੇ ਹਨ (ਵੇਖੋ : ਜਲ)।

**(ਅ-579) ਆਬੂ :**

ਰਾਜਸਥਾਨ ਦੇ ਇਕ ਪਹਾੜ, ਅਰਾਵਲੀ ਦੀ ਸਭ ਤੋਂ ਉੱਚੀ ਚੋਟੀ ਜੋ ਹਿੰਦੂਆਂ ਅਤੇ ਜੈਨੀਆਂ ਦਾ ਪ੍ਰਾਚੀਨ ਤੀਰਥ ਹੈ। ਆਬੂ ਸੰਸਕ੍ਰਿਤ ਦੇ ਸ਼ਬਦ 'ਅਰਬੁਦ' ਦਾ ਵਿਕ੍ਰਿਤ ਰੂਪ ਹੈ, ਜਿਸ ਦਾ ਅਰਥ 'ਸਰਪ' ਹੈ। ਇਹ ਜਗ੍ਹਾ ਕਦੇ ਸਰਪ-ਦੇਵਤੇ ਦੇ ਅਧਿਕਾਰ ਹੇਠ ਸੀ।

ਆਬੂ ਦੀ ਸਭ ਤੋਂ ਉੱਚੀ ਚੋਟੀ 'ਗੁਰੂ ਸਿਖਰ' ਹੈ ਜੋ ਸਮੁੰਦਰੀ ਤਲ ਤੋਂ 5653 ਫ਼ੁਟ ਹੈ। ਸਿਖਰ ਉਤੇ ਸੱਤ ਮੀਲ ਲੰਮਾ ਅਤੇ ਢਾਈ ਕੁ ਮੀਲ ਚੌੜੀ ਇਕ ਸੁੰਦਰ ਤੇ ਅਲੌਕਕ ਵਾਦੀ ਹੈ ਜੋ ਬ੍ਰਿਛਾਂ ਬੂਟਿਆਂ ਤੇ ਬਨਸਪਤੀ ਨਾਲ ਸ਼ਿੰਗਾਰੀ ਹੋਈ ਹੈ। ਇਥੇ ਇਕ ਸਰੋਵਰ ਨਕੀ ਤਲਾਓ ਹੈ ਜੋ ਦੇਵਤਿਆਂ ਨੇ ਆਪਣੇ ਨਹੁੰਆਂ ਨਾਲ ਪੁਟਿਆ ਜਿਸ ਤੋਂ ਉਸ ਦਾ ਨਾਂ ਨਖ ਲਾਅ ਪਿਆ ਜੋ ਮਗਰੋਂ ਵਿਕ੍ਰਿਤ ਹੋ ਕੇ ਨਕੀ ਪ੍ਰਸਿੱਧ ਹੋ ਗਿਆ।

ਪੁਰਾਣਾਂ ਅਨੁਸਾਰ ਆਬੂ ਦੇਵਤਿਆਂ ਦਾ ਨਿਵਾਸ ਅਸਥਾਨ ਸੀ। ਜਿਨ੍ਹੀਂ ਦਿਨੀਂ ਵਸ਼ਿਸ਼ਟ ਰਿਸ਼ੀ ਨੇ ਇਥੇ ਘੋਰ ਤਪੱਸਿਆ ਕੀਤੀ, ਉਦੋਂ ਇਥੇ ਕੋਈ ਪਹਾੜ ਨਹੀਂ ਸੀ ਹੁੰਦਾ। ਸਿਰਫ਼ ਇਕ ਵਹਿਣ ਸੀ ਜਿਸ ਵਿਚ ਵਸ਼ਿਸ਼ਟ ਦੀ ਗਊ ਡਿਗ ਪਈ, ਪਰ ਪਾਣੀ ਦੀਆਂ ਲਹਿਰਾਂ ਨੇ ਗਊ ਨੂੰ ਉਛਾਲ ਕੇ ਕੰਢੇ ਉਤੇ ਸੁਟ ਦਿਤਾ। ਵਸ਼ਿਸ਼ਟ ਸ਼ਿਵ ਦਾ ਉਪਾਸ਼ਕ ਸੀ, ਉਸ ਨੇ ਸ਼ਿਵ ਅੱਗੇ ਪ੍ਰਾਰਥਨਾ ਕੀਤੀ ਕਿ ਅਜਿਹੀ ਘਟਨਾ ਮੁੜ ਨਾ ਵਾਪਰੇ। ਸ਼ਿਵ ਉਦੋਂ ਕੈਲਾਸ਼ ਪਰਬਤ ਵਿਚ ਰਹਿੰਦਾ ਸੀ। ਉਸਨੇ ਹਿਮਾਚਲ ਦੇ ਪੁੱਤਰ ਨੂੰ ਰਿਸ਼ੀ ਦੀ ਸਹਾਇਤਾ ਲਈ ਭੇਜਿਆ। ਹਿਮਾਚਲ ਦਾ ਛੋਟਾ ਪੁੱਤਰ, ਤਖ਼ਸ਼ਕ ਦੇ ਉਪਰ ਸਵਾਰ ਹੋ ਕੇ, ਉਥੇ ਪੁਜਾ। ਰਿਸ਼ੀ ਦੀ ਆਗਿਆ ਦੀ ਪਾਲਣਾ ਕਰਦਿਆਂ ਉਹ ਵਹਿਣ ਵਿਚ ਕੁਦ ਪਿਆ। ਨਦੀ ਵਿਚੋਂ ਸਰਪ-ਦੇਵਤਾ ਬੜੇ ਕਰੋਧ ਨਾਲ ਨਿਕਲਿਆ। ਵਸ਼ਿਸ਼ਟ ਨੇ ਮੁੜ ਸ਼ਿਵ ਅੱਗੇ ਆਪਣੀ ਰੱਖਿਆ ਵਾਸਤੇ ਪ੍ਰਾਰਥਨਾ ਕੀਤੀ, ਸ਼ਿਵ ਨੇ ਹੇਠੋਂ ਪਤਾਲ ਵਿਚੋਂ ਹੀ ਆਪਣੇ ਅੰਗੂਠੇ ਨਾਲ ਇਸ ਭੂਮੀ ਨੂੰ ਚੁਕ ਕੇ ਪਰਬਤ ਦੀ ਸਿਖਰ ਉਤੇ ਟਿਕਾ ਦਿਤਾ। ਸੋ ਉਦੋਂ ਤੋਂ ਇਸ ਪਹਾੜ ਦਾ ਦੇਵਤਾ ਅਚਲੇਸ਼ਵਰ ਮੰਨਿਆ ਜਾਣ ਲੱਗਾ। ਅਚਲੇਸ਼ਵਰ ਸ਼ਿਵ ਦੀ ਹੀ ਇਕ ਉਪਾਧੀ ਹੈ।

ਇਸ ਸਥਾਨ ਦਾ ਸਬੰਧ ਅਗਨੀ ਕੁਲ ਦੇ ਰਾਜਪੂਤਾਂ ਨਾਲ ਵੀ ਦੱਸਿਆ ਜਾਂਦਾ ਹੈ। ਕਥਾ ਹੈ ਕਿ ਦੈਂਤਾਂ ਨੇ ਇਥੇ ਵਿਸ਼ਵਾਮਿਤ੍ਰ ਦੇ ਇਕ ਯੱਗ ਨੂੰ ਖੰਡਿਤ ਕਰ ਦਿਤਾ। ਵਿਸ਼ਵਾਮਿਤ੍ਰ ਨੇ ਦੇਵਤਿਆਂ ਅੱਗੇ ਪ੍ਰਾਰਥਨਾ ਕੀਤੀ। ਦੇਵਤਿਆਂ ਨੇ ਇਥੇ ਪੁਜ ਕੇ ਹਵਨ ਕੀਤਾ ਅਤੇ ਅਗਨੀ ਕੁੰਡ ਵਿਚੋਂ ਚਾਰ ਰਾਜਪੂਤ ਪੈਦਾ ਹੋਏ — ਚੋਹਾਨ, ਪਰੀਹਾਰ, ਸੋਲੰਕੀ ਤੇ ਪਰਮਾਰ। ਇਨ੍ਹਾਂ ਚੌਹਾਂ ਨੇ ਰਲ ਕੇ ਦੈਂਤਾਂ ਨੂੰ ਨਸ਼ਟ ਕਰ ਦਿਤਾ। ਇਹ ਚਾਰੇ ਬੀਰ ਰਾਜਪੂਤਾਂ ਦੀਆਂ ਚਾਰ ਅਗਨੀ ਕੁਲਾਂ ਦੇ ਮੋਢੀ ਬਣੇ।

ਆਬੂ ਵਿਚ ਵਸ਼ਿਸ਼ਟ ਰਿਸ਼ੀ ਦਾ ਵੀ ਇਕ ਮੰਦਰ ਹੈ, ਜਿਸ ਨੂੰ ਗੋਮੁਖ ਕਹਿੰਦੇ ਹਨ। ਇਸ ਥਾਂ ਗਊ ਦੇ ਮੁਖ ਦੀ ਸ਼ਕਲ ਦਾ ਇਕ ਚਸ਼ਮਾ ਵੀ ਹੈ।

ਆਬੂ ਵਿਚ ਹਿੰਦੂਆਂ ਤੇ ਜੈਨੀਆਂ ਦੇ ਕਈ ਮੰਦਰ ਹਨ। ਵਿਸ਼ਨੂੰ ਦੇ ਨਰਸਿੰਘ ਅਵਤਾਰ ਦੀ ਇਕ ਬੜੀ ਸੁੰਦਰ ਮੂਰਤੀ ਵੀ ਹੈ। ਇਥੋਂ ਦੀ ਇਕ ਗੁਫ਼ਾ ਵਿਚ ਇਕ ਪਦ-ਚਿੰਨ੍ਹ ਉਕਰਿਆ ਮਿਲਦਾ ਹੈ, ਜਿਸ ਨੂੰ ਲੋਕੀਂ ਭ੍ਰਿਗੂ ਦਾ ਪਦ-ਚਿੰਨ੍ਹ ਮੰਨਦੇ ਹਨ।

**(ਅ-580) ਆਮੀਨ :**

(1) ਮੁਸਲਮਾਨਾਂ ਵਿਚ ਪ੍ਰਚਲਤ ਇਕ ਰਸਮ; ਜਦੋਂ ਕੋਈ ਬੱਚਾ ਪਹਿਲੀ ਵਾਰ ਸਾਰੇ ਕੁਰਾਨ ਦੇ ਪਾਠ ਦਾ ਭੋਗ ਪਾ ਲੈਂਦਾ ਹੈ ਤਾਂ ਉਸਦੇ ਮਕਤੱਬ ਦੇ ਉਸਤਾਦ ਅਤੇ ਸਹਿਪਾਠੀ ਉਸ ਬੱਚੇ ਦੇ ਘਰ ਇਕੱਤ੍ਰ ਹੁੰਦੇ ਹਨ ਅਤੇ ਉੱਚੀ ਸੁਰ ਵਿਚ ਅੱਲਾ ਦੀ ਹਮਦ ਪੜ੍ਹਦੇ ਹਨ। ਇਕ ਲੜਕਾ ਅੱਗੇ ਅੱਗੇ ਸ਼ੇਅਰ ਪੜ੍ਹਦਾ ਜਾਂਦਾ ਹੈ ਤੇ ਬਾਕੀ ਸਭ ਲੜਕੇ ਹਰ ਸ਼ੇਅਰ ਦੇ ਮੁੱਕਣ ਉਤੇ ਉੱਚੀ ਉੱਚੀ 'ਆਮੀਨ' ਆਖਦੇ ਜਾਂਦੇ ਹਨ। ਹਮਦ ਪੜ੍ਹਨ ਪਿਛੋਂ ਦੁਆ ਮੰਗੀ ਜਾਂਦੀ ਹੈ ਤੇ ਫਿਰ ਸ਼ੀਰਨੀ ਵੰਡੀ ਜਾਂਦੀ ਹੈ। ਮਕਤੱਬ ਦੇ ਉਸਤਾਦ ਨੂੰ ਮਾਪੇ ਆਪਣੀ ਹੈਸੀਅਤ ਅਨੁਸਾਰ ਪੁਸ਼ਾਕ ਤੇ ਹੋਰ ਵਸਤੂਆਂ ਭੇਟਾ ਕਰਦੇ ਹਨ।

(2) ਆਮੀਨ ਪ੍ਰਾਚੀਨ ਇਬਰਾਨੀ ਸ਼ਬਦ ਹੈ, ਜਿਸ ਨੂੰ ਯਹੂਦੀ, ਈਸਾਈ ਤੇ ਮੁਸਲਮਾਨ ਪ੍ਰਾਰਥਨਾ ਵੇਲੇ ਉਚਾਰਦੇ ਹਨ। ਆਮੀਨ ਦੇ ਪਦ ਅਰਥ ਹਨ 'ਅਜਿਹਾ ਹੀ ਹੋਵੇ' ਜਾਂ 'ਅਜਿਹਾ ਹੀ ਹੈ'।

**(ਅ-581) ਆਯ :**

ਆਯ ਮਾਤਾ; ਦੁਰਗਾ ਦੇਵੀ ਦਾ ਇਕ ਰੂਪ; ਇਸ ਦੇਵੀ ਦਾ ਮੰਦਰ ਰਾਜਸਥਾਨ ਵਿਚ ਬੈਭਿਲਰਾ ਵਿਚ ਹੈ। ਮਹਾਨ ਕੋਸ਼ (68) ਅਨੁਸਾਰ ਆਯ ਮਾਤਾ ਦੇ ਉਪਾਸ਼ਕਾਂ ਨੂੰ ਹੀ ਆਈ ਪੰਥੀ ਕਹਿੰਦੇ ਹਨ। ਇਹ ਸੰਪ੍ਰਦਾਇ ਸ਼ਕਤੀ ਦੀ ਉਪਾਸ਼ਕ ਹੈ (ਵੇਖੋ : ਆਈ ਪੰਥੀ)

**(ਅ-582) ਆਰਸੀ :**

ਤੀਵੀਆਂ ਦਾ ਇਕ ਗਹਿਣਾ ਜਿਸ ਨੂੰ ਉਹ ਹੱਥਾਂ ਦੇ ਅੰਗੂਠੇ ਵਿਚ ਪਹਿਨਦੀਆਂ ਹਨ। ਆਰਸੀ ਵਿਚ ਇਕ ਵਡਾ ਨੱਗ ਜਾਂ ਸ਼ੀਸ਼ਾ ਜੜਿਆ ਹੁੰਦਾ ਹੈ, ਜਿਸ ਵਿਚੋਂ ਮੂੰਹ ਆਦਿ ਵੇਖਿਆ ਜਾ ਸਕਦਾ ਹੈ। ਇਹ ਗਹਿਣਾ ਵਿਆਹ ਤੋਂ ਬਾਅਦ ਪਹਿਨਣ ਦੀ ਪ੍ਰਥਾ ਹੈ : 'ਪਹਿਲਾਂ ਲੈ ਆ ਅੰਗੂਠੇ ਲਈ ਆਰਸੀ ਜੇ ਤੂੰ ਮੇਰਾ ਹਾਣ ਲੱਭਦਾ' — ਲੋਕ-ਗੀਤ

**(ਅ-583) ਆਰਸੀ ਮਸੂਫ਼ :**

ਮੁਸਲਮਾਨਾਂ ਵਿਚ ਪ੍ਰਚਲਤ ਇਕ ਰਸਮ; ਨਿਕਾਹ ਤੋਂ ਬਾਅਦ ਦੂਲ੍ਹਾ ਤੇ ਦੁਲ੍ਹਨ ਨੂੰ ਆਹਮੋ ਸਾਹਮਣੇ ਦੋ ਪੀੜ੍ਹੀਆਂ ਉਤੇ ਸਿਰ ਨਾਲ ਸਿਰ ਜੋੜ ਕੇ ਬਿਠਾ ਦਿਤਾ ਜਾਂਦਾ ਹੈ। ਫਿਰ ਉਨ੍ਹਾਂ ਦੇ

ਉਪਰ ਇਕ ਲਾਲ ਰੰਗ ਦਾ ਦੁਪੱਟਾ ਓੜ੍ਹ ਦਿਤਾ ਜਾਂਦਾ ਹੈ। ਇਸ ਤੋਂ ਬਾਅਦ ਇਨ੍ਹਾਂ ਦੋਹਾ ਦੇ ਦਰਮਿਆਨ ਇਕ ਸ਼ੀਸ਼ਾ ਅਤੇ ਕੁਰਾਨ ਸ਼ਰੀਫ਼ ਵਿਚੋਂ 'ਸੂਰਾ ਅਖਲਾਸ' ਕੱਢ ਕੇ ਰਖ ਦਿਤਾ ਜਾਂਦਾ ਹੈ। ਸ਼ੀਸ਼ਾ ਰੱਖਣ ਦਾ ਮਤਲਬ ਇਹ ਹੈ ਕਿ ਦੂਲ੍ਹਾ ਤੇ ਦੁਲ੍ਹਨ ਇਕ ਦੂਜੇ ਦਾ ਚਿਹਰਾ ਇਸ ਸ਼ੀਸ਼ੇ ਦੁਆਰਾ ਵੇਖ ਲੈਣ।

(ਅ-584) **ਆਰਣੀ** :

ਇਕ ਰਿਸ਼ੀ ਜੋ ਬ੍ਰਹਮ ਵਿੱਦਿਆ ਵਿਚ ਬੜਾ ਨਿਪੁੰਨ ਸੀ। ਆਰਣੀ ਦੀ ਗੁਰ-ਭਗਤੀ ਬੜੀ ਪ੍ਰਸਿਧ ਹੈ। ਇਕ ਵਾਰ ਆਰਣੀ ਦੇ ਗੁਰੂ ਨੇ ਉਸ ਨੂੰ ਇਕ ਸੂਆ ਬੰਦ ਕਰਨ ਦਾ ਆਦੇਸ਼ ਦਿਤਾ। ਪਾਣੀ ਦਾ ਵੇਗ ਤੇਜ਼ ਹੋਣ ਕਰ ਕੇ, ਉਹ ਮਿੱਟੀ ਦਾ ਜੋ ਡੱਕਾ ਲਗਾਂਦਾ, ਝਟ ਪ੍ਰਵਾਹ ਵਿਚ ਹੀ ਰੁੜ੍ਹ ਜਾਂਦਾ। ਅਖੀਰ ਆਰਣੀ ਉਸ ਥਾਂ ਖ਼ੁਦ ਹੀ ਬੈਠ ਗਿਆ। ਕੁਝ ਚਿਰ ਮਗਰੋਂ ਜਦੋਂ ਗੁਰੂ ਉਧਰੋਂ ਲੰਘਿਆ ਤਾਂ ਆਰਣੀ ਬੇਸੁਰਤ ਪਿਆ ਸੀ। ਆਰਣੀ ਦੀ ਗੁਰ-ਭਗਤੀ ਉੱਤੇ ਪ੍ਰਸੰਨ ਹੋ ਕੇ ਗੁਰੂ ਨੇ ਉਸ ਨੂੰ ਉਦਾਲਕ ਦੀ ਉਪਾਧੀ ਦਿਤੀ ਅਤੇ ਉਹ ਉਦਾਲਕ ਆਰਣੀ ਦੇ ਨਾਂ ਨਾਲ ਪ੍ਰਸਿਧ ਹੋਇਆ।

(ਅ-585) **ਆਰਤਾ** :

(ਵੇਖੋ : ਆਰਤੀ)।

(ਅ-586) **ਆਰਤੀ** :

ਆਰਤੀ ਸੰਸਕ੍ਰਿਤ ਦੇ ਸ਼ਬਦ 'ਅਰਾਤ੍ਰਿਕ' ਦਾ ਅਪਭ੍ਰੰਸ਼ ਰੂਪ ਹੈ ਜਿਸ ਦਾ ਅਰਥ ਹੈ ਉਹ ਜੋਤ ਜੋ ਰਾਤ ਨੂੰ ਹਿੱਤ ਜੋਂ ਨਾ ਜਗਾਈ ਜਾਵੇ। ਆਰਤੀ ਵੇਲੇ ਜੋ ਜੋਤਾਂ ਜਗਾਈਆਂ ਜਾਂਦੀਆਂ ਹਨ ਉਨ੍ਹਾਂ ਦਾ ਮਨੋਰਥ ਰਾਤ੍ਰੀ ਦਾ ਹਨੇਰਾ ਦੂਰ ਕਰਨਾ ਨਹੀਂ ਹੁੰਦਾ, ਸਗੋਂ ਜੋਤਾਂ ਦੁਆਰਾ ਆਪਣੇ ਦੇਵਤੇ ਦੀ ਮੂਰਤੀ ਸਾਹਮਣੇ ਖਲੋ ਕੇ ਉਸ ਦੀ ਉਪਾਸ਼ਨਾ ਕਰਨਾ ਹੈ। ਕਈ ਵਿਦਵਾਨ ਆਰਤੀ ਨੂੰ ਸੰਸਕ੍ਰਿਤ ਦੇ ਸ਼ਬਦ 'ਆਰਤ' ਦਾ ਵਿਕ੍ਰਿਤ ਰੂਪ ਮੰਨਦੇ ਹਨ ਜਿਸ ਦਾ ਅਰਥ ਦੁਖੀ ਜਾਂ ਆਤੁਰ ਹੈ। ਆਤੁਰ ਪ੍ਰਾਣੀ ਜਿਸ ਵਿਧੀ ਦੁਆਰਾ ਆਪਣੇ ਇਸ਼ਟ ਤੋਂ ਸੁਖ ਦੀ ਯਾਚਨਾ ਕਰਦਾ ਹੈ, ਉਹੋ ਆਰਤੀ ਹੁੰਦੀ ਹੈ।

ਹਿੰਦੂਆਂ ਵਿਚ ਆਰਤੀ ਦੀ ਪ੍ਰਥਾ ਮੁਢ ਕਦੀਮ ਤੋਂ ਹੀ ਚਲੀ ਆ ਰਹੀ ਹੈ। ਇਸ ਰੀਤ ਪਿਛੇ ਉਹੋ ਹੀ ਸੰਕਲਪ ਕੰਮ ਕਰ ਰਿਹਾ ਹੈ ਜੋ ਦੀਵਾਲੀ ਤੇ ਲੋਹੜੀ ਦੇ ਤਿਉਹਾਰਾ ਪਿਛੇ। ਆਦਿਮ ਪ੍ਰਾਣੀ ਦਾ ਵਿਸ਼ਵਾਸ਼ ਸੀ ਕਿ ਜੋਤ ਜਗਾਣ ਨਾਲ ਬਦਰੂਹਾਂ ਨੱਠ ਜਾਂਦੀਆਂ ਹਨ। ਅੱਜ ਵੀ ਪੰਜਾਬ ਦੇ ਪਿੰਡਾਂ ਵਿਚ ਛਿਲੇ ਵਾਲੇ ਕੋਠੇ ਵਿਚ ਤੇਰਾਂ ਦਿਨ ਲਗਾਤਾਰ ਜੋਤ ਜਗਾਈ ਜਾਂਦੀ ਹੈ, ਤਾਂ ਜੋ ਬਦਰੂਹਾਂ ਉਥੋਂ ਦੂਰ ਰਹਿਣ। ਇਸੇ ਸੰਕਲਪ ਦੇ ਸਮਾਨਾਂਤਰ ਆਪਣੇ ਇਸ਼ਟ ਦੀ ਮੂਰਤੀ ਕੋਲ ਵੀ ਜੋਤ ਜਗਾਣ ਦੀ ਪ੍ਰਥਾ ਪ੍ਰਚਲਤ ਹੋਈ ਜੋ ਮਗਰੋਂ ਆਰਤੀ ਦੇ ਰੂਪ ਵਿਚ ਵਿਗਸਿਤ ਹੋਈ।

ਆਰਤੀ ਵੇਲੇ, ਥਾਲ ਵਿਚ ਘਿਉ ਦੇ ਦੀਵੇ ਬਾਲ ਕੇ ਜਾਂ ਚੰਦਨ, ਮੁਸ਼ਕ ਕਪੂਰ ਆਦਿ ਜਲਾ ਕੇ, ਆਪਣੇ ਇਸ਼ਟ ਦੀ ਮੂਰਤੀ ਦੁਆਲੇ ਸੱਜੇ ਤੋਂ ਖੱਬੇ ਵਲ ਸੂਰਜੀ ਦਿਸ਼ਾ ਵਿਚ ਪ੍ਰਕਰਮਾ ਕੀਤੀ ਜਾਂਦੀ ਹੈ। ਆਰਤੀ ਸਮੇਂ ਜਗਾਏ ਗਏ ਦੀਵਿਆਂ ਦੀ ਗਿਣਤੀ ਨਿਸ਼ਚਤ ਨਹੀਂ। ਦੀਵੇ ਇਕ ਤੋਂ ਲੈ ਕੇ ਇਕੋਤਰ ਸੌ ਜਾਂ ਇਕ ਸੌ ਅੱਠ ਤਕ ਵੀ ਬਾਲੇ ਜਾਂਦੇ ਹਨ, ਪਰ ਆਮ ਤੌਰ ਉਤੇ ਪੰਜ, ਸੱਤ, ਨੌਂ ਜਾਂ ਗਿਆਰਾਂ ਦੀਵੇ ਹੀ ਰਖੇ ਜਾਂਦੇ ਹਨ। ਸ਼ਾਸਤ੍ਰਾਂ ਅਨੁਸਾਰ ਆਰਤੀ ਚਾਰ ਵਾਰ ਇਸ਼ਟ ਦੇ ਚਰਣਾਂ ਅੱਗੇ, ਦੋ ਵਾਰ ਨਾਭੀ ਉਤੇ, ਇਕ ਵਾਰ ਮੂੰਹ ਉਤੇ ਅਤੇ ਸੱਤ ਵਾਰ ਸਾਰੇ ਸਰੀਰ ਦੀ ਉਤਾਰਨੀ ਲਾਜ਼ਮੀ ਹੈ। ਆਰਤੀ ਵੇਲੇ ਪੂਜਾ ਦੀ ਕੁਝ ਹੋਰ ਸਾਮਗਰੀ ਧੂਪ, ਫਲ, ਫੁੱਲ, ਨਈਵੇਦ, ਜਲ ਆਦਿ ਚੀਜ਼ਾਂ ਵੀ ਥਾਲ ਵਿਚ ਰਖੀਆਂ ਅਥਵਾ ਦੇਵਤੇ ਨੂੰ ਭੇਟ ਕੀਤੀਆਂ ਜਾਂਦੀਆਂ ਹਨ।

ਆਰਤੀ ਉਤਾਰਨ ਸਮੇਂ ਕੁਝ ਭਜਨ ਜਾਂ ਗੀਤ ਵੀ ਸਾਮੂਹਿਕ ਰੂਪ ਵਿਚ ਗਾਏ ਜਾਂਦੇ ਹਨ, ਜਿਨ੍ਹਾਂ ਵਿਚ ਆਪਣੇ ਇਸ਼ਟ ਦੀ ਮਹਿਮਾ ਹੁੰਦੀ ਹੈ। ਮੱਧਕਾਲ ਵਿਚ ਆਰਤੀ ਗੀਤਾਂ ਦਾ ਇਤਨਾ ਰਵਾਜ ਸੀ ਕਿ ਹਰੇਕ ਦੇਵਤੇ ਦੀ ਮਹਿਮਾ ਵਿਚ ਬੇਸ਼ੁਮਾਰ ਆਰਤੀ ਗੀਤ ਪ੍ਰਚਲਤ ਸਨ। ਇਸੇ ਪ੍ਰਥਾ ਤੋਂ ਪ੍ਰਭਾਵਿਤ ਹੋ ਕੇ ਕਬੀਰ, ਰਵਿਦਾਸ, ਸੈਣ, ਧਨਾ ਆਦਿ ਨੇ ਆਰਤੀ ਦੀ ਭਾਵਨਾ ਦੇ ਸ਼ਬਦ ਰਚੇ ਜੋ ਆਦਿ ਗ੍ਰੰਥ ਵਿਚ ਮਿਲਦੇ ਹਨ। ਗੁਰੂ ਨਾਨਕ ਦੇਵ ਦਾ ਵੀ ਇਕ ਸ਼ਬਦ ਆਰਤੀ ਸਿਰਲੇਖ ਹੇਠ ਮਿਲਦਾ ਹੈ ਜੋ ਇਸ ਵੰਨਗੀ ਦੀ ਇਕ ਅਪੂਰਵ ਰਚਨਾ ਹੈ। ਉਨ੍ਹਾਂ ਦੀ ਦੈਵੀ ਕਲਪਨਾ ਨੂੰ ਸਾਰੀ ਪ੍ਰਕ੍ਰਿਤੀ, ਆਕਾਸ਼ ਦੇ ਥਾਲ ਵਿਚ ਸੂਰਜ ਤੇ ਚੰਨ ਦੇ ਦੀਵੇ ਅਤੇ ਤਾਰਿਆਂ ਦੇ ਮੋਤੀ ਰਖ ਕੇ, ਨਿਰਗੁਣ ਬ੍ਰਹਮ ਦੀ ਆਰਤੀ ਉਤਾਰਦੀ ਪ੍ਰਤੀਤ ਹੋਈ। ਇਸ ਅਲੌਕਿਕ ਆਰਤੀ ਸਾਹਮਣੇ ਸੰਸਾਰੀ ਜੀਵਾਂ ਦੀਆਂ ਸਭ ਆਰਤੀਆਂ ਤੁਛ ਲਗਦੀਆਂ ਹਨ। ਇਸ ਆਰਤੀ ਦੁਆਰਾ ਪਰੋਖੇ ਢੰਗ ਨਾਲ ਗੁਰੂ ਨਾਨਕ ਦੇਵ ਨੇ ਆਰਤੀ ਦੀ ਰੀਤ ਦਾ ਖੰਡਨ ਕੀਤਾ ਹੈ। ਪਰ ਸਿੱਖਾਂ ਵਿਚ ਆਰਤੀ ਦੀ ਰੀਤ ਇਕ ਨਵੇਂ ਰੂਪ ਵਿਚ ਪ੍ਰਚਲਤ ਹੋ ਗਈ ਹੈ। ਸਿੱਖਾਂ ਵਿਚ ਪਹਿਲਾਂ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਆਰਤੀ ਨਾਲ ਸੰਬੰਧਿਤ ਸਾਰੇ ਸ਼ਬਦ 'ਗਗਨ ਮੈ ਥਾਲੁ', 'ਗੁਪਾਲ ਤੇਰਾ ਆਰਤਾ' ਆਦਿ ਪੜ੍ਹੇ ਜਾਂਦੇ ਹਨ ਤੇ ਅਖ਼ੀਰਲੇ ਸ਼ਬਦ ਸਮੇਂ ਆਦਿ ਗ੍ਰੰਥ ਉਤੇ ਫੁੱਲ ਬਖੇਰੇ ਜਾਂਦੇ ਹਨ।

ਸਿੱਖਾਂ ਦੇ ਨਿਤਨੇਮ ਵਿਚ ਰਾਤ ਵੇਲੇ ਸੌਣ ਤੋਂ ਪਹਿਲਾਂ ਕੀਰਤਨ ਸੋਹਿਲੇ ਦਾ ਪਾਠ ਕਰਨਾ ਵਿਧਾਨ ਹੈ। ਇਸੇ ਪਾਠ ਵਿਚ 'ਗਗਨ ਮੈ ਥਾਲ' ਵਾਲਾ ਸ਼ਬਦ ਆਉਂਦਾ ਹੈ। ਸੋ ਸਿੱਖਾਂ ਵਿਚ ਇਸ ਪਾਠ ਦਾ ਨਾਉਂ 'ਆਰਤੀ ਸੋਹਿਲਾ' ਵੀ ਪ੍ਰਚਲਤ ਹੋ ਗਿਆ। ਇਹ ਆਰਤੀ ਸੋਹਿਲਾ ਸੌਣ ਵੇਲੇ ਪੜ੍ਹਿਆ ਜਾਂਦਾ ਹੈ।

ਨਰਾਤਿਆਂ ਦੇ ਦਿਨਾਂ ਵਿਚ ਕੁੜੀਆਂ ਸਾਂਝੀ ਮਾਈ ਦੀ ਮੂਰਤੀ ਬਣਾ ਕੇ ਪੂਜਦੀਆਂ ਤੇ ਆਰਤੀ ਉਤਾਰਦੀਆ ਹਨ। ਇਸ ਸਮੇਂ ਆਰਤੀ ਦੇ ਗੀਤ ਵੀ ਗਾਏ ਜਾਂਦੇ ਹਨ :—

ਪਹਿਲੀ ਆਰਤੀ ਕਰਾਂ ਕਰਾਵਾਂ<br>
ਜੀਵੇ ਮੇਰਾ ਵੀਰ ਪਰਾਹੁਣਾ<br>
ਨੀ ਸ਼ਿਵ ਦੁਆਰੇ ਖੜ੍ਹੀਓਂ<br>
ਮੈਂ ਹਰ ਕਾ ਦਰਸ਼ਨ ਪਾਵਾਂ।

ਆਰਤੀ ਕਈ ਰੀਤਾਂ ਰਸਮਾਂ ਵੇਲੇ ਵੀ ਉਤਾਰੀ ਜਾਂਦੀ ਹੈ। ਵਿਆਹ ਸਮੇਂ ਕਈ ਜਾਤਾਂ ਵਿਚ ਵਰ ਤੇ ਕੰਨਿਆਂ ਦੀ ਆਰਤੀ ਉਤਾਰਨ ਦੀ ਪ੍ਰਥਾ ਹੈ। ਚੂਹੜਿਆਂ ਵਿਚ ਜਦੋਂ ਦੁਲ੍ਹਨ ਦਲ੍ਹੀਜ ਤੋਂ ਬਾਹਰ ਪੈਰ ਰਖਦੀ ਹੈ ਤਾਂ ਪ੍ਰੋਹਿਤ ਦੂਲ੍ਹਾ ਤੇ ਦੁਲ੍ਹਨ ਦੀ ਚਾਰ ਵਾਰ ਆਰਤੀ ਉਤਾਰਦਾ ਹੈ (ਗਲਾਸਰੀ 2,210)। ਕਰਨਾਲ ਵਿਚ ਜਦੋਂ ਵਿਆਹ ਤੋਂ ਕੁਝ ਦਿਨ ਪਹਿਲਾਂ ਮਾਮੇ ਵਰ/ਕੰਨਿਆਂ ਲਈ ਭਾਤ (ਛਕ) ਲੈ ਕੇ ਆਉਂਦੇ ਹਨ ਤਾਂ ਵਰ/ਕੰਨਿਆਂ ਦੀ ਮਾਂ ਪੰਜ ਜੋਤਾ ਵਾਲੇ ਆਟੇ ਦੇ ਦੀਵੇ ਨਾਲ ਭਰਾ ਨੂੰ ਪੀੜ੍ਹੇ ਉਤੇ ਖੜਾ ਕਰ ਕੇ ਉਸ ਦੀ ਆਰਤੀ ਉਤਾਰਦੀ ਹੈ (ਗਲਾਸਰੀ. 1,892)। ਇਸੇ ਰਸਮ ਨੂੰ 'ਆਰਤਾ' ਵੀ ਕਿਹਾ ਜਾਂਦਾ ਹੈ। ਮੁਲਤਾਨ ਦੇ ਅਰੋੜਿਆਂ ਵਿਚ ਵੀ ਇਸੇ ਤਰ੍ਹਾਂ ਦੀ ਇਕ ਰਸਮ ਪ੍ਰਚਲਤ ਹੈ। ਕਰਨਾਲ ਦੇ ਮੁਸਲਮਾਨਾਂ ਵਿਚ ਵੀ ਆਰਤੀ ਦੀ ਪ੍ਰਥਾ ਸੀ ਜੋ ਮਗਰੋਂ ਬੰਦ ਹੋ ਗਈ (ਉਹੀ 899)।

ਧੰਨੇ ਨੇ 'ਆਰਤਾ' ਸ਼ਬਦ ਦਾ ਪ੍ਰਯੋਗ ਕੀਤਾ ਹੈ। ਧੰਨੇ ਜਟ ਨੇ ਮੂਰਤੀ ਦੀ ਪੂਜਾ ਦੀ ਥਾਂ ਪ੍ਰਭੂ ਦੀ ਆਰਤੀ ਉਤਾਰੀ ਤੇ ਉਸ ਆਰਤੀ ਦਾ ਵਡੱਪਣ, ਗੌਰਵ ਤੇ ਵਿਸ਼ਾਲਤਾ ਦਰਸਾਣ ਲਈ ਆਰਤਾ ਸ਼ਬਦ ਵਰਤਿਆ — 'ਗੋਪਾਲ ਤੇਰਾ ਆਰਤਾ।' ਉਦਾਸੀ ਸਾਧੂਆਂ ਵਿਚ ਜੋ ਆਰਤੀ ਪ੍ਰਚਲਤ ਹੈ, ਉਸ ਲਈ ਵੀ ਉਹ ਆਰਤਾ ਸ਼ਬਦ ਵਰਤਦੇ ਹਨ। ਉਦਾਸੀ ਸਾਧੂ ਆਰਤਾ ਸਮੇਂ ਇਹ ਸ਼ਬਦ ਪੜ੍ਹਦੇ ਹਨ :—

ਆਰਤਾ ਕੀਜੈ ਨਾਨਕ ਸ਼ਾਹ ਪਾਤਸ਼ਾਹ ਕਾ
ਦੀਨ ਦੁਨੀ ਕੇ ਸ਼ਾਹਨਸ਼ਾਹ ਕਾ।

**(ਅ-587) ਆਰਸ਼ ਵਿਆਹ :**

ਮਨੂੰ ਸਿਮ੍ਰਿਤੀ ਅਨੁਸਾਰ ਵਿਆਹ ਦੀਆਂ ਅੱਠ ਕਿਸਮਾਂ ਵਿਚੋਂ ਤੀਜੀ ਕਿਸਮ; ਇਸ ਤਰ੍ਹਾਂ ਦੇ ਵਿਆਹ ਵਿਚ ਵਰ ਤੋਂ ਦੋ ਬੈਲ ਲੈ ਕੇ ਵਟੇ ਵਿਚ ਉਸ ਨੂੰ ਕੰਨਿਆਂ ਦਿਤੀ ਜਾਂਦੀ ਸੀ। ਆਰੀਆ ਜਾਤੀ ਵਿਚ ਇਸ ਤਰ੍ਹਾਂ ਦੇ ਵਿਆਹਾਂ ਦਾ ਆਮ ਰਵਾਜ ਸੀ।

**(ਅ-588) ਆਰਯਕ :**

ਕਦਰੂ ਦਾ ਲੜਕਾ; ਇਸ ਦੀ ਕੰਨਿਆਂ ਦਾ ਵਿਆਹ ਯਾਦਵ ਵੰਸ਼ੀ ਸੂਰਸੇਨ ਨਾਲ ਹੋਇਆ ਸੀ। ਸੂਰਸੇਨ ਵਸੂਦੇਵ ਦੇ ਪਿਤਾ ਅਤੇ ਕ੍ਰਿਸ਼ਨ ਦੇ ਦਾਦਾ ਸਨ।

**(ਅ-589) ਆਰੀਆ ਸਮਾਜ :**

ਹਿੰਦੂਆਂ ਦੀ ਇਕ ਸੁਧਾਰਵਾਦੀ ਧਾਰਮਿਕ ਸੰਪਰਦਾਇ ਜਿਸ ਦਾ ਮੋਢੀ ਸਵਾਮੀ ਦਇਆ ਨੰਦ ਸਰਸਵਤੀ ਸੀ। ਦਇਆ ਨੰਦ ਦਾ ਜਨਮ ਟੰਕਾਰਾ ਪਿੰਡ ਦੇ ਇਕ ਬ੍ਰਾਹਮਣ ਕਰਸਨ ਜੀ ਲਾਲ ਜੀ ਤਿਵਾੜੀ ਦੇ ਘਰ 1824 ਈ: ਨੂੰ ਹੋਇਆ। ਸਵਾਮੀ ਜੀ ਦਾ ਪਹਿਲਾ ਨਾਉਂ ਮੂਲ ਜੀ ਸੀ। ਪਰ ਪਰਮਾਨੰਦ ਸਰਸਵਤੀ ਦੇ ਚੇਲੇ ਬਣਨ ਪਿਛੋਂ ਇਨ੍ਹਾਂ ਨੇ ਆਪਣਾ ਨਾਉਂ ਦਇਆ ਨੰਦ ਸਰਸਵਤੀ ਰਖ ਲਿਆ। ਇਨ੍ਹਾਂ ਨੇ ਮਥਰਾ ਨਿਵਾਸੀ ਪੰਡਤ ਵਿਰਜਾ ਨੰਦ, ਜੋ ਮੂਲ ਵਿਚ ਪੰਜਾਬੀ ਸਨ, ਨੂੰ ਗੁਰੂ ਧਾਰਨ ਕੀਤਾ ਤੇ ਉਨ੍ਹਾਂ ਦੇ ਆਦੇਸ਼ ਉਤੇ ਸੰਸਕ੍ਰਿਤ ਦੇ ਪ੍ਰਸਿਧ ਵਿਆਕਰਣ ਅਸ਼ਟ-ਅਧਿਆਈ ਅਤੇ ਹੋਰ ਗ੍ਰੰਥਾਂ ਦਾ ਅਧਿਐਨ ਕੀਤਾ। ਇਸ ਤੋਂ ਬਾਅਦ ਦਇਆ ਨੰਦ ਨੇ ਕਈ ਸਮਕਾਲੀ ਸ਼ਾਸਤ੍ਰਾਚਾਰੀਆਂ ਨਾਲ ਸ਼ਾਸਤਰਾਰਥ ਸ਼ੁਰੂ ਕੀਤੇ। ਪਹਿਲਾ ਸ਼ਾਸਤਰਾਰਥ 1865 ਈ: ਵਿਚ ਧੌਲਪੁਰ ਵਿਚ ਹੋਇਆ। ਫਿਰ ਜੈਪੁਰ, ਕ੍ਰਿਸ਼ਨ ਗੜ੍ਹ ਤੇ ਆਗਰਾ ਆਦਿ ਥਾਵਾਂ ਉਤੇ ਸ਼ਾਸਤਰਾਰਥ ਹੋਏ। 1867 ਈ: ਵਿਚ ਹਰਦੁਆਰ ਵਿਚ ਦਇਆ ਨੰਦ ਨੇ ਕੁੰਭ ਦੇ ਮੇਲੇ ਉਤੇ ਵੇਦ ਵਿਰੁੱਧ ਮਤਾਂ ਦੀ ਕਰੜੀ ਆਲੋਚਨਾ ਤੇ ਖੰਡਨ ਕੀਤਾ। ਇਸ ਤਰ੍ਹਾਂ ਦਇਆ ਨੰਦ ਨੇ ਥਾਂ ਥਾਂ ਬਚਨ ਬਿਲਾਸ ਕਰ ਕੇ ਵੈਦਿਕ ਧਰਮ ਦੀ ਪੁਨਰ ਸੁਰਜੀਤੀ ਕੀਤੀ ਅਤੇ ਸਮੇਂ ਅਨੁਸਾਰ ਇਕ ਨਵਾਂ ਰੂਪ ਦੇ ਕੇ ਇਸ ਨਵੀਂ ਸੰਪ੍ਰਦਾਇ ਦਾ ਨਾਉਂ ਆਰੀਆ ਸਮਾਜ ਰਖਿਆ, ਜਿਸ ਦੀ ਸਥਾਪਨਾ 1875 ਈ: ਵਿਚ ਹੋਈ।

ਸਵਾਮੀ ਜੀ ਨੇ ਸਤਿਆਰਥ ਪ੍ਰਕਾਸ਼, ਸੰਸਕਾਰ ਵਿਧੀ, ਰਿਗਵੇਦ ਭਾਸ਼ਯ ਭੂਮਿਕਾ ਆਦਿ — ਕਈ ਪੁਸਤਕਾਂ ਲਿਖੀਆਂ। ਸਤਿਆਰਥ ਪ੍ਰਕਾਸ਼ ਦੀ ਰਚਨਾ 1874 ਈ: ਵਿਚ ਹੋਈ ਅਤੇ ਇਹ ਪੁਸਤਕ ਆਰੀਆ ਸਮਾਜ ਦਾ ਧਾਰਮਿਕ ਗ੍ਰੰਥ ਮੰਨੀ ਗਈ। ਇਸ ਪੁਸਤਕ ਵਿਚ ਈਸਾਈ ਮੱਤ, ਇਸਲਾਮ ਤੇ ਸਿੱਖ ਮੱਤ ਦੇ ਮੋਢੀਆਂ ਬਾਰੇ ਕੁਝ ਤਲਖ਼ ਸ਼ਬਦ ਵੀ ਲਿਖੇ ਮਿਲਦੇ ਹਨ।

ਆਰੀਆ ਸਮਾਜ ਵੇਦਾਂ ਤੋਂ ਬਿਨਾਂ ਹੋਰ ਕਿਸੇ ਗ੍ਰੰਥ ਨੂੰ ਪ੍ਰਮਾਣੀਕ ਨਹੀਂ ਮੰਨਦਾ। ਪੁਰਾਣ, ਜੋ ਹਿੰਦੂ ਧਰਮ ਦੀ ਰੀੜ੍ਹ ਦੀ ਹੱਡੀ ਹਨ, ਨੂੰ ਆਰੀਆ ਸਮਾਜ ਕੋਈ ਮਾਨਤਾ ਨਹੀਂ ਦੇਂਦਾ। ਇਹ ਸੰਪ੍ਰਦਾਇ ਬਹੁਦੇਵਵਾਦ, ਅਵਤਾਰਵਾਦ ਤੇ ਬੁਤ ਪੂਜਾ ਦੇ ਸਖ਼ਤ ਵਿਰੁੱਧ ਹੈ ਅਤੇ ਇਕ ਈਸ਼ਵਰਵਾਦ ਦੀ ਹਾਮੀ ਹੈ। ਕਿਹਾ ਜਾਂਦਾ ਹੈ ਕਿ ਬਚਪਨ ਵਿਚ ਦਇਆ ਨੰਦ ਨੇ ਇਕ ਚੂਹੀ ਨੂੰ ਸ਼ਿਵ ਦੀ ਮੂਰਤੀ ਉਤੇ ਭੁੜਕਦੇ ਹੋਏ ਵੇਖਿਆ ਤਾਂ ਉਸ ਦੇ ਮਨ ਵਿਚ ਮੂਰਤੀ ਪੂਜਾ ਬਾਰੇ ਸੰਦੇਹ ਪੈਦਾ ਹੋ ਗਿਆ, ਪਰ ਜਦੋਂ ਉਸ ਨੂੰ ਵੇਦਾਂ ਵਿਚ ਮੂਰਤੀ ਪੂਜਾ ਦੇ ਹੱਕ ਵਿਚ ਕੁਝ ਵੀ ਲਿਖਿਆ ਨਾ ਮਿਲਿਆ ਤਾਂ ਉਸ ਨੇ ਮੂਰਤੀ ਪੂਜਾ ਦੀ ਸਖ਼ਤ ਵਿਰੋਧਤਾ ਸ਼ੁਰੂ ਕਰ ਦਿਤੀ।

ਆਰੀਆ ਸਮਾਜੀ ਵੇਦਾਂ ਦੀ ਵਿਆਖਿਆ ਨਵੇਂ ਢੰਗ ਨਾਲ ਕਰਦੇ ਹਨ। ਇਹ ਵਰਣ ਭੇਦ ਵਿਚ ਵਿਸ਼ਵਾਸ਼ ਨਹੀਂ ਰਖਦੇ ਅਤੇ ਇਸਤ੍ਰੀ ਮਰਦ ਨੂੰ ਬਰਾਬਰ ਦਾ ਦਰਜਾ ਦੇਂਦੇ ਹਨ।

ਆਰੀਆ ਸਮਾਜ ਦੀ ਸਥਾਪਨਾ ਭਾਵੇਂ ਚੇਤਰ ਸ਼ੁਕਲ ਪੰਚਮੀ 1932 (1875 ਈ:) ਵਿਚ ਬੰਬਈ ਵਿਚ ਹੋਈ, ਪਰ ਇਹ ਲਹਿਰ ਵਾਸਤਵਿਕ ਰੂਪ ਵਿਚ, 1877 ਈ: ਵਿਚ ਲਾਹੌਰ ਵਿਚ ਆਰੀਆ ਸਮਾਜ ਦੀ ਸਥਾਪਨਾ ਤੋਂ ਬਾਅਦ ਪ੍ਰਫੁਲਤ ਹੋਈ। ਇਥੋਂ ਹੀ ਇਹ ਲਹਿਰ ਪੰਜਾਬ ਵਿਚ ਫੈਲ ਗਈ। ਆਰੀਆ ਸਮਾਜ ਦਾ ਪ੍ਰਚਲਿਤ ਹਿੰਦੂ ਧਰਮ ਤੋਂ ਕੁਝ ਗੱਲਾਂ ਵਿਚ ਅੰਤਰ ਹੈ। ਆਰੀਆ ਸਮਾਜੀ ਕੇਵਲ ਵੇਦਾਂ ਦੇ ਮੰਤ੍ਰ-ਭਾਗ ਨੂੰ ਹੀ ਈਸ਼ਵਰੀ ਕ੍ਰਿਤ ਮੰਨਦੇ ਹੋਏ ਮਾਨਤਾ ਦੇਂਦੇ ਹਨ, ਪਰ ਉਹ ਬ੍ਰਾਹਮਣਾਂ ਤੇ ਉਪਨਿਸ਼ਦਾਂ ਨੂੰ ਮਨੁੱਖੀ-ਕ੍ਰਿਤ ਹੀ ਸਮਝਦੇ ਹਨ। ਉਹ ਰਾਮ ਤੇ ਕ੍ਰਿਸ਼ਨ ਆਦਿ ਨੂੰ ਈਸ਼ਵਰ ਦਾ ਅਵਤਾਰ ਨਹੀਂ ਮੰਨਦੇ। ਮੂਰਤੀ ਪੂਜਾ ਨੂੰ ਅਵੈਦਿਕ ਅਥਵਾ ਪਾਪ ਮੰਨਦੇ ਹਨ। ਜਨਮ ਤੋਂ ਜਾਤੀ ਭੇਦ ਨਹੀਂ ਮੰਨਦੇ। ਇਸਤ੍ਰੀਆਂ ਨੂੰ ਮਰਦਾਂ ਦੇ ਬਰਾਬਰ ਦਾ ਦਰਜਾ ਦੇਂਦੇ ਹਨ। ਆਰੀਆ ਸਮਾਜ ਦੇ 10 ਮੂਲ ਨਿਯਮ ਹਨ ਜੋ ਇਸ ਪ੍ਰਕਾਰ ਹਨ :—

(1) ਸਾਰੇ ਸੱਤਯ, ਵਿੱਦਿਆ ਅਤੇ ਪਦਾਰਥ ਵਿੱਦਿਆ ਦੁਆਰਾ ਜਾਣੇ ਜਾਂਦੇ ਹਨ ਅਤੇ ਉਨ੍ਹਾਂ ਸਭਨਾਂ ਦਾ ਆਦਿ ਮੂਲ ਪਰਮੇਸ਼ਵਰ ਹੈ।

(2) ਈਸ਼ਵਰ ਸੱਚਿਦਾਨੰਦ ਰੂਪ, ਨਿਰਾਕਾਰ, ਸਰਵ ਸ਼ਕਤੀਮਾਨ, ਨਯਾਯਕਾਰੀ, ਦਇਆਲੂ, ਅਜਨਮਾ, ਅਨੰਤ, ਨਿਰਵਿਕਾਰ, ਅਨਾਦਿ, ਅਨੁਪਮ, ਸਰਵਾਧਾਰ, ਸਰਵੇਸ਼ਵਰ, ਸਰਵ-ਵਿਆਪਕ, ਅੰਤਰਜਾਮੀ, ਅਜਰ, ਅਮਰ, ਅਭਯ, ਨਿਤਯ, ਪਵਿਤ੍ਰ ਅਤੇ ਸ੍ਰਿਸ਼ਟੀ ਦਾ ਕਰਤਾ ਹੈ। ਉਸੇ ਦੀ ਉਪਾਸ਼ਨਾ ਕਰਨੀ ਚਾਹੀਦੀ ਹੈ।

(3) ਵੇਦ ਸਭ ਸੱਤਯ ਵਿੱਦਿਆਵਾਂ ਦੀ ਪੁਸਤਕ ਹੈ, ਵੇਦ ਦਾ ਪੜ੍ਹਨਾ-ਪੜ੍ਹਾਉਣਾ ਅਤੇ ਸੁਣਨਾ-ਸੁਣਾਉਣਾ ਸਾਰੇ ਆਰੀਆ ਦਾ ਪਰਮ ਧਰਮ ਹੈ।

(4) ਸੱਤਯ ਦੇ ਗ੍ਰਹਿਣ ਕਰਨ ਅਤੇ ਅਸੱਤਯ ਦੇ ਛੱਡਣ ਵਿਚ ਸਦਾ ਤਿਆਰ ਰਹਿਣਾ ਚਾਹੀਦਾ ਹੈ।

(5) ਸਾਰੇ ਕੰਮ ਧਰਮ ਅਨੁਸਾਰ ਅਰਥਾਤ ਸੱਤਯ ਅਸੱਤਯ ਦਾ ਵਿਚਾਰ ਕਰ ਕੇ ਕਰਨੇ ਚਾਹੀਦੇ ਹਨ।

(6) ਸੰਸਾਰ ਦਾ ਉਪਕਾਰ ਕਰਨਾ ਆਰੀਆ ਸਮਾਜ ਦਾ ਮੁਖ ਉਦੇਸ਼ ਹੈ, ਅਰਥਾਤ ਸਰੀਰਕ, ਆਤਮਿਕ ਅਤੇ ਸਮਾਜਿਕ ਉੱਨਤੀ ਕਰਨ ਦੀ ਲੋੜ ਹੈ।

(7) ਸਭ ਨਾਲ ਪ੍ਰੀਤਿ ਕਰਨੀ ਅਤੇ ਧਰਮ ਅਨੁਸਾਰ ਵਰਤਣਾ ਚਾਹੀਦਾ ਹੈ।

(8) ਅਵਿੱਦਿਆ ਦਾ ਨਾਸ਼ ਅਤੇ ਵਿੱਦਿਆ ਦੀ ਵ੍ਰਿਧੀ ਕਰਨੀ ਚਾਹੀਦੀ ਹੈ।

(9) ਹਰੇਕ ਨੂੰ ਆਪਣੀ ਹੀ ਉੱਨਤੀ ਵਿਚ ਸੰਤੁਸ਼ਟ ਨਹੀਂ ਰਹਿਣਾ ਚਾਹੀਦਾ, ਸਗੋਂ ਸਭ ਦੀ ਉੱਨਤੀ ਵਿਚ ਆਪਣੀ ਉੱਨਤੀ ਸਮਝਣੀ ਚਾਹੀਦੀ ਹੈ।

(10) ਸਾਰੇ ਮਨੁੱਖਾਂ ਨੂੰ ਸਮਾਜਿਕ ਸਰਵ-ਹਿਤਕਾਰੀ ਨਿਯਮ ਪਾਲਣ ਵਿਚ ਪਰਤੰਤ੍ਰ ਰਹਿਣਾ ਚਾਹੀਦਾ ਹੈ ਅਤੇ ਹਰੇਕ ਹਿੱਤਕਾਰੀ ਨਿਯਮ ਪਾਲਣ ਵਿਚ ਸਾਰੇ ਸਵਤੰਤ੍ਰ ਰਹਿਣ।

ਆਰੀਆ ਸਮਾਜ ਪਰੰਪਰਾਵਾਦੀ ਰਸਮਾਂ ਰੀਤਾਂ, ਛੋਟੀ ਉਮਰ ਦੀ ਸ਼ਾਦੀ ਤੇ ਛੂਤ ਛਾਤ ਦੇ ਵਿਰੁੱਧ ਹੈ। ਇਹ ਸੰਪ੍ਰਦਾਇ ਵਿਧਵਾ ਇਸਤ੍ਰੀ ਦੇ ਪੁਨਰ-ਵਿਆਹ ਅਤੇ ਇਸਤ੍ਰੀ ਸਿਖਸ਼ਾ ਦੇ ਹੱਕ ਵਿਚ ਹੈ। ਆਰੀਆ ਸਮਾਜ ਨੇ ਅਨਪੜ੍ਹਤਾ ਦੂਰ ਕਰਨ ਲਈ ਪੰਜਾਬ ਵਿਚ ਅਨੇਕਾਂ ਸਕੂਲ ਅਤੇ ਕਾਲਜ ਖੋਲ੍ਹੇ। ਸਭ ਤੋਂ ਪਹਿਲਾਂ ਇਨ੍ਹਾਂ ਨੇ 1866 ਈ: ਵਿਚ ਲਾਹੌਰ ਵਿਚ ਦਇਆ ਨੰਦ ਐਂਗਲੋ ਵੈਦਿਕ ਕਾਲਜ ਖੋਲ੍ਹਿਆ। ਇਹ ਪੰਜਾਬ ਦਾ ਪਹਿਲਾ ਗ਼ੈਰ-ਸਰਕਾਰੀ ਤੇ ਗ਼ੈਰ-ਈਸਾਈ ਕਾਲਜ ਸੀ। ਪਿਛੋਂ ਇਨ੍ਹਾਂ ਨੇ ਅਨੇਕਾਂ ਹੋਰ ਸਕੂਲ, ਅਤੇ ਕਾਲਜ ਖੋਲ੍ਹੇ। ਪੰਜਾਬ ਵਿਚ ਆਰੀਆ ਸਮਾਜ ਦੇ ਅਨੁਯਾਈ ਭਾਰੀ ਮਾਤਰਾ ਵਿਚ ਮਿਲਦੇ

ਹਨ।

ਸਹਾਇਕ ਗ੍ਰੰਥ : ਹਿੰਦੀ ਵਿਸ਼ਵਕੋਸ਼ (1,413)

**(ਅ-590) ਆਲਮਪੀਰ :**

ਮੁਸਲਮਾਨਾਂ ਦਾ ਇਕ ਪ੍ਰਸਿਧ ਪੀਰ; ਆਲਮਪੀਰ ਬੁਖ਼ਾਰੀ ਸੱਯਦ ਸੀ ਅਤੇ ਉੱਚ ਦੇ ਮਖ਼ਦੂਮਾਂ ਦੀ ਵੰਸ਼ ਵਿਚੋਂ ਸੀ। ਇਨ੍ਹਾਂ ਦੇ ਜੀਵਨ ਬਾਰੇ ਬਹੁਤੀ ਸਾਮਗ੍ਰੀ ਨਹੀਂ ਮਿਲਦੀ, ਪਰ ਇਹ ਬੜੇ ਕਰਨੀ ਵਾਲੇ ਅਤੇ ਪਰਤਾਪੀ ਫ਼ਕੀਰ ਪ੍ਰਸਿੱਧ ਸਨ। ਇਨ੍ਹਾਂ ਦੇ ਨਾਂ ਨਾਲ ਕਈ ਮੋਅਜਜ਼ੇ ਵੀ ਜੁੜੇ ਹੋਏ ਹਨ।

ਆਲਮ ਪੀਰ ਦੀ ਦਰਗਾਹ ਮੁਜ਼ੱਫਰਗੜ੍ਹ ਜ਼ਿਲੇ ਦੇ ਇਕ ਨਗਰ ਸ਼ਹਿਰ ਸੁਲਤਾਨ ਵਿਖੇ ਹੈ। ਮੁਜ਼ੱਫਰਗੜ੍ਹ ਗਜ਼ਟੀਅਰ (ਪੰਨਾ 73) ਅਨੁਸਾਰ 1167 ਹਿਜਰੀ ਵਿਚ ਹੜ੍ਹ ਦਾ ਪਾਣੀ ਸ਼ਹਿਰ ਸੁਲਤਾਨ ਨੂੰ ਰੋਹੜ ਕੇ ਲੈ ਗਿਆ ਅਤੇ ਦਰਗਾਹ ਅਤੇ ਨਗਰ ਨੂੰ ਦੁਬਾਰਾ ਪੁਰਾਣੀ ਥਾਂ ਤੋਂ ਦੋ ਕੁ ਮੀਲ ਦੂਰ ਵਸਾਇਆ ਗਿਆ।

ਆਲਮ ਪੀਰ ਦੀ ਦਰਗਾਹ ਦੀ ਬੜੀ ਮਾਨਤਾ ਹੈ। ਚੇਤਰ ਦੇ ਮਹੀਨੇ ਹਰ ਵੀਰਵਾਰ ਅਤੇ ਸ਼ੁਕਰਵਾਰ ਨੂੰ ਇਥੇ ਭਾਰੀ ਮੇਲਾ ਲੱਗਦਾ ਹੈ, ਜਿਸ ਵਿਚ ਬਹਾਵਲਪੁਰ, ਡੇਹਰਾ ਗ਼ਾਜ਼ੀ ਖ਼ਾਨ, ਮੁਜ਼ੱਫਰਗੜ੍ਹ ਤੇ ਮੁਲਤਾਨ ਦੇ ਇਲਾਕੇ ਵਿਚੋਂ ਹਜ਼ਾਰਾਂ ਸ਼ਰਧਾਲੂ ਸ਼ਾਮਿਲ ਹੁੰਦੇ ਹਨ।

ਮੁਜ਼ੱਫਰਗੜ੍ਹ ਗਜ਼ਟੀਅਰ ਅਨੁਸਾਰ ਜਿਸ ਤੀਵੀਂ ਨੂੰ ਹੋਲ ਪੈਂਦੇ ਹੋਣ, ਉਹ ਆਲਮਪੀਰ ਦੀ ਦਰਗਾਹ ਦੀ ਯਾਤ੍ਰਾ ਕਰ ਕੇ ਰਾਜ਼ੀ ਹੋ ਜਾਂਦੀ ਹੈ। ਚੇਤਰ ਦੇ ਮਹੀਨੇ ਅਨੇਕਾਂ ਤੀਵੀਆਂ ਜਿਨ੍ਹਾਂ ਨੂੰ ਹੋਲ ਪੈਂਦੇ ਹਨ, ਦੂਰੋਂ ਦੂਰੋਂ ਊਠਾਂ ਦੇ ਕਚਾਵਿਆਂ, ਘੋੜਿਆਂ ਤੇ ਬਲਦਾਂ ਉਤੇ ਬੈਠ ਕੇ ਦਰਗਾਹ ਦੇ ਦਰਸ਼ਨਾਂ ਲਈ ਆਉਂਦੀਆਂ ਹਨ। ਜਿਵੇਂ ਹੀ ਉਹ ਸ਼ਹਿਰ ਸੁਲਤਾਨ ਦੇ ਨੇੜੇ ਪਹੁੰਚਦੀਆਂ ਹਨ ਜਾਂ ਉਨ੍ਹਾਂ ਨੂੰ ਦੂਰੋਂ ਸ਼ਹਿਰ ਦੇ ਮਕਾਨ ਵਿਖਾਈ ਦੇਂਦੇ ਹਨ ਤਾਂ ਉਹ ਵਜਦ ਵਿਚ ਆ ਕੇ ਜ਼ੋਰ ਜ਼ੋਰ ਨਾਲ ਸਿਰ ਮਾਰ ਕੇ ਝੂਲਣ ਲੱਗਦੀਆਂ ਹਨ। ਲੱਕ ਤੋਂ ਉਪਰ ਦਾ ਸਾਰਾ ਧੜ ਉਹ ਖ਼ੂਬ ਜ਼ੋਰ ਨਾਲ ਹਿਲਾਂਦੀਆਂ ਹਨ। ਉਨ੍ਹਾਂ ਦੇ ਵਾਲ ਖੁਲ੍ਹ ਜਾਂਦੇ ਹਨ ਤੇ ਉਹ ਬਾਵਰੀਆਂ ਵਾਂਗ ਕੂਕਦੀਆਂ ਹਨ। ਕਈ ਤੀਵੀਆਂ ਤਾਂ ਇਤਨੀਆਂ ਝੂਲਦੀਆਂ ਹਨ ਕਿ ਊਠਾਂ ਦੇ ਕਚਾਵਿਆਂ ਵਿਚੋਂ ਹੇਠਾਂ ਰੇਤ ਉਪਰ ਡਿਗ ਪੈਂਦੀਆਂ ਹਨ। ਕਿਹਾ ਜਾਂਦਾ ਹੈ ਕਿ ਚੇਤਰ ਦੇ ਮਹੀਨੇ ਜਦੋਂ ਇਥੇ ਮੇਲਾ ਲੱਗਦਾ ਹੈ ਤਾਂ ਕਈ ਤੀਵੀਆਂ ਨੂੰ ਘਰ ਬੈਠਿਆਂ ਹੀ 'ਹੋਲ' ਪੈਣ ਲੱਗਦੇ ਹਨ ਤੇ ਉਹ ਘਰ ਵਿਚ ਹੀ ਸਿਰ ਮਾਰ ਕੇ ਝੂਲਣ ਲੱਗਦੀਆਂ ਹਨ। ਇਸ ਕਿਰਿਆ ਨੂੰ 'ਜਿੰਨ ਖੇਡਣਾ' ਵੀ ਕਹਿੰਦੇ ਹਨ।

ਆਲਮਪੀਰ ਦੀ ਦਰਗਾਹ ਵਿਚ ਪਕੜ ਵਾਲੀਆਂ ਤੀਵੀਆਂ ਦੇ ਜਿੰਨ ਵੀ ਕੱਢੇ ਜਾਂਦੇ ਹਨ। ਜਿੰਨ ਕੱਢਣ ਲਈ ਇਥੇ ਕੁਝ ਵਿਸ਼ੇਸ਼ ਥਾਵਾਂ ਬਣੀਆਂ ਹੋਈਆਂ ਹਨ। ਹਰੇਕ ਥਾਂ ਉਤੇ ਮਖ਼ਦੂਮ ਵਲੋਂ ਸਥਾਪਿਤ ਖ਼ਲੀਫ਼ਾ ਬੈਠਦਾ ਹੈ। ਜਿਨ੍ਹਾਂ ਤੀਵੀਆਂ ਨੂੰ ਪਕੜ ਹੁੰਦੀ ਹੈ, ਉਹ ਖ਼ਲੀਫ਼ੇ ਨੂੰ ਰੁਪਏ ਪੈਸੇ ਜਾਂ ਕੁਕੜ ਭੇਟਾ ਕਰਦੀਆਂ ਹਨ ਤੇ ਫਿਰ ਖ਼ਲੀਫ਼ੇ ਦੇ ਸਾਹਮਣੇ, ਹੋਰ ਤੀਵੀਆਂ ਨਾਲ ਬੈਠ ਕੇ ਸਰੀਰ ਨੂੰ ਅੱਗੇ ਪਿਛੇ ਵਲ ਝੁਲਾਣ ਲੱਗਦੀਆਂ ਹਨ। ਝੂਲਣ ਦੀ ਗਤੀ ਤੇਜ਼ ਕਰਨ ਲਈ ਇਕ ਢੋਲਕੀ ਦਾ ਪ੍ਰਬੰਧ ਵੀ ਹੁੰਦਾ ਹੈ ਜਿਸ ਨੂੰ ਮਿਰਾਸਣ ਜ਼ੋਰ ਜ਼ੋਰ ਨਾਲ ਵਜਾਂਦੀ ਹੈ। ਖ਼ਲੀਫ਼ਾ ਇਨ੍ਹਾਂ ਤੀਵੀਆਂ ਵਿਚਕਾਰ ਵਿਚਰਦਾ ਹੋਇਆ ਹੱਥ ਵਿਚ ਫੜੀ ਛੜੀ ਨਾਲ ਤੀਵੀਆਂ ਨੂੰ ਮਾਰਦਾ ਜਾਂਦਾ ਹੈ। ਉਸ ਦੇ ਦੂਜੇ ਹੱਥ ਵਿਚ ਖ਼ੁਸ਼ਬੂਦਾਰ ਤੇਲ ਹੁੰਦਾ ਹੈ ਜਿਸ ਨੂੰ ਥੋੜੀ ਥੋੜੀ ਦੇਰ ਬਾਅਦ ਉਹ ਤੀਵੀਆਂ ਉਤੇ ਤਰੌਂਕਦਾ ਰਹਿੰਦਾ ਹੈ। ਜਦੋਂ ਕੋਈ ਤੀਵੀਂ ਹਫ ਕੇ ਨਿਢਾਲ ਹੋ ਜਾਂਦੀ ਹੈ ਤਾਂ ਖ਼ਲੀਫ਼ਾ ਕੋਈ ਮੰਤਰ ਪੜ੍ਹ ਕੇ ਉਸ ਦੇ ਮੂੰਹ ਉਤੇ ਪਾਣੀ ਦੇ ਛੱਟੇ ਮਾਰਦਾ ਹੈ। ਇਸ ਤਰ੍ਹਾਂ ਕਰਨ ਨਾਲ ਜਿੰਨ ਨਿਕਲ ਜਾਂਦਾ ਹੈ। ਤੀਵੀਂ ਨੂੰ ਬਾਵਰੀ ਹਾਲਤ ਵਿਚ ਹੀ ਉਸ ਦੇ ਰਿਸ਼ਤੇਦਾਰ ਧੂਹ ਕੇ ਉਥੋਂ ਬਾਹਰ ਲੈ ਜਾਂਦੇ ਹਨ।

**(ਅ-591) ਆਲਮੇ ਬਰਜ਼ਖ਼ :**

ਇਸਲਾਮ ਅਨੁਸਾਰ ਇਕ ਵਿਸ਼ੇਸ਼ ਲੋਕ ਜਿਥੇ ਮਰਨ ਤੋਂ ਮਗਰੋਂ ਕਿਆਮਤ ਤਕ ਰੂਹਾਂ ਰਹਿੰਦੀਆਂ ਹਨ। ਕਿਆਮਤ ਵਾਲੇ ਦਿਨ ਇਥੋਂ ਹੀ ਰੂਹਾਂ ਉਠ ਕੇ ਆਪੋ ਆਪਣੇ ਮੁਰਦਾ ਜਿਸਮਾਂ ਵਿਚ ਜਾ ਦਾਖ਼ਲ ਹੁੰਦੀਆਂ ਹਨ ਅਤੇ ਸਭ ਮੁਰਦੇ ਜੀ ਉਠਦੇ ਹਨ।

**(ਅ-592) ਆਲਾ :**

ਕੰਧ ਵਿਚ ਬਣਿਆ ਰੱਖਣਾ ਜਿਥੇ ਰਾਤ ਵੇਲੇ ਦੀਵਾ ਬਾਲ ਕੇ ਧਰਿਆ ਜਾਂਦਾ ਹੈ। ਪਹਿਲਿਆਂ ਵਿਚ ਆਲੇ ਨੂੰ ਸੰਝਕਾਰਨੀ ਦੇਵੀ ਦਾ ਅਸਥਾਨ ਮੰਨ ਕੇ ਪੂਜਿਆ ਜਾਂਦਾ ਅਤੇ ਆਰਤੀ ਉਤਾਰੀ ਜਾਂਦੀ ਸੀ (ਵੇਖੋ : ਸੰਝਕਾਰਨੀ ਦੇਵੀ)। ਲੋਕਾਂ ਦਾ ਵਿਸ਼ਵਾਸ਼ ਸੀ ਕਿ ਆਲੇ ਵਿਚ ਰਖੀ ਹੋਈ ਚੀਜ਼ ਦੀ ਦੇਵੀ ਖ਼ੁਦ ਰੱਖਿਆ ਕਰਦੀ ਹੈ ਅਤੇ ਆਲੇ ਨੂੰ ਕਦੇ ਚੋਰ ਨਹੀਂ ਪੈਂਦੇ। ਆਲਾ ਅਖਾਣਾਂ ਦਾ ਵੀ ਵਿਸ਼ਾ ਬਣਿਆ ਹੈ — 'ਕੰਧ ਖਾਧੀ ਆਲਿਆਂ, ਘਰ ਖਾਧਾ ਸਾਲਿਆਂ'।

**(ਅ-593) ਆਲੇ ਭੋਲੇ :**

ਮਿੱਟੀ ਦੇ ਬਣੇ ਖਿਡੌਣੇ ਜੋ ਟਪਰੀਵਾਸਾਂ ਦੀਆਂ ਤੀਵੀਆਂ ਗਲੀਆਂ ਵਿਚ ਫਿਰ ਕੇ ਵੇਚਦੀਆਂ ਹਨ। ਇਨ੍ਹਾਂ ਨੂੰ ਘੁਗੂ-ਘੋੜੇ ਵੀ ਕਿਹਾ ਜਾਂਦਾ ਹੈ। ਕਈ ਵਾਰ ਆਲੇ ਭੋਲੇ ਸੰਗਿਆ ਉਨ੍ਹਾਂ ਟਪਰੀਵਾਸਾਂ ਲਈ ਵੀ ਵਰਤ ਲਈ ਜਾਂਦੀ ਹੈ ਜੋ ਇਹ ਖਿਡੌਣੇ ਬਣਾਉਂਦੇ ਹਨ। ਐਚ. ਐਲ. ਵਿਲੀਅਮ ਅਨੁਸਾਰ ਕਿੰਗੜ ਜਾਤੀ ਦੇ ਲੋਕਾਂ ਨੂੰ ਵੀ ਆਲੇ ਭੋਲੇ ਕਿਹਾ ਜਾਂਦਾ ਹੈ। (ਗਲਾਸਰੀ. 2,474) ਕਿੰਗੜ ਗਲੀਆਂ ਵਿਚ ਫੇਰੀ ਲਾ ਕੇ ਮਿੱਟੀ ਦੇ ਖਿਡੌਣੇ ਤੇ ਹੋਰ ਚੀਜ਼ਾਂ ਵੇਚਦੇ ਹਨ।

**(ਅ-594) ਆਂਵਲ ਇਕਾਦਸ਼ੀ :**

ਫੱਗਣ ਸੁਦੀ ਇਕਾਦਸ਼ੀ ਆਂਵਲ ਇਕਾਦਸ਼ੀ ਕਹਾਉਂਦੀ ਹੈ। ਸ਼ਾਸਤ੍ਰਾਂ ਅਨੁਸਾਰ ਇਸ ਦਿਨ ਆਂਵਲੇ ਦੇ ਬੂਟੇ ਦੀ ਪੂਜਾ ਦਾ ਬੜਾ ਮਹਾਤਮ ਹੈ। ਹਿੰਦੂ ਪੁਰਾਣਧਾਰਾ ਅਨੁਸਾਰ ਇਸੇ ਇਕਾਦਸ਼ੀ ਦੀ ਤਿੱਥ ਨੂੰ ਤੱਪ ਵਿਚ ਲੀਨ ਬ੍ਰਹਮਾ ਦੇ ਮੂੰਹ ਵਿਚੋਂ ਇਕ ਰਾਲ੍ਹ ਟਪਕ ਕੇ ਭੋਇੰ ਉਤੇ ਡਿਗੀ, ਉਸੇ ਰਾਲ੍ਹ ਵਿਚੋਂ ਆਂਵਲੇ ਦਾ ਬੂਟਾ ਉਗਿਆ। ਇਸੇ ਲਈ ਦੇਵਤਿਆਂ ਵਿਚ ਆਂਵਲੇ ਦੇ ਬੂਟੇ ਦੀ ਵਿਸ਼ੇਸ਼ ਪ੍ਰਤਿਸ਼ਠਾ ਹੈ ਤੇ ਇਹ ਬੂਟਾ ਕਈ ਦੇਵਤਿਆਂ ਦਾ ਨਿਵਾਸ ਅਸਥਾਨ ਹੈ।

ਫੱਗਣ ਦੀ ਇਕਾਦਸ਼ੀ ਨੂੰ ਹਿੰਦੂ ਆਂਵਲੇ ਦੇ ਬੂਟੇ ਹੇਠਾਂ ਵਿਸ਼ਨੂੰ ਦੀ ਮੂਰਤੀ ਸਥਾਪਿਤ ਕਰ ਕੇ ਵਰਤ ਰਖਦੇ, ਪੂਜਾ ਅਰਚਾ ਅਤੇ ਪੁੰਨ ਦਾਨ ਕਰਦੇ ਹਨ। ਨਿਸਚਾ ਹੈ ਕਿ ਇਸ ਦਿਨ ਵਿਧੀ ਪੂਰਵਕ ਵਰਤ ਰਖਣ ਵਾਲੇ ਨੂੰ ਅਗਲੇ ਜਨਮ ਰਾਜ-ਅਧਿਕਾਰ ਮਿਲਦਾ ਹੈ।

ਆਂਵਲ ਇਕਾਦਸ਼ੀ ਦੇ ਮਹਾਤਮ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ : ਇਕ ਵਾਰ ਚੈਤਰਥ ਨਾਂ ਦਾ ਇਕ ਰਾਜਾ ਆਂਵਲੇ ਦੇ ਬੂਟੇ ਹੇਠਾਂ ਵਿਸ਼ਨੂੰ ਦੀ ਮੂਰਤੀ ਸਥਾਪਿਤ ਕਰ ਕੇ ਅਰਚਾ ਪੂਜਾ ਕਰ ਰਿਹਾ ਸੀ ਕਿ ਇਕ ਬਘਿਆੜ ਉਧਰੋਂ ਦੀ ਲੰਘਿਆ। ਉਹ ਬਘਿਆੜ ਇਕ ਹੋਰ ਆਂਵਲੇ ਦੇ ਬੂਟੇ ਹੇਠ ਬੈਠ ਕੇ, ਭੁਖਾ ਭਾਣਾ ਸਾਰੀ ਪੂਜਾ ਵੇਖਦਾ ਰਿਹਾ। ਉਸ ਨੇ ਭਾਗਵਤ ਕਥਾ ਤੇ ਕੀਰਤਨ ਵੀ ਸੁਣਿਆ। ਸੁਤੇ ਸਿਧ ਹੀ ਵਰਤ ਰਖੇ ਜਾਣ ਕਾਰਨ, ਬਘਿਆੜ ਨੂੰ ਇਸ ਪੁੰਨ ਦਾ ਫਲ ਅਗਲੇ ਜਨਮ ਇਹ ਮਿਲਿਆ ਕਿ ਉਹ ਵਿਦੂਰਥ ਨਾਂ ਹੇਠ ਜੈਯੰਤੀ ਨਗਰੀ ਦਾ ਰਾਜਾ ਬਣਿਆ। ਇਕ ਵਾਰ ਰਾਜਾ ਵਿਦੂਰਥ ਜੰਗਲ ਵਿਚ ਸ਼ਿਕਾਰ ਖੇਡਦਿਆਂ ਸਾਥੀਆਂ ਤੋਂ ਨਿਖੜ ਗਿਆ ਤੇ ਥੱਕਿਆ ਟੁਟਿਆ ਹੋਣ ਕਰ ਕੇ ਇਕ ਰੁੱਖ ਹੇਠਾਂ ਜਾ ਕੇ ਸੌਂ ਗਿਆ। ਕੁਝ ਧਾੜਵੀਆਂ ਨੇ, ਉਸ ਦੀ ਹੀਰੇ ਦੀ ਅੰਗੂਠੀ ਅਤੇ ਹੋਰ ਕੀਮਤੀ

ਚੀਜ਼ਾਂ ਲੁੱਟਣ ਦੇ ਵਿਚਾਰ ਨਾਲ ਉਸ ਉਤੇ ਧਾਵਾ ਬੋਲ ਦਿਤਾ। ਰਾਜੇ ਵਿਦੂਰਥ ਦੇ ਸਰੀਰ ਵਿਚੋਂ ਇਕ ਸ਼ਕਤੀ ਇਸਤ੍ਰੀ ਦੇ ਰੂਪ ਵਿਚ ਪ੍ਰਗਟ ਹੋਈ, ਜੋ ਸਭ ਧਾੜਵੀਆਂ ਨੂੰ ਮਾਰ ਕੇ ਮੁੜ ਉਸ ਦੇ ਸਰੀਰ ਵਿਚ ਅਲੋਪ ਹੋ ਗਈ। ਜਦੋਂ ਰਾਜਾ ਜਾਗਿਆ ਤਾਂ ਆਲੇ ਦੁਆਲੇ ਧਾੜਵੀਆਂ ਦੀਆਂ ਲਾਸ਼ਾਂ ਵੇਖ ਕੇ ਹੈਰਾਨ ਰਹਿ ਗਿਆ, ਪਰ ਉਸ ਸਮੇਂ ਉਸ ਨੂੰ ਆਕਾਸ਼ ਬਾਣੀ ਹੋਈ ਕਿ ਪਿਛਲੇ ਜਨਮ ਆਂਵਲ ਏਕਾਦਸ਼ੀ ਨੂੰ ਵਰਤ ਰਖਣ ਸਦਕਾ ਉਸ ਨੂੰ ਰਾਜ ਅਧਿਕਾਰ ਤੇ ਸ਼ਤਰੂਆਂ ਨੂੰ ਨਾਸ਼ ਕਰਨ ਦੀ ਸ਼ਕਤੀ ਪ੍ਰਾਪਤ ਹੋਈ ਹੈ।

ਹਿੰਦੂ ਆਂਵਲ ਇਕਾਦਸ਼ੀ ਨੂੰ ਆਂਵਲੇ ਦੇ ਬ੍ਰਿਛ ਦੀਆਂ ਜੜ੍ਹਾਂ ਵਿਚ ਕੱਚੀ ਲੱਸੀ ਪਾਉਂਦੇ ਤੇ ਅਰਘ ਦੇਂਦੇ ਹਨ। ਨਾਲ ਹੀ ਮੌਲੀ ਦੇ ਧਾਗੇ ਨੂੰ ਬੂਟੇ ਦੇ ਤਨੇ ਦੁਆਲੇ ਪ੍ਰਕਰਮਾ ਕਰਦੇ ਹੋਏ ਵਲਦੇ ਤੇ ਪ੍ਰਨਾਮ ਕਰਦੇ ਹਨ (ਵੇਖੋ : ਆਂਵਲਾ)।

**(ਅ-595) ਆਂਵਲਾ :**

ਆਂਵਲਾ ਗੁਣਕਾਰੀ ਹੋਣ ਕਰ ਕੇ ਸ਼ੁਭ ਤੇ ਕਲਿਆਣਕਾਰੀ ਮੰਨਿਆ ਜਾਂਦਾ ਹੈ। ਆਂਵਲੇ ਦੇ ਬ੍ਰਿਛ ਦੀ ਉਤਪੱਤੀ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ :— ਇਕ ਵਾਰ ਬ੍ਰਹਮਾ ਜਦੋਂ ਤੱਪ ਵਿਚ ਲੀਨ ਸੀ ਤਾਂ ਉਸ ਦੇ ਮੂੰਹ ਵਿਚੋਂ ਇਕ ਰਾਲ਼ ਵਗ ਕੇ ਭੌਂਇ ਉਤੇ ਜਾ ਡਿੱਗੀ। ਇਸੇ ਬੂੰਦ ਵਿਚੋਂ ਆਂਵਲੇ ਦਾ ਬੂਟਾ ਜੰਮਿਆ।

ਆਂਵਲੇ ਦੇ ਬੂਟੇ ਉਤੇ ਕਈ ਦੇਵਤਿਆਂ ਦਾ ਨਿਵਾਸ ਮੰਨਿਆ ਗਿਆ ਹੈ। ਇਸੇ ਲਈ ਹਿੰਦੂ ਆਂਵਲੇ ਦੀ ਪੂਜਾ ਪਿਪਲ ਵਾਂਙ ਹੀ ਕਰਦੇ ਹਨ। ਆਂਵਲੇ ਦੇ ਬੂਟੇ ਹੇਠ ਬ੍ਰਾਹਮਣਾਂ ਨੂੰ ਬਿਠਾ ਕੇ ਭੋਜਨ ਖਵਾਣ ਅਤੇ ਪੁੰਨ ਦਾਨ ਕਰਨ ਦਾ ਬੜਾ ਮਹਾਤਮ ਹੈ। ਹਿੰਦੂ ਵਿਸ਼ੇਸ਼ ਤੌਰ ਤੇ ਕੱਤਕ ਦੇ ਚਾਨਣੇ-ਪੱਖ ਵਿਚ ਆਂਵਲੇ ਦੇ ਬੂਟੇ ਹੇਠ ਵਿਸ਼ਨੂੰ ਦੀ ਪੂਜਾ ਕਰਦੇ ਤੇ ਬ੍ਰਾਹਮਣਾਂ ਨੂੰ ਭੋਜ ਖਵਾਂਦੇ ਹਨ। ਕਈ ਵਿਸ਼ਨੂੰ ਭਗਤ ਆਂਵਲੇ ਦੇ ਦੁਆਲੇ ਸੂਤਰ ਵਲਦਿਆਂ ਸੱਤ ਪ੍ਰਕਰਮਾ ਕਰਦੇ ਹਨ। ਇਸ ਤਰ੍ਹਾਂ ਕਰਨ ਨਾਲ ਸੁਤੇ ਸਿਧ ਪਾਪਾਂ ਦਾ ਖੰਡਨ ਹੋ ਜਾਂਦਾ ਹੈ।

ਕਿਸੇ ਸ਼ਖ਼ਸ ਨੇ ਜੇ ਕਿਸੇ ਮਿੱਤਰ ਜਾਂ ਰਿਸ਼ਤੇਦਾਰ ਨਾਲ ਵਿਸ਼ਵਾਸ਼ਘਾਤ ਕੀਤਾ ਹੋਵੇ ਤਾਂ ਉਹ ਆਂਵਲੇ ਦੇ ਬੂਟੇ ਦੁਆਲੇ ਧਾਗੇ ਵਲਦਾ ਹੋਇਆ ਸੱਤ ਪ੍ਰਕਰਮਾ ਕਰੇ ਤਾਂ ਉਹ ਪਾਪ ਮਿਟ ਜਾਂਦਾ ਹੈ। ਇਸਤ੍ਰੀ, ਪਸ਼ੂ ਤੇ ਫ਼ਸਲਾਂ ਦੀ ਉਪਜਾਇਕਤਾ ਸ਼ਕਤੀ ਵਧਾਉਣ ਲਈ ਵੀ ਆਂਵਲੇ ਦੀ ਪੂਜਾ ਕੀਤੀ ਜਾਂਦੀ ਹੈ।

ਫੱਗਣ ਮਹੀਨੇ ਦੇ ਚਾਨਣ ਪੱਖ ਦੀ ਇਕਾਦਸ਼ੀ ਨੂੰ ਆਂਵਲ ਇਕਾਦਸ਼ੀ ਕਿਹਾ ਜਾਂਦਾ ਹੈ। ਇਸ ਦਿਨ ਕਈ ਸਨਾਤਨੀ ਹਿੰਦੂ ਇਸ ਬੂਟੇ ਹੇਠ ਵਿਸ਼ਨੂੰ ਦੀ ਮੂਰਤੀ ਸਥਾਪਿਤ ਕਰ ਕੇ ਪੂਜਾ ਅਰਚਾ ਕਰਦੇ ਅਤੇ ਵਿਸ਼ਨੂੰ ਪੁਰਾਣ ਦੀ ਕਥਾ ਕਰਦੇ ਹਨ (ਵੇਖੋ : ਆਂਵਲ ਇਕਾਦਸ਼ੀ)।

ਆਂਵਲਾ ਅਖਾਣਾਂ ਦਾ ਵੀ ਵਿਸ਼ਾ ਬਣਿਆ ਹੈ :— ਸਿਆਣੇ ਦਾ ਆਖਿਆ ਤੇ ਔਲੇ ਦੇ ਖਾਧੇ ਦਾ ਮਗਰੋਂ ਪਤਾ ਲੱਗਦਾ ਹੈ।

**(ਅ-596) ਆਵਾ :**

ਘੁੰਮਿਆਰ ਦਾ ਭੱਠਾ ਜਿਸ ਵਿਚ ਉਹ ਮਿੱਟੀ ਦੇ ਭਾਂਡੇ ਤੇ ਇੱਟਾਂ ਪਕਾਂਦਾ ਹੈ। ਕਥਾ ਹੈ ਕਿ ਬ੍ਰਹਮਾ ਨੇ ਮਨੁੱਖ ਨੂੰ ਮਿੱਟੀ ਤੋਂ ਸਿਰਜਿਆ ਤੇ ਅਗਨ ਦੇਵਤੇ ਨੇ ਉਸ ਨੂੰ ਆਵੇ ਵਿਚ ਪਕਾਇਆ ਤਾਂ ਜੋ ਜੀਵ ਪੱਕੇ ਘੜੇ ਵਾਂਗ ਮਜ਼ਬੂਤ ਹੋ ਜਾਵੇ, ਪਰ ਅਚਨਚੇਤ ਮੀਂਹ ਪੈ ਜਾਣ ਕਾਰਨ ਆਵਾ ਕੱਚਾ ਰਹਿ ਗਿਆ। ਇਸੇ ਲਈ ਮਨੁੱਖ ਦੀ ਕੱਚੇ ਘੜੇ ਵਾਂਗ ਕੋਈ ਮੁਨਿਆਦ ਨਹੀਂ।

ਆਵੇ ਦੀ ਸਵਾਹ ਵਿਚ ਬੜੀ ਬਰਕਤ ਮੰਨੀ ਜਾਂਦੀ ਹੈ। ਧਾਰਨਾ ਹੈ ਕਿ ਜੇ ਜੰਮਦੇ ਬੱਚੇ ਦੇ ਮੱਥੇ ਉਤੇ ਆਵੇ ਦੀ ਮਿੱਟੀ ਧੂੜੀ ਜਾਵੇ ਤਾਂ ਉਹ ਦੀਰਘ ਆਯੂ ਭੋਗਦਾ ਹੈ। ਆਵੇ ਦੀ ਮਿੱਟੀ ਕਈ ਰੋਗਾਂ ਦੀ ਨਵਿਰਤੀ ਲਈ ਵੀ ਵਰਤੀ ਜਾਂਦੀ ਹੈ (ਵੇਖੋ : ਚਕ)।

**(ਅ-597) ਆਵਾਗੌਣ :**

ਜਨਮ ਮਰਨ ਦਾ ਗੇੜ; ਕਰਮ ਸਿਧਾਂਤ ਅਨੁਸਾਰ ਜੀਵਾਤਮਾ ਆਪਣੇ ਪਿਛਲੇ ਜਨਮਾ ਦੇ ਚੰਗੇ ਮੰਦੇ ਕਰਮਾਂ ਦਾ ਫਲ ਭੋਗਣ ਲਈ ਮਨੁੱਖ, ਪਸ਼ੂ, ਪੰਛੀ, ਕਿਰਮ ਅਤੇ ਬਨਸਪਤੀ ਆਦਿ ਚੌਰਾਸੀ ਲੱਖ ਜੂਨਾਂ ਵਿਚ ਮੁੜ ਮੁੜ ਜੰਮਦੀ ਮਰਦੀ ਰਹਿੰਦੀ ਹੈ।

ਲੋਕਧਾਰਾ ਵਿਚ ਆਵਾਗੌਣ ਦਾ ਇਕ ਵਿਲੱਖਣ ਸੰਕਲਪ ਹੈ, ਜਿਸ ਦਾ ਆਧਾਰ ਕੋਈ ਧਰਮ-ਚਿੰਤਨ ਨਹੀਂ, ਲੋਕ-ਮਾਨਸ ਹੈ। ਆਦਿਮ ਵਿਸ਼ਵਾਸ਼ ਹੈ ਕਿ ਮਰਨ ਮਗਰੋਂ ਪ੍ਰਾਣੀਆਂ ਦੀਆਂ ਰੂਹਾਂ ਜਨੌਰਾਂ ਦਾ ਰੂਪ ਧਾਰ ਕੇ ਆਪਣੇ ਸਾਕ-ਸਬੰਧੀਆਂ ਦੇ ਘਰਾਂ ਦੇ ਗੇੜੇ ਕਟਦੀਆਂ ਰਹਿੰਦੀਆਂ ਹਨ। ਇਹ ਵਿਸ਼ਵਾਸ਼ ਅੱਜ ਵੀ ਰੂੜ੍ਹੀਵਾਦੀ ਲੋਕਾਂ ਵਿਚ ਪ੍ਰਚਲਤ ਹੈ। ਕਹਿੰਦੇ ਹਨ ਕਿ ਸਰਾਧਾਂ ਦੇ ਦਿਨਾਂ ਵਿਚ ਪਿਤਰਾਂ ਦੀਆਂ ਰੂਹਾਂ ਜਨੌਰਾਂ ਦਾ ਰੂਪ ਧਾਰ ਕੇ ਆਪਣੀ ਵੰਸ਼ ਦੇ ਘਰਾਂ ਦੇ ਗੇੜੇ ਕਟਦੀਆਂ ਹਨ। ਇਸ ਲਈ ਉਨ੍ਹੀਂ ਦਿਨੀਂ ਕਿਸੇ ਜਨੌਰ ਨੂੰ ਘਰੋਂ ਭੁੱਖਾ ਨਹੀਂ ਤੋਰਨਾ ਚਾਹੀਦਾ, ਪਤਾ ਨਹੀਂ ਕਿਸ ਜਨੌਰ ਵਿਚ ਕਿਸ—ਪਿਤਰ ਦੀ ਰੂਹ ਵਿਦਮਾਨ ਹੋਵੇ।

ਬਿੱਲੀ ਨੂੰ ਪੰਡਤਾਣੀ ਕਿਹਾ ਜਾਂਦਾ ਹੈ। ਧਾਰਨਾ ਹੈ ਕਿ ਜਿਹੜੀਆਂ ਪ੍ਰੋਹਿਤਣਾਂ ਕੁਕਰਮ ਕਰਦੀਆਂ ਜਾਂ ਜਜਮਾਨਾਂ ਨਾਲ ਠੱਗੀ ਫ਼ਰੇਬ ਕਰਦੀਆਂ ਹਨ, ਉਹ ਅਗਲੇ ਜਨਮ ਬਿੱਲੀ ਦੀ ਜੂਨ ਵਿਚ ਪੈਂਦੀਆਂ ਹਨ। ਜਿਸ ਪ੍ਰਾਣੀ ਦਾ ਮਾਇਆ ਨਾਲ ਬਹੁਤਾ ਮੋਹ ਹੋਵੇ, ਉਹ ਸੱਪ ਦੀ ਜੂਨ ਭੋਗਦਾ ਹੈ ਅਤੇ ਜਿਸ ਦਾ ਪਿਆਰ ਮਹਿਲ ਮਾੜੀਆਂ ਨਾਲ ਹੋਵੇ ਉਹ ਪ੍ਰੇਤ ਦੀ ਜੂਨ ਵਿਚ। ਲੋਕ-ਧਾਰਨਾ ਅਨੁਸਾਰ ਮਰਨ ਵੇਲੇ ਪ੍ਰਾਣੀ ਦਾ ਜਿਸ ਸੰਸਾਰਕ ਵਸਤੂ ਵਲ ਧਿਆਨ ਹੋਵੇ, ਉਸੇ ਨਾਲ ਸੰਬੰਧਿਤ ਜੂਨ ਉਸ ਨੂੰ ਅਗਲੇ ਜਨਮ ਭੋਗਣੀ ਪੈਂਦੀ ਹੈ (ਵੇਖੋ : ਅੰਤ੍ਕਾਲ)। ਮਰਨ ਵੇਲੇ ਜਿਹੜਾ ਪ੍ਰਾਣੀ ਪ੍ਰਭੂ ਵਿਚ ਚਿੱਤ ਇਕਾਗਰ ਕਰਦਾ ਹੈ, ਉਹ ਮੁਕਤ ਹੋ ਜਾਂਦਾ ਹੈ।

ਇਹ ਵੀ ਧਾਰਨਾ ਹੈ ਕਿ ਬਜ਼ੁਰਗਾਂ ਦੀਆਂ ਰੂਹਾਂ ਮੁੜ ਆਪਣੀ ਹੀ ਕੁਲ ਵਿਚ ਪੁਨਰ-ਜਨਮ ਲੈਂਦੀਆਂ ਹਨ; ਪਿਓ ਜਾਂ ਦਾਦਾ ਜੇਠੇ ਲੜਕੇ ਅਤੇ ਮਾਂ ਜੇਠੀ ਕੰਨਿਆਂ ਦੇ ਰੂਪ ਵਿਚ। ਇਸੇ ਲਈ ਜੇਠੇ ਬੱਚੇ ਵਿਚ ਬਜ਼ੁਰਗਾਂ ਦਾ ਦੈਵੀ ਅੰਸ਼ ਮੰਨਿਆ ਗਿਆ ਹੈ। ਕੁਝ ਜਾਤੀਆਂ ਵਿਚ ਜੇਠੇ ਪੁੱਤਰ ਦਾ ਵਿਰਸੇ ਵਿਚ ਬਾਕੀ ਭਰਾਵਾਂ ਨਾਲੋਂ ਵਧੇਰੇ ਹੱਕ ਮੰਨਿਆ ਜਾਂਦਾ ਹੈ। ਇਸੇ ਤਰ੍ਹਾਂ ਦਾ ਇਕ ਹੋਰ ਵਿਚਾਰ ਇਹ ਹੈ ਕਿ ਮਰ ਗਏ ਛੋਟੇ ਬਾਲਾਂ ਦੀਆਂ ਰੂਹਾਂ ਮੁੜ ਆਪਣੇ ਪਹਿਲੇ ਪਰਿਵਾਰ ਵਿਚ ਹੀ ਜਨਮ ਲੈਂਦੀਆਂ ਹਨ। ਡੇਢ ਦੋ ਸਦੀਆਂ ਪਹਿਲਾਂ ਜੇ ਕੋਈ ਦੁਧ ਚੁੰਘਦਾ ਬੱਚਾ ਮਰ ਜਾਂਦਾ ਤਾਂ ਉਸ ਨੂੰ ਘਰ ਦੀ ਮੁਹਾਠ ਹੇਠਾਂ ਇਸ ਵਿਚਾਰ ਨਾਲ ਦਬਿਆ ਜਾਂਦਾ ਸੀ ਕਿ ਉਹ ਮੁੜ ਉਸੇ ਘਰ ਵਿਚ ਪੁਨਰ-ਜਨਮ ਲਏਗਾ। ਇਹ ਵੀ ਧਾਰਨਾ ਸੀ ਕਿ ਜੇ ਬੱਚੇ ਦੇ ਸਰੀਰ ਦਾ ਦਾਹ-ਸੰਸਕਾਰ ਕੀਤਾ ਜਾਵੇ ਤਾਂ ਅਗਨ ਦੇਵਤਾ ਉਸ ਦਾ ਪਿੰਡ ਪਰਲੋਕ ਭੇਜ ਦੇਂਦਾ ਹੈ ਅਤੇ ਉਸ ਨੂੰ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ, ਪਰ ਜੇ ਜਲ-ਪ੍ਰਵਾਹ ਦਿਤਾ ਜਾਵੇ ਤਾਂ ਉਸ ਦੀ ਜੀਵਾਤਮਾ ਇਸੇ ਲੋਕ ਵਿਚ ਵਿਚਰਦੀ ਰਹਿੰਦੀ ਹੈ ਤੇ ਉਹ ਪਹਿਲੇ ਘਰ ਹੀ ਮੁੜ ਜਨਮ ਲੈ ਲੈਂਦੀ ਹੈ।

ਮੱਧਕਾਲ ਵਿਚ ਪੰਜਾਬ ਵਿਚ ਕੁੜੀ ਮਾਰਨ ਦਾ ਰਵਾਜ ਆਮ ਸੀ। ਲੋਕੀਂ ਕੁੜੀ ਨੂੰ ਜੰਮਦਿਆਂ ਸਾਰ ਮਾਰ ਕੇ, ਮੰਤਰਾਂ ਦਾ ਜਾਪ ਕਰਦੇ ਹੋਏ, ਕੁੜੀ ਦੀ ਝੋਲੀ ਵਿਚ ਗੁੜ ਤੇ ਪੂਣੀ ਪਾ ਕੇ, ਉਸਨੂੰ ਦਬ ਆਉਂਦੇ ਸਨ ਤੇ ਨਾਲ ਹੀ ਕਿਹਾ ਕਰਦੇ ਸਨ — 'ਗੁੜ ਖਾਈਂ', ਪੂਣੀ ਕਤੀਂ', ਆਪ ਜਾਈਂ ਵੀਰ ਨੂੰ ਘਤੀਂ'। ਲੋਕ-ਨਿਸ਼ਚੇ ਅਨੁਸਾਰ ਉਹੋ ਕੰਨਿਆਂ ਮੁੜ ਪਹਿਲੇ ਘਰ ਮੁੰਡੇ ਦੇ ਰੂਪ ਵਿਚ

ਜਨਮ ਲੈਂਦੀ ਹੈ। ਮੋਏ ਪ੍ਰਾਣੀ ਦੀ ਆਤਮਾ ਨੂੰ ਆਪਣੇ ਗਰਭ ਵਿਚ ਸਥਿਤ ਕਰਨ ਲਈ ਅਨੇਕਾਂ ਟੂਣੇ ਟੱਪੇ ਵੀ ਪ੍ਰਚਲਤ ਹਨ। ਕਈ ਬਾਂਝ ਤੀਵੀਆਂ ਪੁੱਤਰ ਦੀ ਪ੍ਰਾਪਤੀ ਲਈ, ਕਿਸੇ ਬਾਲ ਜਾਂ ਕੰਵਾਰੀ ਅਵਸਥਾ ਵਿਚ ਮੋਏ ਯੁਵਕ ਦੀ ਚਿਖਾ ਉਤੇ ਪਾਣੀ ਗਰਮ ਕਰ ਕੇ ਛਾਨਣੀ ਨਾਲ ਨਹਾਂਦੀਆਂ ਹਨ।

ਲੋਕ ਧਾਰਨਾ ਅਨੁਸਾਰ ਪਹਿਲੇ ਜਨਮ ਦੀ ਸਿਮਰਤੀ ਕਈ ਸੰਤਾਂ ਨੂੰ ਰਹਿੰਦੀ ਹੈ। ਇਸ ਸੰਕਲਪ ਦੇ ਬੀਜ ਬੋਧੀ ਲੋਕਧਾਰਾ ਵਿਚੋਂ ਨਿੰਮੇ। ਬੁਧ ਨੂੰ ਆਪਣੇ ਅਨੇਕਾਂ ਪੂਰਬਲੇ ਜਨਮਾਂ ਦਾ ਗਿਆਨ ਸੀ ਜਿਨ੍ਹਾਂ ਦਾ ਉਲੇਖ 'ਜਾਤਕਾਂ' ਵਿਚ ਹੈ। ਗੁਰੂ ਗੋਬਿੰਦ ਸਿੰਘ ਨੇ ਬਚਿਤ੍ਰ ਨਾਟਕ ਵਿਚ ਆਪਣੇ ਪੂਰਬਲੇ ਜਨਮ ਦਾ ਵਰਨਣ ਵਿਸਥਾਰ ਨਾਲ ਕੀਤਾ ਹੈ। ਕਈ ਬਾਲ ਵੀ ਆਪਣੇ ਪਿਛਲੇ ਜਨਮ ਦੀਆਂ ਗੱਲਾਂ ਪ੍ਰਗਟ ਕਰਦੇ ਸੁਣੇ ਗਏ ਹਨ।

ਮੁਸਲਮਾਨ ਸਿਧਾਂਤਕ ਤੌਰ ਉਤੇ ਆਵਾਗੌਣ ਵਿਚ ਯਕੀਨ ਨਹੀਂ ਰਖਦੇ। ਪਰ ਉਹ ਰੂਹ ਦੀ ਪੂਰਵ-ਹੋਂਦ ਨੂੰ ਮੰਨਦੇ ਹਨ। ਹਦੀਸਾਂ ਅਨੁਸਾਰ ਆਤਮਾ ਗਰਭ ਵਿਚ ਜਾਣ ਤੋਂ ਪਹਿਲਾਂ ਵਿਦੇਹ ਰੂਪ ਵਿਚ ਅੱਲਾ ਦੇ ਕੁਰਸ ਦੇ ਨਾਲ ਬਣੇ ਇਕ ਵਿਸ਼ੇਸ਼ ਭੰਡਾਰਖ਼ਾਨੇ ਵਿਚ ਸਥਿਤ ਹੁੰਦੀ ਹੈ। ਜਦੋਂ ਉਸ ਰੂਹ ਦੇ ਜਨਮ ਲੈਣ ਦਾ ਸਮਾਂ ਆਉਂਦਾ ਹੈ ਤਾਂ ਅੱਲਾ ਉਸ ਨੂੰ ਗਰਭ ਵਿਚ ਜਾਣ ਦਾ ਆਦੇਸ਼ ਦੇਂਦਾ ਹੈ (ਇਨਸਾਈਕਲੋਪੀਡੀਆ 11,745)। ਮਰਨ ਮਗਰੋਂ ਪ੍ਰਾਣੀ ਦੀ ਆਤਮਾ ਕਿਆਮਤ ਤਕ ਪੰਛੀ ਦੇ ਰੂਪ ਵਿਚ ਸੁਰਜੀਤ ਰਹਿੰਦੀ ਹੈ। ਦੀਨਦਾਰਾਂ ਦੀ ਰੂਹ ਹਰੇ ਰੰਗ ਦੇ ਪੰਛੀ ਵਿਚ ਅਤੇ ਕਾਫ਼ਰਾਂ ਦੀ ਕਾਲੇ ਰੰਗ ਦੇ ਪੰਛੀ ਦੇ ਰੂਪ ਵਿਚ। ਜਿਨ੍ਹਾਂ ਪ੍ਰਾਣੀਆਂ ਦੀ ਹੱਤਿਆ ਹੋ ਗਈ ਹੋਵੇ ਉਨ੍ਹਾਂ ਦੀ ਰੂਹ ਕਬਰਾਂ ਵਿਚ ਉੱਲੂ ਦੇ ਰੂਪ ਵਿਚ ਵਿਚਰਦੀ ਤੇ ਬਦਲੇ ਲਈ ਵਿਆਕੁਲ ਰਹਿੰਦੀ ਹੈ (ਉਹੀ)। ਮੁਸਲਮਾਨਾਂ ਦੇ ਕੁਝ ਫ਼ਿਰਕੇ ਆਵਾਗੌਣ ਵਿਚ ਵਿਸ਼ਵਾਸ਼ ਰਖਦੇ ਹਨ। ਮੁਸਲਮਾਨਾਂ ਦਾ ਕਾਮਲੀਯਹ ਫ਼ਿਰਕਾ, ਜਿਸ ਦਾ ਬਾਨੀ ਅਬੂ ਕਾਮਿਲ ਸੀ ਅਤੇ ਹਦਸਿਯਹ ਫ਼ਿਰਕਾ, ਜਿਸਦਾ ਮੋਢੀ ਫ਼ਜ਼ਲ ਹਦਸੀ ਸੀ, ਦੋਵੇਂ ਆਵਾਗੌਣ ਵਿਚ ਵਿਸ਼ਵਾਸ਼ ਰਖਦੇ ਹਨ।

ਗੁਰਮਤਿ ਵਿਚ ਆਵਾਗੌਣ ਦੇ ਸੰਕਲਪ ਨੂੰ ਪ੍ਰਵਾਨ ਕੀਤਾ ਗਿਆ ਹੈ। ਗੁਰਮਤਿ ਅਨੁਸਾਰ ਜੀਵਾਤਮਾ ਮਨੁੱਖੀ ਸਰੀਰ ਵਿਚ ਆਉਣ ਤੋਂ ਪਹਿਲਾਂ ਪਸ਼ੂ ਪੰਛੀ, ਕਿਰਮ, ਬ੍ਰਿਛ ਸੈਲ ਗਿਰਿ ਆਦਿ ਅਨੇਕਾਂ ਜੂਨੀਆਂ ਵਿਚ ਭ੍ਰਮਣ ਕਰਦੀ ਰਹੀ ਹੈ :—

ਕਈ ਜਨਮ ਭਏ ਕੀਟ ਪਤੰਗਾ।
ਕਈ ਜਨਮ ਗਜ ਮੀਨ ਕੁਰੰਗਾ।
ਕਈ ਜਨਮ ਪੰਖੀ ਸਰਪ ਹੋਇਓ।
ਕਈ ਜਨਮ ਹੈਵਰ ਬ੍ਰਿਖ ਜੋਇਓ।
ਮਿਲੁ ਜਗਦੀਸ ਮਿਲਨ ਕੀ ਬਰੀਆ।
ਚਿਰੰਕਾਲ ਇਹ ਦੇਹ ਸੰਜਰੀਆ।
ਕਈ ਜਨਮ ਸੈਲ ਗਿਰਿ ਕਰਿਆ।
ਕਈ ਜਨਮ ਗਰਭ ਹਿਰਿ ਖਰਿਆ।
ਕਈ ਜਨਮ ਸਾਖ ਕਰਿ ਉਪਾਇਆ।
ਲਖ ਚਉਰਾਸੀਹ ਜੋਨਿ ਭ੍ਰਮਾਇਆ॥
(ਆਸਾ ਮਹਲਾ ੫)

ਵੇਦਾਂ ਵਿਚ ਆਵਾਗੌਣ ਦਾ ਸੰਕਲਪ ਨਹੀਂ ਮਿਲਦਾ। ਭਾਵੇਂ ਵੇਦ ਮੌਤ ਮਗਰੋਂ ਦੇ ਜੀਵਨ ਦੇ ਧਾਰਨੀ ਹਨ। ਵੇਦਾਂ ਅਨੁਸਾਰ ਚੰਗੇ ਕੰਮ ਕਰਨ ਵਾਲੇ ਸਵਰਗ ਲੋਕ ਵਿਚ ਆਨੰਦ ਭੋਗਦੇ ਤੇ ਪਾਪੀ ਜੀਵ ਨਰਕ ਲੋਕ ਵਿਚ ਸੁਟੇ ਜਾਂਦੇ ਹਨ। ਆਵਾਗੌਣ ਬਾਰੇ ਸਭ ਤੋਂ ਮੁਢਲਾ ਸੰਕੇਤ 'ਸ਼ਤਪਥ ਬ੍ਰਾਹਮਣ' ਵਿਚ ਮਿਲਦਾ ਹੈ ਜਿਥੇ ਲਿਖਿਆ ਹੈ ਕਿ ਹਰੇਕ ਪ੍ਰਾਣੀ ਆਪਣੇ ਸ਼ੁਭ ਅਸ਼ੁਭ ਕਰਮਾਂ ਅਨੁਸਾਰ ਮੌਤ ਮਗਰੋਂ ਇਕ ਨਵਾਂ ਜਨਮ ਭੋਗਦਾ ਹੈ। ਆਵਾਗੌਣ ਦਾ ਸੰਬੰਧ ਕਰਮਾਂ ਨਾਲ ਹੈ। ਜਦੋਂ ਕੋਈ ਪ੍ਰਾਣੀ ਆਪਣੇ ਕਰਮਾਂ ਦੇ ਸਾਰੇ ਚੰਗੇ ਮੰਦੇ ਫਲ ਭੋਗ ਲੈਂਦਾ ਹੈ ਤਾਂ ਉਹ ਮੁਕਤ ਹੋ ਜਾਂਦਾ ਹੈ (ਵੇਖੋ : ਕਰਮ)।

**(ਅ-598) ਆੜ੍ਹੀ ਚੁਣਨਾ :**

ਜਦੋਂ ਬੱਚੇ ਆਪੋ ਵਿਚ ਰਲ ਕੇ ਖੇਡਣ ਲੱਗਦੇ ਹਨ ਤਾਂ ਖਿਡਾਰੀਆਂ ਨੂੰ ਦੋ ਧਿਰਾਂ ਵਿਚ ਵੰਡਣ ਵਾਸਤੇ ਕਈ ਦਿਲਚਸਪ ਵਿਧੀਆਂ ਵਰਤੀਆਂ ਜਾਂਦੀਆਂ ਹਨ। ਇਕ ਆਮ ਢੰਗ ਇਉਂ ਹੈ :— ਪਹਿਲਾਂ ਸਾਰੇ ਬੱਚੇ ਰਲ ਕੇ ਦੋ ਵੱਡੇ ਆੜ੍ਹੀ ਮਿੱਥ ਲੈਂਦੇ ਹਨ। ਬਾਕੀ ਸਾਰੇ ਖਿਡਾਰੀ ਦੋ ਦੋ ਦੀਆਂ ਜੋਟੀਆਂ ਬਣਾ ਲੈਂਦੇ ਹਨ, ਜਿਨ੍ਹਾਂ ਨੂੰ ਬੇਲੀ ਆਖਦੇ ਹਨ। ਫਿਰ ਇਹ ਜੋਟੇ ਲਾਂਭੇ ਹੋ ਕੇ ਆਪੋ ਆਪਣਾ ਕੋਈ ਕਲਪਿਤ ਨਾਂ ਮਿੱਥ ਲੈਂਦੇ ਹਨ ਜਿਵੇਂ ਚੰਨ ਸੂਰਜ, ਘੋੜਾ ਤੇ ਹਿਰਨ ਆਦਿ ਅਤੇ ਫਿਰ ਇਹ ਵੱਡੇ ਆੜ੍ਹੀਆਂ ਕੋਲ ਆ ਕੇ ਹੇਕ ਵਿਚ ਗਾਉਂਦੇ ਹੋਏ ਪੁੱਛਦੇ ਹਨ :

ਵੱਡੇ ਵੱਡੇ ਆੜ੍ਹੀਓ !
ਬੁਝੋ ਸਾਡਾ ਬੁਝੱਕਾ
ਕਿਹੜਾ ਤੁਹਾਡਾ ਸਕਾ — ਚੰਨ ਕਿ ਸੂਰਜ।
(ਜੋ ਨਾਂ ਰਖਿਆ ਹੋਵੇ)

ਵੱਡੇ ਆੜ੍ਹੀ ਵਾਰੋ ਵਾਰੀ ਦੋਹਾਂ ਵਿਚੋਂ ਇਕ ਨਾਂ ਚੁਣਦੇ ਜਾਂਦੇ ਹਨ, ਉਸ ਨਾਂ ਵਾਲਾ ਬੇਲੀ ਚੁਣਨ ਵਾਲੇ ਦੀ ਧਿਰ ਵਿਚ ਸ਼ਾਮਲ ਹੋ ਜਾਂਦਾ ਹੈ ਤੇ ਦੂਜਾ ਬੇਲੀ ਦੂਜੀ ਧਿਰ ਵਿਚ। ਜੋਟੇ ਬਨਾਉਣ ਲੱਗਿਆਂ ਇਸ ਗੱਲ ਦਾ ਖ਼ਿਆਲ ਰਖਿਆ ਜਾਂਦਾ ਹੈ ਕਿ ਦੋਵੇਂ ਬੇਲੀ ਬਰਾਬਰ ਦੇ ਖਿਡਾਰੀ ਤੇ ਹਾਣੀ ਹੋਣ।

ਕਈ ਖੇਡਾਂ ਵਿਚ ਆੜ੍ਹੀ ਚੁਣਨ ਦੀ ਲੋੜ ਨਹੀਂ ਪੈਂਦੀ, ਕੇਵਲ 'ਛੋਤੀ' ਨੂੰ ਚੁਣਨਾ ਪੈਂਦਾ ਹੈ ਜਿਵੇਂ ਲੁਕਣਮੀਟੀ ਵਿਚ। ਇਸ ਚੋਣ ਲਈ ਵੀ ਕਈ ਵਿਧੀਆ ਵਰਤੀਆਂ ਜਾਂਦੀਆਂ ਹਨ। ਵਧੇਰੇ ਪ੍ਰਸਿਧ ਵਿਧੀ ਪੁੱਗਣ ਦੀ ਹੈ। ਤਿੰਨ ਬੇਲੀ ਇਕ ਘੇਰੇ ਵਿਚ ਖਲੋ ਕੇ ਇਕ ਦੂਜੇ ਦਾ ਹੱਥ ਫੜ ਕੇ, ਹੱਥ ਹੁਲਾਰਦੇ ਹੋਏ ਆਪੋ ਆਪਣੇ ਖੱਬੇ ਹੱਥ ਦੀ ਤਲੀ ਉਤੇ ਸੱਜਾ ਹੱਥ ਸਿੱਧਾ ਜਾਂ ਪੁੱਠਾ ਰਖਦੇ ਹਨ। ਜੇ ਦੋ ਬੇਲੀਆਂ ਦੇ ਹੱਥ ਪੁੱਠੇ ਹੋਣ ਅਤੇ ਤੀਜੇ ਦਾ ਸਿੱਧਾ ਤਾਂ ਸਿੱਧੇ ਵਾਲਾ ਪੁੱਗ ਜਾਂਦਾ ਹੈ ਅਤੇ ਜੇ ਦੋ ਬੇਲੀਆਂ ਦੇ ਹੱਥ ਸਿੱਧੇ ਹੋਣ ਤੇ ਇਕ ਦਾ ਪੁੱਠਾ ਤਾਂ ਪੁੱਠੇ ਹੱਥ ਵਾਲਾ ਪੁਗਦਾ ਹੈ। ਫਿਰ ਇਕ ਹੋਰ ਬੇਲੀ ਅਣਪੁਗੇ ਦੋ ਬੇਲੀਆਂ ਵਿਚ ਸ਼ਾਮਲ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਵਾਰੋ ਵਾਰੀ ਸਭ ਬੇਲੀ ਪੁਗਦੇ ਜਾਂਦੇ ਹਨ। ਅਖ਼ੀਰ ਵਿਚ ਜਿਹੜੇ ਦੋ ਬੇਲੀ ਬਚ ਜਾਂਦੇ ਹਨ ਉਨ੍ਹਾਂ ਵਿਚ ਕੋਈ ਪੁਗਿਆ ਹੋਇਆ ਬੇਲੀ ਰਲ ਕੇ, ਕਿਸੇ ਇਕ ਨੂੰ ਪੁਗਾ ਦੇਂਦਾ ਹੈ। ਅਖ਼ੀਰ ਵਿਚ ਜੋ ਅਣਪੁਗਿਆ ਖਿਡਾਰੀ ਰਹਿ ਜਾਂਦਾ ਹੈ, ਉਹ 'ਛੋਤੀ' ਬਣਦਾ ਹੈ।

ਕਈ ਵਾਰ ਪੁਗਾਣ ਲਈ ਤੁਕਾਂ ਦਾ ਪ੍ਰਯੋਗ ਵੀ ਕੀਤਾ ਜਾਂਦਾ ਹੈ। ਇਕ ਮੁਖੀ ਖਿਡਾਰੀ ਕੋਈ ਟੱਪਾ ਉਚਾਰਦਾ ਹੋਇਆ ਘੇਰੇ ਵਿਚ ਖਲੋਤੇ ਖਿਡਾਰੀਆਂ ਨੂੰ ਇਕ ਇਕ ਸ਼ਬਦ ਵੰਡਦਾ ਜਾਂਦਾ ਹੈ। ਅਖ਼ੀਰਲਾ ਸ਼ਬਦ ਜਿਸ ਬੇਲੀ ਉਤੇ ਪੈਂਦਾ ਹੈ ਉਸ ਨੂੰ ਛੋਤੀ ਮਿਥ ਲਿਆ ਜਾਂਦਾ ਹੈ। ਇਸ ਦੇ ਉਲਟ ਕਈ ਵਾਰ ਅਖ਼ੀਰਲਾ ਸ਼ਬਦ ਜਿਸ ਖਿਡਾਰੀ ਉਤੇ ਆਉਂਦਾ ਹੈ ਉਸ ਨੂੰ ਪੁਗਿਆ ਹੋਇਆ ਸਮਝ ਲਿਆ ਜਾਂਦਾ ਹੈ ਤੇ ਉਸ ਨੂੰ ਘੇਰੇ ਵਿਚੋਂ ਬਾਹਰ ਕੱਢ ਦਿਤਾ ਜਾਂਦਾ ਹੈ। ਫਿਰ ਨਵੇਂ ਸਿਰੇ ਤੋਂ ਟੱਪਾ ਪੜ੍ਹ ਕੇ ਇਕ ਹੋਰ ਬੇਲੀ ਨੂੰ ਪੁਗਾਇਆ ਜਾਂਦਾ ਹੈ। ਇਹ ਸਿਲਸਲਾ ਉਦੋਂ ਤਕ ਜਾਰੀ ਰਹਿੰਦਾ ਹੈ ਜਦੋਂ ਤਕ ਇਕ ਤੋਂ ਸਿਵਾ ਬਾਕੀ ਸਭ ਬੇਲੀ ਪੁਗ ਨਹੀਂ ਜਾਂਦੇ। ਇਹ ਅਣਪੁਗਿਆ ਬੇਲੀ 'ਛੋਤੀ' ਬਣਦਾ ਹੈ। ਇਸ ਵਿਧੀ ਲਈ ਕਈ ਟੱਪੇ ਪ੍ਰਚਲਤ ਹਨ, ਪਰ ਹੇਠਲਾ ਟੱਪਾ ਵਧੇਰੇ ਪ੍ਰਸਿਧ ਹੈ :—

ਅੱਕੜ ਬੱਕੜ ਭੰਬਾ ਭੋ
ਅੱਸੀ ਨੱਬੇ ਪੂਰਾ ਸੌ
ਸੌ ਘਲੋਟਾ ਤਿਤਰ ਮੋਟਾ
ਚਲ ਮਦਾਰੀ ਪੈਸਾ ਖੋਟਾ।

ਜਦੋਂ ਆੜ੍ਹੀ ਦੋ ਧਿਰਾਂ ਵਿਚ ਵੰਡੇ ਜਾਣ ਤਾਂ ਇਹ ਜਾਣਨ ਲਈ ਕਿ ਕਿਹੜੀ ਧਿਰ ਪਹਿਲਾਂ ਖੇਡ ਸ਼ੁਰੂ ਕਰੇ, ਦੋਹਾਂ ਧਿਰਾਂ ਦੇ ਵੱਡੇ ਆੜ੍ਹੀ ਆਪੋ ਵਿਚ ਟਾਸ ਜਾਂ 'ਸ਼ੇਰ ਖਤ' ਕਰ ਲਿਆ ਕਰਦੇ ਹਨ। ਕਦੇ ਕਦੇ ਕਿਸੇ ਤੁਕ ਦੇ ਸ਼ਬਦ ਦੋਹਾਂ ਵੱਡੇ ਆੜ੍ਹੀਆਂ ਉਤੇ ਵੰਡ ਕੇ ਨਿਰਣਾ ਕਰ ਲਿਆ ਜਾਂਦਾ ਹੈ। ਜਿਸ ਉਤੇ ਤੁਕ ਦਾ ਅਖ਼ੀਰਲਾ ਸ਼ਬਦ ਆਏ ਉਹੋ ਬਾਜ਼ੀ ਸ਼ੁਰੂ ਕਰਦਾ ਹੈ। ਇਸ ਸਬੰਧ ਵਿਚ ਉਪਰੋਕਤ ਟੱਪੇ ਦੀ ਵਰਤੋਂ ਵੀ ਕਰ ਲਈ ਜਾਂਦੀ ਹੈ।

(ਅ-599) **ਆੜ੍ਹੀ ਟੋਕ :**

ਆਪਣੇ ਕਿਸੇ ਮਿਤ੍ਰ ਅਥਵਾ ਆੜ੍ਹੀ ਨਾਲ ਸਬੰਧ ਤੋੜਨਾ। ਜਦੋਂ ਦੋ ਬੱਚੇ ਕਿਸੇ ਕਾਰਨ ਇਕ ਦੂਜੇ ਨਾਲ ਨਰਾਜ਼ ਹੋ ਜਾਂਦੇ ਹਨ ਤਾਂ ਉਹ ਆਪੋ ਆਪਣੇ ਖੱਬੇ ਹੱਥ ਦੇ ਅੰਗੂਠੇ ਦੇ ਨਹੁੰਆਂ ਨੂੰ ਦੰਦਾਂ ਨਾਲ ਟੁਣਕਾ ਕੇ ਸੱਤ ਵਾਰ ਖੁਟ ਖੁਟ ਕਰਦੇ ਹਨ। ਜੇ ਸੰਬੰਧ ਹਮੇਸ਼ਾਂ ਲਈ ਹੀ ਤੋੜਨੇ ਹੋਣ ਤਾਂ ਦੋਹਾਂ ਅੰਗੂਠਿਆਂ ਦੇ ਨਹੁੰਆਂ ਨੂੰ ਟੁਣਕਾਂਦੇ ਹਨ। ਇਸ ਕਿਰਿਆ ਨੂੰ ਆੜ੍ਹੀ ਟੋਕ ਜਾਂ ਕੁੱਟੀ ਕਰਨਾ ਕਹਿੰਦੇ ਹਨ।

(ਅ-600) **ਆੜੂ :**

ਗਦੀ ਆੜੂਆਂ ਦੇ ਪੱਤਿਆਂ ਨੂੰ ਦੂੱਭ ਘਾਹ ਜਿਤਨਾ ਹੀ ਪਵਿਤ੍ਰ ਮੰਨਦੇ ਹਨ। ਗਦੀ ਰਵਾਇਤਾਂ ਅਨੁਸਾਰ ਇਕ ਵਾਰ ਸ਼ਿਵ ਤੇ ਪਾਰਬਤੀ ਨੇ ਕਾਂਗੜੇ ਵਿਚੋਂ ਲੰਘਦਿਆਂ ਆੜੂ ਦੇ ਦਰੱਖ਼ਤ ਹੇਠਾਂ ਬਿਸਰਾਮ ਕੀਤਾ ਜਿਸ ਕਰ ਕੇ ਆੜੂ ਦੀ ਛਾਂ ਘਣੀ ਤੇ ਲੰਮੀ ਹੋ ਗਈ। ਗਦੀਆਂ ਵਿਚ ਵਿਧਵਾ ਦੇ ਪੁਨਰ ਵਿਆਹ ਸਮੇਂ ਜੋੜੇ ਨੂੰ ਉੱਨ ਦੇ ਕੰਬਲ ਉਤੇ ਬਿਠਾ ਕੇ ਉਨ੍ਹਾਂ ਦੇ ਅੱਗੇ ਦੀਵਾ ਬਾਲ ਕੇ, ਪਾਣੀ ਦੇ ਕਲਸ ਉਪਰ ਧਾਨ, ਆੜੂਆਂ ਦੇ ਪੱਤੇ ਤੇ ਦੂੱਭ ਰਖੀ ਜਾਂਦੀ ਹੈ। ਆੜੂ ਦੇ ਪੱਤੇ ਕਈ ਹੋਰ ਰੀਤਾਂ ਵੇਲੇ ਵੀ ਲਾਜ਼ਮੀ ਹਨ।

(ਅ-601) **ਐਸ਼ਾਨੀ :**

ਅੱਠ ਦੇਵ-ਪੁਰੀਆਂ ਵਿਚੋਂ ਇਕ; ਇਸ ਪੁਰੀ ਵਿਚ ਸ਼ਿਵ ਨਿਵਾਸ ਕਰਦਾ ਹੈ (ਵੇਖੋ : ਪੁਰੀਆਂ)।

(ਅ-602) **ਐਸੇ ਨੂੰ ਤੈਸਾ :**

ਲੋਕ-ਕਥਾਵਾਂ ਦੀ ਇਕ ਕਥਾਨਿਕ ਰੂੜ੍ਹੀ; ਇਸ ਵਿਚ ਕਿਸੇ ਸ਼ਖ਼ਸ ਦੀ ਬੇਥਵੀ ਤੇ ਹਾਸੋ-ਹੀਣੀ ਗੱਲ ਨੂੰ ਕੱਟਣ ਲਈ ਦੂਜਾ ਸ਼ਖ਼ਸ ਵੀ ਉਸੇ ਵਰਗੀ ਕੋਈ ਬੇਥਵੀ ਗੱਲ ਕਰਦਾ ਹੈ। ਪੰਜਾਬ ਦੀ ਇਕ ਪ੍ਰਸਿਧ ਕਥਾ ਦਾ ਆਧਾਰ ਇਹੋ ਕਥਾਨਿਕ ਰੂੜ੍ਹੀ ਹੈ। ਇਕ ਸੌਦਾਗਰ ਪ੍ਰਦੇਸਾਂ ਵਿਚ ਜਾਣ ਵੇਲੇ ਸੋਨੇ ਨਾਲ ਭਰਿਆ ਸੰਦੂਕ ਆਪਣੇ ਇਕ ਜਿਗਰੀ ਦੋਸਤ ਨੂੰ ਅਮਾਨਤ ਵਜੋਂ ਦੇ ਗਿਆ। ਪਿਛੋਂ ਉਸ ਦੋਸਤ ਦੀ ਨੀਅਤ ਬਦਲ ਗਈ। ਸੰਦੂਕ ਵਿਚੋਂ ਉਸ ਨੇ ਸੋਨਾ ਕੱਢ ਕੇ ਲੋਹਾ ਭਰ ਦਿਤਾ। ਜਦੋਂ ਉਹ ਸੌਦਾਗਰ ਪ੍ਰਦੇਸਾਂ ਵਿਚੋਂ ਵਾਪਸ ਆਇਆ ਤਾਂ ਸੰਦੂਕ ਵਿਚ ਸੋਨੇ ਦੀ ਥਾਂ ਲੋਹਾ ਵੇਖ ਕੇ ਹੈਰਾਨ ਰਹਿ ਗਿਆ। ਪਰ ਵਿਸ਼ਵਾਸ਼ਘਾਤੀ ਦੋਸਤ ਨੇ ਕਿਹਾ ਕਿ ਉਸ ਦਾ ਸੋਨਾ ਪਿਆ ਪਿਆ ਲੋਹਾ ਹੋ ਗਿਆ ਹੈ। ਸੌਦਾਗਰ ਬੜੇ ਧੀਰਜ ਵਾਲਾ ਸੀ; ਮੁਸਕਰਾ ਕੇ ਤੇ ਲੋਹਾ ਲੈ ਕੇ ਚਲਾ ਗਿਆ। ਕੁਝ ਦਿਨਾਂ ਮਗਰੋਂ ਵਿਸ਼ਵਾਸ਼ਘਾਤੀ ਦੋਸਤ ਨੂੰ ਕਾਰ-ਵਿਹਾਰ ਦੇ ਸਿਲਸਲੇ ਵਿਚ ਕਿਧਰੇ ਬਾਹਰ ਜਾਣਾ ਪੈ ਗਿਆ। ਸੋ ਉਹ ਆਪਣਾ ਲੜਕਾ ਉਸੇ ਸੌਦਾਗਰ ਕੋਲ ਛੱਡ ਗਿਆ। ਜਦੋਂ ਵਿਸ਼ਵਾਸ਼ਘਾਤੀ ਦੋਸਤ ਵਾਪਸ ਆਇਆ ਤਾਂ ਸੌਦਾਗਰ ਨੇ ਉਸ ਨੂੰ ਲੜਕੇ ਦੀ ਥਾਂ ਬੰਦਰ ਹਵਾਲੇ ਕਰਦਿਆਂ ਕਿਹਾ ਕਿ ਤੇਰੇ ਪਿਛੋਂ ਤੇਰਾ ਲੜਕਾ ਬੰਦਰ ਬਣ ਗਿਆ ਹੈ। ਅਖ਼ੀਰ ਕਪਟੀ ਮਿਤ੍ਰ ਨੇ ਸਾਰਾ ਸੋਨਾ ਵਾਪਸ ਕਰਕੇ ਆਪਣਾ ਲੜਕਾ ਲੈ ਲਿਆ।

(ਅ-603) **ਐਕ :**

ਇਕ ਨਦੀ ਜਿਸ ਦਾ ਸੰਬੰਧ ਪੂਰਨ-ਰਸਾਲੂ ਮਾਹਲ ਨਾਲ ਹੈ। ਐਕ ਨਦੀ ਜੰਮੂ ਦੀਆਂ ਪਹਾੜੀਆਂ ਵਿਚੋਂ ਨਿਕਲਦੀ ਹੋਈ ਸਿਆਲਕੋਟ ਜ਼ਿਲੇ ਵਿਚ ਉਮਰਾਵਾਲੀ ਨਾਂ ਦੇ ਸਥਾਨ ਉਤੇ ਦਾਖ਼ਲ ਹੁੰਦੀ ਹੈ ਤੇ ਸਿਆਲਕੋਟ ਸ਼ਹਿਰ ਦੇ ਦੱਖਣ ਵਲ ਸ਼ਹਿਰ ਦੇ ਕੋਲੋਂ ਦੀ ਵਗਦੀ ਹੈ।

ਇਕ ਦੰਦ-ਕਥਾ ਅਨੁਸਾਰ ਇਕ ਵਾਰ ਇਕ ਮੁਟਿਆਰ ਖਤਰਾਣੀ ਐਕ ਨਦੀ ਵਿਚ ਇਸ਼ਨਾਨ ਕਰ ਰਹੀ ਸੀ ਕਿ ਬਾਸ਼ਕ ਨਾਗ ਉਸ ਦੀ ਸੁੰਦਰਤਾ ਉਤੇ ਮੋਹਿਤ ਹੋ ਕੇ ਉਸ ਦੇ ਸਾਹਮਣੇ ਨੱਚਣ ਲੱਗਾ। ਇਸ ਨਾਚ ਨੂੰ ਵੇਖ ਕੇ ਖਤਰਾਣੀ ਵੀ ਭਰਮ ਗਈ ਤੇ ਉਨ੍ਹਾਂ ਦੋਹਾਂ ਨੇ ਆਲਿੰਗਨ ਕੀਤਾ। ਖਤਰਾਣੀ ਦੀ ਕੁਖੋਂ ਜੋ ਲੜਕਾ ਪੈਦਾ ਹੋਇਆ ਉਹ ਪ੍ਰਸਿਧ ਲੋਕ-ਨਾਇਕ ਰਾਜਾ ਰਸਾਲੂ ਤੇ ਪੂਰਨ ਭਗਤ ਦਾ ਪਿਉ ਸਲਵਾਨ ਸੀ (ਸਿਆਲਕੋਟ ਗਜ਼ਟੀਅਰ, ਪੰਨਾ 14)। ਜਦੋਂ ਸਲਵਾਨ ਜਵਾਨ ਹੋਇਆ ਤਾਂ ਬਾਸਕ ਨਾਗ ਦੀ ਸਹਾਇਤਾ ਨਾਲ ਉਸ ਨੇ ਸਿਆਲਕੋਟ ਅਤੇ ਇਸ ਦੇ ਨੇੜੇ ਤੇੜੇ ਦੇ ਇਲਾਕੇ ਵਿਚ ਆਪਣਾ ਰਾਜ ਅਧਿਕਾਰ ਕਾਇਮ ਕਰ ਲਿਆ।

(ਅ-604) **ਐਤਵਾਰ :**

ਐਤਵਾਰ ਦਾ ਸੰਬੰਧ ਸੂਰਜ ਦੇਵਤੇ ਨਾਲ ਹੈ। ਇਹੋ ਵਾਰ ਸੂਰਜ ਦਾ ਜਨਮ-ਦਿਨ ਹੈ। ਇਸ ਦਿਨ ਸੂਰਜ ਨੂੰ ਚੜ੍ਹਦੇ ਸਾਰ ਨਮਸਕਾਰ ਕੀਤੀ ਜਾਵੇ ਤਾਂ ਸਪਤਾਹ ਚੰਗਾ ਲੰਘਦਾ ਹੈ। ਕਈ ਹਿੰਦੂ ਐਤਵਾਰ ਨੂੰ ਵਰਤ ਰਖਦੇ ਹਨ ਜੋ ਅਲੂਣਾ ਹੁੰਦਾ ਹੈ। ਇਸ ਵਰਤ ਦੇ ਫਲ ਸਰੂਪ ਰੋਗਾਂ ਤੋਂ ਮੁਕਤੀ ਮਿਲਦੀ ਹੈ ਤੇ ਪ੍ਰਾਣੀ ਦੀਰਘ ਆਯੂ ਭੋਗਦਾ ਹੈ (ਵੇਖੋ : ਐਤਵਾਰ ਦਾ ਵਰਤ)। ਕਈ ਹਿੰਦੂ ਐਤਵਾਰ ਨੂੰ ਨਿਮਕ ਨਹੀਂ ਵਰਤਦੇ; ਸੂਰਜ ਦੇਵਤਾ ਪਸਿੰਦ ਨਹੀਂ ਕਰਦਾ। ਐਤਵਾਰ ਨੂੰ ਦਰਿਆ ਪਾਰ ਲੰਘ ਕੇ ਕੋਈ ਕੰਮ ਕਰਨਾ ਅਸ਼ੁਭ ਹੁੰਦਾ ਹੈ :—

ਐਤਵਾਰ ਜੇ ਲੰਘੇ ਪਾਰ
ਜਿੱਤੀ ਬਾਜ਼ੀ ਆਵੇ ਹਾਰ।

ਐਤਵਾਰ ਵਾਲੇ ਦਿਨ ਹੱਟੀਆਂ ਵਿਚ ਪੋਚਾ ਦੇਣਾ ਜਾਂ ਲਿਪਾਹੀ ਕਰਨੀ ਸ਼ੁਭ ਮੰਨੀ ਗਈ ਹੈ। ਸਾਰੇ ਸਪਤਾਹ ਚੰਗੀ ਵਟਕ ਹੁੰਦੀ ਹੈ। ਇਸੇ ਲਈ ਬਾਣੀਏਂ ਹੱਟੀਆਂ ਦੀ ਲਿਪਾਹੀ ਐਤਵਾਰ ਨੂੰ ਕਰਦੇ ਹਨ :—

ਐਤਵਾਰ ਤਾਂ ਜਾਣੀਏਂ,
ਜੇ ਹੱਟਾਂ ਲਿੱਪਣ ਬਾਣੀਏਂ।

ਐਤਵਾਰ ਨੂੰ ਲੱਗੀ ਝੜੀ ਬਾਰੇ ਵਿਚਾਰ ਹੈ ਕਿ ਇਹ ਸੱਤ ਦਿਨ ਤਕ ਲਗਾਤਾਰ ਰਹਿੰਦੀ ਹੈ ਤੇ ਕੋਠਿਆਂ ਕੜੀਆਂ ਨੂੰ ਬੜਾ ਨੁਕਸਾਨ ਪਹੁੰਚਾਂਦੀ ਹੈ :— ਐਤਵਾਰ ਦੀ ਝੜੀ, ਨਾ ਕੋਠਾ ਨਾ ਕੜੀ।

ਐਤਵਾਰ ਨੂੰ ਕਿਸੇ ਦੇ ਘਰ ਮੁਕਾਣ ਜਾਣਾ ਚੰਗਾ ਨਹੀਂ ਹੁੰਦਾ, ਅਗਲੇ ਦਾ ਬੁਰਾ ਚਿਤਵਣ ਦੇ ਬਰਾਬਰ ਸਮਝਿਆ ਜਾਂਦਾ ਹੈ।

ਐਤਵਾਰ ਨੂੰ ਬਦਰੂਹਾਂ ਤੋਂ ਵਧੇਰੇ ਖ਼ਤਰਾ ਰਹਿੰਦਾ ਹੈ। ਜੇ ਪਲੀਤ ਅਵਸਥਾ ਵਿਚ ਕੋਈ ਸ਼ਖ਼ਸ ਐਤਵਾਰ ਨੂੰ ਸ਼ਿਵਿਆਂ ਦੇ ਕੋਲੋਂ ਦੀ ਲੰਘੇ ਤਾਂ ਉਸ ਨੂੰ ਇੱਲ ਬਲਾ ਚੰਬੜਨ ਦਾ ਅੰਦੇਸ਼ਾ ਹੈ। ਕੁਝ ਇਲਾਕਿਆਂ ਵਿਚ ਐਤਵਾਰ ਨੂੰ ਕਿਸੇ ਬਾਲ ਬੱਚੇ ਦੇ ਸਿਰ ਨਹਾਉਣ ਮਗਰੋਂ ਉਸ ਦੇ ਬੁਲ੍ਹਾਂ ਨੂੰ ਪੁੱਠੇ ਤਵੇ ਦਾ ਸੁਆਹ ਮਲ ਦਿਤੀ ਜਾਂਦੀ ਹੈ (ਮੇਰਾ ਪਿੰਡ, 163)। ਕਿਉਂ ਜੋ ਐਤਵਾਰ ਨੂੰ ਵਾਲ ਖੁਲ੍ਹੇ ਹੋਣ ਤਾਂ ਬਦਰੂਹਾਂ ਦੇ ਚੰਬੜਨ ਦਾ ਡਰ ਹੁੰਦਾ ਹੈ। ਪਰ ਜੇ ਕਾਲਾ ਧੱਬਾ ਲੱਗਾ ਹੋਵੇ ਤਾਂ ਬਦਰੂਹਾਂ ਬੱਚੇ ਦੇ ਨੇੜੇ ਨਹੀਂ ਢੁਕਦੀਆਂ।

ਐਤਵਾਰ ਨੂੰ ਤੀਵੀਆਂ ਸਿਰ ਨਹੀਂ ਨਹਾਉਂਦੀਆਂ। ਗਲਾਸਰੀ. (1.251) ਅਨੁਸਾਰ ਐਤਵਾਰ ਨੂੰ ਜੇ ਸਿਰ ਮੁੰਨਾਇਆ ਜਾਵੇ ਤਾਂ ਇਕ ਮਹੀਨਾ ਉਮਰ ਘਟਦੀ ਹੈ।

ਪਰ ਐਤਵਾਰ ਨੂੰ ਹੱਲ ਫੇਰਨਾ ਜਾਂ ਵਾਢੀ ਸ਼ੁਰੂ ਕਰਨੀ ਸ਼ੁਭ ਮੰਨੀ ਗਈ ਹੈ। ਇਸ ਨਾਲ ਫ਼ਸਲ ਚੋਖੀ ਹੁੰਦੀ ਹੈ। ਰਾਵਲਪਿੰਡੀ, ਅਟਕ ਤੇ

ਡੇਹਰਾ ਇਸਮਾਈਲ ਖ਼ਾਂ ਵਿਚ ਵਾਢੀ ਐਤਵਾਰ ਹੀ ਸ਼ੁਰੂ ਕੀਤੀ ਜਾਂਦੀ ਰਹੀ ਹੈ (ਗਲਾਸਰੀ. 1,241)। ਦਿਸ਼ਾ ਸੂਲ ਤੋਂ ਬਚਣ ਲਈਂ ਜੇ ਐਤਵਾਰ ਘਰੋਂ ਘਿਓ ਖਾ ਕੇ ਯਾਤ੍ਰਾ ਕਰੀਏ ਤਾਂ ਦਿਸ਼ਾ ਸੂਲ ਦਾ ਮੰਦਾ ਅਸਰ ਨਹੀਂ ਪੈਂਦਾ (ਵੇਖੋ : ਦਿਸ਼ਾ ਸੂਲ)।

**(ਅ-605) ਐਤਵਾਰ ਦਾ ਵਰਤ :**

ਐਤਵਾਰ ਜਾਂ ਆਦਿਤਵਾਰ ਸੂਰਜ ਦੇਵਤੇ ਦਾ ਦਿਨ ਹੈ। ਇਸ ਦਿਨ ਵਰਤ ਰਖਣ ਨਾਲ ਸੂਰਜ ਦੇਵਤਾ ਪ੍ਰਸੰਨ ਹੁੰਦਾ ਹੈ। ਇਹ ਵਰਤ ਰੋਗਾਂ ਦੀ ਨਵਿਰਤੀ ਅਤੇ ਦੀਰਘ ਆਯੂ ਲਈ ਰਖਿਆ ਜਾਂਦਾ ਹੈ। ਫਲਸਰੂਪ ਕਈ ਤਰ੍ਹਾਂ ਦੇ ਚਰਮ ਰੋਗ, ਦਾਦ, ਕੋਹੜ, ਨੇਤਰ ਰੋਗ ਤੇ ਕਈ ਅਸਾਧ ਰੋਗਾਂ ਦੀ ਸੁਤੇ ਸਿਧ ਨਵਿਰਤੀ ਹੋ ਜਾਂਦੀ ਹੈ। ਧਾਰਨਾ ਹੈ ਕਿ ਇਕ ਸਾਲ ਲਗਾਤਾਰ ਵਰਤ ਰਖਣ ਨਾਲ ਮਨ-ਇਛਿਤ ਫਲ ਮਿਲਣ ਤੋਂ ਇਲਾਵਾ ਦੁਸ਼ਮਣਾਂ ਦਾ ਨਾਸ਼ ਹੁੰਦਾ ਤੇ ਅਨੇਕਾਂ ਕੰਮ ਨਿਰਵਿਘਨ ਸਮਾਪਤ ਹੁੰਦੇ ਹਨ।

ਐਤਵਾਰ ਦੇ ਵਰਤਾਂ ਦਾ ਆਰੰਭ ਵਿਸਾਖ ਜਾਂ ਮਾਘ ਦੇ ਮਹੀਨੇ ਦੇ ਚਾਨਣ-ਪੱਖ ਦੇ ਪਹਿਲੇ ਐਤਵਾਰ ਨੂੰ ਕਰਨਾ ਵਿਧਾਨ ਹੈ। ਇਸ ਵਰਤ ਦੇ ਰਖਣ ਦੀ ਵਿਧੀ ਇਸ ਪ੍ਰਕਾਰ ਹੈ :— ਸੂਰਜ ਚੜ੍ਹਨ ਤੋਂ ਪਹਿਲਾਂ, ਕਿਸੇ ਪਵਿੱਤਰ ਸਰੋਵਰ ਜਾਂ ਜਲਧਾਰਾ ਵਿਚ ਇਸ਼ਨਾਨ ਕਰ ਕੇ, ਵਰਤ ਦਾ ਸੰਕਲਪ ਲੈ ਕੇ ਸੂਰਜ ਦੇਵਤੇ ਦੀ ਪੂਜਾ ਕੀਤੀ ਜਾਵੇ। ਪੂਜਾ ਲਈ ਆਪਣੀ ਵਿੱਤ ਅਨੁਸਾਰ ਸੂਰਜ ਦੀ ਸੋਨੇ, ਚਾਂਦੀ ਜਾਂ ਤਾਂਬੇ ਦੀ ਮੂਰਤੀ ਬਣਵਾ ਕੇ ਉਸ ਨੂੰ ਫੁੱਲਾਂ ਨਾਲ ਸਜਾਏ ਤੇ ਉਸ ਅੱਗੇ ਧੂਪ ਦੀਪ ਰਖਿਆ ਜਾਵੇ। ਸੂਰਜ ਪੁਰਾਣ ਵਿਚੋਂ ਪਾਠ ਕਰਨਾ ਵਿਧਾਨ ਹੈ। ਸਾਰਾ ਦਿਨ ਮਨ ਨੂੰ ਵਿਕਾਰਾਂ ਵਲੋਂ ਰੋਕ ਕੇ ਰਖਣਾ ਜ਼ਰੂਰੀ ਹੈ, ਨਹੀਂ ਤਾਂ ਫਲ ਖੰਡਿਤ ਹੋ ਜਾਂਦਾ ਹੈ।

ਇਹ ਵਰਤ ਨਿਰਾਹਾਰ ਹੋਣਾ ਜ਼ਰੂਰੀ ਹੈ; ਜੇ ਨਿਰਾਹਾਰ ਨਾ ਰਹਿਆ ਜਾ ਸਕੇ ਤਾਂ ਦਿਨ ਵਿਚ ਕੇਵਲ ਇਕੋ ਵਾਰ ਭੋਜਨ ਕੀਤਾ ਜਾ ਸਕਦਾ ਹੈ ਜੋ ਦੁਪਹਿਰ ਨੂੰ ਜਾਂ ਸੂਰਜ ਡੁੱਬਣ ਤੋਂ ਪਹਿਲਾਂ ਕਰਨਾ ਲਾਜ਼ਮੀ ਹੈ। ਭੋਜਨ ਵਿਚ ਨਿਮਕ ਤੇਲ ਦੀ ਵਰਤੋਂ ਨਿਸ਼ੇਧ ਹੈ। ਤਾਮਸੀ ਖਾਣੇ ਅਤੇ ਦਿਨ ਨੂੰ ਸੌਣਾ ਵੀ ਵਰਜਿਤ ਹੈ। ਭੋਜਨ ਸੂਰਜ ਛਿਪਣ ਤੋਂ ਪਹਿਲਾਂ ਕਰਨਾ ਜ਼ਰੂਰੀ ਹੈ। ਜੇ ਕਿਸੇ ਕਾਰਨ ਭੋਜਨ ਕਰਨ ਤੋਂ ਪਹਿਲਾਂ ਹੀ ਸੂਰਜ ਛਿਪ ਜਾਵੇ ਤਾਂ ਅਗਲੇ ਦਿਨ ਸੂਰਜ ਦੇ ਉਦੇ ਹੋਣ ਉਤੇ, ਉਸ ਦੇ ਦਰਸ਼ਨ ਕਰ ਕੇ, ਭੋਜਨ ਖਾਣਾ ਵਿਧਾਨ ਹੈ। ਵਰਤ ਦੀ ਪੂਜਾ ਦੇ ਮਗਰੋਂ ਐਤਵਾਰ ਦੀ ਕਥਾ ਸੁਣੀ ਜਾਂਦੀ ਹੈ। ਇਹ ਕਥਾ ਵਿਆਸ ਜੀ ਨੇ ਰਾਜਾ ਪ੍ਰੀਖਸ਼ਤ ਨੂੰ ਐਤਵਾਰ ਦੇ ਵਰਤ ਦੇ ਮਹੱਤਵ ਬਾਰੇ ਸੁਣਾਈ ਸੀ। ਕਥਾ ਇਸ ਪ੍ਰਕਾਰ ਹੈ :—

ਇਕ ਨਗਰ ਵਿਚ ਇਕ ਬਿਧ ਤੀਵੀਂ ਰਹਿੰਦੀ ਸੀ ਜੋ ਹਰ ਐਤਵਾਰ ਸਵੇਰੇ ਘਰ ਨੂੰ ਗਊ ਦੇ ਗੋਬਰ ਨਾਲ ਲਿਪਦੀ ਪੋਚਦੀ ਤੇ ਫਿਰ ਭੋਜਨ ਬਣਾ ਕੇ ਸੂਰਜ ਭਗਵਾਨ ਨੂੰ ਭੋਗ ਲਗਾ ਕੇ, ਖ਼ੁਦ ਖਾਇਆ ਕਰਦੀ ਸੀ। ਇਹ ਕਰਮ ਉਹ ਨੇਮ ਨਾਲ ਕਰਦੀ ਸੀ ਜਿਸ ਕਰ ਕੇ ਉਸ ਦੇ ਘਰ ਵਲਾ ਛਲਾਂ ਹੋ ਗਈਆਂ ਅਤੇ ਉਸ ਦੇ ਸਭ ਕਸ਼ਟ ਦੂਰ ਹੋ ਗਏ।

ਉਹ ਬੁੱਢੀ ਜਿਸ ਗਵਾਂਢਣ ਦੀ ਗਊ ਦੇ ਗੋਹੇ ਨਾਲ ਪੋਚਾ ਦਿਤਾ ਕਰਦੀ ਸੀ, ਉਸ ਗੁਆਂਢਣ ਨੂੰ ਬੁੱਢੀ ਨਾਲ ਈਰਖਾ ਹੋਣ ਲੱਗੀ। ਸੋ ਉਸ ਨੇ ਗਊ ਨੂੰ ਗਲੀ ਦੀ ਥਾਂ ਘਰ ਦੇ ਅੰਦਰ ਛੁਪਾ ਕੇ ਬੰਨ੍ਹ ਦਿਤਾ। ਅਗਲੇ ਐਤਵਾਰ ਬੁੱਢੀ ਨੂੰ ਕਿਧਰੋਂ ਗੋਹਾ ਨਾ ਮਿਲਿਆ, ਜਿਸ ਕਰ ਕੇ ਉਸ ਦਾ ਸਾਰਾ ਨੇਮ ਕਰਮ ਟੁਟ ਗਿਆ। ਬੁੱਢੀ ਸਾਰਾ ਦਿਨ ਬਿਨਾ ਭੋਜਨ ਦੇ ਮੰਜੇ ਤੇ ਨਿਰਾਸ ਪਈ ਰਹੀ। ਰਾਤ ਨੂੰ ਸੁਪਨੇ ਵਿਚ ਉਸ ਨੂੰ ਸੂਰਜ ਨਾਰਾਇਣ ਨੇ ਦਰਸ਼ਨ ਦਿਤੇ ਅਤੇ ਨਿਰਾਹਾਰ ਰਹਿਣ ਦਾ ਕਾਰਨ ਪੁੱਛਿਆ। ਬੁੱਢੀ ਨੇ ਸਾਰੀ ਗੱਲ ਦੱਸੀ। ਸੂਰਜ ਨਾਰਾਇਣ ਨੇ ਕਿਹਾ : "ਤੂੰ ਹਰ ਐਤਵਾਰ ਮੇਰੀ ਮੂਰਤੀ ਨੂੰ ਭੋਗ ਲਗਾ ਕੇ ਭੋਜਨ ਕਰਦੀ ਰਹੀ ਏਂ, ਮੈਂ ਤੇਰੇ ਉਤੇ ਬੜਾ ਪ੍ਰਸੰਨ ਹਾਂ ਤੇ ਤੈਨੂੰ ਇਕ ਗਊ ਦੇਂਦਾ ਹਾਂ, ਜਿਸ ਨਾਲ ਤੇਰੇ ਸਭ ਕਸ਼ਟ ਕਟੇ ਜਾਣਗੇ।"

ਜਦੋਂ ਬੁੱਢੀ ਸਵੇਰੇ ਜਾਗੀ ਤਾਂ ਵਿਹੜੇ ਵਿਚ ਇਕ ਸੁੰਦਰ ਗਊ ਵਛੜੇ ਸਮੇਤ ਬੱਧੀ ਹੋਈ ਵੇਖ ਕੇ ਬੜੀ ਪ੍ਰਸੰਨ ਹੋਈ। ਬੁੱਢੀ ਨੇ ਗਊ ਆਪਣੇ ਬੂਹੇ ਅੱਗੇ ਬੰਨ੍ਹ ਦਿਤੀ। ਗਵਾਂਢਣ ਨੂੰ ਬੁੱਢੀ ਦੇ ਬੂਹੇ ਅੱਗੇ ਗਊ ਬੱਧੀ ਵੇਖ ਕੇ ਹੋਰ ਈਰਖਾ ਹੋਣ ਲੱਗੀ। ਇਹ ਗਊ ਸੋਨੇ ਦਾ ਗੋਹਾ ਦੇਂਦੀ ਸੀ। ਗੁਆਂਢਣ ਨੂੰ ਇਸ ਗੱਲ ਦਾ ਪਤਾ ਲੱਗ ਗਿਆ। ਜੋ ਬੁੱਢੀ ਦੀ ਗਊ ਜਦੋਂ ਗੋਹਾ ਕਰਦੀ, ਗੁਆਂਢਣ ਝਟ ਚੁਕ ਕੇ ਲੈ ਜਾਂਦੀ ਤੇ ਉਸ ਦੀ ਥਾਂ ਆਪਣੀ ਗਊ ਦਾ ਗੋਹਾ ਰਖ ਜਾਂਦੀ। ਕੁਝ ਦਿਨ ਲੰਘ ਗਏ। ਇਕ ਦਿਨ ਬੜੇ ਜ਼ੋਰ ਦੀ ਹਨੇਰੀ ਝੁਲੀ ਤੇ ਬੁੱਢੀ ਨੇ ਆਪਣੀ ਗਊ ਅੰਦਰ ਵਿਹੜੇ ਵਿਚ ਹੀ ਬੰਨ੍ਹੀ ਰਖੀ। ਗਊ ਨੇ ਅੰਦਰ ਹੀ ਸੋਨੇ ਦਾ ਗੋਹਾ ਦਿਤਾ, ਇਹ ਵੇਖ ਬੁੱਢੀ ਬੜੀ ਖ਼ੁਸ਼ ਹੋਈ ਤੇ ਉਸ ਨੇ ਅੱਗੋਂ ਗਾਂ ਕਦੇ ਬਾਹਰ ਨਾ ਬੰਨ੍ਹੀ।

ਗਵਾਂਢਣ ਨੇ ਈਰਖਾ ਵਸ ਰਾਜੇ ਕੋਲ ਜਾ ਕੇ ਚੁਗਲੀ ਖਾਧੀ। ਰਾਜੇ ਨੇ ਆਪਣਾ ਨੌਕਰ ਭੇਜ ਕੇ ਗਊ ਨੂੰ ਆਪਣੇ ਮਹਿਲਾਂ ਵਿਚ ਲਿਆ ਬੰਨ੍ਹਿਆ। ਅਗਲੇ ਦਿਨ ਸਵੇਰੇ ਜਦੋਂ ਰਾਜੇ ਨੇ ਗੋਹਾ ਇਕੱਠਾ ਕੀਤਾ ਤਾਂ ਉਹ ਆਮ ਵਰਗਾ ਗੋਹਾ ਸੀ। ਰਾਜੇ ਨੇ ਕਰੋਧ ਵਿਚ ਆ ਕੇ ਬੁੱਢੀ ਨੂੰ ਬੁਲਵਾਇਆ ਤੇ ਉਸ ਤੋਂ ਸਾਰੀ ਗੱਲ ਪੁੱਛੀ। ਬੁੱਢੀ ਨੇ ਸਾਰੀ ਵਿਥਿਆ ਕਹਿ ਸੁਣਾਈ ਤੇ ਕਿਹਾ ਕਿ ਸੂਰਜ ਨਾਰਾਇਣ ਨੇ ਉਸ ਨੂੰ ਇਹ ਗਊ ਬਖ਼ਸ਼ੀ ਸੀ। ਰਾਜੇ ਨੇ ਉਹ ਗਊ ਬੁੱਢੀ ਨੂੰ ਮੋੜ ਦਿਤੀ ਅਤੇ ਉਸ ਨੂੰ ਬੜੇ ਸਤਿਕਾਰ ਨਾਲ ਘਰ ਵਾਪਸ ਭੇਜਿਆ। ਰਾਜੇ ਨੇ ਬੁੱਢੀ ਦੀ ਗੁਆਂਢਣ ਨੂੰ ਦੰਡ ਦਿਤਾ। ਰਾਜੇ ਨੇ ਉਸ ਦਿਨ ਤੋਂ ਖ਼ੁਦ ਐਤਵਾਰ ਦਾ ਵਰਤ ਰਖਣਾ ਸ਼ੁਰੂ ਕਰ ਦਿਤਾ।

ਭਾਦਰੋਂ ਦੇ ਮਹੀਨੇ ਹਰਿਤਾਲਕਾ ਪਿਛੋਂ ਜੋ ਐਤਵਾਰ ਆਉਂਦਾ ਹੈ ਉਸ ਦੀ ਮਹਾਨਤਾ ਬਹੁਤ ਜ਼ਿਆਦਾ ਹੈ, ਕਿਉਂ ਜੋ ਇਸੇ ਤਿੱਥ ਨੂੰ ਸੂਰਜ ਨਾਰਾਇਣ ਦਾ ਜਨਮ ਹੋਇਆ ਸੀ।

**(ਅ-606) ਐਰਾਵਤ :**

ਇਕ ਪੌਰਾਣਿਕ ਹਾਥੀ; ਮਹਾਂਭਾਰਤ ਅਨੁਸਾਰ ਐਰਾਵਤ ਚੌਦਾਂ ਰਤਨਾਂ ਵਿਚੋਂ ਇਕ ਸੀ ਜੋ ਖੀਰ ਸਾਗਰ ਨੂੰ ਮੱਥਣ ਵੇਲੇ ਨਿਕਲੇ। ਐਰਾਵਤ ਨੂੰ ਇੰਦਰ ਦੇਵਤਾ ਆਪਣੀ ਨਗਰੀ ਅਮਰਾਵਤੀ ਵਿਚ ਲੈ ਗਿਆ। ਐਰਾਵਤ ਉਤੇ ਇੰਦਰ ਸਵਾਰੀ ਕਰਦਾ ਹੈ ਅਤੇ ਉਹ ਦਸਾਂ ਦਿਸ਼ਾਵਾਂ ਵਿਚੋਂ ਇਕ ਦਾ ਰੱਖਿਅਕ ਹੈ। ਸਮੁੰਦਰ (ਇਰਾਵਾਨ) ਤੋਂ ਨਿਕਲਣ ਕਰ ਕੇ ਇਸ ਦਾ ਨਾਂ ਐਰਾਵਤ ਪਿਆ। ਇਹ ਹਾਥੀ ਬੱਦਲਾਂ ਦੇ ਰੰਗ ਵਰਗਾ ਚਿੱਟਾ ਹੈ ਅਤੇ ਇਸ ਦੇ ਚਾਰ ਦੰਦ ਹਨ।

ਮਾਤੰਗ ਲੀਲਾ ਅਨੁਸਾਰ ਜਦੋਂ ਵਿਸ਼ਨੂੰ ਦੇ ਵਾਹਣ ਗਰੁੜ ਦੀ ਉਤਪੱਤੀ ਹੋਈ ਤਾਂ ਬ੍ਰਹਮਾ ਨੇ ਆਪਣੇ ਹੱਥ ਵਿਚ ਫੜੇ ਅੰਡੇ ਦੇ ਖੋਲ ਉਪਰ ਸੰਗੀਤ ਦੇ ਸੱਤ ਪਵਿਤ੍ਰ ਸੁਰ ਅਲਾਪੇ। ਬ੍ਰਹਮਾ ਨੇ ਅੰਡੇ ਦਾ ਅੱਧਾ ਖੋਲ ਇਕ ਹੱਥ ਵਿਚ ਫੜਿਆ ਹੋਇਆ ਸੀ ਤੇ ਬਾਕੀ ਅੱਧਾ ਦੂਜੇ ਹੱਥ ਵਿਚ, ਸੱਜੇ ਹੱਥ ਵਾਲੇ ਖੋਲ ਵਿਚੋਂ ਦੈਵੀ ਸ਼ਕਤੀ ਨਾਲ ਜੋ ਪਹਿਲਾ ਹਾਥੀ ਉਪਜਿਆ ਉਹੋ ਐਰਾਵਤ ਸੀ। ਇਸੇ ਖੋਲ ਵਿਚੋਂ ਮਗਰੋਂ ਸੱਤ ਹੋਰ ਹਾਥੀ ਨਿਕਲੇ। ਖੱਬੇ ਹੱਥ ਦੇ ਖੋਲ ਵਿਚੋਂ ਅੱਠ ਹਥਣੀਆਂ ਉਤਪੰਨ ਹੋਈਆਂ। ਇਨ੍ਹਾਂ ਸੋਲ੍ਹਾਂ ਹਾਥੀਆਂ ਅਤੇ ਹਥਣੀਆਂ ਤੋਂ ਹੀ ਸੰਸਾਰ ਵਿਚ ਹਾਥੀਆਂ ਦੀ ਨਸਲ ਪੈਦਾ ਹੋਈ। ਇਹੋ ਸੋਲ੍ਹਾਂ ਹਾਥੀ ਤੇ ਹਥਣੀਆਂ ਸੰਸਾਰ ਦੀਆਂ ਅੱਠਾਂ ਕੂੰਟਾਂ ਦੇ ਰੱਖਿਅਕ ਹਨ। ਸਾਰੀ ਸ੍ਰਿਸ਼ਟੀ ਨੂੰ ਇਨ੍ਹਾਂ ਨੇ ਹੀ ਆਪਣੇ ਭਾਰ ਹੇਠ ਥੰਮਿਆ ਹੋਇਆ ਹੈ।

ਮਹਾਂਭਾਰਤ ਅਨੁਸਾਰ ਮੁੱਢ ਵਿਚ ਹਾਥੀਆਂ ਦੇ ਖੰਭ ਹੋਇਆ ਕਰਦੇ ਸਨ ਤੇ ਇਹ ਆਕਾਸ਼ ਵਿਚ ਬੱਦਲਾਂ ਵਾਂਗ ਤਾਰੀਆਂ ਲਗਾਇਆ ਕਰਦੇ ਸਨ। ਇਕ ਵਾਰ ਇਕ ਰਿਸ਼ੀ ਬੋਹੜ ਦੇ ਬ੍ਰਿਛ ਹੇਠ ਆਪਣੇ ਚੇਲਿਆਂ ਨੂੰ ਪ੍ਰਮਾਰਥਕ ਸਿਖਿਆ ਦੇ

ਰਿਹਾ ਸੀ ਕਿ ਇਕ ਹਾਥੀ ਉੱਡਦਾ ਹੋਇਆ ਦਰੱਖ਼ਤ ਦੀ ਟਹਿਣੀ ਉਤੇ ਆ ਬੈਠਾ, ਜਿਸ ਨਾਲ ਸਭ ਚੇਲਿਆਂ ਦਾ ਧਿਆਨ ਖੰਡਿਤ ਹੋ ਗਿਆ। ਰਿਸ਼ੀ ਨੇ ਕਰੋਧ ਵਿਚ ਆ ਕੇ ਹਾਥੀਆਂ ਨੂੰ ਸਰਾਪ ਦੇ ਦਿਤਾ ਤੇ ਉਦੋਂ ਤੋਂ ਉਨ੍ਹਾਂ ਦੀ ਉਡਾਰੀ ਖੀਣ ਹੋ ਗਈ।

ਲੋਕ ਨਿਸਚੇ ਅਨੁਸਾਰ ਔੜ ਦੇ ਦਿਨਾਂ ਵਿਚ ਜੇ ਚਿੱਟਾ ਹਾਥੀ ਆਕਾਸ਼ ਵਲ ਵੇਖੇ ਤਾਂ ਝਟ ਬੱਦਲ ਘਿਰ ਕੇ ਆ ਜਾਂਦੇ ਹਨ।

**(ਅ-607) ਐਰਾਵਤੀ :**

ਰਾਵੀ ਨਦੀ ਦਾ ਪੌਰਾਣਿਕ ਨਾਂ (ਵੇਖੋ : ਰਾਵੀ)।

**(ਅ-608) ਐਰੀ :**

ਪੰਜਾਬ ਦੇ ਪਹਾੜੀ ਇਲਾਕੇ ਵਿਚ, ਇਕਲਵਾਂਝੀਆਂ ਥਾਵਾਂ ਉਤੇ 'ਐਰੀ' ਦੇ ਨਿਕੇ ਨਿਕੇ ਮੰਦਰ ਮਿਲਦੇ ਹਨ, ਜਿਥੇ ਚੇਤਰ ਦੇ ਮਹੀਨੇ ਮੇਲੇ ਲੱਗਦੇ ਹਨ। ਪਹਾੜੀ ਇਲਾਕੇ ਵਿਚ ਐਰੀ ਇਕ ਵਿਸ਼ੇਸ਼ ਕਿਸਮ ਦੇ ਭੂਤ ਨੂੰ ਕਹਿੰਦੇ ਹਨ ਜੋ ਆਪਣੇ ਸ਼ਿਕਾਰੀ ਕੁੱਤੇ ਸਮੇਤ ਵਾਟਾਂ ਕੁਵਾਟਾਂ ਉਤੇ ਘੁਮਦਾ ਫਿਰਦਾ ਮੰਨਿਆ ਗਿਆ ਹੈ। ਪਹਾੜੀ ਲੋਕਧਾਰਾ ਅਨੁਸਾਰ ਐਰੀ ਉਨ੍ਹਾਂ ਸ਼ਿਕਾਰੀਆਂ ਦਾ ਪ੍ਰੇਤ ਹੈ, ਜੋ ਸ਼ਿਕਾਰ ਖੇਡਦੇ ਹੋਏ ਮਾਰੇ ਗਏ।

ਇਹ ਭੂਤ ਬੜਾ ਭਿਅੰਕਰ ਹੈ। ਜੇ ਕੋਈ ਆਦਮੀ ਐਰੀ ਦੇ ਆਹਮੋ-ਸਾਹਮਣੇ ਹੋ ਜਾਏ ਤਾਂ ਡਰ ਨਾਲ ਹੀ ਉਸ ਦੇ ਪ੍ਰਾਣ ਨਿਕਲ ਜਾਂਦੇ ਹਨ। ਲੋਕ-ਨਿਸਚੇ ਅਨੁਸਾਰ ਜੇ ਕੋਈ ਸ਼ਖ਼ਸ ਐਰੀ ਨੂੰ ਦੂਰੋਂ ਵੇਖ ਲਏ ਤਾਂ ਕੁਝ ਦਿਨਾਂ ਵਿਚ ਹੀ ਉਸ ਦੀ ਮੌਤ ਅਵੱਸ਼ ਹੋ ਜਾਂਦੀ ਹੈ। ਪਰ ਜੇ ਚੰਗੇ ਭਾਗੀਂ ਉਹ ਜਿਉਂਦਾ ਰਹੇ ਤਾਂ ਉਸ ਨੂੰ ਕਿਧਰੋਂ ਗੁਪਤ ਖ਼ਜ਼ਾਨ ਲਭਦਾ ਹੈ।

ਐਰੀ ਦੇਵੀ ਕਦ ਵਾਲਾ ਵਿਕਰਾਲ ਭੂਤ ਹੈ। ਇਹ ਕਈ ਵਾਰ ਪਹਾੜ ਦੀਆਂ ਚੋਟੀਆਂ ਉਤੇ ਖਲੋ ਕੇ ਲੰਘਦੇ ਰਾਹੀਆਂ ਉਤੇ ਥੁਕਦਾ ਹੈ। ਇਸ ਦੀਆਂ ਥੁਕਾਂ ਮੀਂਹ ਵਾਂਗ ਦੂਰ ਦੂਰ ਤਕ ਪੈਂਦੀਆਂ ਹਨ। ਪਰ ਐਰੀ ਦੀ ਥੁਕ ਇਤਨੀ ਜ਼ਹਿਰੀਲੀ ਹੰਦੀ ਹੈ ਕਿ ਸਰੀਰ ਦੇ ਉਤੇ ਜਿਥੇ ਕਿਧਰੇ ਪੈ ਜਾਵੇ, ਉਥੇ ਸਾਰੀ ਉਮਰ ਜ਼ਖ਼ਮ ਬਣਿਆ ਰਹਿੰਦਾ ਹੈ।

**(ਅ-609) ਔਸ਼ਨਸ ਪੁਰਾਣ :**

ਅਠਾਰ੍ਹਾਂ ਉਪ-ਪੁਰਾਣਾਂ ਵਿਚੋਂ ਇਕ ਪੁਰਾਣ (ਵੇਖੋ : ਉਪ-ਪੁਰਾਣ)।

**(ਅ-610) ਔਂਸੀ :**

ਔਂਸੀ ਦਾ ਸ਼ਾਬਦਿਕ ਅਰਥ ਹੈ — ਭੋਇੰ ਉਤੇ ਲਕੀਰ ਕੱਢਣ ਦੀ ਕਿਰਿਆ। ਇਹ ਸ਼ਗਨ ਵਾਚਣ ਦੀ ਇਕ ਸਾਧਾਰਨ ਵਿਧੀ ਹੈ ਜੋ ਭੋਇੰ ਉਤੇ ਲਕੀਰਾਂ ਵਾਹ ਕੇ ਕੀਤੀ ਜਾਂਦੀ ਹੈ। ਪਹਿਲਾਂ ਧਰਤੀ ਨੂੰ ਮਾਤਾ ਰੂਪ ਜਾਣ ਕੇ ਪ੍ਰਨਾਮ ਕੀਤਾ ਜਾਂਦਾ ਹੈ, ਫਿਰ ਉਂਗਲ ਨਾਲ ਸਹਿਜ ਭਾਵ ਵਿਚ ਕੁਝ ਲੀਕਾਂ ਖਿਚੀਆਂ ਜਾਂਦੀਆਂ ਹਨ। ਲਕੀਰਾਂ ਖਿਚਣ ਵੇਲੇ ਇਹ ਤੁਕਾਂ ਉਚਾਰੀਆਂ ਜਾਂਦੀਆਂ ਹਨ :—

ਸੱਚ ਪਾਵਾਂ, ਸਚਿਆਰ ਪਾਵਾਂ
ਸੱਚੜੇ ਦਾ ਗਲ ਹਾਰ ਪਾਵਾਂ
ਧਰਤੀ ਮਾਤਾ ਮਿਹਰ ਕਰੇ
ਮੇਰੀ ਔਂਸੀ ਸੱਚੀ ਹੋਵੇ

ਇਸ ਟੱਪੇ ਦੇ ਪਹਿਲੇ ਅੱਖਰ ਨਾਲ ਲਕੀਰਾਂ ਖਿਚਣੀਆਂ ਸ਼ੁਰੂ ਕੀਤੀਆਂ ਜਾਂਦੀਆਂ ਹਨ ਅਤੇ ਅੰਤਲੀ ਸਵਰ ਨਾਲ ਇਕਦਮ ਬੰਦ ਕਰ ਦਿਤੀਆਂ ਜਾਂਦੀਆਂ ਹਨ। ਫਿਰ ਗੁਰੂ ਪੀਰ ਜਾਂ ਔਂਸੀ ਦੇਵੀ ਨੂੰ ਸਿਮਰ ਕੇ ਦੋ ਦੋ ਦੇ ਜੋਟੇ ਬਣਾ ਕੇ ਲਕੀਰਾਂ ਕਟੀਆਂ ਜਾਂਦੀਆਂ ਹਨ। ਜੇ ਕੋਈ ਲਕੀਰ ਬਾਕੀ ਨਾ ਬਚੇ ਅਥਵਾ ਦੋ ਦੋ ਲਕਾਰਾਂ ਦੇ ਜੋਟੇ ਪੂਰੇ ਬਣ ਜਾਣ ਤਾਂ ਮਨ ਵਿਚ ਮਿਥੀ ਮੁਰਾਦ ਪੂਰੀ ਹੋ ਜਾਂਦੀ ਹੈ। ਜੇ ਇਕ ਲਕੀਰ ਬਚ ਜਾਵੇ ਤਾਂ ਜੋ ਮਿਥਿਆ ਹੈ ਉਸ ਦੇ ਉਲਟ ਹੋਵੇਗਾ। ਧਾਰਨਾ ਹੈ ਕਿ ਕਿਸੇ ਜੋਗੀ ਦੀ ਧੂਣੀ ਦੀ ਸਵਾਹ ਉਤੇ ਪਾਈ ਔਂਸੀ ਕਦੇ ਝੂਠੀ ਨਹੀਂ ਨਿਕਲਦੀ।

ਪੰਜਾਬ ਵਿਚ ਛੋਟੇ ਬੱਚਿਆਂ ਤੇ ਤੀਵੀਆਂ ਵਿਚ ਔਂਸੀਆਂ ਪਾਉਣ ਦਾ ਆਮ ਰਵਾਜ ਹੈ। ਪੇਕੇ ਘਰ ਆਈਆਂ ਤੀਵੀਆਂ ਔਂਸੀਆਂ ਪਾ ਪਾ ਕੇ ਆਪਣੇ ਪਤੀ ਦੇ ਆਉਣ ਦੀ ਉਡੀਕ ਕਰਦੀਆਂ ਹਨ। ਲੋਕ-ਗੀਤਾਂ ਵਿਚ ਔਂਸੀਆਂ ਦਾ ਜ਼ਿਕਰ ਆਮ ਆਉਂਦਾ ਹੈ।

ਔਂਸੀ ਪਾਉਣ ਦਾ ਰਵਾਜ਼ ਬੜਾ ਪੁਰਾਣਾ ਹੈ। ਸੰਸਕ੍ਰਿਤ ਦੇ ਪੁਰਾਤਨ ਗ੍ਰੰਥਾਂ ਵਿਚ ਇਸ ਦਾ ਉਲੇਖ ਹੈ। ਅੱਜ ਕਲ੍ਹ ਭੋਇੰ ਉਤੇ ਲਕੀਰਾਂ ਵਾਹੁਣ ਦੀ ਥਾਂ ਕਈ ਲੋਕ ਕਾਗ਼ਜ਼ ਉਤੇ ਪਿਨਸਲ ਨਾਲ ਲਕੀਰਾਂ ਪਾ ਕੇ ਔਂਸੀ ਦਾ ਸ਼ਗਨ ਕਰ ਲੈਂਦੇ ਹਨ। ਔਂਸੀਆਂ ਪਾਉਣ ਸਮੇਂ ਜਿਸ ਦੇਵੀ ਨੂੰ ਸਿਮਰਿਆ ਅਥਵਾ ਪੂਜਿਆ ਜਾਂਦਾ ਹੈ, ਉਸ ਨੂੰ ਔਂਸੀ ਦੇਵੀ ਕਹਿੰਦ ਹਨ।

ਕਦੇ ਸੰਗਲੀ ਸਟ ਕੇ ਸ਼ਗਨ ਵਾਚੇ
ਕਦੇ ਸੁਆਹ ਤੇ ਔਂਸੀਆਂ ਪਾਈਆਂ ਨੀ।
(ਵਾਰਿਸ)

**(ਅ-611) ਔਂਸੀ ਦੇਵੀ :**

ਔਂਸੀ ਪਾਉਣ ਸਮੇਂ ਜਿਸ ਦੇਵੀ ਨੂੰ — ਸਿਮਰਿਆ ਅਥਵਾ ਧਿਆਇਆ ਜਾਂਦਾ ਹੈ ਉਸ ਨੂੰ ਔਂਸੀ ਦੇਵੀ ਕਿਹਾ ਜਾਂਦਾ ਹੈ। ਔਂਸੀ ਦੇਵੀ ਧਰਤੀ ਮਾਤਾ ਦਾ ਹੀ ਇਕ ਰੂਪ ਹੈ, ਕਿਉਂ ਜੋ ਔਂਸੀ ਦਾ ਸ਼ਗਨ ਧਰਤੀ ਉਤੇ ਲੀਕਾਂ ਪਾ ਕੇ ਕੱਢਿਆ ਜਾਂਦਾ ਹੈ। ਪਰ ਕਈ ਇਸ ਦੇਵੀ ਨੂੰ ਲਛਮੀ ਜਾਂ ਗੋਰਜਾ ਦੇਵੀ ਦਾ ਰੂਪ ਵੀ ਮੰਨਦੇ ਹਨ। ਔਂਸੀ ਦੇਵੀ ਸਥਾਨਕ ਦੇਵੀ ਹੈ ਅਤੇ ਔਂਸੀਆਂ ਪਾਉਣ ਵਾਲੇ ਦੀ, ਜਿਸ ਦੇਵੀ ਵਿਚ ਵਧੇਰੇ ਸ਼ਰਧਾ ਹੋਵੇ, ਉਹੋ ਦੇਵੀ ਉਸ ਦੀ ਔਂਸੀ ਦੇਵੀ ਬਣ ਜਾਂਦੀ ਹੈ। ਔਂਸੀ ਨੂੰ ਸ਼ਰਧਾ ਨਾਲ ਔਂਸੀ ਮਾਤਾ ਵੀ ਕਹਿੰਦੇ ਹਨ :—

ਔਂਸੀ ਮਾਤਾ ਰਾਹ ਦੇ
ਰਾਹ ਦੇ ਜਾਂ ਬਾਹ ਦੇਹ।

**(ਅ-612) ਔਘੜ :**

(ਵੇਖੋ : ਅਘੋਰੀ)।

**(ਅ-613) ਔਤ (ਔਂਤਰ) :**

ਇਕ ਬਦਰੂਹ; ਉਸ ਪ੍ਰਾਣੀ ਦਾ ਪ੍ਰੇਤ ਜੋ ਨਿਰਸੰਤਾਨ ਮਰ ਗਿਆ ਹੋਵੇ। ਔਤ ਦਾ ਸ਼ਾਬਦਿਕ ਅਰਥ ਨਿਪੁਤਾ ਹੈ। ਲੋਕ-ਨਿਸਚੇ ਅਨੁਸਾਰ ਜਿਸ ਸ਼ਖ਼ਸ ਦੇ ਘਰ ਸੰਤਾਨ ਨਾ ਹੋਵੇ, ਉਸ ਦੀ ਜੀਵਾਤਮਾ, ਸਰੀਰ ਤਿਆਗਣ ਮਗਰੋਂ ਭਟਕਦੀ ਰਹਿੰਦੀ ਹੈ ਤੇ ਉਹ ਪ੍ਰੇਤ ਬਣ ਕੇ ਸੰਤਾਨ ਵਾਲਿਆਂ ਅਥਵਾ ਆਪਣੀ ਬਰਾਦਰੀ ਦੇ ਸਪੁਤਰੇ ਸਾਕਾਂ ਨੂੰ ਕਸ਼ਟ ਦੇਂਦੀ ਹੈ।

ਔਤ ਦੀ ਪ੍ਰੇਤ-ਆਤਮਾਂ ਨੂੰ ਮੰਗਲ ਭਾਸ਼ਾ ਵਿਚ 'ਪਿਤਾ' ਵੀ ਕਿਹਾ ਜਾਂਦਾ ਹੈ। ਜਦੋਂ ਵੀ ਔਤ ਦੇ ਸੰਬੰਧ ਵਿਚ ਕੋਈ ਗੱਲ ਕੀਤੀ ਜਾਂਦੀ ਹੈ, ਉਸ ਨੂੰ 'ਪਿਤਾ' ਦੇ ਮਾਣਯੋਗ ਨਾਂ ਨਾਲ ਯਾਦ ਕਰਦੇ ਹਨ।

ਔਤ ਨੂੰ ਦਿਉਤੇ ਵਾਂਗ ਪੂਜਿਆ, ਧਿਆਇਆ ਤੇ ਪਤਿਆਇਆ ਜਾਂਦਾ ਹੈ। ਕਈ ਜਾਤਾਂ ਵਿਚ ਰਵਾਜ ਹੈ ਕਿ ਜਦੋਂ ਉਨ੍ਹਾਂ ਦੀ ਕੁਲ ਵਿਚ, ਕੋਈ ਨਿਰਸੰਤਾਨ ਸ਼ਖ਼ਸ ਮਰ ਜਾਏ ਤਾਂ ਉਹ ਆਪਣੇ ਬੱਚਿਆਂ ਨੂੰ ਇਕ ਤਵੀਤ ਪਹਿਨਾ ਦੇਂਦੇ ਹਨ, ਜਿਸ ਉਤੇ ਔਤਰ ਪ੍ਰਾਣੀ ਦੀ ਛਬੀ ਉੱਕਰੀ ਹੁੰਦੀ ਹੈ। ਕਈ ਲੋਕ ਰੇਠੇ ਨੂੰ ਧਾਗੇ ਵਿਚ ਪਰੋ ਕੇ ਬੱਚਿਆਂ ਦੇ ਕੰਠ ਵਿਚ ਲਟਕਾ ਦੇਂਦੇ ਹਨ। ਕੁਝ ਧਨੀ ਲੋਕ ਔਤ ਨੂੰ ਪਤਿਆਣ ਲਈ ਉਸ ਨਮਿਤ ਬਕਰੇ ਦੀ ਬਲੀ ਵੀ ਦੇਂਦੇ ਹਨ। ਗੁੜਗਾਵਾਂ ਤੇ ਹਰਿਆਣੇ ਦੇ ਕਈ ਹੋਰ ਇਲਾਕਿਆਂ ਵਿਚ, ਕਿਸੇ ਛਪੜ ਦੇ ਨੇੜੇ ਚੁਲ੍ਹੇ ਦੀ ਸ਼ਕਲ ਦੀ ਔਤ ਦੀ ਨਿੱਕੀ ਜਿਹੀ ਸਮਾਧੀ ਬਣਾ ਦਿਤੀ ਜਾਂਦੀ ਹੈ ਅਤੇ ਦਿਨ-ਦਿਹਾਰਾਂ ਅਤੇ ਮੰਗਲ ਕਾਰਜਾਂ ਸਮੇਂ ਉਥੇ ਭੇਟਾ ਚਾੜ੍ਹੀਆਂ ਜਾਂਦੀਆਂ

ਹਨ। ਪੰਜਾਬ ਵਿਚ ਕਈ ਲੋਕ ਔਤ ਦੇ ਉਤਾਰ ਦੀ ਕੋਈ ਕਾਤਰ ਤਾਂਬੇ ਜਾਂ ਚਾਂਦੀ ਦੀ ਡਿੱਬੀ ਵਿਚ ਬੰਦ ਕਰ ਕੇ ਬੱਚੇ ਦੇ ਕਿਸੇ ਅੰਗ ਨਾਲ ਬੰਨ੍ਹ ਦੇਂਦੇ ਹਨ।

ਚੰਬੇ ਵਿਚ ਔਂਤਰ ਨੂੰ 'ਔਤਰ ਅਪੁਤਰਾ' ਕਹਿੰਦੇ ਹਨ। ਜਦੋਂ ਕੋਈ ਸ਼ਖ਼ਸ ਨਿਰਸੰਤਾਨ ਮਰ ਜਾਂਦਾ ਹੈ ਤਾਂ ਉਸ ਦੇ ਨਜ਼ਦੀਕੀ ਸੰਬੰਧੀ, ਕਿਸੇ ਬ੍ਰਾਹਮਣ ਤੋਂ ਮੰਤਰ ਲਿਖਵਾ ਕੇ, ਚਾਂਦੀ ਜਾਂ ਤਾਂਬੇ ਦੀ ਚੌਰਸ ਡੱਬੀ ਵਿਚ ਜੜ ਕੇ ਪਹਿਨਦੇ ਹਨ। ਇਸ ਡੱਬੀ ਨੂੰ 'ਔਤ ਦਾ ਜੰਤਰ' ਕਿਹਾ ਜਾਂਦਾ ਹੈ। ਕਈ ਲੋਕ ਔਂਤਰ ਦੀ ਛਬੀ ਵਾਲਾ ਚਾਂਦੀ ਦਾ ਤਵੀਤ ਅਤੇ ਕਈ ਹੋਰ ਮੰਤ੍ਰਿਆ ਹੋਇਆ ਰੀਠਾ ਕੰਠ ਵਿਚ ਪਹਿਨਦੇ ਹਨ। ਇਕ ਹੋਰ ਤਵੀਤ ਜਿਸ ਨੂੰ 'ਨਾਦ' ਕਹਿੰਦੇ ਹਨ ਅਤੇ ਚਾਂਦੀ ਜਾਂ ਤਾਂਬੇ ਦੇ ਗੋਲ ਟੁਕੜੇ ਦੀ ਸ਼ਕਲ ਦਾ ਹੁੰਦਾ ਹੈ, ਵੀ ਔਤ ਨਮਿਤ ਪਹਿਨਣ ਦੀ ਪ੍ਰਥਾ ਹੈ। ਚੰਬੇ ਵਿਚ ਔਂਤਰ ਨੂੰ ਪਤਿਆਣ ਲਈ ਉਸ ਦਾ ਕੋਈ ਉਤਾਰ ਘਰ ਦਾ ਕੋਈ ਜੀਵ ਕਦੇ ਕਦੇ ਪਹਿਨ ਲੈਂਦਾ ਹੈ। ਕਈ ਲੋਕ ਔਂਤਰ ਨਮਿਤ ਸਮੇਂ ਸਮੇਂ ਬਕਰੇ ਦੀ ਬਲੀ ਵੀ ਦੇਂਦੇ ਰਹਿੰਦੇ ਹਨ।

ਕੁੱਲੂ ਵਿਚ ਜਦੋਂ ਕੋਈ ਸ਼ਖ਼ਸ ਔਂਤਰਾ ਨਖਤਰਾ ਮਰ ਜਾਂਦਾ ਹੈ ਤਾਂ ਉਸ ਦੀ ਮੂਰਤੀ ਘਰ ਵਿਚ ਕਿਸੇ ਗੁਠੇ ਸਥਾਪਿਤ ਕਰ ਦਿਤੀ ਜਾਂਦੀ ਹੈ। ਫਿਰ ਸਮੇਂ ਸਮੇਂ ਦਿਨ ਦਿਹਾਰਾਂ ਅਤੇ ਮੰਗਲ ਕਾਰਜਾਂ ਸਮੇਂ ਉਸ ਦੀ ਪੂਜਾ ਕੀਤੀ ਜਾਂਦੀ ਹੈ। ਇਸ ਮੂਰਤੀ ਨੂੰ ਔਂਤਰ ਦਿਉਤਾ ਕਹਿੰਦੇ ਹਨ ਅਤੇ ਉਸ ਦੀ ਕੁਲ ਜਾਂ ਬਰਾਦਰੀ ਦੇ ਲੋਕ ਹੀ ਉਸ ਨੂੰ ਪਤਿਆਂਦੇ ਹਨ। ਔਂਤਰ ਪ੍ਰੇਤ ਦੀ ਪੂਜਾ ਨਵੀਂ ਫ਼ਸਲ ਦਾ ਅੰਨ ਨਵਾਂ ਕਰਨ ਵੇਲੇ ਅਤੇ ਹਰ ਉਤਸ਼ਵ ਅਥਵਾ ਮੇਲੇ ਸਮੇਂ ਕੀਤੀ ਜਾਂਦੀ ਹੈ। ਲੋਕਾਂ ਦਾ ਨਿਸਚਾ ਹੈ ਕਿ ਜੇ ਅਜਿਹੇ ਮੌਕੇ ਉਤੇ ਔਂਤਰ ਦਿਉਤੇ ਦੀ ਪੂਜਾ ਨਾ ਕੀਤੀ ਜਾਵੇ ਤਾਂ ਕੁਲ ਉਤੇ ਸੰਕਟ ਪੈਂਦਾ ਹੈ। ਇਸ ਦਿਉਤੇ ਦੀ ਮੂਰਤੀ ਕਈ ਲੋਕ ਘਰ ਵਿਚ ਹੀ ਰਖਦੇ ਹਨ, ਪਰ ਕਈ ਲੋਕ ਪਿੰਡੋਂ ਬਾਹਰ ਕਿਸੇ ਵਗਦੇ ਜਲ ਦੇ ਨੇੜੇ ਸਥਾਪਿਤ ਕਰ ਦੇਂਦੇ ਹਨ।

ਕਾਂਗੜੇ ਦੇ ਗਦੀ ਵੀ ਔਂਤਰ ਨੂੰ ਦਿਉਤੇ ਵਾਂਗ ਪੂਜਦੇ ਅਤੇ ਸਮੇਂ ਸਮੇਂ ਪਤਿਆਂਦੇ ਰਹਿੰਦੇ ਹਨ। ਖ਼ਾਸ ਤੌਰ ਤੇ ਮੱਸਿਆ ਤੇ ਪੂਰਨਮਾਸ਼ੀ ਨੂੰ। ਗਦੀਆਂ ਵਿਚ, ਜੇ ਕੋਈ ਔਂਤਰ ਕਿਸੇ ਸ਼ਖ਼ਸ ਦੇ ਸੁਪਨੇ ਵਿਚ ਪ੍ਰਗਟ ਹੋ ਕੇ ਉਸ ਨੂੰ ਅਗਲੇ ਲੋਕ ਵਿਚ ਲਿਜਾਣ ਦੀ ਧਮਕੀ ਦੇਵੇ ਤਾਂ ਅਜਿਹੀ ਹਾਲਤ ਵਿਚ ਔਤ ਤੋਂ ਰੱਖਿਆ ਲਈ ਇਕ ਵਿਸ਼ੇਸ਼ ਰੀਤ ਕੀਤੀ ਜਾਂਦੀ ਹੈ, ਜਿਸ ਵਿਚ ਔਤ ਨਮਿਤ ਚਾਰ ਰਾਤਾਂ ਚਾਰ ਛਲੂਰ ਦੀਆਂ ਰੋਟੀਆਂ ਅਤੇ ਘੁੰਗਣੀਆਂ ਆਦਿ ਦਿਤੀਆਂ ਜਾਂਦੀਆਂ ਹਨ ਅਤੇ ਉਸ ਸ਼ਖ਼ਸ ਉਤੇ ਬਿੱਛੂ ਬੂਟੀ ਧੂੜੀ ਜਾਂਦੀ ਹੈ (ਗਲਾਸਰੀ. 2,270)।

ਔਤ ਦਾ ਪ੍ਰੇਤ ਆਮ ਤੌਰ ਉਤੇ ਉਨ੍ਹਾਂ ਲੋਕਾਂ ਪ੍ਰਤੀ ਵੈਰ ਭਾਵਨਾ ਰਖਦਾ ਹੈ, ਜਿਨ੍ਹਾਂ ਦਾ ਪਰਿਵਾਰ ਕਾਫ਼ੀ ਪ੍ਰਫੁਲਤ ਹੋਵੇ। ਔਤ ਦੀ ਪਕੜ ਵਿਚ ਆਏ ਸ਼ਖ਼ਸ ਦਾ ਆਪਣੇ ਆਪ ਉਤੇ ਕਾਬੂ ਨਹੀਂ ਰਹਿੰਦਾ। ਜਦੋਂ ਔਤ (ਪਿਤਾ) ਦਾ ਪ੍ਰੇਤ ਕਿਸੇ ਸ਼ਖ਼ਸ ਨੂੰ ਪਕੜ ਲੈਂਦਾ ਹੈ ਤਾਂ ਉਹ ਸ਼ਖ਼ਸ ਸਿਰ ਮਾਰਦਾ, ਅੱਖਾਂ ਮਟਕਾਂਦਾ ਤੇ 'ਪਿਤਾ' ਦੀ ਇੱਛਾ ਪ੍ਰਗਟ ਕਰਦਾ ਹੈ। ਇਸ ਕਿਰਿਆ ਨੂੰ ਲੋਕ 'ਖੇਡਣਾ' ਕਹਿੰਦੇ ਹਨ (ਗੁੜਗਾਵਾਂ ਗਜ਼ਟੀਅਰ, ਪੰਨਾ 17)।

**(ਅ-614) ਔਂਤਰ-ਅਪੁਤਰਾ :**

ਇਕ ਪ੍ਰੇਤ ਜਿਸ ਦੀ ਚੰਬੇ ਵਿਚ ਪੂਜਾ ਕੀਤੀ ਜਾਂਦੀ ਹੈ (ਵੇਖੋ : ਔਤ)।

**(ਅ-615) ਔਂਤਰ ਦਿਉਤਾ :**

(ਵੇਖੋ : ਔਤ)।

**(ਅ-616) ਔਂਤਰਾ ਨਖੱਤਰਾ :**

ਜਿਸ ਸ਼ਖ਼ਸ ਦੀ ਕੋਈ ਸੰਤਾਨ ਨਾ ਹੋਵੇ; ਹਿੰਦੂ ਸ਼ਾਸਤ੍ਰਾਂ ਅਨੁਸਾਰ ਔਂਤਰ ਦੀ ਪਰਲੋਕ ਵਿਚ ਗਤੀ ਨਹੀਂ ਹੁੰਦੀ। ਉਸ ਦੇ ਪਿੰਡ ਨੂੰ ਕੋਈ ਪਾਣੀ ਦੇਣ ਵਾਲਾ ਨਹੀਂ ਹੁੰਦਾ, ਇਸ ਲਈ ਉਸ ਨੂੰ 'ਪੂ' ਨਾਂ ਦੇ ਘੋਰ ਨਰਕ ਵਿਚ ਸੁਟਿਆ ਜਾਂਦਾ ਹੈ। ਪੁਤਰਾਂ ਵਾਲੇ ਆਪਣੀ ਸੰਤਾਨ ਸਦਕਾ 'ਪੂ' ਨਰਕ ਨੂੰ ਤਰ ਜਾਂਦੇ ਹਨ (ਪੁਤਰ ਦੇ ਸ਼ਾਬਦਿਕ ਅਰਥ ਹਨ : ਜੋ 'ਪੂ' ਨਰਕ ਤੋਂ ਤਾਰੇ)। ਔਂਤਰਾ ਪਿਤਰੀ ਰਿਣ ਉਤਾਰਕੇ ਨਹੀਂ ਮਰਦਾ ਜਿਸ ਕਰਕੇ ਅਗਲੇ ਲੋਕ ਵਿਚ ਉਸ ਦੇ ਪਿਤਰ ਉਸ ਨੂੰ ਮੂੰਹ ਨਹੀਂ ਲਗਾਂਦੇ। ਪ੍ਰਾਣੀ ਦੇ ਤਿੰਨਾਂ ਰਿਣਾਂ ਵਿਚੋਂ ਇਕ ਰਿਣ ਪਿਤਰਾਂ ਨੂੰ ਪਾਣੀ ਦੇਣ ਦਾ ਹੈ। ਇਸ ਲਈ ਪੁਤਰ ਦੀ ਉਤਪੱਤੀ ਜ਼ਰੂਰੀ ਹੈ ਤਾਂ ਜੋ ਕੁਲ ਪ੍ਰਵਾਹ ਚਲਦਾ ਰਹੇ (ਵੇਖੋ : ਪਿਤਰੀ ਰਿਣ)।

ਔਂਤਰੇ ਨਖੱਤ੍ਰਿਆਂ ਦੀ ਖੱਟੀ ਤੇ ਕਮਾਈ ਨੂੰ ਵੀ ਨਹਿਸ਼ ਮੰਨਿਆ ਜਾਂਦਾ ਹੈ ਅਤੇ ਇਸ ਨੂੰ ਕਿਸੇ ਸ਼ੁਭ ਕੰਮ ਵਿਚ ਵਰਤਣਾ ਅਸ਼ੁਭ ਹੈ। ਆਪਣੀ ਕਮਾਈ ਨੂੰ ਸੁਕਾਰਥਾ ਕਰਨ ਲਈ ਕਈ ਨਿਰਸੰਤਾਨ ਹਿੰਦੂ ਕਿਸੇ ਫਲ ਬੂਟੇ, ਬ੍ਰਿਛ ਜਾਂ ਪਸ਼ੂ ਆਦਿ ਦਾ ਨਕਲੀ ਵਿਆਹ ਰਚਾਂਦੇ ਹਨ। ਮਾਲਵੇ ਦੇ ਪਿੰਡਾਂ ਵਿਚ ਕਿਸੇ ਵੱਛੀ ਦਾ ਢੱਗੇ ਨਾਲ, ਪਿਪਲੀ ਦਾ ਪਿਪਲ ਨਾਲ; ਛਪੜੀ ਦਾ ਟੋਭੇ ਅਤੇ ਤੁਲਸੀ ਦਾ ਠਾਕੁਰਾਂ ਨਾਲ ਵਿਆਹ ਰਚਾਇਆ ਜਾਂਦਾ ਹੈ (ਮੇਰਾ ਪਿੰਡ, 316)। ਇਸ ਤਰ੍ਹਾਂ 'ਪੂ' ਨਰਕ ਨੂੰ ਉਹ ਪੁੰਨ-ਕਰਮ ਦੁਆਰਾ ਤਰ ਜਾਂਦੇ ਹਨ (ਵੇਖੋ : ਢੱਗ-ਵਿਆਹ)।

ਪੰਜਾਬ ਵਿਚ, ਖ਼ਾਸ ਤੌਰ ਉਤੇ ਧਨੀ ਪੋਠੋਹਾਰ ਵਿਚ, ਔਂਤਰਾ ਨਖੱਤਰਾ ਬੜੀ ਵੱਡੀ ਗਾਲ੍ਹ ਮੰਨੀ ਜਾਂਦੀ ਹੈ। ਨਿਰਸੰਤਾਨ ਤੀਵੀਆਂ ਔਲਾਦ ਦੀ ਪ੍ਰਾਪਤੀ ਲਈ ਕਈ ਤਰ੍ਹਾਂ ਦੇ ਟੂਣੇ ਟੱਪੇ ਕਰਦੀਆਂ ਹਨ।

**(ਅ-617) ਔਲ :**

ਔਲ (ਜੇਰ ਤੇ ਨਾੜੂਆ ਆਦਿ) ਨਾਲ ਕਈ ਤਰ੍ਹਾਂ ਦੇ ਭਰਮ ਵਹਿਮ ਤੇ ਮਨੌਤਾਂ ਜੁੜੀਆਂ ਹੋਈਆਂ ਹਨ, ਜਿਸ ਦਾ ਆਧਾਰ ਸਹਾਨੁਭੂਤੀ ਜਾਦੂ ਹੈ। ਸਹਾਨੁਭੂਤੀ ਜਾਦੂ ਅਨੁਸਾਰ ਹਰ ਪ੍ਰਾਣੀ ਦੇ ਕਿਸੇ ਵੀ ਅੰਸ਼ ਦਾ ਰਾਬਤਾ ਮੂਲ ਪ੍ਰਾਣੀ (ਅੰਸ਼ੀ) ਨਾਲ ਬਣਿਆ ਰਹਿੰਦਾ ਹੈ ਅਤੇ 'ਅੰਸ਼' ਦੁਆਰਾ 'ਅੰਸ਼ੀ' ਨੂੰ ਦੁਖ ਤਸੀਹੇ ਦਿਤੇ ਜਾ ਸਕਦੇ ਹਨ (ਵੇਖੋ : ਜਾਦੂ)। ਇਸ ਲਈ ਲੋਕੀਂ ਔਲ ਦੀ ਬਹੁਤ ਸੰਭਾਲ ਕਰਦੇ ਹਨ। ਕਈ ਲੋਕ ਔਲ ਨੂੰ ਘਰ ਦੀ ਕਿਸੇ ਗੁਠੇ ਦਬ ਦੇਂਦੇ ਹਨ, ਪਰ ਕਈ ਹੋਰ ਬਾਹਰ ਜੰਗਲ ਜਾਂ ਖੇਤਾਂ ਵਿਚ, ਜਿਧਰੋਂ ਕਿਸੇ ਦਾ ਲਾਂਘਾ ਨਾ ਹੋਵੇ। ਔਲ ਨੂੰ ਦੱਬਣ ਵੇਲੇ ਉਸ ਦੇ ਨਾਲ ਥੋੜਾ ਜਿਹਾ ਲੂਣ, ਅੰਨ ਦੇ ਦਾਣੇ ਅਤੇ ਤਾਂਬੇ ਦਾ ਪੈਸਾ ਵੀ ਦੱਬਿਆ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਇਕ ਤਾਂ ਔਲ ਉਤੇ ਟੂਣਾ ਨਹੀਂ ਚਲਦਾ, ਦੂਜਾ, ਬੱਚਾ ਰੱਜਾ ਪੁੱਜਾ ਰਹਿੰਦਾ ਹੈ। ਅਖਾਣ ਵੀ ਹੈ — 'ਕੌਣ ਭੁੱਖਾ ਜਿਹਦੀ ਔਲ ਭੁਖੀ'। ਅਮੁਕੇ ਬੱਚੇ ਦੀ ਔਲ ਕਿਥੇ ਦਬੀ ਹੋਈ ਹੈ ? ਇਸ ਗੱਲ ਦਾ ਭੇਤ ਘਰ ਦੇ ਦੋ ਤਿੰਨ ਜੀਆਂ ਨੂੰ ਹੀ ਹੁੰਦਾ ਹੈ। ਜੇ ਔਲ ਤੋਂ ਕੋਈ ਟੱਪ ਜਾਏ ਤਾਂ ਬੱਚੇ ਨੂੰ ਉਛਾਲੀਆਂ ਆਉਣ ਲੱਗਦੀਆਂ ਹਨ। ਇਸ ਦਾ ਉਪਾ ਇਹ ਕੀਤਾ ਜਾਂਦਾ ਹੈ ਕਿ ਜਿਸ ਥਾਂ ਔਲ ਦੱਬੀ ਹੁੰਦੀ ਹੈ ਉਥੇ ਥਾਲੀ ਵਜਾ ਦਿਤੀ ਜਾਂਦੀ ਹੈ ਜਾਂ ਉਹ ਥਾਂ ਥਾਪੜ ਦਿਤਾ ਜਾਂਦਾ ਹੈ (ਪੰਜਾਬ, 163)। ਔਲ ਨਾਲ ਬੱਚੇ ਦੀ ਜੀਵਨ ਕਣੀ ਦਾ ਡੂੰਘਾ ਸੰਬੰਧ ਮੰਨਿਆ ਗਿਆ ਹੈ। ਧਨੀ ਪੋਠੋਹਾਰ ਵਿਚ ਜੇ ਬੱਚਾ ਢਿੱਲਾ-ਮੰਦਾ ਹੋ ਜਾਏ ਤਾਂ ਔਲ ਵਾਲੀ ਥਾਂ ਉਤੇ ਦੀਵਾ ਜਗਾਇਆ ਜਾਂਦਾ ਹੈ।

**(ਅ-618) ਔਲਖ :**

ਜੱਟਾਂ ਦੀ ਇਕ ਗੋਤ ਜੋ ਮਾਝੇ ਤੇ ਮਾਲਵੇ ਵਿਚ ਆਮ ਮਿਲਦੀ ਹੈ। ਔਲਖ ਆਪਣਾ ਪਿੱਛਾ ਸੂਰਜ ਬੰਸੀ ਕੁਲ ਨਾਲ ਜੋੜਦੇ ਹਨ। ਇਸ ਗੋਤ ਦੀਆਂ ਬੰਸਾਵਲੀਆਂ ਅਨੁਸਾਰ ਉਨ੍ਹਾਂ ਦਾ ਵਡਿਕਾ

ਔਲਖ ਸ੍ਰੀ ਰਾਮ ਚੰਦਰ ਤੋਂ 11ਵੀਂ ਪੀੜ੍ਹੀ ਤੇ ਸੀ। ਇਕ ਹੋਰ ਧਾਰਨਾ ਅਨੁਸਾਰ ਇਸ ਗੋਤ ਦਾ ਵਡਿਕਾ ਰਾਜ਼ਾ ਲੂਈ ਲਾਕ ਚੰਦਰਵੰਸ਼ੀ ਰਾਜਪੂਤ ਸੀ। ਰਾਵੀ ਤੋਂ ਪਾਰ ਕੁਝ ਮੁਸਲਮਾਨ ਔਲਖ ਵੀ ਮਿਲਦੇ ਹਨ । ਉਨ੍ਹਾਂ ਵਿਚ ਔਲਖ ਦੇ ਮੁਸਲਮਾਨ ਮੱਤ ਧਾਰਨ ਕਰਨ ਬਾਰੇ ਇਕ ਦੰਦ-ਕਥਾ ਪ੍ਰਚਲਤ ਹੈ। ਇਕ ਵਾਰ ਹਮਾਯੂੰ ਪਾਸ ਸ਼ਿਕਾਇਤ ਕੀਤੀ ਗਈ ਕਿ ਪੀਰ ਮੁਹੰਮਦ ਰਾਜਨ, ਸ਼ਰ੍ਹਾ ਦੀ ਉਲੰਘਣਾ ਕਰਦਾ ਹੋਇਆ ਭੰਗ ਪੀਂਦਾ ਹੈ। ਹਮਾਯੂੰ ਨੇ ਪੀਰ ਨੂੰ ਦਿੱਲੀ ਸੱਦਿਆ। ਉਸ ਨੂੰ ਇਕ ਅਜਿਹੇ ਤੰਗ ਰਸਤੇ ਤੋਂ ਲੰਘਣ ਲਈ ਕਿਹਾ ਜਿਸ ਦੇ ਦੋਹੀਂ ਪਾਸੀਂ ਜ਼ਹਿਰੀਲੀਆਂ ਤਲਵਾਰਾਂ ਖੜੀਆਂ ਕੀਤੀਆਂ ਗਈਆਂ ਸਨ। ਪੀਰ ਦੇ ਪਿਛੇ ਇਕ ਮਸਤ ਹਾਥੀ ਛੱਡਿਆ ਗਿਆ ਤਾਂ ਜੋ ਉਹ ਪਿਛੇ ਨਾ ਪਰਤੇ। ਪਰ ਜਦੋਂ ਪੀਰ ਉਥੋਂ ਵੀ ਲੰਘਿਆ ਤਾਂ ਫ਼ੌਲਾਦ ਪਾਣੀ ਬਣ ਗਿਆ ਅਤੇ ਪੀਰ ਦੇ ਇਕ ਮੁਰੀਦ ਨੇ ਆਪਣੇ ਡੰਡੇ ਦੀ ਇਕੋ ਸੱਟ ਨਾਲ ਹਾਥੀ ਨੂੰ ਮਾਰ ਦਿਤਾ। ਹਮਾਯੂੰ ਦੇ ਦਰਬਾਰੀਆਂ ਵਿਚ ਇਕ ਪੁੰਵਾਰ ਰਾਜਪੂਤ ਰਾਜਾ ਔਲਖ ਵੀ ਸੀ ਜੋ ਇਹ ਕ੍ਰਿਸ਼ਮਾ ਵੇਖ ਕੇ ਪੀਰ ਦਾ ਮੁਰੀਦ ਬਣ ਗਿਆ ਅਤੇ ਉਸ ਨੇ ਇਸਲਾਮ ਧਾਰਨ ਕਰ ਲਿਆ (ਗਲਾਸਰੀ. 2,25)।

**(ਅ-619) ਔਲੇ :**

ਮੀਂਹ ਦੇ ਨਾਲ ਜੇ ਔਲੇ (ਗੜੇ) ਪੈਣ ਤਾਂ ਫ਼ਸਲਾਂ ਦੇ ਤਬਾਹ ਹੋ ਜਾਣ ਦਾ ਅੰਦੇਸ਼ਾ ਹੁੰਦਾ ਹੈ। ਇਸ ਲਈ ਔਲਿਆਂ ਬਾਰੇ ਕਈ ਤਰ੍ਹਾਂ ਦੀ ਲੋਕਧਾਰਾ ਪ੍ਰਚਲਤ ਹੈ। ਕਹਿੰਦੇ ਹਨ ਜਦੋਂ ਅਸਮਾਨ ਵਿਚ ਬਦਰੂਹਾਂ ਤੇ ਭੂਤ ਪ੍ਰੇਤ ਆਪੋ ਵਿਚ ਲੜਦੇ ਹਨ ਤਾਂ ਉਹ ਬੱਦਲਾਂ ਦੇ ਗੋਹਟਿਆਂ ਨੂੰ ਹੀ ਮੁੱਠਾਂ ਵਿਚ ਲੈ ਕੇ, ਇਕ ਦੂਜੇ ਉਤੇ ਸੁਟਦੇ ਹਨ। ਇਹੋ ਔਲੇ ਬਣ ਕੇ ਧਰਤੀ ਉਤੇ ਡਿਗਦੇ ਹਨ। ਕਿਉਂ ਜੋ ਔਲਿਆਂ ਨੂੰ ਭੂਤ-ਪ੍ਰੇਤਾਂ ਦੇ ਹੱਥ ਲੱਗੇ ਹੁੰਦੇ ਹਨ, ਇਸ ਵਾਸਤੇ ਉਹ ਫ਼ਸਲਾਂ ਲਈ ਬੜੇ ਹਾਨੀਕਾਰਕ ਹਨ।

ਔਲਿਆਂ ਨੂੰ ਪੈਣ ਤੋਂ ਰੋਕਣ ਲਈ ਕਈ ਉਪਾ ਪ੍ਰਚਲਤ ਹਨ। ਆਮ ਪ੍ਰਚਲਤ ਟੂਣਾ ਇਹ ਹੈ ਕਿ ਜਦੋਂ ਗੜੇ ਪੈ ਰਹੇ ਹੋਣ ਤਾਂ ਵਿਹੜੇ ਵਿਚ ਕਾਲਾ ਤਵਾ ਪੁੱਠਾ ਮਾਰ ਕੇ ਰਖ ਦਿਤਾ ਜਾਵੇ। ਔਲੇ ਆਪਣਾ ਮੂੰਹ ਕਾਲਾ ਕਰਨ ਤੋਂ ਡਰਦਿਆਂ ਡਿਗਣੇ ਬੰਦ ਹੋ ਜਾਣਗੇ। ਇਹ ਵਿਚਾਰ ਆਤਮਸ਼ੀਲ ਚਿੰਤਨ ਅਤੇ ਪ੍ਰਤਿਰੂਪ ਚਿੰਤਨ ਉਤੇ ਆਧਾਰਤ ਹੈ। ਆਤਮਸ਼ੀਲ ਚਿੰਤਨ ਅਨੁਸਾਰ ਸਭ ਵਸਤੂਆਂ ਭਾਵੇਂ ਉਹ ਜੜ੍ਹ ਹੋਣ ਤੇ ਭਾਵੇਂ ਚੇਤੰਨ ਆਤਮਧਾਰੀ ਹਨ। ਮਨੁੱਖ ਵਾਂਗ ਹੀ ਔਲਿਆਂ ਵਿਚਲੀ ਆਤਮਾ ਆਪਣਾ ਮੂੰਹ ਕਾਲਾ ਹੋਣ ਤੋਂ ਡਰਦੀ ਭਜ ਜਾਂਦੀ ਹੈ। ਮੁਲਤਾਨੀਆਂ ਦਾ ਨਿਸਚਾ ਹੈ ਕਿ ਜੇ ਔਲੇ ਨੂੰ ਧਰਤੀ ਉਤੇ ਡਿੱਗਣ ਤੋਂ ਪਹਿਲਾਂ ਹੀ ਹੱਥਾਂ ਵਿਚ ਦਬੋਚ ਕੇ ਪਿਘਲਣ ਤੋਂ ਪਹਿਲਾਂ ਛੁਰੀ ਨਾਲ ਦੋ ਹਿੱਸਿਆਂ ਵਿਚ ਕਟ ਦਿਤਾ ਜਾਵੇ ਤਾਂ ਉਸੇ ਵੇਲੇ ਔਲੇ ਪੈਣੇ ਬੰਦ ਹੋ ਜਾਂਦੇ ਹਨ। ਇਹੋ ਟੂਣਾ ਕਈ ਹੋਰ ਥਾਈਂ ਵੀ ਪ੍ਰਚਲਤ ਹੈ।

ਜਿਹਲਮ ਦੇ ਇਲਾਕੇ ਵਿਚ ਔਲਿਆਂ ਤੋਂ ਬਚਣ ਲਈ ਕਿਸਾਨ ਲੋਕ ਟਿਲੇ ਦੇ ਜੋਗੀਆਂ ਦੀ ਸ਼ਰਨ ਲਿਆ ਕਰਦੇ ਸਨ। ਜੋਗੀ ਖੇਤਾਂ ਨੂੰ ਔਲਿਆਂ ਤੋਂ ਬਚਾਣ ਲਈ ਇਕ ਵਿਸ਼ੇਸ਼ ਟੂਣਾ ਕਰਦੇ ਸਨ। ਜੋਗੀਆਂ ਦਾ ਵੱਡਾ ਨਾਥ ਤਲਵਾਰ ਸੂਤ ਕੇ ਜਾਂ ਹੱਥ ਵਿਚ ਛੁਰੀ ਲੈ ਕੇ ਖੇਤਾਂ ਵਿਚ ਜਾਂਦਾ ਅਤੇ ਮੰਤਰਾਂ ਦਾ ਉਚਾਰਨ ਕਰਦਾ ਹੋਇਆ ਤਲਵਾਰ ਜਾਂ ਛੁਰੀ ਨੂੰ ਕਿਸੇ ਉੱਚੀ ਥਾਂ ਜ਼ਮੀਨ ਵਿਚ ਖੋਭ ਦੇਂਦਾ। ਇਲਾਕੇ ਦੇ ਕਿਸਾਨ ਤਲਵਾਰ ਜਾਂ ਛੁਰੀ ਨੂੰ ਪ੍ਰਨਾਮ ਕਰਦੇ ਹੋਏ ਆਪਣੀਆਂ ਭੇਟਾਂ ਰਖ ਦੇਂਦੇ। ਇਸ ਮੌਕੇ ਉਤੇ ਬਕਰੇ ਦੀ ਬਲੀ ਵੀ ਦਿਤੀ ਜਾਂਦੀ।

ਫ਼ਸਲਾਂ ਨੂੰ ਲਿਸ਼ਕ ਮਾਰ ਤੋਂ ਬਚਾਣ ਲਈ ਵੀ ਇਹੋ ਟੂਣਾ ਵਰਤਿਆ ਜਾਂਦਾ ਹੈ।

## ੲ.

### (ੲ-1) ੲ :

ਗੁਰਮੁਖੀ ਵਰਣਮਾਲਾ ਦਾ ਤੀਜਾ ਅੱਖਰ ਜੋ ਈਸ਼ਵਰ ਦਾ ਬੋਧਿਕ ਹੈ। 'ਈੜੀ ਈਸ਼ਵਰ ਰਖ ਤੂੰ ਯਾਦ ਸਦਾ' — ਮੁਹਾਰਨੀ। ਭੂਤ ਪ੍ਰੇਤ ਤੋਂ ਰੱਖਿਆ ਲਈ ਕਈ ਲੋਕ 'ੲ' ਅੱਖਰ ਬੱਚੇ ਦੇ ਖੱਬੇ ਡੌਲੇ ਉਤੇ ਅੰਕ ਦੇਂਦੇ ਹਨ। 'ੲ' ਅੱਖਰ ਕੁਲ ਦੇਵਤੇ ਦਾ ਵੀ ਪ੍ਰਤੀਕ ਹੈ।

### (ੲ-2) ਇਸਹਾਕ :

ਪੈਗੰਬਰ ਇਬਰਾਹੀਮ ਦਾ ਪੁੱਤਰ ਜੋ ਸੁਮੇਰ ਦੇ ਇਕ ਪ੍ਰਾਚੀਨ ਨਗਰ ਉਰ ਵਿਚ ਸਾਰਾਹ ਦੇ ਉਦਰ ਤੋਂ ਜੰਮਿਆ। ਹਜ਼ਰਤ ਇਬਰਾਹੀਮ ਨੇ ਦੋ ਵਿਆਹ ਕਰਵਾਏ ਸਨ। ਸਾਰਾਹ ਵਿਚੋਂ ਹਜ਼ਰਤ ਇਸਹਾਕ ਅਤੇ ਹਾਜਿਰਾ ਵਿਚੋਂ ਇਸਮਾਈਲ ਜੰਮਿਆ ਸੀ। ਯਹੂਦੀ ਤੇ ਈਸਾਈ ਇਸਹਾਕ ਨੂੰ ਆਪਣਾ ਪਿਤਾਮਾ ਮੰਨਦੇ ਹਨ। ਇਸਹਾਕ ਦੇ ਮਤ੍ਰਏ ਭਰਾ ਇਸਮਾਈਲ ਤੋਂ ਕੁਰੈਸ਼ੀ ਵੰਸ਼ ਦਾ ਮੁੱਢ ਬੱਝਿਆ।

ਰਵਾਇਤ ਹੈ ਕਿ ਹਜ਼ਰਤ ਇਬਰਾਹੀਮ ਉਦੋਂ ਤਕ ਭੋਜਨ ਨਹੀਂ ਸਨ ਛਕਦੇ ਜਦੋਂ ਤਕ ਉਨ੍ਹਾਂ ਦੇ ਨਾਲ ਕੋਈ ਆਜਿਜ਼ ਜਾਂ ਮਹਿਮਾਨ ਖਾਣ ਲਈ ਸ਼ਾਮਲ ਨਹੀਂ ਸੀ ਹੁੰਦਾ। ਇਕ ਵਾਰ ਤਿੰਨ ਦਿਨ (ਕਈਆਂ ਅਨੁਸਾਰ ਪੰਦਰਾਂ ਦਿਨ) ਕੋਈ ਮਹਿਮਾਨ ਨਾ ਆਇਆ ਅਤੇ ਇਬਰਾਹੀਮ ਨੇ ਕੁਝ ਨਾ ਖਾਧਾ। ਅਗਲੇ ਦਿਨ ਅਚਨਚੇਤ ਤਿੰਨ ਮੁਸਾਫ਼ਰ ਆ ਗਏ ਜਿਨ੍ਹਾਂ ਦੇ ਅੱਗੇ ਇਬਰਾਹੀਮ ਨੇ ਮਾਸ ਭੁੰਨ ਕੇ ਰਖਿਆ। ਪਰ ਮੁਸਾਫ਼ਰ ਮੁਫ਼ਤ ਵਿਚ ਰੋਟੀ ਖਾਣ ਲਈ ਤਿਆਰ ਨਹੀਂ ਸਨ। ਤਾਂ ਇਬਰਾਹੀਮ ਨੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਭੋਜਨ ਖਾਣ ਮਗਰੋਂ ਇਵਜ਼ਾਨੇ ਵਿਚ ਕੋਈ ਅਸੀਸ ਦੇ ਦੇਣ। ਉਨ੍ਹਾਂ ਮੁਸਾਫ਼ਰਾਂ ਨੇ ਇਬਰਾਹੀਮ ਨੂੰ ਪੁੱਤਰ ਜੰਮਣ ਦੀ ਅਸੀਸ ਦਿਤੀ। ਇਹ ਸੁਣ ਕੇ ਸਾਰਾਹ ਹੱਸ ਪਈ ਕਿਉਂ ਜੋ ਉਦੋਂ ਉਸ ਦੀ ਉਮਰ 90 ਸਾਲ ਤੇ ਇਬਰਾਹੀਮ ਦੀ 120 ਸਾਲ ਸੀ। ਇਸ ਉਤੇ ਇਬਰਾਹੀਮ ਨੇ ਕਿਹਾ ਕਿ ਜੇ ਪੁੱਤਰ ਜੰਮਿਆ ਤਾਂ ਉਹ ਅੱਲਾ ਨੂੰ ਭੇਟ ਕਰ ਦਿਤਾ ਜਾਵੇਗਾ। ਮੁਸਾਫ਼ਰਾਂ ਦੀ ਅਸੀਸ ਨੂੰ ਫਲ ਲੱਗਾ ਅਤੇ ਸਾਰਾਹ ਦੇ ਉਦਰ ਤੋਂ ਇਸਹਾਕ ਦਾ ਜਨਮ ਹੋਇਆ। ਜਦੋਂ ਇਸਹਾਕ ਸੱਤਾਂ ਸਾਲਾਂ ਦਾ ਹੋਇਆ ਤਾਂ ਅੱਲਾ ਨੇ ਸੁਪਨੇ ਵਿਚ ਇਬਰਾਹੀਮ ਤੋਂ ਬਲੀ ਮੰਗੀ। ਇਬਰਾਹੀਮ ਨੇ ਫ਼ੌਰਨ ਬਲਦ ਦੀ ਕੁਰਬਾਨੀ ਦਿਤੀ। ਅੱਲਾ ਨੇ ਅਗਲੀ ਰਾਤ ਫਿਰ ਸੁਪਨੇ ਵਿਚ ਪ੍ਰਗਟ ਹੋ ਕੇ ਇਬਰਾਹੀਮ ਤੋਂ ਕਿਸੇ ਕੀਮਤੀ ਚੀਜ਼ ਦੀ ਕੁਰਬਾਨੀ ਮੰਗੀ। ਇਬਰਾਹੀਮ ਨੇ ਆਪਣੇ ਕੀਮਤੀ ਊਠ ਦੀ ਬਲੀ ਦਿਤੀ। ਤੀਜੀ ਰਾਤ ਫਿਰ ਪ੍ਰਗਟ ਹੋ ਕੇ ਅੱਲਾ ਨੇ ਜਦੋਂ ਪੁੱਤਰ ਦੀ ਕੁਰਬਾਨੀ ਮੰਗੀ ਤਾਂ ਇਬਰਾਹੀਮ ਹੱਥਾਂ ਵਿਚ ਇਕ ਰੱਸੀ ਤੇ ਛੁਰੀ ਫੜ ਕੇ ਇਸਹਾਕ ਨੂੰ ਇਕ ਪਹਾੜੀ ਉਤੇ ਲੈ ਗਿਆ। ਇਬਰਾਹੀਮ ਨੇ ਤਿੰਨ ਵਾਰ ਇਸਹਾਕ ਦੇ ਗਲੇ ਉਤੇ ਛੁਰੀ ਰਖੀ, ਪਰ ਤਿਲ੍ਹਕ ਗਈ। ਤੀਜੀ ਵਾਰ ਉਥੇ ਅਚਾਨਕ ਇਕ ਦੁੰਬਾ ਪ੍ਰਗਟ ਹੋਇਆ। ਤੋਰੇਤ ਅਨੁਸਾਰ ਇਬਰਾਹੀਮ ਨੇ ਪੁੱਤਰ ਦੀ ਬਲੀ ਦੇਣ ਲਈ ਜਦੋਂ ਤੀਜੀ ਵਾਰ ਇਸਹਾਕ ਦੇ ਕੰਠ ਉਪਰ ਛੁਰੀ ਰਖੀ ਤਾਂ ਅੱਲਾ ਨੇ ਪ੍ਰਗਟ ਹੋ ਕੇ ਉਸ ਦਾ ਹੱਥ ਰੋਕ ਲਿਆ ਅਤੇ ਉਸ ਨੂੰ ਪਿਛੇ ਪਰਤ ਕੇ ਵੇਖਣ ਲਈ ਕਿਹਾ। ਪਿਛੇ ਇਕ ਝਾੜੀ ਵਿਚ ਦੁੰਬਾ ਲੁਕਿਆ ਬੈਠਾ ਸੀ। ਇਬਰਾਹੀਮ ਨੇ ਅੱਲਾ ਦੇ ਹੁਕਮ ਦੀ ਪਾਲਨਾ ਕਰਦਿਆਂ ਪੁੱਤਰ ਦੀ ਥਾਂ ਦੁੰਬੇ ਦੀ ਕੁਰਬਾਨੀ ਦਿਤੀ। ਕੁਝ ਰਵਾਇਤਾਂ ਅਨੁਸਾਰ ਇਬਰਾਹੀਮ ਨੇ ਜਿਸ ਪੁੱਤਰ ਦੀ ਕੁਰਬਾਨੀ ਦੇਣੀ ਚਾਹੀ ਉਹ ਇਸਹਾਕ ਨਹੀਂ, ਇਸਮਾਈਲ ਸੀ।

ਇਸਹਾਕ ਦੇ ਸਮੇਂ ਲੋਕ ਟਪਰੀਵਾਸੀ ਜੀਵਨ ਗੁਜ਼ਾਰਦੇ ਸਨ। ਬਾਈਬਲ ਅਨੁਸਾਰ ਇਸਹਾਕ ਨੇ ਟਪਰੀਵਾਸੀਆਂ ਨੂੰ ਵਾਹੀ ਖੇਤੀ ਕਰਨੀ ਸਿਖਾਈ ਅਤੇ ਇਕ ਨਵੇਂ ਸਮਾਜ ਦਾ ਨਿਰਮਾਣ ਕੀਤਾ। ਇਸਹਾਕ ਦੇ ਦੋ ਪੁੱਤਰ ਯਾਕੂਬ ਤੇ ਈਸਾ ਸਨ; ਯਾਕੂਬ, ਜਿਸ ਨੂੰ ਇਸਰਾਈਲ ਵੀ ਕਿਹਾ ਜਾਂਦਾ ਹੈ, ਤੋਂ ਯਹੂਦੀ ਅਤੇ ਈਸਾਈ ਜ਼ਾਤੀ ਚੱਲੀ। ਪੰਜਾਬੀ ਕਿੱਸਾ ਕਾਵਿ ਵਿਚ ਇਸਹਾਕ ਦਾ ਜ਼ਿਕਰ ਕਈ ਥਾਈਂ ਮਿਲਦਾ ਹੈ।

### (ੲ-3) ਇਸ਼ਕ :

ਇਸ਼ਕ ਅਰਬੀ ਦਾ ਸ਼ਬਦ ਹੈ, ਜਿਸ ਦਾ ਪੰਜਾਬੀ ਸਮਾਨਾਰਥਕ ਸ਼ਬਦ ਪ੍ਰੇਮ ਹੈ। ਪਰ ਕਿੱਸਾ ਸਾਹਿੱਤ ਅਤੇ ਸੂਫ਼ੀ ਕਾਵਿ ਵਿਚ ਜੋ ਵਿਸ਼ੇਸ਼ ਅਰਥ ਇਸ਼ਕ ਪਦ ਨੇ ਗ੍ਰਹਿਣ ਕਰ ਲਏ ਹਨ, ਉਸ ਦਾ ਸਹੀ ਬੋਧ ਪ੍ਰੇਮ ਸ਼ਬਦ ਨਹੀਂ ਕਰਵਾਂਦਾ। ਇਸ਼ਕ ਬੁਨਿਆਦੀ ਤੌਰ ਤੇ ਅਜਿਹਾ ਤੀਬਰ ਤੇ ਭਖਦਾ ਪ੍ਰੇਮ ਹੈ ਜੋ ਕਿਸੇ ਦੂਜੀ ਰੂਹ ਵਿਚ, ਜਾਂ ਆਪਣੇ ਅਸਲੇ ਵਿਚ, ਲੀਨ ਹੋਣ ਲਈ ਵਿਆਕੁਲ ਹੋਵੇ। ਪ੍ਰੇਮ ਅਸਲੇ ਲਈ ਤਾਂਘਦਿਆਂ ਵੀ ਹਿਰਦੇ ਨੂੰ ਆਨੰਦ ਤੇ ਸ਼ਾਂਤੀ ਦੇਂਦਾ ਹੈ। ਇਸ ਦੀ ਉਤੇਜਨਾ ਵਿਚ ਤਨ ਨੂੰ ਸਾੜਨ ਵਾਲੀ ਅਗਨੀ ਨਹੀਂ। ਸੂਫ਼ੀਆਂ ਦੇ ਇਸ਼ਕ ਵਿਚ ਕਹਿਰਾਂ ਦੀ ਗਰਮੀ ਹੈ ਜੋ ਸਾਧਕ ਨੂੰ ਸਾੜ ਕੇ ਸ਼ੁੱਧ ਕਰਦੀ ਹੈ।

ਸੂਫ਼ੀ ਚਿੰਤਨ ਵਿਚ ਇਸ਼ਕ ਨੂੰ ਪ੍ਰਧਾਨ ਸਥਾਨ ਪ੍ਰਾਪਤ ਹੈ। ਸੂਫ਼ੀਆਂ ਅਨੁਸਾਰ ਅੱਲਾ ਦੇ 99 ਸਿਫ਼ਾਤੀ ਨਾਵਾਂ ਵਿਚੋਂ ਇਕ ਨਾਂ 'ਵਦੂਦ' ਹੈ ਜਿਸ ਦਾ ਅਰਥ ਹੈ — ਮੁਹੱਬਤ ਕਰਨ ਵਾਲਾ। ਸੂਫ਼ੀ ਇਸ਼ਕ ਨੂੰ ਹੀ ਸੰਸਾਰ ਦੇ ਪਸਾਰ ਦਾ ਮੂਲ ਮੰਨਦੇ ਹਨ। ਸੰਸਾਰ ਦੀ ਉਤਪੱਤੀ ਤੋਂ ਪਹਿਲਾਂ ਅੱਲਾ 'ਅਹਿਦ' ਅਵਸਥਾ ਵਿਚ ਵਿਦਮਾਨ ਸੀ। ਫਿਰ ਉਸ ਨੇ ਆਪਣੇ ਆਪ ਨਾਲ ਇਸ਼ਕ ਕੀਤਾ ਜਿਸ ਤੋਂ ਇਕ ਜੋਤ ਦਾ ਨਿਰਮਾਣ ਹੋਇਆ, ਜਿਸ ਨੂੰ 'ਨੂਰੇ ਮੁਹੰਮਦੀ' ਜਾਂ 'ਅਹਿਮਦੀ ਨੂਰ' ਕਹਿੰਦੇ ਹਨ। ਇਸ ਕਿਰਿਆ ਨੂੰ ਸੂਫ਼ੀ ਕਾਵਿ ਵਿਚ 'ਅਹਿਦ' ਵਿਚ 'ਮ' ਰਲਾ ਕੇ ਅਹਿਮਦ ਹੋਣ ਦੀ ਅਵਸਥਾ ਕਿਹਾ ਗਿਆ ਹੈ। ਇਹੋ ਨੂਰ ਸ੍ਰਿਸ਼ਟੀ ਦਾ ਆਦਿ ਕਾਰਨ ਸੀ ਤੇ ਇਸੇ ਨੂਰ ਤੋਂ ਸੂਖਮ ਤੇ ਸਥੂਲ ਸੰਸਾਰ ਦਾ ਪਸਾਰਾ ਹੋਇਆ। ਵਾਰਸ ਸ਼ਾਹ ਇਸੇ ਸੂਫ਼ੀ ਮਿੱਥ ਵਲ ਸੰਕੇਤ ਕਰਦਾ ਹੋਇਆ ਲਿਖਦਾ ਹੈ :—

ਅੱਵਲ ਹਮਦ ਖ਼ੁਦਾਇ ਦਾ ਵਿਰਦ ਕੀਜੇ
ਇਸ਼ਕ ਕੀਤਾ ਸੁ ਜੱਗ ਦਾ ਮੂਲ ਮੀਆਂ।
ਪਹਿਲੋਂ ਆਪ ਹੀ ਰੱਬ ਨੇ ਇਸ਼ਕ ਕੀਤਾ

ਮਾਸ਼ੂਕ ਹੈ ਨਬੀ ਰਸੂਲ ਮੀਆਂ ।

ਇਸ ਚਿੰਤਨ ਅਨੁਸਾਰ ਹਰੇਕ ਰੂਹ ਨੂੰ ਮੁੱਢ ਤੋਂ ਹੀ ਇਸ਼ਕ ਦਾ ਖ਼ਮੀਰ ਲੱਗਾ ਹੋਇਆ ਹੈ ਅਤੇ ਸੰਸਾਰ ਦੇ ਸਾਰੇ ਪਸਾਰੇ ਵਿਚ ਇਸ਼ਕ ਅੰਸ਼ ਰੂਪ ਵਿਚ ਸਮਾਇਆ ਹੋਇਆ ਹੈ :—

ਹਰ ਅਰਵਾਹ ਅਸੀਰ ਇਸ਼ਕ ਦਾ
ਕੈਦ ਜਿਸਮ ਵਿਚ ਪਾਇਆ ।
ਜੋ ਮਖ਼ਲੂਕ ਨਾ ਬਾਹਿਰ ਇਸ ਥੀਂ
ਅਰਜ਼ ਸਮਾਂ ਵਿਚ ਆਇਆ ।
(ਹਾਸ਼ਮ ਸੱਸੀ)

ਸੂਫ਼ੀਆਂ ਵਿਚ ਇਸ਼ਕ ਅੱਲਾ ਤਕ ਪਹੁੰਚਣ ਦਾ ਮਾਧਿਅਮ ਹੈ। ਬੁਲ੍ਹੇ ਸ਼ਾਹ ਨੇ ਇਸ਼ਕ ਨੂੰ 'ਅੱਲਾ ਦੀ ਜ਼ਾਤ' ਕਿਹਾ ਹੈ। ਸੂਫ਼ੀ ਸਾਧਨਾ ਅਨੁਸਾਰ ਜਦੋਂ ਤਕ ਸਾਲਿਕ ਆਪਣੇ ਇਸ਼ਟ ਨਾਲ ਇਸ਼ਕ ਕਰ ਕੇ ਉਸ ਨਾਲ ਅਭੇਦ ਨਹੀਂ ਹੋ ਜਾਂਦਾ ਉਦੋਂ ਤਕ ਉਹ ਫ਼ਨਾ ਬਕਾ ਦੀ ਅੰਤਿਮ ਅਵਸਥਾ ਤਕ ਨਹੀਂ ਪਹੁੰਚਦਾ।

ਸੂਫ਼ੀਆਂ ਵਿਚ ਇਸ਼ਕ ਦੇ ਦੋ ਰੂਪ ਹਨ — ਇਸ਼ਕ ਮਜ਼ਾਜੀ ਤੇ ਇਸ਼ਕ ਹਕੀਕੀ। ਪਹਿਲਾ ਇਸ਼ਕ ਸੰਸਾਰੀ ਹੈ ਅਤੇ ਦੂਜਾ ਦੈਵੀ। ਸੂਫ਼ੀਆਂ ਨੇ ਇਸ਼ਕ ਮਜ਼ਾਜੀ ਨੂੰ ਇਸ਼ਕ ਹਕੀਕੀ ਦੀ ਪਉੜੀ ਮੰਨਿਆ ਹੈ, ਭਾਵ ਇਕ ਦੂਜੇ ਦਾ ਪੂਰਕ ਹੈ :—

ਇਕੋ ਬੂਟਾ, ਇਕੋ ਲਜ਼ਤ,
ਇਕੋ ਪਤਾ ਨਿਸ਼ਾਨੀ
ਉਸੇ ਬੂਟਿਉਂ ਫੁੱਲ ਮਜ਼ਾਜੀ,
ਮੇਵਾ ਇਸ਼ਕ ਹਕਾਨੀ। (ਹਾਸ਼ਮ)

ਕੁਰਾਨ ਵਿਚ ਵੀ ਇਸੇ ਭਾਵ ਦੀ ਹੀ ਇਕ ਆਇਤ ਦਰਜ ਹੈ ਜਿਸ ਦਾ ਭਾਵ ਹੈ ਮਜ਼ਾਜੀ ਪਿਆਰ ਹਕੀਕੀ ਪਿਆਰ ਦਾ ਹੀ ਇਕ ਟੁਕੜਾ ਹੈ।

ਸੂਫ਼ੀ ਪਰੰਪਰਾ ਵਿਚ ਹਰ ਇਸ਼ਕ ਹਕੀਕੀ ਦਾ ਹੀ ਕੋਈ ਰੂਪ ਹੈ, ਪਰ ਭਾਰਤੀ ਚਿੰਤਨ ਵਿਚ ਦੁਨਿਆਵੀ ਪ੍ਰੇਮ ਦਾ ਖੰਡਨ ਕੀਤਾ ਗਿਆ ਹੈ। ਸੂਫ਼ੀਆਂ ਵਿਚ 'ਆਸ਼ਕਾਂ ਕਾਮਲਾਂ' ਦੇ ਕਿੱਸੇ ਲਿਖਣੇ ਬੰਦਗੀ ਦੇ ਬਰਾਬਰ ਮੰਨਿਆ ਗਿਆ ਹੈ :—

ਕਿੱਸਾ ਆਖਣਾ ਆਸ਼ਕਾਂ ਕਾਮਲਾਂ ਦਾ
ਇਹ ਭੀ ਬੰਦਗੀ ਹੈ ਧੁਰੋਂ ਨਾਲ ਆਈ।
(ਹੀਰ, ਹਾਸ਼ਮ)

ਪੰਜਾਬੀ ਕਿੱਸਾ-ਕਾਵਿ ਵਿਚ ਇਸ਼ਕ ਦਾ ਜੋ ਸਰੂਪ ਮਿਲਦਾ ਹੈ ਉਹ ਇਸ਼ਕ ਹਕੀਕੀ ਤੇ ਪ੍ਰੇਮਾ-ਭਗਤੀ ਦਾ ਹੀ ਇਕ ਪ੍ਰਵਾਹ ਹੋਣ ਕਰ ਕੇ ਬੜਾ ਪਵਿੱਤ੍ਰ, ਕਾਮ-ਮੁਕਤ ਅਤੇ 'ਇਕ ਜਿੰਦੀਆ' ਹੈ। ਸਾਲਿਕ ਦੇ ਇਸ਼ਟ ਵਿਚ ਲੀਨ ਹੋਣ ਵਾਂਗ ਆਸ਼ਕ ਮਾਸ਼ੂਕ ਦੋਵੇਂ ਆਪਣੀ ਨਿਜੀ ਹੋਂਦ ਮਿਟਾ ਕੇ ਇਕ ਦੂਜੇ ਵਿਚ ਅਭੇਦ ਹੋ ਜਾਂਦੇ ਹਨ : 'ਸਦੋ ਨੀ ਮੈਨੂੰ ਧੀਦੋ ਰਾਂਝਾ, ਹੀਰ ਨਾ ਆਖੇ ਕੋਈ।' ਇਕ ਦੀ ਮੌਤ ਦੂਜੇ ਦੀ ਹੋਣੀ ਬਣਦੀ ਹੈ। ਇਹੋ 'ਇਕ ਜਿੰਦੀਆ' ਸੰਕਲਪ ਲੋਕ-ਗੀਤਾਂ ਦਾ ਵੀ ਪ੍ਰਧਾਨ ਵਿਸ਼ਾ ਰਿਹਾ ਹੈ — 'ਤੇਰੀ ਮੇਰੀ ਇਕ ਜਿੰਦੜੀ, ਤੈਨੂੰ ਤਾਪ ਚੜ੍ਹੇ, ਮੈਂ ਹੂੰਗਾਂ' ਅਤੇ 'ਅੱਖ ਮੇਰੇ ਯਾਰ ਦੀ ਦੁਖੇ, ਲਾਲੀ ਮੇਰੀਆਂ ਅੱਖਾਂ ਵਿਚ ਰੜਕੇ'। ਅੰਤਮ ਲੋਚਾ ਭੋਗਣ ਦੀ ਨਹੀਂ, ਇਕ ਦੂਜੇ ਵਿਚ ਲੀਨ ਹੋਣ ਦੀ ਏ — 'ਤੇਰੇ ਪਾਣੀ ਦੇ ਗਲਾਸ ਵਿਚ ਮਿਤ੍ਰਾ ਰਲ ਜਾਵਾਂ ਖੰਡ ਬਣ ਕੇ'। ਇਹੋ ਲੀਨਤਾ ਦਾ ਸੰਕਲਪ ਇਸ਼ਕ ਨੂੰ ਅਧਿਆਤਮਕ ਰੰਗ ਦੇਂਦਾ ਹੈ।

ਅਖਾਣਿਕ-ਚਿੰਤਨ ਅਨੁਸਾਰ ਇਸ਼ਕ ਸੁਭਾਵਕ ਕਰਮ ਹੈ — 'ਨੇਹੁੰ ਨਾ ਲਗਦੇ ਜੋਰੀਂ' ਅਤੇ ਇਹ ਜਾਤ ਕੁਜਾਤ ਨਹੀਂ ਵੇਖਦਾ — 'ਭੁਖ ਨਾ ਵੇਖੇ ਤਾਲਵਾਂ ਇਸ਼ਕ ਨਾ ਵੇਖੇ ਜਾਤ'।

### (ੲ-4) ਇਸ਼ਟ ਦੇਵ :

ਕੋਈ ਪੂਜਣ ਦੇਵੀ ਦੇਵਤਾ ਜਿਸ ਵਿਚ ਸਾਧਕ ਦੀ ਪੂਰੀ ਆਸਥਾ ਹੋਵੇ। ਇਸ਼ਟ 'ਯਜ' ਧਾਤੂ ਨਾਲ 'ਕਿਤਨ' ਪ੍ਰਤੱਯ ਲਗਾਉਣ ਨਾਲ ਬਣਿਆ ਹੈ ਅਤੇ ਇਸ ਦਾ ਅਰਥ ਯੱਗ ਹੈ (ਹਿੰਦੀ ਵਿਸ਼ਵ ਕੋਸ਼ 2,8)। ਆਰੀਆ ਜਾਤੀ ਦੇ ਜੀਵਨ ਵਿਚ ਯੱਗਾਂ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਸੀ। ਖ਼ਾਸ ਖ਼ਾਸ ਤਿੱਥਾਂ ਨੂੰ ਕੀਤੇ ਜਾਂਦੇ ਯੱਗ ਨੂੰ 'ਇਸ਼ਟ' ਕਿਹਾ ਜਾਂਦਾ ਸੀ। ਮਗਰੋਂ ਇਸ਼ਟ ਸ਼ਬਦ ਉਸ ਦੇਵਤੇ ਲਈ ਵਰਤਿਆ ਜਾਣ ਲੱਗਾ ਜਿਸ ਨੂੰ ਪਤਿਆਣ ਲਈ ਯੱਗ ਕੀਤਾ ਜਾਂਦਾ।

ਪੰਜਾਬ ਦੇ ਪਿੰਡਾਂ ਦੇ ਲੋਕਾਂ ਦੇ ਕਈ ਨਿੱਕੇ ਵੱਡੇ ਇਸ਼ਟ ਹਨ। ਦੁਖ, ਕਲੇਸ਼ ਅਤੇ ਭੀੜਾ ਸਮੇਂ ਉਹ ਵਧੇਰੇ ਕਰ ਕੇ ਇਨ੍ਹਾਂ ਇਸ਼ਟਾਂ ਦੀ ਹੀ ਸ਼ਰਨ ਲੈਂਦੇ ਹਨ। ਇਨ੍ਹਾਂ ਇਸ਼ਟਾਂ ਅਥਵਾ ਸਥਾਨਕ ਦੇਵੀ ਦੇਵਤਿਆਂ ਦੀਆਂ ਮਾੜੀਆਂ, ਮਟੀਲੇ, ਭੌਣ, ਮਟੀਆਂ ਆਦਿ ਲਗਪਗ ਹਰੇਕ ਪਿੰਡ ਵਿਚ ਵੇਖੀਆਂ ਜਾ ਸਕਦੀਆਂ ਹਨ, ਜਿਥੇ ਲੋਕੀਂ ਬੱਚੇ ਦੇ ਜਨਮ, ਵਿਆਹ ਆਦਿ ਮੰਗਲ ਕਾਰਜਾਂ, ਫ਼ਸਲਾਂ ਦੀ ਬੀਜਾਈ ਤੇ ਵਾਢੀ ਵੇਲੇ ਜਾਂ ਦੁਖ ਤਕਲੀਫ਼ ਵਿਚ ਸੁਖਣਾ ਸੁਖਦੇ ਅਤੇ ਭੇਟਾ ਚੜ੍ਹਾਂਦੇ ਹਨ। ਇਨ੍ਹਾਂ ਇਸ਼ਟਾਂ ਦੀ ਸੰਖਿਆ ਬੇਹਿਸਾਬ ਹੈ। ਇਕ ਆਮ ਪੇਂਡੂ ਨੂੰ ਖ਼ੁਦ ਸਮਝ ਨਹੀਂ ਆਉਂਦੀ ਕਿ ਉਹ ਕਿਹੜੇ ਇਸ਼ਟ ਦੀ ਪੂਜਾ ਕਦੋਂ ਕਰੇ। ਇਸ ਲਈ ਕਈ ਵਾਰ ਉਹ ਅਨੇਕਾਂ ਇਸ਼ਟਾਂ ਨੂੰ ਇਕੋ ਸੂਤ੍ਰ ਵਿਚ ਪਰੋ ਕੇ ਉਨ੍ਹਾਂ ਦੀ ਮਾਲਾ ਫੇਰ ਲੈਂਦਾ ਹੈ। ਲੋਕ-ਮਾਨਸ ਵਿਚ ਧਰਮ ਦੀ ਇਕ ਨਵੀਂ ਨੁਹਾਰ ਉਘੜਦੀ ਹੈ ਜੋ ਨਾ ਸਨਾਤਨੀ ਹੈ, ਨਾ ਇਸਲਾਮੀ :

ਦੇਵੀ ਦੀ ਮੈਂ ਕਰਾਂ ਕੜਾਹੀ,
ਪੀਰ ਫ਼ਕੀਰ ਧਿਆਵਾਂ।
ਹੈਦਰ ਸ਼ੇਖ਼ ਦਾ ਦੇਵਾਂ ਬਕਰਾ,
ਨੰਗੇ ਪੈਰੀਂ ਜਾਵਾਂ।
ਹਨੂੰਮਾਨ ਦੀ ਦੇਵਾਂ ਮੰਨੀ,
ਰਤੀ ਫ਼ਰਕ ਨਾ ਪਾਵਾਂ।
ਨੀ ਮਾਤਾ ਭਗਵਤੀਏ,
ਮੈਂ ਤੇਰਾ ਜਸ ਗਾਵਾਂ।

ਲੋਕ-ਪ੍ਰਵਾਹ ਦੀ ਸਾਂਝੀ ਚੇਤਨਾ ਵਿਚ ਸਭ ਇਸ਼ਟਾਂ ਦਾ ਅਸਤਿਤਵ ਘਿਉ ਖਿਚੜੀ ਵਾਂਗ ਲੀਨ ਹੋ ਕੇ ਇਕ ਨਵਾਂ ਸਰੂਪ ਗ੍ਰਹਿਣ ਕਰ ਲੈਂਦਾ ਹੈ, ਜਿਸ ਦਾ ਮੂੰਹ ਮੱਥਾ ਤੇ ਨੈਣ ਨਕਸ਼ ਕਿਸੇ ਇਕ ਧਰਮ ਦੀ ਪ੍ਰਤੀਨਿਧਤਾ ਨਹੀਂ ਕਰਦੇ :—

ਕੁਝ ਅੰਨ ਦਾ ਕੁਝ ਧਨ ਦਾ,
ਕੁਝ ਪਹਾੜਾਂ ਵਾਲੀ ਰੰਨ ਦਾ।
ਢੋਲ ਢਮੱਕਾ ਸਰਵਰ ਦਾ,
ਕੁਝ ਹਿਰਵਸ ਬਾਬੇ ਨਾਨਕ ਦੀ।

ਪਿੰਡਾਂ ਦੇ ਵਧੇਰੇ ਲੋਕ ਅਜੇ ਆਤਮਸ਼ੀਲ ਚਿੰਤਨ ਤੋਂ ਮੁਕਤ ਨਹੀਂ ਹੋਏ ਅਤੇ ਨਿਰਜੀਵ ਪਦਾਰਥਾਂ ਵਿਚ ਆਤਮਾ ਦੀ ਹੋਂਦ ਮੰਨ ਕੇ ਉਨ੍ਹਾਂ ਨੂੰ ਪੂਜਦੇ ਹਨ। ਲੋਕਾਂ ਦੇ ਸਭ ਤੋਂ ਪਹਿਲੇ ਇਸ਼ਟ ਚੰਨ, ਸੂਰਜ ਤੇ ਧਰਤੀ ਹਨ, ਜੋ ਰੱਬ ਵਾਂਗ ਅਦ੍ਰਿਸ਼ਟ ਤੇ ਅਲੱਭ ਨਹੀਂ। ਆਦਿਮ ਮਨੁੱਖ ਪ੍ਰਕ੍ਰਿਤੀ ਨੂੰ ਦੈਵੀ ਸ਼ਕਤੀ ਮੰਨ ਕੇ ਪੂਜਦਾ ਤੇ ਅਰਾਧਦਾ ਸੀ। ਇਹੋ ਆਦਿਮ ਉਪਾਸ਼ਨਾ ਚੇਤ ਅਚੇਤ ਰੂਪ ਵਿਚ ਪਿੰਡਾਂ ਦੇ ਲੋਕਾਂ ਦੇ ਮਾਨਸਿਕ ਚਿੰਤਨ ਵਿਚ ਹੁਣ ਤਕ ਸਜੀਵ ਹੈ। ਸਵੇਰੇ ਉਠ ਕੇ ਚੜ੍ਹਦੇ ਸੂਰਜ ਨੂੰ ਪ੍ਰਨਾਮ ਕਰਨਾ ਤੇ ਜਲ ਤਰਪਣ ਦੇਣਾ, ਐਤਵਾਰ ਵਾਲੇ ਦਿਨ ਸੂਰਜ ਦੇਵਤੇ ਦਾ ਵਰਤ ਰਖਣਾ, ਇਹ ਸਭ ਕਰਮ ਕਾਂਡ ਆਦਿਮ ਸੂਰਜ-ਪੂਜਾ ਦੇ ਅਵਸ਼ੇਸ਼ ਹਨ (ਵੇਖੋ : ਸੂਰਜ ਪੂਜਾ)। ਇਸੇ ਤਰ੍ਹਾਂ ਜਦੋਂ ਨਵਾਂ ਚੰਨ ਚੜ੍ਹਦਾ ਹੈ ਤਾਂ ਉਸ ਨੂੰ ਪ੍ਰਨਾਮ ਕਰ ਕੇ ਉਸ ਤੋਂ ਸੁਖ ਅਤੇ ਖ਼ੈਰ ਮੰਗੀ ਜਾਂਦੀ ਹੈ :

ਚੜ੍ਹ ਵੇ ਚੰਨਾ ਭਾਗੀਂ ਭਰਿਆ
ਹੱਥ ਬੰਨ੍ਹ ਕਰਾਂ ਜੋਦੜੀ,
ਸੁਖ ਦਾ ਚੜ੍ਹੀਂ ਖ਼ੈਰ ਦਾ ਚੜ੍ਹੀਂ,
ਭਰੀਂ ਅਸਾਡੀ ਝੋਲੜੀ।

ਨਿਰਸੰਤਾਨ ਤੀਵੀਆਂ ਚੰਦ੍ਰਮੇ ਤੋਂ ਪੁੱਤਰ ਦੀ ਦਾਤ ਵੀ ਮੰਗਦੀਆਂ ਹਨ। ਚੰਨ ਸੂਰਜ ਤੋਂ ਇਲਾਵਾ ਬਾਕੀ ਗ੍ਰਹਿਆਂ ਦੀ ਪੂਜਾ ਵੀ ਸਮੇਂ ਸਮੇਂ ਕੀਤੀ ਜਾਂਦੀ ਹੈ। ਸ਼ੁਭ ਕਾਰਜਾਂ ਸਮੇਂ ਨੌਂ-ਗ੍ਰਹਿ ਪੂਜਣ ਦੀ ਮਰਯਾਦਾ ਹੁਣ ਤਕ ਹੈ (ਵੇਖੋ : ਗ੍ਰਹਿ-ਪੂਜਾ)।

ਸੰਧਿਆ ਨੂੰ ਸੰਝਕਾਰਨੀ ਦੇਵੀ ਦੇ ਰੂਪ ਵਿਚ ਪੂਜਿਆ ਜਾਂਦਾ ਹੈ। ਜਦੋਂ ਦਿਨ ਅੰਦਰ ਬਾਹਰ ਹੋਵੇ ਤਾਂ ਪਿੰਡਾਂ ਦੀਆਂ ਸਵਾਣੀਆਂ ਦੀਵਾ ਬਾਲਦੀਆਂ ਹੋਈਆਂ ਸੰਝਕਾਰਨੀ ਦੇਵੀ ਦੀ ਆਰਤੀ ਉਤਾਰਦੀਆਂ ਹਨ :

ਆਈ ਸੰਝਾਕਾਰਨੀ
ਸਭੇ ਦੁਖ ਨਿਵਾਰਨੀ
ਦੀਵਟ ਦੀਵੜਾ ਬਲੇ
ਸੱਤਰ ਸੌ ਬਲਾ ਟਲੇ।
ਦੀਵਟ ਘਿਓ ਦੀ ਬੱਤੀ
ਘਰ ਆਵੇ ਬਹੁਤੀ ਖੱਟੀ
ਦੀਵਟ ਦੀਵਾ ਬਾਲਿਆ
ਬਤੀ ਦੋਸ਼ ਟਾਲਿਆ।

ਦੀਵੇ ਦੀ ਜੋਤ ਨੂੰ ਬੁਝਾਣ ਵੇਲੇ ਉਸ ਨੂੰ ਆਦਰ ਨਾਲ ਵਿਦਾ ਕਰਨ ਦੀ ਮਰਯਾਦਾ ਅਜੇ ਤਕ ਕਈ ਥਾਈਂ ਜੁਰਜੀਤ ਹੈ। ਆਦਿਮ ਸੰਸਕਾਰ ਅਨੁਸਾਰ ਜੋਤ ਨੂੰ ਬੁਝਾਨਾ ਉਸ ਦਾ ਅਪਮਾਨ ਕਰਨਾ ਹੈ। ਜੋਤ ਨੂੰ ਦੁਬਾਰਾ ਆਉਣ ਦੀ ਬੇਨਤੀ ਕਰ ਕੇ ਆਦਰ ਨਾਲ ਤੋਰਿਆ ਜਾਵੇ ਤਾਂ ਰਿਜ਼ਕ ਵਿਚ ਵਾਧਾ ਹੁੰਦਾ ਹੈ :—

ਜਾ ਦੀਵਿਆ ਘਰ ਆਪਣੇ
ਤੇਰੀ ਮਾਂ ਉਡੀਕੇ ਦੁਆਰ,
ਆਈਂ ਸਵੇਰੇ ਜਾਈਂ ਸਵੇਰੇ
ਸਭੇ ਸ਼ਗਨ ਵਿਚਾਰ।
ਜਾ ਦੀਵਿਆ ਘਰ ਆਪਣੇ
ਸੁਖ ਵਸਾਈਂ ਰਾਤ,
ਰਿਜ਼ਕ ਲਿਆਈਂ ਭਾਲ
ਭਰ ਜਾਈਂ ਅੰਦਰ ਬਾਹਰ।

ਧਰਤੀ ਮਾਤਾ ਨੂੰ ਧਰਨੀ ਦੇਵੀ ਦੇ ਰੂਪ ਵਿਚ ਪੂਜਿਆ ਜਾਂਦਾ ਹੈ। ਉਸ ਦੀ ਕੋਈ ਮੂਰਤੀ, ਮਾੜ੍ਹੀ ਜਾਂ ਭੌਣ ਨਹੀਂ ਸਿਰਜਿਆ ਜਾਂਦਾ। ਕਿਉਂ ਜੋ ਉਹ ਭੂਮੀਂ ਦੇ ਰੂਪ ਵਿਚ ਸਰਬ ਵਿਆਪਕ ਹੈ। ਪਰ ਕਈ ਪਿੰਡਾਂ ਵਿਚ ਲੋਕ ਕਿਸੇ ਦਰੱਖ਼ਤ ਹੇਠਾਂ ਪੱਥਰਾਂ, ਗੀਟਿਆਂ ਜਾਂ ਠੀਕਰੀਆਂ ਦੀ ਢੇਰੀ ਜਿਹੀ ਬਣਾ ਦੇਂਦੇ ਹਨ ਤੇ ਉਸ ਨੂੰ ਧਰਨੀ ਦੇਵੀ ਦਾ ਵਿਸ਼ੇਸ਼ ਸਥਾਨ ਮੰਨਦੇ ਹੋਏ ਪੂਜਦੇ ਹਨ। ਇਥੇ ਹੀ ਧਰਨੀ ਦੇਵੀ ਦੀਆਂ ਸੁਖਣਾ — ਦੁਧ, ਫਲ ਤੇ ਅੰਨ ਭੇਟ ਕੀਤੇ ਜਾਂਦੇ ਹਨ। ਧਰਨੀ ਦੇਵੀ ਨੂੰ ਕਈ ਹੋਰ ਤਰ੍ਹਾਂ ਵੀ ਪਤਿਆਇਆ ਜਾਂਦਾ ਹੈ। ਗਊ ਜਾਂ ਮੱਝ ਚੋਣ ਲੱਗਿਆਂ ਪਹਿਲੀਆਂ ਪੰਜ ਸੱਤ ਧਾਰਾਂ ਧਰਤੀ ਉੱਤੇ ਮਾਰੀਆਂ ਜਾਂਦੀਆਂ ਹਨ। ਫ਼ਸਲਾਂ ਦੀ ਵਾਢੀ ਵੇਲੇ ਥੋੜ੍ਹੀ ਜਿਹੀ ਫ਼ਸਲ ਧਰਨੀ ਦੇਵੀ ਦੀ ਭੇਟਾ ਵਜੋਂ ਅਣਵੱਢੀ ਛੱਡ ਦਿਤੀ ਜਾਂਦੀ ਹੈ ਤੇ ਪ੍ਰਾਰਥਨਾ ਕੀਤੀ ਜਾਂਦੀ ਹੈ, 'ਧਰਨੀ ਮਾਈ, ਮਿਹਰ ਕਰੀਂ, ਦਬ ਕੇ ਫ਼ਸਲ ਉਗਾਹੀਂ ਅੰਦਰ ਬਾਹਰ ਭਰੀਂ''। ਨਵੇਂ ਮਕਾਨ ਦੀ ਨੀਂਹ ਰਖਣ ਲੱਗਿਆਂ, ਨਾਰੀਅਲ, ਸੰਧੂਰ, ਚਾਂਦੀ ਦੇ ਕੁਝ ਸਿੱਕੇ, ਮੋਤੀ, ਘੋਗੇ ਤੇ ਕੌਡੀਆਂ ਆਦਿ ਮੌਲੀ ਦੇ ਧਾਗੇ ਵਿਚ ਪਰੋ ਕੇ ਪਹਿਲਾਂ ਧਰਤੀ ਮਾਤਾ ਦੀ ਭੇਟ ਚਾੜ੍ਹੇ ਜਾਂਦੇ ਹਨ ਤਾਂ ਜੋ ਉਸ ਥਾਂ ਵਸਣ ਵਾਲਿਆਂ ਉਤੇ ਮਾਤਾ ਦੀ ਬਖ਼ਸ਼ਿਸ਼ ਰਹੇ।

ਲੋਕ-ਨਿਸ਼ਚੇ ਅਨੁਸਾਰ ਧਰਤੀ ਮਾਤਾ ਹਰ ਮਹੀਨੇ ਸੱਤਾਂ ਦਿਨਾਂ ਲਈ ਸੌਂਦੀ ਹੈ। ਇਨ੍ਹਾਂ ਦਿਨਾਂ ਵਿਚ ਖੁਦਾਈ ਕਰਨੀ, ਹੱਲ ਵਾਹੁਣਾ, ਬੀਜਾਈ ਤੇ ਗੋਡੀ ਆਦਿ ਕਰਨੀ ਧਰਤੀ ਮਾਤਾ ਨੂੰ ਕਸ਼ਟ ਦੇਣ ਦੇ ਤੁਲ ਹੋਣ ਕਰ ਕੇ ਠੀਕ ਨਹੀਂ। ਇਸ ਤਰ੍ਹਾਂ ਧਰਤੀ ਮਾਤਾ ਦੀ ਨੀਂਦਰ ਉਖੜ ਜਾਂਦੀ ਹੈ। ਪਰ ਜੇ ਅਜਿਹਾ ਕੰਮ ਪਹਿਲਾਂ ਛੁਹ ਰਖਿਆ ਹੋਵੇ ਤਾਂ ਚਾਲੂ ਰਖਣ ਵਿਚ ਕੋਈ ਹਰਜ ਨਹੀਂ। ਇਸ ਬਾਰੇ ਇਕ ਕਹਾਵਤ ਵੀ ਪ੍ਰਚਲਤ ਹੈ : —

ਸੰਗਰਾਂਦ ਮਿਤੀ, ਦਿਨ ਪੰਜਵੀਂ,
ਨਾਵੇਂ ਸਤਵੇਂ ਲੋਇ।
ਦਸਵੀਂ, ਇਕੀਸਵ੍ਹੀਂ, ਚੌਬੀਸਵੀਂ,
ਸਤ ਦਿਨ ਧਰਨੀ ਸੋਇ।

ਉਪਰੋਕਤ ਸਾਰਾ ਚਿੰਤਨ ਮੂਲ ਵਿਚ ਆਦਿਮ ਹੈ ਅਤੇ ਉਦੋਂ ਦੀ ਹੀ ਰਹਿੰਦ ਹੈ ਜਦੋਂ ਸਾਡੇ ਪੂਰਵਜ ਧਰਤੀ ਨੂੰ ਆਤਮਸ਼ੀਲ ਮੰਨ ਕੇ ਪੂਜਦੇ ਸਨ।

ਨਿਸਚਾ ਹੈ ਕਿ ਜਿਹੜਾ ਪ੍ਰਾਣੀ ਧਰਨੀ ਦੇਵੀ ਦੀ ਗੋਦ ਵਿਚ ਸੁਆਸ ਤਿਆਗਦਾ ਹੈ, ਧਰਨੀ ਦੇਵੀ ਉਸ ਦੀ ਅਗਲੇ ਲੋਕ ਵਿਚ ਰੱਖਿਆ ਕਰਨੀ ਆਪਣਾ ਕਰਤੱਵ ਸਮਝਦੀ ਹੈ। ਇਸੇ ਲਈ ਮਰਨ ਤੋਂ ਪਹਿਲਾਂ ਪ੍ਰਾਣੀ ਨੂੰ ਮੰਜੇ ਤੋਂ ਉਤਾਰ ਕੇ, ਧਰਤੀ ਉਤੇ ਲੰਮਾ ਪਾ ਦਿਤਾ ਜਾਂਦਾ ਹੈ। ਧਰਤੀ ਦੇਵੀ ਦੀ ਗੋਦ ਵਿਚ ਲੇਟਿਆਂ, ਚੰਦਰੀਆਂ ਰੂਹਾਂ ਵੀ ਨੇੜੇ ਨਹੀਂ ਢੁਕਦੀਆਂ। ਇਸੇ ਲਈ ਕੁਝ ਖੱਤਰੀਆਂ ਤੇ ਹੋਰ ਜਾਤਾਂ ਗੋਤਾਂ ਵਿਚ ਜਣੇਪੇ ਦੇ ਦਿਨੀਂ ਜਣਨੀ ਨੂੰ ਧਰਤੀ ਉਤੇ ਸੁਲਾਣ ਦੀ ਪ੍ਰਥਾ ਹੈ।

ਵਾਹੀ ਖੇਤੀ ਕਰਨ ਵਾਲਿਆਂ ਦਾ ਇਕ ਪ੍ਰਸਿਧ ਇਸ਼ਟ ਖੇਤਰਪਾਲ ਹੈ, ਜੋ ਖੇਤਾਂ ਵਿਚ ਵਸਦਾ ਤੇ ਖੇਤਾਂ ਦੀ ਰੱਖਿਆ ਕਰਦਾ ਹੈ। ਇਸ ਦੇਵਤੇ ਦਾ ਸਮੂਰਤੀਕਰਨ ਇਕ ਉਚੇ ਲੰਮੇ ਤੇ ਹੱਥ ਕੁ ਚੌੜੇ ਪੱਥਰ ਉਪਰ, ਨੱਕ, ਅੱਖ ਤੇ ਮੂੰਹ ਬਣਾ ਕੇ ਕੀਤਾ ਜਾਂਦਾ ਹੈ। ਇਸੇ ਪੱਥਰ ਨੂੰ ਖੇਤਰਪਾਲ ਮਿਥ ਕੇ ਖੇਤਾਂ ਵਿਚ ਗਡ ਦਿਤਾ ਜਾਂਦਾ ਹੈ। ਵਾਢੀ ਵੇਲੇ ਖੇਤਰਪਾਲ ਨੂੰ ਪੂਜਣ ਦੀ ਪ੍ਰਥਾ ਅਜੇ ਵੀ ਹੈ ਤੇ ਪਹਿਲੀ ਭਰੀ ਖੇਤਰਪਾਲ ਨੂੰ ਹੀ ਭੇਟ ਕੀਤੀ ਜਾਂਦੀ ਹੈ। ਖੇਤਰਪਾਲ ਕੀੜਿਆਂ, ਚੂਹਿਆਂ ਤੇ ਪੰਛੀਆਂ ਤੋਂ ਛੁਟ ਚੰਦਰੀਆਂ ਰੂਹਾਂ ਤੋਂ ਵੀ, ਫ਼ਸਲਾਂ ਦੀ ਰਾਖੀ ਕਰਦਾ ਹੈ।

ਇਸੇ ਤਰ੍ਹਾਂ ਦਾ ਇਕ ਹੋਰ ਇਸ਼ਟ ਭੂਮੀਆਂ ਹੈ। ਜੋ ਉਸ ਭੂਮੀ ਦੀ ਰੱਖਿਆ ਕਰਦਾ ਹੈ, ਜਿਸ ਦੇ ਉਪਰ ਸਮੁੱਚਾ ਪਿੰਡ ਵਸਿਆ ਹੁੰਦਾ ਹੈ। ਭੂਮੀਆਂ ਉਪਜਾਇਕਤਾ ਦਾ ਵੀ ਦਿਉਤਾ ਹੈ। ਇਸ ਦੀ ਪੂਜਾ ਕਰਨ ਨਾਲ ਧਰਤੀ ਦੀ ਉਪਜਾਊ ਸ਼ਕਤੀ ਵਧਦੀ ਹੈ। ਇਸੇ ਨੂੰ 'ਖੇੜਾ' ਵੀ ਕਹਿ ਲੈਂਦੇ ਹਨ। ਜਦੋਂ ਕੋਈ ਨਵਾਂ ਪਿੰਡ ਬਝਦਾ ਹੈ, ਤਾਂ ਕਬੀਲੇ ਦਾ ਮੁਖੀਆ ਸਭ ਤੋਂ ਪਹਿਲਾਂ ਉਥੇ ਆਪਣੇ ਕਿਸੇ ਵਡਿਕੇ ਦੀ ਸਮਾਧੀ ਬਣਾਉਂਦਾ ਹੈ, ਜਿਸ ਨੂੰ ਖੇੜੇ ਜਾਂ ਭੂਮੀਏ ਦੀ ਮਾੜ੍ਹੀ ਦਾ ਨਾਂ ਦਿਤਾ ਜਾਂਦਾ ਹੈ। ਇਸ ਮਾੜ੍ਹੀ ਤੋਂ ਪਹਿਲਾਂ ਪਿੰਡ ਵਿਚ ਕੋਈ ਘਰ ਨਹੀਂ ਬਣਾਇਆ ਜਾਂਦਾ। ਕਈ ਥਾਈਂ ਪਿੰਡ ਬੰਨ੍ਹਣ ਵੇਲੇ, ਖੇੜੇ ਦੀ ਸਥਾਪਨਾ ਨਹੀਂ ਕੀਤੀ ਜਾਂਦੀ। ਜਦੋਂ ਪਿੰਡ ਨੂੰ ਬੰਨ੍ਹਣ ਵਾਲਾ ਮੁਖੀਆ ਚਲਾਣਾ ਕਰਦਾ ਹੈ ਤਾਂ ਉਸ ਦੀ ਸਮਾਧੀ ਬਣਾਈ ਜਾਂਦੀ ਹੈ, ਉਸੇ ਨੂੰ ਹੀ ਖੇੜਾ ਜਾਂ ਭੂਮੀਆਂ ਕਿਹਾ ਜਾਂਦਾ ਹੈ।

ਭੂਮੀਆਂ ਜਾਂ ਖੇੜਾ ਨਿਕੀ ਜਿਹੀ ਸਮਾਧੀ ਵਰਗਾ ਹੁੰਦਾ ਹੈ ਜੋ ਛੋਟੇ ਜਿਹੇ ਥੜੇ ਉਪਰ ਨਿਕੀ ਜਿਹੀ ਮੰਮਟੀ ਦੀ ਸ਼ਕਲ ਦੀ ਬਣੀ ਹੁੰਦੀ ਹੈ। ਚੌਹਾਂ ਕੰਧਾਂ ਉਤੇ ਦੀਵਾ ਬਾਲਣ ਵਾਸਤੇ ਚਾਰ ਆਲੇ ਬਣੇ ਹੁੰਦੇ ਹਨ। ਕਈ ਪਿੰਡਾਂ ਵਿਚ ਭੂਮੀਆਂ ਤੇ ਖੇੜਾ ਦੋ ਵਖੋ ਵਖਰੇ ਦਿਉਤੇ ਮੰਨੇ ਜਾਂਦੇ ਹਨ ਤੇ ਇਨ੍ਹਾਂ ਦੋਹਾਂ ਦੀਆਂ ਮੰਮਟੀਆਂ ਵੀ ਅੱਡ ਅੱਡ ਬਣੀਆਂ ਹੁੰਦੀਆਂ ਹਨ।

ਭੂਮੀਆਂ ਜਾਂ ਖੇੜਾ ਦਿਉਤੇ ਨੂੰ, ਫ਼ਸਲਾਂ ਦੀ ਵਾਢੀ ਵੇਲੇ ਜਾਂ ਫਿਰ ਬੱਚੇ ਦੇ ਜਨਮ ਅਤੇ ਵਿਆਹ ਵੇਲੇ ਪੂਜਿਆ ਜਾਂਦਾ ਅਤੇ ਭੇਟਾ ਦਿਤੀਆਂ ਜਾਂਦੀਆਂ ਹਨ। ਬੱਚੇ ਦੇ ਜਨਮ ਉਤੇ ਉਥੇ ਜੋਤ ਜਗਾਈ ਜਾਂਦੀ ਹੈ। ਦਿਉਤੇ ਨਮਿਤ ਬ੍ਰਾਹਮਣਾਂ ਨੂੰ ਭੋਜ ਖਵਾਇਆ ਜਾਂਦਾ ਹੈ। ਨਵੀਂ ਸੂਈ ਮੱਝ-ਗਊ ਦਾ ਪਹਿਲਾ ਦੁਧ ਹਮੇਸ਼ਾਂ ਭੂਮੀਏ ਦੀ ਭੇਟ ਕੀਤਾ ਜਾਂਦਾ ਹੈ। ਐਤਵਾਰ ਤੋਂ ਛੁਟ ਚਾਨਣ ਪੱਖ ਦੀ ਚੌਦਸ ਨੂੰ ਵੀ ਭੂਮੀਏ ਦੀ ਪੂਜਾ ਕਰਨ ਦੀ ਪ੍ਰਥਾ ਹੈ। ਜੇ ਪਿੰਡ ਉਤੇ ਕੋਈ ਸੰਕਟ ਆ ਪਏ ਜਾਂ ਬੀਮਾਰੀ ਫੈਲ ਜਾਵੇ ਤਾਂ ਭੂਮੀਏ ਦੇ ਸਥਾਨ ਉਤੇ ਰੋਟ ਵੰਡੇ ਜਾਂਦੇ ਹਨ।

ਭੂਮੀਆਂ ਕਲਿਆਣਕਾਰੀ ਦਿਉਤਾ ਹੋਣ ਕਰ ਕੇ, ਪਿੰਡ ਦੇ ਲੋਕਾਂ ਉਤੇ ਬਖ਼ਸ਼ਿਸ਼ ਦੀ ਨਜ਼ਰ ਰਖਦਾ ਹੈ। ਪਰ ਜੇ ਕੋਈ ਸ਼ਖ਼ਸ ਅਗਿਆਨਤਾ ਵਿਚ ਵੀ ਉਸ ਦਾ ਅਪਮਾਨ ਕਰ ਦੇਵੇ ਤਾਂ ਭੂਮੀਆਂ ਉਸ ਸ਼ਖ਼ਸ ਨੂੰ ਕਈ ਤਰ੍ਹਾਂ ਦੇ ਕਸ਼ਟ ਦੇਂਦਾ ਹੈ। ਧਾਰਨਾ ਹੈ ਕਿ ਜੇ ਕੋਈ ਸ਼ਖ਼ਸ ਭੂਮੀਏ ਦੀ ਮਾੜੀ ਕੋਲੋਂ ਦਾਤਨ ਕਰਦਾ ਹੋਇਆ ਥੁਕ ਸੁਟ ਕੇ ਲੰਘੇ ਤਾਂ ਇਹ ਦਿਉਤਾ ਉਸ ਨੂੰ

ਸੁਕਦਾ ਤਾਪ ਚਾੜ੍ਹ ਦੇਂਦਾ ਹੈ; ਜੇ ਕੋਈ ਸ਼ਖ਼ਸ ਉਸ ਦੀ ਮਾੜ੍ਹੀ ਦੇ ਨੇੜੇ, ਮੰਜੀ ਵਿਛਾ ਕੇ ਉਪਰ ਲੇਟੇ ਜਾਂ ਮਾੜੀ ਵਲ ਪਿੱਠ ਕਰ ਕੇ ਸੌਂ ਜਾਏ ਤਾਂ ਭੂਮੀਆਂ ਸੁਤੇ ਪਏ ਸ਼ਖ਼ਸ ਦੀ ਛਾਤੀ ਉਤੇ ਚੜ੍ਹ ਕੇ ਉਸ ਨੂੰ ਤਸੀਹੇ ਦੇਂਦਾ ਹੈ। ਉਸ ਸ਼ਖ਼ਸ ਨੂੰ ਆਪਣੀ ਛਾਤੀ ਉਤੇ ਭਾਰੀ ਬੋਝ ਮਹਿਸੂਸ ਹੁੰਦਾ ਹੈ, ਪਰ ਵਿਖਾਈ ਕੁਝ ਨਹੀਂ ਦੇਂਦਾ (ਵੇਖੋ : ਭੂਮੀਆਂ)।

ਪਿੰਡ ਦਾ ਇਕ ਹੋਰ ਇਸ਼ਟ ਜਠੇਰਾ ਹੈ ਜੋ ਹਰ ਕੁਲ ਕਬੀਲੇ ਦਾ ਵੱਖਰਾ ਹੁੰਦਾ ਹੈ। ਜਠੇਰਿਆਂ ਦੀ ਪੂਜਾ ਦਾ ਰਵਾਜ ਜੱਟਾਂ ਵਿਚ ਵਧੇਰੇ ਹੈ ਤੇ ਇਹ ਪ੍ਰਥਾ ਪਿਤਰ-ਪੂਜਾ ਦਾ ਹੀ ਇਕ ਰੂਪ ਹੈ। ਜਠੇਰੇ ਦਾ ਸਮਾਰਗ, ਪਿੰਡ ਦੀ ਬਾਹਰਲੀ ਹੱਦ ਉਤੇ ਕਿਸੇ ਜੰਡੀ ਦੇ ਦਰੱਖ਼ਤ ਹੇਠਾਂ, ਥੇਹ ਦੀ ਸ਼ਕਲ ਦਾ ਬਣਿਆ ਹੁੰਦਾ ਹੈ। ਜਨਮ ਜਾਂ ਵਿਆਹ ਦੀਆਂ ਰੀਤਾਂ ਵੇਲੇ ਜਠੇਰਿਆਂ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਉਸ ਨੂੰ ਦੁੱਧ, ਮੱਖਣ ਤੇ ਫਲ ਭੇਟ ਕੀਤੇ ਜਾਂਦੇ ਹਨ। ਸਾਲ ਵਿਚ ਕਿਸੇ ਨਿਸਚਿਤ ਦਿਨ, ਜਠੇਰੇ ਦੀ ਪੂਜਾ ਵਿਸ਼ੇਸ਼ ਰੂਪ ਵਿਚ ਕੀਤੀ ਜਾਂਦੀ ਹੈ। ਉਸ ਦੀ ਵੰਸ਼ ਦੇ ਲੋਕ ਦੂਰੋਂ ਦੂਰੋਂ ਆ ਕੇ, ਛੱਪੜ ਵਿਚੋਂ ਮਿੱਟੀ ਕੱਢ ਕੇ, ਜਠੇਰੇ ਦੇ ਸਥਾਨ ਉਤੇ ਪਾਉਂਦੇ ਹਨ (ਵੇਖੋ : ਜਠੇਰਾ)। ਜਠੇਰਿਆਂ ਵਾਂਗ ਹੀ ਸਤੀਆਂ ਦੀ ਪੂਜਾ ਦੀ ਵੀ ਪ੍ਰਥਾ ਹੈ। ਸਤੀਆਂ ਉਨ੍ਹਾਂ ਤੀਵੀਆਂ ਦੇ ਸਮਾਰਗ ਹਨ ਜੋ ਆਪਣੇ ਪਤੀ ਦੀ ਚਿਖਾ ਉਤੇ ਚੜ੍ਹ ਕੇ ਸੜ ਮੋਈਆਂ।

ਜਿਹੜੇ ਪਿੰਡ ਕਿਸੇ ਨਦੀ ਨਾਲੇ ਦੇ ਨੇੜੇ ਵਸੇ ਹੁੰਦੇ ਹਨ, ਉਥੋਂ ਦੇ ਲੋਕ, ਦਰਿਆ-ਪੀਰ ਜਾਂ ਖ਼ਿਜ਼ਰ ਪੀਰ ਦੀ ਉਪਾਸ਼ਨਾ ਕਰਦੇ ਤੇ ਉਸੇ ਨੂੰ ਭੇਟਾ ਚਾੜ੍ਹਦੇ ਹਨ। ਖ਼ਵਾਜਾ ਖ਼ਿਜ਼ਰ ਪਾਣੀ ਦਾ ਦਿਉਤਾ ਹੈ ਤੇ ਹਿੰਦੂ ਮੁਸਲਮਾਨ ਦੋਵੇਂ ਉਸ ਨੂੰ ਇਕੋ ਸ਼ਰਧਾ ਭਾਵ ਨਾਲ ਪੂਜਦੇ ਹਨ। ਖ਼ਵਾਜਾ ਖ਼ਿਜ਼ਰ ਮੁਸਲਮਾਨਾਂ ਦੇ ਪੰਜ ਪੀਰਾਂ ਵਿਚੋਂ ਮੁਖੀ ਪੀਰ ਹੈ, ਜੋ ਅੰਮ੍ਰਿਤ ਦੇ ਚਸ਼ਮੇਂ ਵਿਚੋਂ ਦੋ ਘੁਟ ਜਲ ਪੀ ਕੇ ਹਮੇਸ਼ਾਂ ਲਈ ਅਮਰ ਹੋ ਗਿਆ। ਮੱਲਾਹ ਬੇੜੀ ਨੂੰ ਪਾਣੀ ਵਿਚ ਠੇਹਲਣ ਤੋਂ ਪਹਿਲਾਂ, ਖ਼ਿਜ਼ਰ ਦੀ ਅਰਾਧਨਾ ਕਰਦੇ ਹਨ। ਹੜ੍ਹ ਤੇ ਤੂਫ਼ਾਨ ਦੇ ਦਿਨਾਂ ਵਿਚ ਦਰਿਆ ਦੇ ਨੇੜੇ ਵਸਦੇ ਲੋਕੀਂ, ਖ਼ਾਸ ਤੌਰ ਉਤੇ ਮੱਲਾਹ, ਕਾਗ਼ਜ਼ ਜਾਂ ਕੱਖਾਂ ਕਾਨਿਆਂ ਦੀ ਬੇੜੀ ਬਣਾਉਂਦੇ ਤੇ ਉਸ ਵਿਚ ਦੀਵਾ ਬਾਲ ਕੇ ਦਰਿਆ ਵਿਚ ਛੱਡਦੇ ਹੋਏ ਪੀਰ ਤੋਂ ਆਪਣੀਆਂ ਫ਼ਸਲਾਂ, ਪਸ਼ੂਆਂ, ਘਰਾਂ ਤੇ ਬਾਲ ਬੱਚਿਆਂ ਦੀ ਰੱਖਿਆ ਮੰਗਦੇ ਹਨ। ਨਦੀ ਨਾਲਿਆਂ ਜਾਂ ਦਰਿਆਵਾਂ ਦੇ ਕੰਢੇ ਪੱਥਰ ਗੀਟਿਆਂ ਦੀਆਂ ਨਿੱਕੀਆਂ ਨਿੱਕੀਆਂ ਢੇਰੀਆਂ ਵੇਖਣ ਵਿਚ ਆਉਂਦੀਆਂ ਹਨ। ਉਹ ਸਭ ਖ਼ਵਾਜਾ ਖ਼ਿਜ਼ਰ ਦੇ ਸਥਾਨ ਹਨ। ਹੜ੍ਹ ਦੇ ਦਿਨਾਂ ਵਿਚ ਖ਼ਿਜ਼ਰ ਪੀਰ ਜਾਂ ਜਲ ਦਿਉਤੇ ਨੂੰ ਖ਼ੁਸ਼ ਰਖਣ ਲਈ ਉਚੇਚੀਆਂ ਭੇਟਾਂ ਦਿਤੀਆਂ ਜਾਂਦੀਆਂ ਹਨ। ਨਾਰੀਅਲ ਨੂੰ ਦੁੱਬ ਦੇ ਘਾਹ ਵਿਚ ਵਲ੍ਹੇਟ ਕੇ ਤੇ ਮੌਲੀ ਦੇ ਧਾਗੇ ਨਾਲ ਬੰਨ੍ਹ ਕੇ, ਦਰਿਆ ਦੀ ਭੇਟ ਕੀਤਾ ਜਾਂਦਾ ਹੈ। ਨਵਾਂ ਖੂਹ ਪੁੱਟਣ ਲੱਗਿਆਂ ਖ਼ਵਾਜਾ ਖ਼ਿਜ਼ਰ ਨੂੰ ਪਤਿਆਣ ਲਈ, ਮਿੱਟੀ ਦਾ ਇਕ ਡਲਾ ਅਣਪੁੱਟਿਆ ਛੱਡ ਦਿਤਾ ਜਾਂਦਾ ਹੈ। ਜਦੋਂ ਤਕ ਖੂਹ ਵਿਚੋਂ ਪਾਣੀ ਨਹੀਂ ਸਿੰਮਦਾ ਉਸ ਡਲੇ ਨੂੰ ਪੁੱਟਿਆ ਨਹੀਂ ਜਾਂਦਾ। ਇਸ ਮਿੱਟੀ ਦੇ ਡਲੇ ਨੂੰ ਖ਼ਵਾਜਾ ਖ਼ਿਜ਼ਰ ਦਾ ਪੂਜ-ਅਸਥਾਨ ਮੰਨ ਕੇ, ਖੂਹ ਦੀ ਖੁਦਾਈ ਦੇ ਦੌਰਾਨ, ਇਥੇ ਨਿੱਤ ਦੀਵੇ ਦੀ ਜੋਤ ਬਾਲੀ ਜਾਂਦੀ ਹੈ ਤੇ ਗੁੜ ਭੇਟ ਕੀਤਾ ਜਾਂਦਾ ਹੈ। ਖੂਹ ਵਿਚ ਚੱਕ ਰਖਣ ਵੇਲੇ ਸੰਧੂਰ-ਧੂੜਿਆ ਨਾਰੀਅਲ ਮੌਲੀ ਦੇ ਸੱਤ ਧਾਗਿਆਂ ਨਾਲ ਵਲ੍ਹੇਟ ਕੇ ਜਲ-ਦੇਵਤੇ ਦੀ ਭੇਟ ਕੀਤਾ ਜਾਂਦਾ ਹੈ।

ਚੰਬੇ ਵਿਚ, ਜਲ-ਜੋਗਨੀ ਦੀ ਪੂਜਾ ਦੀ ਪ੍ਰਥਾ ਹੈ। ਜੋ ਬਾਰਸ਼ਾਂ ਦੇ ਦਿਨਾਂ ਵਿਚ ਬੱਚਿਆਂ ਅਤੇ ਤ੍ਰੀਮਤਾਂ ਵਿਚ ਕਈ ਤਰ੍ਹਾਂ ਦੇ ਰੋਗ ਫੈਲਾਂਦੀ ਹੈ। ਕਾਂਗੜੇ ਵਿਚ ਜਲ ਦੀ ਪ੍ਰਾਣ-ਆਤਮਾ ਨੂੰ ਬੇਤਾਲ ਕਹਿੰਦੇ ਹਨ ਤੇ ਲੋਕ ਉਸ ਨੂੰ ਅੰਨ ਭੇਟ ਕਰਦੇ ਤੇ ਪੂਜਦੇ ਹਨ (ਵੇਖੋ : ਬੇਤਾਲ)।

ਪੰਜਾਬ ਵਿਚ ਗਰਮੀਆਂ ਦੇ ਦਿਨੀਂ, ਝੱਖੜ ਤੇ ਵਾਵਰੋਲੇ ਉਠਦੇ ਰਹਿੰਦੇ ਹਨ। ਨਿਸਚਾ ਹੈ ਕਿ ਝੱਖੜ-ਝਾਂਜੇ ਪ੍ਰੇਤ-ਰੂਹਾਂ ਦੇ ਕਰੋਧ ਦਾ ਉਬਾਲ ਹਨ। ਉਨ੍ਹਾਂ ਤੋਂ ਰੱਖਿਆ ਲਈ ਭਾਈ ਫੇਰੂ ਦੀ ਅਰਾਧਨਾ ਕੀਤੀ ਜਾਂਦੀ ਹੈ। ਭਾਈ ਫੇਰੂ ਜ਼ਾਤ ਦਾ ਬ੍ਰਾਹਮਣ ਅਤੇ ਸਖੀ ਸਰਵਰ ਦਾ ਚੇਲਾ ਸੀ। ਉਸ ਦਾ ਇਕੋ ਇਕ ਅਸਥਾਨ ਮਿਆਨਕੀ ਜ਼ਿਲਾ ਲਾਹੌਰ ਵਿਚ ਹੈ। ਭਾਈ ਫੇਰੂ ਨੇ ਝੱਖੜਾਂ ਝੋਲਿਆਂ ਨੂੰ ਸਿਧ ਕੀਤਾ ਹੋਇਆ ਸੀ। ਇਸ ਲਈ ਜਦੋਂ ਕੋਈ ਵਾਵਰੋਲਾ ਦੂਰੋਂ ਆਉਂਦਾ ਦਿਸਦਾ ਹੈ ਤਾਂ ਕਈ ਲੋਕ ਭਾਈ ਫੇਰੂ ਦੀ ਦੁਹਾਈ ਪਾਉਂਦੇ ਹਨ : "ਭਾਈ ਫੇਰੂ ਤੇਰੀ ਕਾਰ"। ਸੋ ਇਸ ਤਰ੍ਹਾਂ ਵਾਵਰੋਲਾ ਇਕ ਪਾਸਿਉਂ ਦੀ ਲੰਘ ਜਾਂਦਾ ਹੈ।

ਲੋਕਾਂ ਦੀ ਧਾਰਨਾ ਹੈ ਕਿ ਰੋਗ ਦੇਵੀ-ਦੇਵਤਿਆਂ ਤੇ ਬਦਰੂਹਾਂ ਦੀ ਕਰੋਪੀ ਕਾਰਨ ਫੈਲਦੇ ਹਨ। ਰੋਗ ਫੈਲਾਣ ਵਾਲੀਆਂ ਦੇਵੀਆਂ ਵਿਚੋਂ ਸਭ ਤੋਂ ਵਧ ਭੈਦਾਇਕ ਦੇਵੀ ਸੀਤਲਾ ਮਾਈ ਹੈ, ਜਿਸ ਨੂੰ ਮਾਤਾ ਰਾਣੀ ਵੀ ਕਹਿੰਦੇ ਹਨ। ਇਹੋ ਦੇਵੀ ਚੇਚਕ ਦਾ ਰੋਗ ਫੈਲਾਂਦੀ ਹੈ। ਜਦੋਂ ਕਿਸੇ ਨੂੰ ਚੇਚਕ ਨਿਕਲਦੀ ਹੈ ਤਾਂ ਲੋਕੀਂ ਸਮਝਦੇ ਹਨ ਕਿ ਰੋਗੀ ਵਿਚ ਦੇਵੀ ਪ੍ਰਵੇਸ਼ ਕਰ ਗਈ ਹੈ। ਦੇਵੀ ਮਾਤਾ ਦੀ ਨਰਾਜ਼ਗੀ ਤੋਂ ਬਚਣ ਲਈ ਬੀਮਾਰੀ ਦੇ ਦਿਨਾਂ ਵਿਚ ਥੋਮ, ਪਿਆਜ਼, ਮਾਸ, ਅੰਡੇ ਆਦਿ ਤੋਂ ਪ੍ਰਹੇਜ਼ ਕੀਤਾ ਜਾਂਦਾ ਹੈ। ਸਾਬਨ, ਤੇਲ ਤੇ ਦਾਤਨ ਦੀ ਵਰਤੋਂ ਵੀ ਨਹੀਂ ਕੀਤੀ ਜਾਂਦੀ। ਮਾਤਾ ਰਾਣੀ ਨੂੰ ਪ੍ਰਸੰਨ ਰਖਣ ਲਈ ਉਸ ਦੇ ਵਾਹਨ ਖੋਤੇ ਨੂੰ ਗੁਲਗੁਲੇ ਤੇ ਭਿੱਜੇ ਹੋਏ ਛੋਲੇ ਖਵਾਏ ਜਾਂਦੇ ਹਨ। ਕਿੱਕਰ ਦੇ ਬ੍ਰਿਛ ਨੂੰ ਦੇਵੀ ਦਾ ਨਿਵਾਸ ਅਸਥਾਨ ਮੰਨ ਕੇ, ਉਸ ਦੀਆਂ ਜੜ੍ਹਾਂ ਨੂੰ ਪਾਣੀ ਦਿਤਾ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਮਾਤਾ ਦਾ ਜ਼ੋਰ ਘਟਦਾ ਅਤੇ ਦਾਗ਼ ਗਹਿਰੇ ਨਹੀਂ ਪੈਂਦੇ।

ਸੀਤਲਾ ਦੇਵੀ ਨੂੰ 'ਠੰਢੀ ਮਾਤਾ', 'ਫਫਰੋਲੇ ਵਾਲੀ' ਅਤੇ 'ਵੱਡੀ ਮਾਤਾ' ਵੀ ਕਿਹਾ ਜਾਂਦਾ ਹੈ। ਇਸ ਦੀ ਪਿੰਡ ਵਿਚ ਕੋਈ ਵੱਖਰੀ ਮਾੜੀ ਨਹੀਂ ਹੁੰਦੀ। ਪਰ ਮਾਤਾ ਰਾਣੀ ਦੀਆਂ ਮੱਟੀਆਂ ਬਣਾ ਕੇ ਉਨ੍ਹਾਂ ਦੀ ਹਰ ਚੜ੍ਹਦੇ ਮੰਗਲਵਾਰ ਪੂਜਾ ਕੀਤੀ ਜਾਂਦੀ ਹੈ। ਮਹਿੰ ਅਤੇ ਗਾਂ ਦਾ ਦੁੱਧ ਉਤਨਾ ਚਿਰ ਰਿੜਕਿਆ ਨਹੀਂ ਜਾਂਦਾ ਜਦੋਂ ਤਕ ਉਸ ਦੇ ਦੁਧ ਨਾਲ ਮਾਤਾ ਰਾਣੀ ਦੀ ਮੱਮਟੀ (ਗੁੰਬਦੀ) ਨੂੰ ਇਸ਼ਨਾਨ ਨਾ ਕਰਾ ਲਿਆ ਜਾਏ। ਕਈ ਪਿੰਡਾਂ ਦੇ ਬਾਹਰ, ਕਿੱਕਰ ਦੇ ਬ੍ਰਿਛ ਹੇਠਾਂ, ਮਿੱਟੀ ਦੇ ਨਿੱਕੇ ਨਿੱਕੇ ਖਿੰਘਰਦਾਰ ਬੁਤ ਵੇਖਣ ਵਿਚ ਆਉਂਦੇ ਹਨ, ਜਿਨ੍ਹਾਂ ਦੇ ਚਿਹਰੇ ਮਾਤਾ ਦੇ ਦਾਗ਼ਾਂ ਨਾਲ ਭਰੇ ਹੁੰਦੇ ਹਨ। ਇਨ੍ਹਾਂ ਬੁਤਾਂ ਦੇ ਕੋਲ ਹੀ ਘਿਉ, ਫੁੱਲ ਤੇ ਮੁਠ ਕੁ ਭਿੱਜੇ ਛੋਲੇ ਪਏ ਹੁੰਦੇ ਹਨ, ਇਹੋ ਖਿੰਘਰ ਮਾਤਾ ਦੇਵੀ ਦੀ ਮਾੜੀ ਸਮਝੇ ਜਾਂਦੇ ਹਨ। ਸਾਵਣ ਦੇ ਮਹੀਨੇ, ਸੀਤਲਾ ਸਪਤਮੀ ਵਾਲੇ ਦਿਨ, ਕਈ ਤੀਵੀਆਂ ਸੀਤਲਾ ਦੇਵੀ ਦੀ ਉਚੇਚੀ ਪੂਜਾ ਕਰਦੀਆਂ ਹਨ। ਇਸੇ ਤਿੱਥ ਨੂੰ ਜਰਗ ਵਿਚ ਇਕ ਭਾਰੀ ਮੇਲਾ ਲੱਗਦਾ ਹੈ, ਜਿਸ ਵਿਚ ਲੋਕੀਂ ਬਹੇ ਗੁਲਗੁਲੇ ਖੋਤਿਆਂ ਨੂੰ ਖਵਾਂਦੇ ਅਤੇ ਮਾਤਾ ਨੂੰ ਭੇਟਾ ਚਾੜ੍ਹਦੇ ਹਨ (ਵੇਖੋ : ਸੀਤਲਾ ਦੇਵੀ)।

ਦੇਵੀ ਮਾਤਾ ਦੀਆਂ ਛੇ ਹੋਰ ਭੈਣਾਂ ਵੀ ਹਨ ਜਿਨ੍ਹਾਂ ਵਿਚੋਂ ਮਹਾ ਮਾਈ, ਬਸੰਤੀ, ਮਸਾਣੀ ਵਧੇਰੇ ਪੂਜੀਆਂ ਜਾਂਦੀਆਂ ਹਨ। ਇਹ ਸੱਤੇ ਭੈਣਾਂ ਹਰ ਤਰ੍ਹਾਂ ਦੇ ਰੋਗ ਫੈਲਾਂਦੀਆਂ ਹਨ। ਇਨ੍ਹਾਂ ਸਭਨਾਂ ਦੀਆਂ ਮਾੜੀਆਂ ਇਕ ਦੂਜੇ ਦੇ ਨੇੜੇ, ਥੁੰਡ ਦੀ ਸ਼ਕਲ ਵਿਚ ਬਣੀਆਂ ਹੁੰਦੀਆਂ ਹਨ। ਮਾਤਾ ਰਾਣੀ ਇਨ੍ਹਾਂ ਸਭਨਾਂ ਭੈਣਾਂ ਵਿਚੋਂ ਵੱਡੀ ਹੈ, ਜਿਸ ਕਰ ਕੇ ਇਸ ਦੀ ਮਾੜੀ ਮੱਧ ਵਿਚ ਹੁੰਦੀ ਹੈ। ਆਮ ਤੌਰ ਤੇ ਇਨ੍ਹਾਂ ਦੇਵੀਆਂ ਦੀ ਪੂਜਾ ਤੀਵੀਆਂ ਅਤੇ ਬੱਚੇ ਹੀ ਕਰਦੇ ਹਨ, ਮਰਦ ਨਹੀਂ। ਮਹਾਂ ਮਾਈ ਹੈਜ਼ੇ ਦੀ ਦੇਵੀ ਹੈ ਤੇ ਮਸਾਣੀ ਚੰਦਰੇ ਪਰਛਾਵੇਂ ਦੀ। ਪਰਛਾਵੇਂ ਵਾਲਾ ਬੱਚਾ ਸੁਕ ਸੁਕ ਕੇ ਹੱਡੀਆਂ ਦਾ ਮੁੱਠ ਰਹਿ ਜਾਂਦਾ ਹੈ। ਮਸਾਣੀ ਦੇਵੀ ਦੀ ਪੂਜਾ ਇਕ ਖ਼ਾਸ ਤਰ੍ਹਾਂ ਦੇ ਦੀਵੇ ਦੁਆਰਾ ਕੀਤੀ ਜਾਂਦੀ ਹੈ, ਜਿਸ ਵਿਚ

32 ਜੋਤਾਂ ਇਕੋ ਵੇਲੇ ਜਗਾਈਆਂ ਜਾਂਦੀਆਂ ਹਨ। ਵਿਚਕਾਰ ਖ਼ਾਲੀ ਜਗ੍ਹਾ ਛੱਡੀ ਹੁੰਦੀ ਹੈ, ਜਿਥੇ ਧੂਪ, ਗਗਲ ਤੇ ਖੋਪਾ ਆਦਿ ਰਖਿਆ ਜਾਂਦਾ ਹੈ। ਰੋਗੀ ਨੂੰ ਇਸ ਦੀਵੇ ਦੇ ਸਾਹਮਣੇ ਬਿਠਾ ਕੇ ਪਹਿਲਾਂ ਦੀਵੇ ਉਤੇ ਸੰਧੂਰ ਨਾਲ ਸੱਤ ਤਿਲਕ ਲਗਾਏ ਜਾਂਦੇ ਹਨ. ਫਿਰ ਅੱਠਵਾਂ ਤਿਲਕ ਰੋਗੀ ਦੇ ਮੱਥੇ ਉਤੇ। ਦੀਵੇ ਨੂੰ ਰੋਗੀ ਦੇ ਸਿਰ ਤੋਂ ਸੱਤ ਦਫ਼ਾ ਵਾਰ ਕੇ, ਪਿੰਡੋਂ ਬਾਹਰ ਸੀਤਲਾ ਦੀ ਮਾੜੀ ਉਪਰ ਰਖ ਦਿਤਾ ਜਾਂਦਾ ਹੈ। ਇਸ ਤਰ੍ਹਾਂ ਬੱਚਾ ਮੁੜ ਤੀ ਨਵਾਂ ਨਿਰੋਆ ਹੋ ਜਾਂਦਾ ਹੈ।

ਪਿੰਡ ਵਿਚ ਕੁਝ ਹੋਰ ਦੇਵੀਆਂ ਵੀ ਪੂਜੀਆਂ ਜਾਂਦੀਆਂ ਹਨ, ਜੋ ਕਲਿਆਣਕਾਰੀ ਹਨ। ਬੱਚੇ ਦੇ ਜਨਮ ਤੋਂ ਛੇਵੇਂ ਦਿਨ ਛਟੀ ਦੇਵੀ ਦੀ ਪੂਜਾ ਕੀਤੀ ਜਾਂਦੀ ਹੈ। ਇਹ ਦੇਵੀ ਚੰਦਰੀਆਂ ਰੂਹਾਂ ਤੇ ਬਦਨਜ਼ਰ ਤੋਂ ਬੱਚੇ ਦੀ ਰੱਖਿਆ ਕਰਦੀ ਹੈ। ਕੇਂਦਰੀ ਪੰਜਾਬ ਵਿਚ 'ਬਾਹਰ ਵਧਾਉਣ' ਦੀ ਰਸਮ ਵੇਲੇ ਕਿਸਮਤ ਦੀ ਦੇਵੀ ਵਿਧ-ਮਾਤਾ ਦੀ ਵੀ ਪੂਜਾ ਕੀਤੀ ਜਾਂਦੀ ਹੈ। ਨਾਇਣ ਗੋਹੇ ਦੀ ਮੂਰਤੀ ਬਣਾ ਕੇ ਲਿਆਂਦੀ ਹੈ ਜਿਸ ਨੂੰ ਰੇਸ਼ਮੀ ਕਪੜੇ ਵਿਚ ਵਲੇਟ ਕੇ ਅੰਨ ਦੇ ਢੇਰ ਵਿਚ ਗੱਡ ਦਿਤਾ ਜਾਂਦਾ ਹੈ। ਮਾਂ ਬੱਚੇ ਨੂੰ ਗੋਦ ਵਿਚ ਲੈ ਕੇ ਵਿਧਮਾਤ ਦੇ ਸਾਹਮਣੇ, ਚੜ੍ਹਦੇ ਵਲ ਮੂੰਹ ਕਰ ਕੇ, ਪੀੜ੍ਹੀ ਉਤੇ ਬੈਠ ਜਾਂਦੀ ਹੈ ਅਤੇ ਦੇਵੀ ਨੂੰ ਪੂਜਦੀ ਹੈ (ਪੰਜਾਬ, 165)। ਵਿਧਮਾਤਾ ਦੀ ਪੂਜਾ ਕਈ ਹੋਰ ਇਲਾਕਿਆਂ ਵਿਚ ਵੀ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਦੀ ਇਕ ਹੋਰ ਦੇਵੀ ਔਂਸੀ ਹੈ। ਇਹ ਦੇਵੀ ਸਰਬ ਗਿਆਤਾ ਤੇ ਤ੍ਰੈਕਾਲ ਦਰਸ਼ੀ ਹੈ। ਇਸ ਦੇਵੀ ਨੂੰ ਭਵਿਖ ਦੀਆਂ ਗੱਲਾਂ ਜਾਣਨ ਲਈ ਪੂਜਿਆ ਜਾਂਦਾ ਹੈ।

ਨੌਰਾਤਿਆਂ ਦੇ ਦਿਨਾ ਵਿਚ ਕੰਵਾਰੀਆਂ ਕੁੜੀਆਂ ਸਾਂਝੀ, ਅਹੋਈ ਅਤੇ ਗੌਰਜਾਂ ਦੀ ਪੂਜਾ ਕਰਦੀਆਂ ਹਨ। ਪਿੰਡਾਂ ਵਿਚ ਕੁਝ ਸਥਾਨਿਕ ਭੇਦ ਨਾਲ ਹੋਰ ਦੇਵੀਆਂ — ਨੈਣਾਂ ਦੇਵੀ, ਮਨਸਾ ਦੇਵੀ, ਸੰਤੋਸ਼ੀ ਦੇਵੀ, ਆਸਾ ਪੂਰਨੀ, ਜੋੜਾਂ ਵਾਲੀ ਆਦਿ ਵੀ ਪੂਜੀਆਂ ਜਾਂਦੀਆਂ ਹਨ। ਇਨ੍ਹਾਂ ਦਾ ਵਰਨਣ ਅੱਖਰ ਕਰਮ ਅਨੁਸਾਰ ਯੋਗ ਥਾਂ ਕੀਤਾ ਗਿਆ ਹੈ।

ਬ੍ਰਿਛ ਬੂਟੇ ਵੀ ਪਿੰਡ ਦੇ ਲੋਕਾਂ ਦੇ ਇਸ਼ਟ ਹਨ। ਪਿੱਪਲ ਨੂੰ ਬ੍ਰਹਮਾ ਦਾ ਅਵਤਾਰ ਸਮਝ ਕੇ ਪੂਜਿਆ ਜਾਂਦਾ ਹੈ। ਲੋਕ-ਨਿਸਚੇ ਅਨੁਸਾਰ ਪਿੱਪਲ ਉਤੇ ਕਈ ਦੇਵਤਿਆਂ ਅਤੇ ਅਵਤਾਰਾਂ ਦਾ ਵਾਸਾ ਹੈ :

ਪੱਤੇ ਪੱਤੇ ਗੋਬਿੰਦ ਬੈਠਾ
ਟਾਹਣੀ ਟਾਹਣੀ ਦੇਵਤਾ
ਮੁਖ ਤੇ ਸ੍ਰੀ ਕ੍ਰਿਸ਼ਨ ਬੈਠਾ
ਧੰਨ ਬ੍ਰਹਮਾ ਦੇਵਤਾ।

ਕਈ ਸਨਾਤਨੀ ਲੋਕ ਸਵੇਰੇ ਉਠ ਕੇ ਪਿੱਪਲ ਦੀ ਪੂਜਾ ਕਰਦੇ ਹਨ ਤੇ ਉਸ ਦੀਆਂ ਜੜ੍ਹਾਂ ਵਿਚ ਸੂਰਜ ਵਲ ਮੂੰਹ ਕਰ ਕੇ ਕੱਚੀ ਲੱਸੀ ਪਾਉਂਦੇ ਹੋਏ ਪ੍ਰਕਰਮਾਂ ਕਰਦੇ ਹਨ। ਪਿੱਪਲ ਦੀਆਂ ਜੜ੍ਹਾਂ ਵਿਚ ਕੱਚੀ ਲੱਸੀ ਪਾਉਣ ਨਾਲ ਪ੍ਰਾਣੀ ਦੀ ਜੜ੍ਹ ਇਸ ਲੋਕ ਵਿਚ ਹਰੀ ਰਹਿੰਦੀ ਅਤੇ ਅਗਲੇ ਲੋਕ ਵਿਚ ਉਸ ਨੂੰ ਬੈਕੁੰਠ ਵਿਚ ਨਿਵਾਸ ਮਿਲਦਾ ਹੈ। ਬੁੱਧਵਾਰ ਨੂੰ ਪਿੱਪਲ ਦੀ ਪੂਜਾ ਦਾ ਖ਼ਾਸ ਮਹਾਤਮ ਹੈ। ਪਿੱਪਲ ਤੋਂ ਬਿਨਾਂ ਤੁਲਸੀ ਤੇ ਕੇਲੇ ਦੇ ਬੂਟਿਆਂ ਦੀ ਵੀ ਪੂਜਾ ਕੀਤੀ ਜਾਂਦੀ ਹੈ।

ਪਸ਼ੂਆਂ ਵਿਚੋਂ ਗਊ ਸਭ ਤੋਂ ਵਧ ਪੂਜਨੀਕ ਹੈ (ਵੇਖੋ : ਗਊ)। ਮਾਤਾ ਰਾਣੀ ਦਾ ਵਾਹਣ ਖੋਤਾ ਭਾਵੇਂ ਪਿੰਡ ਦਾ ਇਸ਼ਟ ਨਹੀਂ, ਪਰ ਚੇਚਕ ਦੇ ਦਿਨਾ ਵਿਚ ਖੋਤੇ ਦੀ ਚੰਗੀ ਸੇਵਾ ਕੀਤੀ ਜਾਂਦੀ ਹੈ। ਕੁਝ ਗੋਤਾਂ ਵਿਚ 'ਇਲ' ਦੀ ਪੂਜਾ ਵੀ ਪ੍ਰਚਲਤ ਹੈ (ਵੇਖੋ : ਇਲ)।

ਪਿੰਡਾਂ ਵਿਚ ਕੁਝ ਪੀਰਾਂ ਦੀਆਂ ਚੌਕੀਆਂ ਭਰਨ ਦਾ ਵੀ ਰਿਵਾਜ ਹੈ। ਪੀਰਾਂ ਵਿਚੋਂ ਗੁਗਾ ਪੀਰ, ਸਖੀ ਸਰਵਰ, ਹੈਦਰ ਸ਼ੇਖ਼ ਆਦਿ ਵਧੇਰੇ ਪ੍ਰਸਿਧ ਹਨ। ਨਿਕੇ ਪੀਰ ਹਰ ਪਿੰਡ ਦੇ ਆਪੋ ਆਪਣੇ ਹਨ ਜਿਨ੍ਹਾਂ ਦੀਆਂ ਖ਼ਾਨਗਾਹਾਂ ਤੇ ਤਕੀਏ ਉਤੇ ਲੋਕੀਂ ਚੜ੍ਹਾਵੇ ਦੇਂਦੇ ਤੇ ਮਨੌਤਾਂ ਮੰਨਦੇ ਹਨ (ਵੇਖੋ : ਪੀਰ)।

## (ਏ-5) ਇਸ਼ਟੀ :

ਚੇਲਾ ਜਾਂ ਸਾਧ ਜਿਸ ਨੇ ਮੰਤ੍ਰਾਂ ਦੁਆਰਾ ਕਿਸੇ ਦੇਵਤੇ ਨੂੰ ਸਿੱਧ ਕੀਤਾ ਹੋਵੇ। ਇਸ਼ਟੀ ਮੰਤ੍ਰਾਂ ਦੁਆਰਾ ਝਾੜਾ ਕਰ ਕੇ ਲੋਕਾਂ ਦੇ ਦੁਖ ਦਲਿੱਦ੍ਰ ਕਟਦਾ ਹੈ। ਇਸ ਦੀ ਪਿੰਡ ਵਿਚ ਚੋਖੀ ਮਾਨਤਾ ਹੁੰਦੀ ਹੈ। ਇਸ ਨੂੰ ਚੇਲਾ ਵੀ ਕਹਿੰਦੇ ਹਨ (ਵੇਖੋ : ਚੇਲਾ)।

## (ਏ-6) ਇਸਤ੍ਰੀ :

ਪੰਜਾਬੀ ਵਿਚ ਇਸਤ੍ਰੀ ਬਾਰੇ ਵਿਵਧ ਲੋਕਧਾਰਾ, ਗੀਤ, ਅਖਾਣ, ਕਥਾਵਾਂ, ਮਨੌਤਾਂ ਆਦਿ ਮਿਲਦੀਆਂ ਹਨ ਜੋ ਮੱਧਕਾਲੀ ਲੋਕ-ਚਿੰਤਨ ਵਿਚੋਂ ਉਪਜੀਆਂ ਹੋਣ ਕਰ ਕੇ ਵਧੇਰੇ ਪ੍ਰਤਿਗਾਮੀ ਤੇ ਰੂੜ੍ਹੀਗਤ ਹਨ ਪਰ ਉਨ੍ਹਾਂ ਦਾ ਅਧਿਐਨ ਰੋਚਿਕ ਹੈ। ਮੱਧਕਾਲੀ ਵਿਸ਼ਿਸ਼ਟ ਚਿੰਤਨ ਦਾ ਆਧਾਰ ਵੀ ਇਹੋ ਚਿੰਤਨ ਰਿਹਾ ਹੈ, ਜਿਸ ਲਈ ਇਸ ਦਾ ਅਧਿਐਨ ਹੋਰ ਵੀ ਲਾਜ਼ਮੀ ਹੋ ਜਾਂਦਾ ਹੈ।

ਇਸਤ੍ਰੀ ਦੀ ਉਤਪੱਤੀ ਪੁਰਸ਼ ਤੋਂ ਹੀ ਹੋਈ ਮੰਨੀ ਜਾਂਦੀ ਹੈ। ਪੁਰਸ਼ ਨੇ ਆਪਣੇ ਆਪ ਨੂੰ ਸੰਸਾਰ ਵਿਚ ਇਕੱਲਾ ਮਹਿਸੂਸ ਕੀਤਾ ਅਤੇ ਦੋ ਭਾਗਾਂ ਵਿਚ ਵੰਡ ਲਿਆ, ਇਸ ਲਈ ਇਸਤ੍ਰੀ ਉਸ ਦਾ ਅੱਧਾ ਅੰਗ ਹੋਣ ਕਰ ਕੇ ਅਰਧੰਗੀ ਕਹਾਉਣ ਲੱਗੀ। ਇਕ ਹੋਰ ਮਿਥ ਅਨੁਸਾਰ ਮਰਦ ਜਦੋਂ ਪਹਿਲੀ ਵਾਰ ਜਗਤ ਵਿਚ ਆਇਆ ਤਾਂ ਦੁਨੀਆਂ ਉਸ ਨੂੰ ਖ਼ੁਸ਼ਕ ਤੇ ਨੀਰਸ ਲੱਗੀ ਅਤੇ ਉਸ ਨੇ ਦੁਨੀਆਂ ਵਿਚ ਰਹਿਣ ਤੋਂ ਇਨਕਾਰ ਕਰ ਦਿਤਾ। ਪ੍ਰਮਾਤਮਾ ਨੇ ਉਦੋਂ ਤਕ ਸਿਰਜੀਆਂ ਗਈਆਂ ਸਭ ਵਸਤੂਆਂ ਦੇ ਸੁਹਜ, ਸੁਭਾਵ ਤੇ ਸ਼ੋਖ਼ੀਆਂ ਦੇ ਅੰਸ਼ਾਂ ਨੂੰ ਮਿੱਟੀ ਵਿਚ ਸੰਜੋ ਕੇ ਇਸਤ੍ਰੀ ਦਾ ਬੁਤ ਘੜਿਆ ਜਿਸ ਨੂੰ ਵੇਖ ਕੇ ਮਰਦ ਉਲਾਸ ਵਿਚ ਆ ਗਿਆ।

ਲੋਕ-ਚਿੰਤਨ ਅਨੁਸਾਰ ਤੀਵੀਂ ਬੜੀ ਚੰਚਲ-ਚਿੱਤ, ਅਸਥਿਰ ਤੇ ਚਲਿਤ੍ਰਹਾਰੀ ਹੈ। ਇਸ ਦਾ ਵਾਸਤਵਿਕ ਰੂਪ ਦਿਸਦੇ ਰੂਪ ਨਾਲੋਂ ਭਿੰਨ ਹੈ — 'ਰੈਨਾਂ ਚੰਚਲਹਾਰੀਆਂ ਚੰਚਲ ਕੰਮ ਕਰੇਣ, ਦਿਨੇ ਡਰਨ ਪ੍ਰਛਾਵਿਆਂ ਰਾਤੀਂ ਨਦੀ ਤਰੇਣ।' ਇਹ ਸੰਕਲਪ ਮੱਧਕਾਲ ਵਿਚ ਇਤਨਾ ਪ੍ਰਚਲਤ ਸੀ ਕਿ ਤੀਵੀਆਂ ਬਾਰੇ ਅਨੇਕਾਂ 'ਚਲਿਤ੍ਰ' ਪ੍ਰਚਲਤ ਸਨ। 'ਚਲਿਤ੍ਰ' ਉਹ ਵਿਸ਼ੇਸ਼ ਪ੍ਰਕਾਰ ਦੀ ਲੋਕ-ਕਹਾਣੀ ਹੈ, ਜਿਸ ਵਿਚ ਇਸਤ੍ਰੀ, ਪੁਰਸ਼ ਨੂੰ ਆਪਣੇ ਰੂਪ ਤੇ ਕਪਟ-ਜਾਲ ਵਿਚ ਫਸਾ ਕੇ, ਭੋਗਦੀ ਹੈ। ਇਥੇ ਇਸਤ੍ਰੀ 'ਪਰ ਮਰਦ ਗਾਮਨੀ' ਅਤੇ ਬੇਵਫ਼ਾਈ ਦੀ ਮੂਰਤੀ ਹੈ। ਇਨ੍ਹਾਂ ਕਥਾਵਾਂ ਨੂੰ 'ਤ੍ਰਿਆ-ਚਰਿੱਤ੍ਰ' ਵੀ ਕਹਿੰਦੇ ਹਨ। ਦਸਮ ਗ੍ਰੰਥ ਵਿਚ ਜੋ 405 ਪਾਖਯਾਨ ਚਰਿਤ੍ਰ ਮਿਲਦੇ ਹਨ, ਉਨ੍ਹਾਂ ਵਿਚੋਂ ਬਹੁਤਿਆਂ ਦਾ ਇਹੋ ਪ੍ਰਧਾਨ ਵਿਸ਼ਾ ਹੈ। ਲੋਕਾਂ ਵਿਚ ਪ੍ਰਚਲਤ 'ਚਲਿਤ੍ਰ' ਬੜੇ ਰੋਚਕ ਹਨ। ਇਥੇ ਧਨੀ ਦੇ ਇਲਾਕੇ ਵਿਚ ਪ੍ਰਚਲਤ ਇਕ 'ਚਰਿਤ੍ਰ' ਦਿਤਾ ਜਾਂਦਾ ਹੈ : ਇਕ ਵਾਰ ਇਕ ਪੰਡਤ ਬਲਦ ਉਤੇ ਪੋਥੀਆਂ ਲੱਦੀ ਕਿਧਰੇ ਜਾ ਰਿਹਾ ਸੀ। ਇਕ ਤੀਵੀਂ ਦੇ ਪੁੱਛਣ ਉਤੇ ਕਿ ਇਹ ਪੋਥੀਆਂ ਕਿਸ ਬਾਰੇ ਹਨ, ਪੰਡਤ ਨੇ ਕਿਹਾ ਕਿ ਇਨ੍ਹਾਂ ਪੋਥੀਆਂ ਵਿਚ ਤੀਵੀਆਂ ਦੇ ਸਭ ਚਲਿਤ੍ਰ ਅੰਕਿਤ ਹਨ। ਤੀਵੀਂ ਨੇ ਪੰਡਤ ਨੂੰ ਅੰਦਰ ਸੱਦ ਲਿਆ ਤੇ ਉਸ ਨਾਲ ਗੱਲਾਂ ਕਰਨ ਲੱਗੀ। ਅਚਨਚੇਤ ਉਸ ਦਾ ਪਤੀ ਉਪਰੋਂ ਆ ਗਿਆ। ਤੀਵੀਂ ਨੇ ਕਿਹਾ ਕਿ ਉਸ ਦਾ ਪਤੀ ਤਾਂ ਸ਼ੱਕੀ ਸੁਭਾ ਦਾ ਹੈ, ਦੋਹਾਂ ਲਈ ਮੁਸੀਬਤ ਬਣੇਗੀ। ਸੋ ਤੀਵੀਂ ਨੇ ਪੰਡਤ ਨੂੰ ਸੰਦੂਕ ਵਿਚ ਬੰਦ ਕਰ ਦਿਤਾ। ਪਤੀ ਨੇ ਆ ਕੇ ਪੁੱਛਿਆ ਕਿ ਉਹ ਅੰਦਰ ਕਿਸ ਮਰਦ ਨਾਲ ਗੱਲਾਂ ਕਰ ਰਹੀ ਸੀ। ਤੀਵੀਂ ਨੇ ਕਿਹਾ, "ਆਪਣੇ ਯਾਰ ਨਾਲ।" "ਪਰ ਉਹ ਕਿਥੇ ਗਿਆ ?" ਪਤੀ ਨੇ ਫਿਰ ਪੁੱਛਿਆ। "ਸੰਦੂਕ ਵਿਚ ਛੁਪਾ ਦਿਤਾ ਏ", ਤੀਵੀਂ ਦਾ ਉੱਤਰ ਸੀ। "ਸੱਚ ਕਹਿੰਦੀ ਏਂ", ਪਤੀ ਨੇ ਕਿਹਾ। "ਹਾਂ, ਇਹ ਲਓ ਕੁੰਜੀਆਂ ਤੇ

ਖ਼ੁਦ ਵੇਖ ਲਓ।" ਤੀਵੀਂ ਨੇ ਕੁੰਜੀਆਂ ਪਤੀ ਦੇ ਹੱਥ ਪਕੜਾਂਦੇ ਹੋਏ ਕਿਹਾ। ਪਤੀ ਹੱਸ ਕੇ ਚੁਪ ਕਰ ਰਿਹਾ ਤੇ ਰੋਟੀ ਖਾ ਕੇ ਚਲਾ ਗਿਆ। ਮਗਰੋਂ ਤੀਵੀਂ ਨੇ ਸੰਦੂਕ ਖੋਲ੍ਹ ਕੇ ਪੰਡਤ ਨੂੰ ਬਾਹਰ ਕੱਢ ਕੇ ਪੁੱਛਿਆ ਕਿ "ਤੇਰੀਆਂ ਪੋਥੀਆਂ ਵਿਚ ਮੇਰਾ ਇਹ ਚਲਿਤ੍ਰ ਵੀ ਲਿਖਿਆ ਏ?" ਪੰਡਤ ਕਹਿਣ ਲੱਗਾ, "ਇਹ ਤਾਂ ਮੈਂ ਕਦੇ ਸੋਚਿਆ ਵੀ ਨਹੀਂ ਸੀ।" ਤ੍ਰੀਮਤ ਕਹਿਣ ਲੱਗੀ, "ਫਿਰ ਇਨ੍ਹਾਂ ਪੋਥੀਆਂ ਨੂੰ ਸਾੜ ਦੇ ਜਿਨ੍ਹਾਂ ਵਿਚ ਮੇਰਾ ਇਹ ਨਿਕਾ ਜਿਹਾ ਚਲਿੱਤ੍ਰ ਵੀ ਨਹੀਂ" (ਪੰਜਾਬ ਦਾ ਲੋਕ-ਸਾਹਿੱਤ, ਪੰਨਾ 608)। ਅਜੇਹੇ ਚਲਿਤ੍ਰ ਲੋਕ-ਕਥਾਵਾਂ ਦਾ ਇਕ ਮਹੱਤਵਪੂਰਣ ਭਾਗ ਹਨ।

ਪਰ ਉਪਰੋਕਤ ਚਿੰਤਨ ਦੇ ਪ੍ਰਤਿਪੱਖ ਵਿਚ ਪਤੀਬ੍ਰਤਾ ਇਸਤ੍ਰੀ ਦਾ ਵੀ ਸੰਕਲਪ ਪ੍ਰਚਲਤ ਹੈ। ਲੋਕਧਾਰਾ ਅਨੁਸਾਰ ਪਤੀਬ੍ਰਤਾ ਇਸਤ੍ਰੀ ਵਿਚ ਵਿਸ਼ੇਸ਼ ਪ੍ਰਕਾਰ ਦੀ ਦੈਵੀ ਸ਼ਕਤੀ ਹੁੰਦੀ ਹੈ, ਜੇ ਉਹ ਸੁਕੇ ਬ੍ਰਿਛ ਨੂੰ ਹੱਥ ਲਾਏ ਤਾਂ ਉਹ ਮੌਲ ਪੈਂਦਾ ਹੈ। ਪ੍ਰਕ੍ਰਿਤੀ ਉਸ ਦੀ ਦਾਸੀ ਹੈ। ਅੱਗ ਉਸ ਨੂੰ ਸਾੜਦੀ ਨਹੀਂ। ਇਸ ਪ੍ਰਤਿਪੱਖ ਦੀ ਪ੍ਰੋੜ੍ਹਤਾ ਵਿਚ ਕਈ ਲੋਕ-ਕਥਾਵਾਂ ਪ੍ਰਚਲਤ ਹਨ। ਇਕ ਕਥਾ ਅਨੁਸਾਰ ਇਕ ਪਤੀਬ੍ਰਤਾ ਇਸਤ੍ਰੀ ਦੌਰੀ ਵਿਚ ਡੰਡੇ ਨਾਲ ਕੋਈ ਚੀਜ਼ ਕੁਟ ਰਹੀ ਸੀ ਕਿ ਉਸ ਦੇ ਪਤੀ ਨੇ ਪਾਣੀ ਮੰਗਿਆ। ਇਸਤ੍ਰੀ ਡੰਡੇ ਨੂੰ ਹਵਾ ਵਿਚ ਹੀ ਛੱਡ ਕੇ ਪਾਣੀ ਲੈਣ ਲਈ ਦੌੜੀ। ਜਦੋਂ ਉਹ ਪਤੀ ਨੂੰ ਪਾਣੀ ਪਿਲਾ ਕੇ ਵਾਪਸ ਆਈ ਤਾ ਉਸ ਦਾ ਡੰਡਾ ਜਿਥੇ ਉਸ ਛੱਡਿਆ ਸੀ ਉਥੇ ਹੀ ਹਵਾ ਵਿਚ ਖੜਾ ਸੀ। ਇਹ ਇਕ ਕੰਤ ਨੂੰ ਭੋਗਣ ਵਾਲੀ ਇਸਤ੍ਰੀ ਦੀ ਸ਼ਕਤੀ ਹੈ। ਇਸੇ ਤੋਂ ਪ੍ਰਚਲਤ ਅਖਾਣ ਹੈ — 'ਪਤੀਬ੍ਰਤਾ ਨਾਰ ਦਾ ਮੁਗਲੇ ਰਖਿਆ ਮਾਣ' (ਲੋਕ ਆਖਦੇ ਹਨ, ਅੰਤਕਾ, ਪੰਨਾ 355)।

ਲੋਕ-ਚਿੰਤਨ ਅਨੁਸਾਰ ਤੀਵੀਂ ਦੀ ਅਸਲੀ ਸੁੰਦਰਤਾ ਉਸਦੇ ਆਚਰਨ ਦੀ ਉੱਚਤਾ ਵਿਚ ਹੈ:

ਦੁਧ ਬਾਂਕੀ ਮਹਿੰ ਸੋਹੇ,
ਚਾਲ ਬਾਂਕੀ ਘੋੜੀਆਂ।
ਬੋਲ ਬਾਂਕੇ ਮਰਦ ਸੋਹੇ,
ਲਾਜਵੰਤੀ ਗੋਰੀਆਂ।

ਕਲਹਿਣੀ ਤੀਵੀਂ ਦੇ ਲੱਛਣ ਇਹ ਮੰਨੇ ਗਏ ਹਨ:—

ਅੱਡੀ ਘਿਸੇ ਜੋ ਪਰ ਘਰ ਜਾਏ,
ਖਸਮ ਤੋਂ ਪਹਿਲਾਂ ਰੋਟੀ ਖਾਏ,
ਉਸ ਰੰਨ ਤੋਂ ਕੋਈ ਨਫ਼ਾ ਨਾ ਪਾਏ।

ਅਖਾਣਾਂ ਅਨੁਸਾਰ ਇਸਤ੍ਰੀ ਬੇਅਕਲ ਤੇ ਮੂੜ੍ਹ ਹੈ — 'ਜ਼ਨਾਨੀ ਦੀ ਮੱਤ ਖਰੀ ਿਚ'। ਇਕ ਹੋਰ ਅਖਾਣ ਵਿਚ ਇਸਤ੍ਰੀ ਦੀ ਤੁਲਨਾ ਜੁਤੀ ਨਾਲ ਕੀਤੀ ਗਈ ਹੈ ...ਇਕ ਜੁਤੀ ਲਾਹੀ, ਦੂਜੀ ਪਾਈ', ਜਾਂ 'ਤੀਵੀਂ ਮਰਦ ਦੀ ਜੁਤੀ ਨਾਲ ਹੰਢ ਜਾਂਦੀ ਹੈ।'

ਤੀਵੀਆਂ ਨੂੰ ਗੱਲਾਂ ਕਰਨ ਦਾ ਚਸਕਾ ਬਹੁਤ ਹੁੰਦਾ ਹੈ — 'ਇਕ ਬਹੇ ਤਾਂ ਧਰਤੀ ਕੰਬੇ ਦੋ ਬਹਿਣ ਅਸਮਾਨ, ਤਿੰਨ ਬਹਿਣ ਤਾਂ ਪਰਲੋ ਆ ਜਾਏ, ਕਹਿ ਗਏ ਚਤਰ ਸੁਜਾਨ।' ਪਰ ਬਹੁਤੀਆਂ ਗੱਲਾਂ ਕਰਨ ਵਾਲੀ ਤੀਵੀਂ ਵਸਦੀ ਨਹੀਂ — 'ਗੱਲੀਂ ਪਈ ਤੇ ਵਸਣੋਂ ਰਹੀ।' ਤੀਵੀਂ ਦਾ ਪਰਾਏ ਘਰਾਂ ਵਿਚ ਫੇਰਾ ਟੋਰਾ ਵੀ ਮਾੜਾ ਮੰਨਿਆ ਜਾਂਦਾ ਹੈ — 'ਪਰ ਘਰ ਗਈ ਨਾ ਬਹੁੜਦੀ ਲਿਖਣੀ, ਪੋਥੀ, ਨਾਰ; ਟੁੱਟੀ ਫੁੱਟੀ ਹੀ ਮੁੜੇ ਜੇ ਮੋੜੇ ਕਰਤਾਰ।'

ਤੀਵੀਆਂ ਦੇ ਅੰਗਾਂ ਤੇ ਨਕਸ਼ਾਂ ਬਾਰੇ ਕਈ ਮਨੌਤਾਂ ਪ੍ਰਚਲਤ ਹਨ। ਬਿੱਲੀਆਂ ਅੱਖਾਂ ਵਾਲੀ ਤੀਵੀਂ ਬੜੀ ਚੰਚਲ, ਮੱਕਾਰ ਤੇ ਕਾਮ-ਰੁਚੀਆਂ ਵਾਲੀ ਹੁੰਦੀ ਹੈ। ਲੰਮੀਆਂ ਉਂਗਲਾਂ ਵਾਲੀ ਰਸਿਕ ਤੇ ਲੰਮੇ ਵਾਲਾਂ ਵਾਲੀ ਹਿਰਦੇ ਦੀ ਕੋਮਲ ਹੁੰਦੀ ਹੈ। ਦਾੜ੍ਹੀ ਵਾਲੀ ਰੰਨ ਮਰਦਾਵੇਂ ਸਾਥ ਦੀ ਵਧੇਰੇ ਚਾਹਵਾਨ ਰਹਿੰਦੀ ਹੈ। ਬਹੁਤੇ ਲੰਮੇ ਕਦ ਵਾਲੀ ਤੀਵੀਂ ਗੁਣਵੰਤੀ ਨਹੀਂ ਹੁੰਦੀ — 'ਉੱਚੇ ਲੰਮੇ ਚਰਖਰੇ ਮੱਥੇ ਉਤੇ ਵੱਟ, ਮਰਦਾਂ ਦੀਆਂ ਇਹ ਖਸਲਤਾਂ ਨਾਰੀ ਚੌੜ ਚਪਟ।'

ਕਾਮ ਸ਼ਾਸਤ੍ਰ ਅਨੁਸਾਰ ਇਸਤ੍ਰੀ ਚਾਰ ਕਿਸਮਾਂ ਦੀ ਹੈ — ਪਦਮਨੀ, ਚਿਤ੍ਰਨੀ, ਸੰਖਨੀ, ਹਸਤਨੀ। ਜਾਪਦਾ ਹੈ ਲੋਕ-ਸ਼ਾਸਤ੍ਰ ਨੇ ਕਾਮ-ਸ਼ਾਸਤ੍ਰ ਦੀ ਇਸ ਵੰਡ ਨੂੰ ਪ੍ਰਵਾਨ ਕਰ ਲਿਆ ਹੈ। ਪਦਮਨੀ ਨੂੰ, ਜੋ ਕੋਮਲ ਮਧੁਰ ਤੇ ਤਿਖੇ ਨਕਸ਼ਾਂ ਵਾਲੀ ਹੁੰਦੀ ਹੈ, ਸਭ ਤੋਂ ਉੱਤਮ ਇਸਤ੍ਰੀ ਮੰਨਿਆ ਗਿਆ ਹੈ। ਪਰ ਮੱਧਰੇ ਕਦ, ਭਾਰੇ ਸਰੀਰ ਤੇ ਮੋਟੀਆਂ ਲੱਤਾਂ ਵਾਲੀ ਤੀਵੀਂ ਨੂੰ, ਜਿਸ ਵਿਚ ਕਾਮ ਅਗਨ ਕਾਫ਼ੀ ਹੁੰਦੀ ਹੈ, ਸਭਨਾਂ ਤੋਂ ਘਟੀਆ। ਪਦਮਨੀ ਨੂੰ ਕੋਲਾਂ ਕਿਹਾ ਗਿਆ ਹੈ, ਪਦਮਨੀ ਤੇ ਕੌਲਾਂ (ਕੰਵਲ) ਸਮਾਨਾਰਥਕ ਹਨ। ਬਾਕੀ ਤਿੰਨਾਂ ਨੂੰ ਪੰਜਾਬੀ ਵਿਚ ਚਿਤ੍ਰੋ, ਸੰਖੋ ਤੇ ਹਥਣੀ ਕਹਿੰਦੇ ਹਨ। ਇਨ੍ਹਾਂ ਬਾਰੇ ਬੋਲੀਆਂ ਵੀ ਮਿਲਦੀਆਂ ਹਨ:—

ਮੇਰੇ ਦਿਲ ਦਾ ਤਾਲ ਉਡੀਕੇ,
ਖਿੜ ਕੌਲਾਂ ਫੁਲ ਬਣ ਕੇ।
ਚਿਤਰੋ ਦੀ ਅੱਖ ਬੋਲਦੀ,
ਨਾਲੇ ਹਿੱਕ ਦਾ ਤਵੀਤ ਵਿਸ ਘੋਲੇ।
ਅਸਾਂ ਹਥਣੀ ਨੂੰ ਕਿਲੇ ਬੰਨ੍ਹਿਆ,
ਵਿਹੜੇ 'ਚ ਤੰਦੂਰ ਤਾਅ ਲਿਆ।

ਸੰਖੋ ਬਾਰੇ ਜੋ ਬੋਲੀ ਮਿਲਦੀ ਹੈ ਉਹ ਬੜੀ ਅਸ਼ਲੀਲ ਹੈ।

## (ਏ-7) ਇਸਤ੍ਰੀ ਧਨ :

ਵਿਆਹ ਸਮੇਂ ਕੁੜੀ ਨੂੰ ਜੋ ਜ਼ੇਵਰ, ਕਪੜਾ ਲੱਤਾ ਅਤੇ ਹੋਰ ਵਸਤਾਂ ਮਾਪਿਆਂ ਅਤੇ ਸਹੁਰੇ ਪਰਿਵਾਰ ਤੋਂ ਮਿਲਦੀਆਂ ਹਨ, ਉਹ ਸਭ ਇਸਤ੍ਰੀ ਧਨ ਅਖਵਾਉਂਦੀਆਂ ਹਨ। ਸਮੇਂ ਸਮੇਂ ਦਿਨ ਦਿਹਾਰਾਂ ਤੇ ਉਤਸ਼ਵਾਂ ਉਤੇ ਵੀ ਜੋ ਗਹਿਣੇ ਜਾਂ ਸੁਗਾਤਾਂ ਇਸਤ੍ਰੀ ਨੂੰ ਪੇਕੇ ਜਾਂ ਸਹੁਰੇ ਪਰਿਵਾਰ ਵਲੋਂ ਭੇਟਾ ਕੀਤੀਆਂ ਜਾਂਦੀਆਂ ਹਨ, ਉਹ ਵੀ ਇਸੇ ਧਨ ਵਿਚ ਸ਼ਾਮਲ ਹੁੰਦੀਆਂ ਹਨ। ਇਸ ਧਨ ਉਤੇ ਉਸ ਦੇ ਪਤੀ ਜਾਂ ਧੀਆਂ ਪੁਤਰਾਂ ਦਾ ਕੋਈ ਕਾਨੂੰਨੀ ਹੱਕ ਨਹੀਂ ਹੁੰਦਾ। ਝਗੜੇ ਜਾਂ ਤਲਾਕ ਸਮੇਂ ਇਸਤ੍ਰੀ ਆਪਣੇ ਇਸ ਧਨ ਉਤੇ ਪੂਰਾ ਹੱਕ ਜਿਤਾ ਸਕਦੀ ਹੈ। ਮਨੂ ਸਿਮ੍ਰਤੀ (9.194) ਅਨੁਸਾਰ ਇਸਤ੍ਰੀ ਧਨ ਛੇ ਪ੍ਰਕਾਰ ਦਾ ਹੈ — (1) ਵਿਆਹ ਵੇਲੇ ਦਿਤਾ ਦਾਜ, (2) ਕੰਨਿਆਂ ਦੀ ਵਿਦਾਇਗੀ ਵੇਲੇ ਦਿਤੇ ਕਪੜੇ ਆਦਿ, (3) ਪਤੀ ਵਲੋਂ ਇਸਤ੍ਰੀ ਨੂੰ ਭੇਟ ਕੀਤੀਆਂ ਵਸਤੂਆਂ, (4) ਭਰਾਵਾਂ ਵਲੋਂ ਦਿਤੇ ਪਦਾਰਥ, (5) ਮਾਂ ਵਲੋਂ ਮਿਲੀਆਂ ਵਸਤੂਆਂ, (6) ਦਿਨ ਦਿਹਾਰਾਂ ਉਤੇ ਪਿਤਾ ਵਲੋਂ ਮਿਲੇ ਪਦਾਰਥ।

## (ਏ-8) ਇਸਤਿੰਜਾ :

ਮੁਸਲਮਾਨਾਂ ਵਿਚ ਪ੍ਰਚਲਤ ਇੰਦਰੀ ਨੂੰ ਮਿੱਟੀ ਦੇ ਢੇਲੇ ਨਾਲ ਸਾਫ਼ ਕਰਨ ਦੀ ਕਿਰਿਆ; ਸ਼ਰ੍ਹਾ ਅਨੁਸਾਰ ਜੇ ਕਿਸੇ ਸ਼ਖ਼ਸ ਦੇ ਕਪੜੇ ਉਤੇ ਮਲ ਮੂਤ੍ਰ ਦੀ ਬੂੰਦ ਲੱਗ ਜਾਵੇ ਤਾਂ ਉਸ ਦੀ ਨਿਮਾਜ਼ ਦਰਗਾਹ ਵਿਚ ਕਬੂਲ ਨਹੀਂ ਪੈਂਦੀ। ਇਸ ਲਈ ਮੁਸਲਮਾਨ ਪਿਸ਼ਾਬ ਕਰਨ ਮਗਰੋਂ ਮਿੱਟੀ ਦੇ ਢੇਲੇ ਨਾਲ ਇੰਦਰੀ ਨਾਲੋਂ ਮੂਤ੍ਰ ਦੀਆਂ ਬੂੰਦਾਂ ਖ਼ੁਸ਼ਕ ਕਰਦੇ ਹਨ। ਜੇ ਕੋਈ ਬੂੰਦ ਕਪੜੇ ਤੇ ਪੈ ਜਾਏ ਤਾਂ ਉਨ੍ਹਾਂ ਲਈ ਨਿਮਾਜ਼ ਪੜ੍ਹਨ ਤੋਂ ਪਹਿਲਾਂ ਇਸ਼ਨਾਨ ਕਰਨਾ ਤੇ ਕਪੜੇ ਬਦਲਣੇ ਲਾਜ਼ਮੀ ਹੋ ਜਾਂਦੇ ਹਨ।

## (ਏ-9) ਇਸ਼ਨਾਨ :

ਭਾਰਤੀ ਅਧਿਆਤਮਕ ਜੀਵਨ ਵਿਚ ਇਸ਼ਨਾਨ ਦਾ ਬੜਾ ਮਹੱਤਵ ਹੈ। ਇਸ਼ਨਾਨ ਨੂੰ ਸਰੀਰ ਤੋਂ ਛੁਟ ਮਾਨਸਿਕ ਤੇ ਆਤਮਿਕ ਸ਼ੁਧੀ ਦਾ ਵੀ ਸਾਧਨ ਮੰਨਿਆ ਗਿਆ ਹੈ — 'ਜਲ ਮਿਲਿਆ ਪਰਮੇਸ਼ਰ ਮਿਲਿਆ।' ਇਥੇ ਸਰੀਰ ਦੀ ਸਫ਼ਾਈ ਦੇ ਖ਼ਿਆਲ ਨਾਲੋਂ ਧਾਰਮਿਕ ਭਾਵਨਾ ਨਾਲ ਇਸ਼ਨਾਨ ਵਧੇਰੇ ਕੀਤੇ ਜਾਂਦੇ ਹਨ। ਧਾਰਮਿਕ ਰਸਮਾਂ ਰੀਤਾਂ, ਸੰਸਕਾਰਾਂ ਤੇ ਪੂਜਾ ਪਾਠ ਵੇਲੇ ਪਹਿਲਾਂ ਇਸ਼ਨਾਨ ਕਰਨਾ ਕਰਮ ਕਾਂਡ

ਦਾ ਹਿੱਸਾ ਹੈ। ਮੱਧਕਾਲ ਵਿਚ ਕਰਮ ਕਾਂਡੀ ਹਿੰਦੂ ਤਾਂ ਸੁਧੀ ਦੀ ਖ਼ਾਤਰ ਦਿਨ ਵਿਚ ਅਨੇਕਾਂ ਵਾਰ ਨਹਾਂਦੇ ਸਨ ਅਤੇ ਇਸ਼ਨਾਨ ਆਪਣੇ ਆਪ ਵਿਚ ਇਕ ਸੰਸਕਾਰ ਬਣ ਚੁਕਾ ਸੀ।

ਵੈਦਿਕ ਕਾਲ ਤੋਂ ਹੀ, ਹਿੰਦੂਆਂ ਵਿਚ ਇਸ਼ਨਾਨ ਦਾ ਬੜਾ ਮਹੱਤਵ ਚਲਿਆ ਆ ਰਿਹਾ ਹੈ। ਵੈਦਿਕ ਕਾਲ ਵਿਚ ਪ੍ਰੇਤ-ਰੂਹਾਂ ਦੇ ਮੰਦੇ ਪ੍ਰਭਾਵ ਤੋਂ ਬਚਣ ਲਈ ਸੁਧੀ ਜ਼ਰੂਰੀ ਸਮਝੀ ਜਾਂਦੀ ਸੀ ਅਤੇ ਸੁਧੀ ਲਈ ਇਸ਼ਨਾਨ। ਮੈਤਰਯਾਨੀ ਸੰਹਿਤਾ ਅਨੁਸਾਰ ਪ੍ਰੇਤ-ਰੂਹਾਂ ਜਲਧਾਰਾ ਨੂੰ ਪਾਰ ਨਹੀਂ ਕਰਦੀਆਂ। ਜਲ ਦੇ ਛੱਟੇ ਪੈਂਦਿਆਂ ਹੀ ਪ੍ਰੇਤ ਰੂਹਾਂ ਨੱਠ ਜਾਂਦੀਆਂ ਹਨ।

ਪਰ ਪੌਰਾਣਿਕ ਕਾਲ ਵਿਚ ਵਰਤ ਤੇ ਪੁੰਨ ਦਾਨ ਦੇ ਨਾਲ ਨਾਲ ਇਸ਼ਨਾਨ ਦਾ ਵੀ ਸਹਿਜ ਰੂਪ ਵਿਚ ਬਹੁਤ ਜ਼ਿਆਦਾ ਮਹਾਤਮ ਸਮਝਿਆ ਜਾਣ ਲੱਗਾ। ਜਗਿਆਸੂ ਲਈ ਵਰਤ ਰਖਣ ਤੇ ਪੁੰਨ ਦਾਨ ਕਰਨ ਤੋਂ ਪਹਿਲਾਂ ਇਸ਼ਨਾਨ ਲਾਜ਼ਮੀ ਸੀ, ਨਹੀਂ ਤਾਂ ਇਨ੍ਹਾਂ ਦਾ ਫੱਲ ਨਹੀਂ ਸੀ ਮਿਲਦਾ।

ਇਸ਼ਨਾਨ ਕੇਵਲ ਜਲ ਨਾਲ ਹੀ ਨਹੀਂ ਕੀਤਾ ਜਾਂਦਾ, ਭਸਮ ਤੇ ਪੌਣ ਆਦਿ ਨਾਲ ਵੀ ਕਰਨ ਦੀ ਪ੍ਰਥਾ ਹੈ। ਪਾਰਾਸ਼ਰ ਸਿਮ੍ਰਿਤੀ ਵਿਚ ਹੇਠ ਦਿਤੇ ਪੰਜ ਇਸ਼ਨਾਨ ਮੰਨੇ ਗਏ ਹਨ:—

(1) ਆਗਨੇਯ (ਭਸਮ ਨਾਲ ਸਰੀਰ ਦੀ ਸੁਧੀ)।

(2) ਵਾਰੁਣ (ਜਲ ਨਾਲ ਇਸ਼ਨਾਨ)

(3) ਬ੍ਰਹਮ (ਵੇਦ ਮੰਤ੍ਰਾਂ ਨਾਲ ਸੁਧੀ)

(4) ਵਾਯਵਯ (ਪੌਣ ਨਾਲ ਸੁਧਤਾ)

(5) ਦਿਵਯ (ਵਸਦੇ ਮੀਂਹ ਜਾਂ ਧੁਪ ਵਿਚ ਇਸ਼ਨਾਨ)।

ਹਿੰਦੂ ਸਰੀਰਕ ਸੁਧੀ ਲਈ ਇਸ਼ਨਾਨ ਨੂੰ ਬੜੀ ਮਹਾਨਤਾ ਦੇਂਦੇ ਹਨ। ਘਰ ਵਿਚ ਬੱਚੇ ਦੇ ਜਨਮ ਨਾਲ ਸੂਤਕ ਪ੍ਰਵੇਸ਼ ਕਰ ਜਾਂਦਾ ਹੈ ਤੇ ਘਰ ਦੇ ਸਾਰੇ ਜੀਵ ਅਸੋਚ ਅਥਵਾ ਪਲੀਤ ਮੰਨੇ ਜਾਂਦੇ ਹਨ। ਦਸਵੇਂ, ਤੇਰ੍ਹਵੇਂ ਜਾਂ ਇਕੀਵੇਂ ਤਕ ਗਲੀ ਗੁਆਂਢ ਦੇ ਲੋਕ ਸੂਤਕ ਵਾਲੇ ਘਰ ਨਾਲ ਵਰਤਣ ਵਿਹਾਰ ਨਹੀਂ ਰਖਦੇ। ਜੇ ਕੋਈ ਸ਼ਖ਼ਸ ਸੂਤਕ ਵਾਲੇ ਘਰ ਆਵੇ ਜਾਵੇ ਜਾਂ ਉਸ ਘਰ ਦੇ ਕਿਸੇ ਜੀਅ ਨੂੰ ਛੂਹ ਜਾਏ ਤਾਂ ਸੁਧੀ ਲਈ ਇਸ਼ਨਾਨ ਜ਼ਰੂਰੀ ਹੈ। ਇਨ੍ਹਾਂ ਦਿਨਾ ਤੋਂ ਮਗਰੋਂ ਸਾਰੇ ਘਰ ਨੂੰ ਜਲ ਨਾਲ ਧੋ ਕੇ ਤੇ ਸੁਧ ਕਰ ਕੇ ਸੂਤਕ ਕੱਢਿਆ ਜਾਂਦਾ ਹੈ। ਘਰ ਦੇ ਸਾਰੇ ਜੀਵ ਕੇਸੀ ਇਸ਼ਨਾਨ ਕਰਦੇ ਹਨ। ਬੱਚੇ ਦੇ ਜੰਮਣ ਮਗਰੋਂ ਜਣਨੀ ਲਈ ਰਸਮੀ ਇਸ਼ਨਾਨ ਬਹੁਤ ਜ਼ਰੂਰੀ ਹੈ। ਕਈਆਂ ਵਿਚ ਪੰਜਵਾਂ ਨਹਾਉਣ ਦੀ ਰੀਤ ਹੈ, ਕਈਆਂ ਵਿਚ ਤੇਰ੍ਹਵਾਂ ਜਾਂ ਇਕੀਵਾਂ।

ਮੌਤ ਵਾਲਾ ਘਰ ਵੀ ਦਸਾਂ/ਤੇਰ੍ਹਾਂ ਦਿਨਾ ਲਈ ਅਸ਼ੁਧ ਹੋ ਜਾਂਦਾ ਹੈ। ਇਸ ਅਸ਼ੁਧੀ ਨੂੰ ਪਾਤਕ ਕਹਿੰਦੇ ਹਨ (ਵੇਖੋ : ਪਾਤਕ)। ਨਿਸਚਿਤ ਦਿਨਾਂ ਮਗਰੋਂ ਘਰ ਦੀ ਸਫ਼ਾਈ ਤੇ ਸੁਧੀ ਕਰ ਕੇ ਪਾਤਕ ਕੱਢਿਆ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਕੋਈ ਹਿੰਦੂ ਕਿਸੇ ਮ੍ਰਿਤਕ ਦਾ ਦਾਹ ਸੰਸਕਾਰ ਕਰਨ ਲਈ ਅਰਥੀ ਨਾਲ ਮਰਘਟ ਜਾਦਾ ਹੈ ਤਾਂ ਵਾਪਸੀ ਉਤੇ ਉਹ ਕਿਸੇ ਸਰੋਵਰ, ਟੋਭੇ ਜਾਂ ਜਲਧਾਰਾ ਵਿਚ ਕਪੜਿਆਂ ਸਮੇਤ ਇਸ਼ਨਾਨ ਕਰੇ ਬਗ਼ੈਰ ਘਰ ਪੈਰ ਨਹੀਂ ਪਾਉਂਦਾ।

ਮਾਹਵਾਰੀ ਵਾਲੀ ਤੀਵੀਂ ਨੂੰ ਚਾਰ ਦਿਨਾਂ ਲਈ ਅਪਵਿਤ੍ਰ ਸਮਝਿਆ ਜਾਂਦਾ ਹੈ। ਇਨ੍ਹੀਂ ਦਿਨੀਂ ਓਹ ਪੂਜਾ ਪਾਠ ਦੇ ਯੋਗ ਨਹੀਂ ਸਮਝੀ ਜਾਂਦੀ ਅਤੇ ਨਾ ਹੀ ਉਹ ਰਸੋਈ ਵਿਚ ਪੈਰ ਪਾਉਂਦੀ ਹੈ। ਚਾਰ ਦਿਨਾਂ ਮਗਰੋਂ ਉਹ ਸਿਰ ਨਹਾ ਕੇ ਸ਼ੁਧ ਹੁੰਦੀ ਹੈ। ਇਸੇ ਲਈ ਮਾਹਵਾਰੀ ਨੂੰ 'ਸਿਰ ਨ੍ਹਾਵਣੀ' ਵੀ ਕਿਹਾ ਜਾਂਦਾ ਹੈ। ਪਹਿਲਿਆਂ ਵਿਚ ਤਾਂ ਮਾਹਵਾਰੀ ਵਾਲੀ ਤੀਵੀਂ ਦੀ ਛੂਹ ਨਾਲ ਵੀ ਭਿੱਟ ਮੰਨੀ ਜਾਂਦੀ ਸੀ ਤੇ ਜੋ ਸ਼ਖ਼ਸ ਭਿਟ ਜਾਵੇ ਉਸ ਲਈ ਇਸ਼ਨਾਨ ਜ਼ਰੂਰੀ ਸਮਝਿਆ ਜਾਂਦਾ ਸੀ।

ਉੱਚੀਆਂ ਜਾਤੀਆਂ ਵਾਲੇ ਹਿੰਦੂ, ਅਖੌਤੀ ਨੀਵੀਂ ਜਾਤਾਂ ਵਾਲਿਆਂ ਨਾਲ ਛੂਹ ਜਾਣ ਤਾਂ ਉਹ ਭਿੱਟ ਜਾਂਦੇ ਸਨ। ਉਨ੍ਹਾਂ ਲਈ ਇਸ਼ਨਾਨ ਲਾਜ਼ਮੀ ਹੋ ਜਾਂਦਾ ਸੀ। ਜੇ ਉਹ ਕਿਸੇ ਕਾਰਨ ਇਸ਼ਨਾਨ ਕਰਨ ਤੋਂ ਅਸਮਰਥ ਹੋਣ ਤਾਂ ਜਲ ਦੇ ਛੱਟੇ ਮਾਰ ਲਏ ਜਾਂਦੇ ਸਨ। ਕਈ ਰੂੜ੍ਹੀਵਾਦੀ ਪਰਿਵਾਰਾਂ ਵਿਚ ਜਦੋਂ ਕੋਈ ਘਰ ਦਾ ਜੀਅ ਬਾਹਰੋਂ ਕੰਮ ਧੰਧਾ ਕਰ ਕੇ ਆਉਂਦਾ ਤਾਂ ਡਿਓਢੀ ਵਿਚੋਂ ਲੰਘਣ ਤੋਂ ਪਹਿਲਾਂ ਉਸ ਉਤੇ ਪਾਣੀ ਦੇ ਛੱਟੇ ਮਾਰੇ ਜਾਂਦੇ।

ਪਾਵਨ ਸਰੋਵਰਾਂ ਤੇ ਦਰਿਆਵਾਂ ਦੇ ਇਸ਼ਨਾਨ ਦੀ ਵਧੇਰੇ ਮਾਨਤਾ ਹੈ। ਹਿੰਦੂਆਂ ਦਾ ਨਿਸਚਾ ਹੈ ਕਿ ਮੁਖੀ ਅਠਾਹਠ ਤੀਰਥਾਂ ਦੇ ਇਸ਼ਨਾਨ ਕਰਨ ਨਾਲ ਪ੍ਰਾਣੀ ਮੁਕਤ ਹੋ ਜਾਂਦਾ ਹੈ। ਗੰਗਾ ਜਮਨਾ ਤੇ ਸਰਸਵਤੀ ਪਵਿਤ੍ਰ ਨਦੀਆਂ ਮੰਨੀਆਂ ਗਈਆਂ ਹਨ। ਇਨ੍ਹਾਂ ਵਿਚ ਮਜਨ ਇਸ਼ਨਾਨ ਕਰਨਾ ਬੜਾ ਪੁੰਨ ਦਾ ਕੰਮ ਸਮਝਿਆ ਜਾਂਦਾ ਹੈ। ਮਜਨ ਇਸ਼ਨਾਨ ਨੱਕ ਨੂੰ ਖੱਬੇ ਹੱਥ ਦੀ ਉਂਗਲੀ ਤੇ ਅੰਗੂਠੇ ਨਾਲ ਦਬ ਕੇ ਤੇ ਪਾਣੀ ਵਿਚ ਚੁਭੀ ਮਾਰ ਕੇ ਕੀਤਾ ਜਾਂਦਾ ਹੈ।

ਗ੍ਰਹਿਆਂ ਦੇ ਭਰਮਣ ਦਾ ਮਨੁੱਖ ਦੀ ਮਾਨਸਿਕ ਤੇ ਆਤਮਕ ਅਵਸਥਾ ਉਤੇ ਚੋਖਾ ਅਸਰ ਮੰਨਿਆ ਗਿਆ ਹੈ। ਇਸ ਲਈ ਖ਼ਾਸ ਖ਼ਾਸ ਤਿੱਥਾਂ, ਸੰਗਰਾਂਦਾਂ ਤੇ ਗ੍ਰਹਿਆਂ ਦੇ ਸੰਜੋਗ ਉਤੇ ਇਸ਼ਨਾਨ ਦਾ ਬਹੁਤ ਮਹਾਤਮ ਹੈ। ਹਰ ਸੰਗਰਾਂਦ ਨੂੰ, ਜਦੋਂ ਸੂਰਜ ਇਕ ਰਾਸ਼ੀ ਵਿਚੋਂ ਦੂਜੀ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ, ਅਤੇ ਹਰ ਪੂਰਨਮਾਸ਼ੀ ਤੇ ਮੱਸਿਆ ਨੂੰ ਕੀਤੇ ਇਸ਼ਨਾਨ ਦੀ ਬੜੀ ਵਡਿਆਈ ਹੈ। ਧਾਰਨਾ ਹੈ ਕਿ ਪੂਰਨਮਾਸ਼ੀ ਵਾਲੇ ਦਿਨ ਪੰਜੇ ਸਾਹਿਬ ਦੇ ਸਰੋਵਰ ਵਿਚ ਅਤੇ ਮੱਸਿਆ ਦੇ ਦਿਨ ਤਰਨ ਤਾਰਨ ਦੇ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਮਨੋ-ਕਾਮਨਾ ਪੂਰੀਆਂ ਹੁੰਦੀਆਂ ਹਨ। ਹਿੰਦੂ ਕੁੰਭ ਦੇ ਸਮੇਂ ਕੁਰਕਸ਼ੇਤਰ, ਹਰਦੁਆਰ ਤੇ ਤ੍ਰਿਬੇਣੀ ਦੇ ਇਸ਼ਨਾਨ ਦਾ ਬੜਾ ਮਹਾਤਮ ਮੰਨਦੇ ਹਨ। ਮਾਘੀ ਵਾਲੇ ਦਿਨ ਤਿਲਜਲੀ ਅਥਵਾ ਪਾਣੀ ਵਿਚ ਤਿਲ ਮਿਲਾ ਕੇ ਇਸ਼ਨਾਨ ਕਰਨ ਨਾਲ ਮਾਨਸਿਕ ਤੇ ਆਤਮਕ ਸ਼ੁਧੀ ਹੁੰਦੀ ਹੈ। ਦੀਵਾਲੀ ਨੂੰ ਪਹੋਏ ਦੇ ਇਸ਼ਨਾਨ ਦਾ ਬੜਾ ਮਹਾਤਮ ਹੈ।

ਚੰਨ ਜਾਂ ਸੂਰਜ ਗ੍ਰਹਿਣ ਸਮੇਂ ਹਿੰਦੂ ਵਿਚਾਰਧਾਰਾ ਅਨੁਸਾਰ ਧਰਤੀ ਦਾ ਹਰ ਜੀਵ ਤੇ ਕੱਚੀ ਵਸਤੂ ਅਪਵਿਤ੍ਰ ਹੋ ਜਾਂਦੀ ਹੈ, ਇਸ ਲਈ ਗ੍ਰਹਿਣ ਪਿਛੋਂ ਹਿੰਦੂਆਂ ਵਿਚ ਇਸ਼ਨਾਨ ਲਾਜ਼ਮੀ ਹੈ। ਕਈ ਹਿੰਦੂ ਗ੍ਰਹਿਣ ਸਮੇਂ ਪ੍ਰਸਿਧ ਤੀਰਥਾਂ ਤੇ ਸਰੋਵਰਾਂ ਉਤੇ ਇਸ਼ਨਾਨ ਕਰਨ ਲਈ ਇਕੱਠੇ ਹੁੰਦੇ ਹਨ। ਕਿਹਾ ਜਾਂਦਾ ਹੈ ਕਿ ਗ੍ਰਹਿਣ ਸਮੇਂ ਥਾਨੇਸਰ ਦੇ ਸਰੋਵਰ ਵਿਚ, ਅਠਾਹਠ ਤੀਰਥਾਂ ਦਾ ਪਵਿੱਤਰ ਜਲ, ਗੁਪਤ ਧਾਰਾਵਾਂ ਦੁਆਰਾ ਆ ਕੇ ਮਿਲਦਾ ਹੈ ਅਤੇ ਉਸ ਸਮੇਂ ਇਸ ਤੀਰਥ ਦਾ ਇਸ਼ਨਾਨ ਅਠਾਹਠ ਤੀਰਥਾਂ ਦੇ ਇਸ਼ਨਾਨ ਦੇ ਤੁਲ ਸਮਝਿਆ ਜਾਂਦਾ ਹੈ।

ਸਿੱਖਾਂ ਵਿਚ ਵੀ ਇਸ਼ਨਾਨ ਦੀ ਬੜੀ ਮਹਿਮਾ ਹੈ, ਜੋ ਹਿੰਦੂ ਸੰਸਕ੍ਰਿਤੀ ਦਾ ਸਿੱਧਾ ਪ੍ਰਭਾਵ ਹੈ। ਸਿੱਖਾਂ ਵਿਚ ਨਿਤਨੇਮ ਦੇ ਪਾਠ ਤੋਂ ਪਹਿਲਾਂ ਅੰਮ੍ਰਿਤ ਵੇਲੇ ਇਸ਼ਨਾਨ ਲਾਜ਼ਮੀ ਹੈ। ਗੁਰੂ ਨਾਨਕ ਦੇਵ ਨੇ ਇਸ਼ਨਾਨ ਕਰਨ ਵਾਲਿਆਂ ਨੂੰ 'ਸੁਜਾਣੀ' ਕਿਹਾ ਹੈ — 'ਨਾਵਣ ਸਦਾ ਸੁਜਾਣੀ'। ਗੁਰੂ ਗ੍ਰੰਥ ਸਾਹਿਬ ਦੀ ਤਾਬੇ ਬੈਠਣ ਤੋਂ ਪਹਿਲਾਂ ਇਸ਼ਨਾਨ ਕਰਨਾ ਜ਼ਰੂਰੀ ਹੈ। ਅਖੰਡ ਪਾਠੀਆਂ ਲਈ ਕੇਸੀ ਇਸ਼ਨਾਨ ਦਾ ਵਿਧਾਨ ਹੈ।

ਇਸ਼ਨਾਨ ਨਾਲ ਪਾਪਾਂ ਦੇ ਨਾਸ ਹੋਣ ਦਾ ਸੰਕਲਪ ਵੀ ਜੁੜਿਆ ਮਿਲਦਾ ਹੈ। ਅੰਮ੍ਰਿਤਸਰ ਹਰਿਮੰਦਰ ਸਰੋਵਰ ਵਿਚ ਇਸ਼ਨਾਨ ਦਾ ਖ਼ਾਸ ਮਹਾਤਮ ਹੈ (ਵੇਖੋ : ਸੁਧਾਸਰ ਮਹਾਤਮ)। ਇਥੇ ਇਸ਼ਨਾਨ ਕਰਨ ਨਾਲ ਸਭ ਪਾਪਾਂ ਤੋਂ ਮੁਕਤੀ ਮਿਲਦੀ ਹੈ — 'ਰਾਮਦਾਸ ਸਰੋਵਰ ਨਾਤੇ ਸਭ ਉਤਰੇ ਪਾਪ ਕਮਾਤੇ'। ਇਹ ਸਰੋਵਰ ਜਿਸ ਥਾਂ ਬਣਿਆ ਹੋਇਆ ਹੈ, ਉਸ ਦੀ ਪ੍ਰਾਚੀਨ ਕਾਲ ਤੋਂ ਹੀ ਮਹਾਨਤਾ ਚਲੀ ਆ ਰਹੀ ਹੈ। ਸਾਖੀ ਹੈ ਕਿ —ਇਥੇ ਪਹਿਲਾਂ ਇਕ ਦੁਖ-ਭੰਜਨੀ ਛੱਪੜ ਸੀ

ਜਿਥੇ ਕਾਂ ਨਹਾ ਕੇ ਹੰਸ ਬਣ ਗਿਆ ਸੀ ਅਤੇ ਪਿੰਗਲਾ ਨਵਾਂ ਨਰੋਆ ਹੋ ਗਿਆ ਸੀ। ਇਸੇ ਤਰ੍ਹਾਂ ਗੋਇੰਦਵਾਲ (ਤਹਿਸੀਲ ਤਰਨ ਤਾਰਨ) ਵਿਚ ਗੁਰੂ ਅਮਰ ਦਾਸ ਦੀ ਬਣਵਾਈ ਇਕ ਸੁੰਦਰ ਬਾਵਲੀ ਹੈ, ਜਿਸ ਦੀਆਂ ਚੌਰਾਸੀ ਪਉੜੀਆਂ ਹਨ। ਧਾਰਨਾ ਹੈ ਕਿ ਜੋ ਸਿੱਖ ਇਸ ਬਾਵਲੀ ਵਿਚ ਇਸ਼ਨਾਨ ਕਰ ਕੇ ਹਰੇਕ ਪਉੜੀ ਉਤੇ ਜਪੁਜੀ ਸਾਹਿਬ ਦਾ ਇਕ ਇਕ ਪਾਠ ਕਰਦਾ ਹੋਇਆ ਚੌਰਾਸੀ ਇਸ਼ਨਾਨ ਅਤੇ ਪਾਠ ਕਰੇ ਤਾਂ ਉਸ ਨੂੰ ਚੌਰਾਸੀ ਲੱਖ ਜੂਨੀਆਂ ਤੋਂ ਮੁਕਤੀ ਮਿਲ ਜਾਂਦੀ ਹੈ। ਇਸੇ ਤਰ੍ਹਾਂ ਦੇ ਕੁਝ ਹੋਰ ਪਵਿਤ੍ਰ ਅਸਥਾਨ ਵੀ ਮਿਲਦੇ ਹਨ।

ਸਿੱਖਾਂ ਵਿਚ ਨਿਤਨੇਮ ਦੇ ਗੁਟਕੇ ਨੂੰ ਹੱਥ ਵਿਚ ਲੈਣ, ਪਾਠ ਕਰਨ, ਆਦਿ ਗ੍ਰੰਥ ਦਾ ਵਾਕ ਲੈਣ ਅਥਵਾ ਗੁਰਦੁਆਰੇ ਵਿਚ ਮੱਥਾ ਟੇਕਣ ਤੋਂ ਪਹਿਲਾਂ ਹੱਥ ਪੈਰ ਧੋਣਾ ਤੇ ਚੁਲੀ ਕਰਨਾ ਵਿਧਾਨ ਹੈ। ਇਤਿਹਾਸਕ ਗੁਰਦੁਆਰਿਆਂ ਵਿਚ ਹੱਥ ਪੈਰ ਧੋਣ ਲਈ ਚੁਬੱਚੇ ਤੇ ਚੁਲੀ ਲਈ ਪਾਣੀ ਦਾ ਪ੍ਰਬੰਧ ਹੁੰਦਾ ਹੈ।

ਗੁਰਬਾਣੀ ਵਿਚ ਇਸ਼ਨਾਨ ਨਾਲ, ਪ੍ਰਾਣੀ ਦਾ ਸਰੀਰਕ ਤੌਰ ਤੇ ਸਵੱਛ ਹੋਣ ਕਰਕੇ, ਮਾਨਸਿਕ ਰੂਪ ਵਿਚ ਸੁਚੇਤ ਤੇ ਸੁਬੁਧ ਹੋਣਾ ਤਾਂ ਮੰਨਿਆ ਹੈ, ਪਰ ਇਸ਼ਨਾਨ ਨੂੰ ਮੁਕਤੀ ਦਾ ਸਾਧਨ ਨਹੀਂ ਦੱਸਿਆ। ਨਿਰੇ ਇਸ਼ਨਾਨਾਂ ਦਾ ਕੋਈ ਅਧਿਆਤਮਕ ਅਰਥ ਨਹੀਂ — 'ਬਾਹਰੋਂ ਧਤੀ ਧੂਮੜੀ ਅੰਦਰ ਵਿਸ ਨਿਕੋਰ'।

ਮੁਸਲਮਾਨਾਂ ਵਿਚ ਵੀ ਨਹਾਉਣ ਦਾ ਬੜਾ ਮਹੱਤਵ ਹੈ। ਕੁਰਾਨ ਵਿਚ ਲਿਖਿਆ ਹੈ ਕਿ ਮੋਮਨ ਨਿਮਾਜ਼ ਪੜ੍ਹਨ ਤੋਂ ਪਹਿਲਾ ਆਪਣੇ ਦੋਵੇਂ ਹੱਥ ਕੋਹਣੀਆਂ ਤਕ ਤੇ ਪੈਰ ਗਿੱਟਿਆਂ ਤਕ ਧੋਵੇ ਅਤੇ ਆਪਣਾ ਮੂੰਹ ਤੇ ਮੱਥਾ ਜਲ ਨਾਲ ਸਾਫ਼ ਕਰੇ। ਪਰ ਜੇ ਉਹ ਬੀਮਾਰ ਹੋਵੇ, ਸਫ਼ਰ ਵਿਚ ਹੋਵੇ, ਜਾਂ ਪਾਣੀ ਅਲੱਭ ਹੋਵੇ ਤਾਂ ਸ਼ੁੱਧ ਮਿੱਟੀ ਲੈ ਕੇ ਆਪਣੇ ਹੱਥਾਂ ਤੇ ਮੂੰਹ ਉਤੇ ਮਲੇ।

ਮੁਸਲਮਾਨਾਂ ਵਿਚ ਤਿੰਨਾਂ ਤਰ੍ਹਾਂ ਦੇ ਇਸ਼ਨਾਨ ਪ੍ਰਚਲਤ ਹਨ : (ੳ) ਵਜ਼ੂ (ਉਜ਼ੂ) : ਮੁਸਲਮਾਨ ਪੰਜਾਂ ਨਮਾਜ਼ਾਂ ਵੇਲੇ, ਹਰ ਰੋਜ਼ ਹਰੇਕ ਨਮਾਜ਼ ਤੋਂ ਪਹਿਲਾਂ ਵਜ਼ੂ ਕਰਦੇ ਹਨ। ਕੁਰਾਨ ਨੂੰ ਛੂਹਣ ਤੋਂ ਪਹਿਲਾਂ ਵੀ ਵਜ਼ੂ ਕਰਨਾ ਵਿਧਾਨ ਹੈ। ਮਰਨ ਤੋਂ ਪਹਿਲਾਂ ਪ੍ਰਾਣੀ ਨੂੰ ਵਜ਼ੂ ਕਰਵਾ ਦਿਤਾ ਜਾਂਦਾ ਹੈ ਤਾਂ ਜੋ ਉਹ ਪਵਿਤ੍ਰ ਹੋ ਕੇ ਪ੍ਰਾਣ ਤਿਆਗੇ। ਵਜ਼ੂ ਲਈ ਹਰੇਕ ਮਸਜਿਦ ਵਿਚ ਚੁਬੱਚਾ ਬਣਿਆ ਹੁੰਦਾ ਹੈ। ਵਜ਼ੂ ਵੇਲੇ ਕੁੜਤੇ ਦੀਆਂ ਬਾਹਵਾਂ ਕੋਹਣੀਆਂ ਤਕ ਉਪਰ ਚੜ੍ਹਾ ਲਈਆਂ ਜਾਂਦੀਆਂ ਹਨ। ਫਿਰ ਤਿੰਨ ਵਾਰ ਹੱਥਾਂ ਨੂੰ ਕੋਹਣੀਆਂ ਤਕ ਧੋਤਾ ਜਾਂਦਾ ਹੈ, ਪਹਿਲਾਂ ਸੱਜਾ ਹੱਥ ਤੇ ਫਿਰ ਖੱਬਾ। ਪਾਣੀ ਬਾਹਵਾਂ ਉੱਚੀਆਂ ਕਰ ਕੇ ਉਂਗਲਾਂ ਵਲੋਂ ਕੋਹਣੀਆਂ ਵਲ ਪਾਇਆ ਜਾਂਦਾ ਹੈ। ਫਿਰ ਤਿੰਨ ਵਾਰ ਚੁਲੀ ਭਰੀ ਜਾਂਦੀ ਹੈ, ਨਾਸਾਂ ਦੁਆਰਾ ਪਾਣੀ ਅੰਦਰ ਖਿਚ ਕੇ ਬਾਹਰ ਕੱਢਿਆ ਜਾਂਦਾ ਹੈ ਅਤੇ ਮੂੰਹ ਧੋਤਾ ਜਾਂਦਾ ਹੈ। ਫਿਰ ਖੱਬੇ ਹੱਥ ਨਾਲ ਸਿਰ ਦੀ ਪੱਗ ਜਾਂ ਟੋਪੀ ਪਿਛੇ ਕਰ ਕੇ ਗਿੱਲੇ ਕੀਤੇ ਸੱਜੇ ਹੱਥ ਨਾਲ ਮੱਥੇ ਤੋਂ ਉਪਰ ਵਲ ਮਸਾਜ ਕੀਤੀ ਜਾਂਦੀ ਹੈ। ਇਸ ਤੋਂ ਬਾਅਦ ਉਂਗਲਾਂ ਦਾਹੜੀ ਵਿਚ ਫੇਰੀਆਂ ਜਾਂਦੀਆਂ ਹਨ ਅਤੇ ਦੋਹਾਂ ਹੱਥਾਂ ਦੀਆਂ ਪਹਿਲੀਆਂ ਉਂਗਲੀਆਂ ਦੋਹਾਂ ਕੰਨਾਂ ਵਿਚ ਪਾ ਕੇ ਅੰਗੂਠੇ ਨਾਲ ਗਲੇ ਨੂੰ ਮਲਿਆ ਜਾਂਦਾ ਹੈ। ਫਿਰ ਦੋਵੇਂ ਪੈਰ ਗਿੱਟਿਆਂ ਤਕ ਧੋਤੇ ਜਾਂਦੇ ਹਨ ਤੇ ਪੈਰਾਂ ਦੇ ਪੰਜਿਆਂ ਵਿਚ ਉਂਗਲਾਂ ਫੇਰੀਆਂ ਜਾਂਦੀਆਂ ਹਨ।

(ਅ) ਗ਼ੁਸਲ — ਇਹ ਪੂਰੇ ਸਰੀਰ ਦਾ ਇਸ਼ਨਾਨ ਹੈ ਜੋ ਬੱਚੇ ਦੇ ਜੰਮਣ ਮਗਰੋਂ, ਮਾਹਵਾਰੀ ਤੋਂ ਪਿਛੋਂ, ਸੇਜ ਭੋਗਣ ਤੋਂ ਬਾਅਦ ਜਾਂ ਕਿਸੇ ਤਰ੍ਹਾਂ ਦੀ ਪਲੀਤ ਅਵੱਸਥਾ ਤੋਂ ਮਗਰੋਂ ਕਰਨਾ ਲਾਜ਼ਮੀ ਹੈ। ਜੁਮੇਰਾਤ ਜਾਂ ਈਦ ਦੀ ਨਮਾਜ਼ ਤੋਂ ਪਹਿਲਾਂ ਗ਼ੁਸਲ ਜ਼ਰੂਰੀ ਹੈ।

(ੲ) ਧੂਲ ਇਸ਼ਨਾਨ (ਤੈਯੱਮੁਮ) — ਜਦੋਂ ਦੋ ਮੀਲ ਦੇ ਅੰਦਰ ਅੰਦਰ ਜਲ ਨਾ ਮਿਲੇ ਜਾਂ ਬੀਮਾਰੀ ਕਾਰਨ ਵਜ਼ੂ ਆਦਿ ਨਾ ਹੋ ਸਕੇ ਤਾਂ ਧੂਲ ਇਸ਼ਨਾਨ ਜ਼ਰੂਰੀ ਹੈ। ਇਸ ਇਸ਼ਨਾਨ ਵਿਚ ਸ਼ੁੱਧ ਮਿੱਟੀ ਹੱਥਾਂ ਪੈਰਾਂ ਅਤੇ ਮੂੰਹ ਉਤੇ ਮਲੀ ਜਾਂਦੀ ਹੈ।

ਇਸ਼ਨਾਨ ਜਾਦੂ ਟੂਣੇ ਵਿਚ ਵੀ ਕਲਿਆਣੀ ਹੈ। ਧਾਰਨਾ ਹੈ ਕਿ ਨਿਰਸੰਤਾਨ ਤੀਵੀਆਂ ਜੇ ਸੱਤਾਂ ਖੂਹਾਂ ਦੇ ਪਾਣੀ ਨਾਲ ਕਿਸੇ ਚੌਰਾਹੇ ਵਿਚ ਨਹਾਉਣ ਤਾਂ ਸੰਤਾਨ ਪੈਦਾ ਹੁੰਦੀ ਹੈ। ਕਈ ਵਿਸ਼ੇਸ਼ ਖੂਹਾਂ ਉਤੇ ਇਸ਼ਨਾਨ ਕਰਨ ਨਾਲ ਗਰਭ ਠਹਿਰਦਾ ਮੰਨਿਆ ਜਾਂਦਾ ਹੈ। ਸਿਆਲਕੋਟ ਵਿਚ ਪੂਰਨ ਦੇ ਖੂਹ ਉਤੇ ਐਤਵਾਰ ਨੂੰ ਇਸ਼ਨਾਨ ਕਰਨ ਨਾਲ ਸੰਤਾਨ ਪੈਦਾ ਹੁੰਦੀ ਹੈ। ਇਸੇ ਤਰ੍ਹਾਂ ਦਾ ਇਕ ਖੂਹ ਡੇਰਾ ਬਾਬਾ ਨਾਨਕ ਵਿਚ ਵੀ ਹੈ। ਜੇ ਕੋਈ ਔਤ ਇਸਤ੍ਰੀ, ਸ਼ਮਸ਼ਾਨ ਘਾਟ ਵਿਚ, ਕਿਸੇ ਮ੍ਰਿਤਕ ਦੀ ਚਿਤਾ ਉਤੇ ਪਾਣੀ ਗਰਮ ਕਰ ਕੇ, ਅੱਧੀ ਰਾਤ ਵੇਲੇ ਕੁਝ ਮੰਤਰਾਂ ਦਾ ਜਾਪ ਕਰਦੀ ਹੋਈ ਇਸ਼ਨਾਨ ਕਰੇ ਅਤੇ ਫਿਰ ਚਿਤਾ ਦੀ ਅਗਨੀ ਉਤੇ ਚਾਵਲ ਰਿੰਨ੍ਹ ਕੇ ਅਤੇ ਮ੍ਰਿਤਕ ਨੂੰ ਭੋਗ ਲਗਾ ਕੇ ਖ਼ੁਦ ਖਾਏ, ਤਾਂ ਮ੍ਰਿਤਕ ਦੀ ਆਤਮਾ ਸਾਧਨਾ ਕਰਨ ਵਾਲੀ ਤੀਵੀਂ ਦੇ ਉਦਰ ਤੋਂ ਜਨਮ ਲੈਂਦੀ ਹੈ।

## (ੲ-10) ਇਸਮ-ਇ-ਅਜ਼ਮ :

ਮੁਸਲਮਾਨਾਂ ਅਨੁਸਾਰ ਅੱਲਾ ਦੇ 99 ਸਿਫ਼ਾਤੀ ਨਾਂਵਾਂ ਤੋਂ ਇਲਾਵਾ ਇਕ ਗੁਪਤ ਤੇ ਰਹੱਸਮਈ ਨਾਂ ਇਸਮ-ਇ-ਅਜ਼ਮ ਹੈ, ਜਿਸ ਦਾ ਸ਼ਾਬਦਿਕ ਅਰਥ ਹੈ — ਵੱਡਾ ਨਾਂ। ਮੁਸਲਮਾਨਾਂ ਦੀ ਧਾਰਨਾ ਹੈ ਕਿ ਇਸ ਨਾਉਂ ਦੇ ਲੈਣ ਨਾਲ ਸ਼ੈਤਾਨ ਨੇੜੇ ਨਹੀਂ ਢੁਕਦਾ ਅਤੇ ਨਾ ਹੀ ਉਸ ਦਾ ਚੰਦਰਾ ਅਸਰ ਪੈਂਦਾ ਹੈ। ਇਸਮ-ਇ-ਅਜ਼ਮ ਦੇ ਜਾਪ ਨਾਲ ਸਭ ਬਲਾਵਾਂ ਦੂਰ ਹੋ ਜਾਂਦੀਆਂ ਤੇ ਸਭ ਮੁਸ਼ਕਲਾਂ ਹੱਲ ਹੋ ਜਾਂਦੀਆਂ ਹਨ। ਸੈਫ਼ੁਲ ਮਲੂਕ ਨੂੰ ਜਦੋਂ ਜੰਗਲ ਵਿਚ ਸ਼ੇਰ ਖਾਣ ਨੂੰ ਆਏ ਤਾਂ ਉਸ ਨੇ ਇਸੇ ਨਾਉਂ ਦਾ ਜਾਪ ਕੀਤਾ ਸੀ :—

ਅਜ਼ਮ-ਇਸਮ ਮੁਬਾਰਕ ਪੜ੍ਹਿਆ
ਸ਼ੇਰ ਹੋਏ ਢਹਿ ਢੇਰੀ
ਫਿਰ ਪੜ੍ਹ ਜੰਦਾਰਾਂ ਵਲ ਡਿਠਾ
ਲਥੇ ਹਿਕਸੇ ਵੇਰੀ। (ਸੈਫ਼ੁਲ ਮਲੂਕ)

ਕਈ ਲੋਕ ਅੱਲਾ ਨਾਉਂ ਨੂੰ ਹੀ ਇਸਮ-ਇ-ਅਜ਼ਮ ਮੰਨਦੇ ਹਨ। ਕਈਆਂ ਹੋਰਨਾਂ ਅਨੁਸਾਰ ਇਹ ਗੁਪਤ ਨਾਂ 'ਸਮਦ', 'ਕਯੂਮ' ਜਾਂ 'ਹਈ' ਹੈ

## (ੲ-11) ਇਸਬਗੋਲ :

ਲੋਕ-ਨਿਸਚੇ ਅਨੁਸਾਰ ਜੇ ਕੋਈ ਸ਼ਖ਼ਸ ਇਸਬਗੋਲ ਉਤੇ ਸੱਤ ਫੂਕਾਂ ਮਾਰ ਕੇ ਕਿਸੇ ਨੂੰ ਖਵਾ ਦੇਵੇ ਤਾਂ ਇਸਬਗੋਲ ਨੂੰ ਖਾਣ ਵਾਲਾ ਖਵਾਣ ਵਾਲੇ ਨੂੰ ਦਿਲ ਦੇ ਸਾਰੇ ਭੇਦ ਦੇ ਦੇਂਦਾ ਹੈ। ਇਸੇ ਲਈ ਕਿਸੇ ਦੇ ਹੱਥੋਂ ਇਸਬਗੋਲ ਲੈਣੀ ਚੰਗੀ ਨਹੀਂ ਸਮਝੀ ਜਾਂਦੀ। ਇਸਬਗੋਲ ਅਖਾਣਾਂ ਦੀ ਵਸਤੂ ਵੀ ਬਣਿਆ ਹੈ — 'ਇਸਬਗੋਲ ਤੇ ਕੁਝ ਨਾ ਫੋਲ।'

## (ੲ-12) ਇਸਮਾਈਲ :

ਹਜ਼ਰਤ ਇਬਰਾਹੀਮ ਦਾ ਪੁੱਤਰ; ਇਬਰਾਹੀਮ ਨੇ ਦੋ ਵਿਆਹ ਕਰਵਾਏ ਸਨ। ਸਾਰਾਹ ਵਿਚੋਂ ਇਸਹਾਕ ਜੰਮਿਆ ਸੀ ਅਤੇ ਹਾਜ਼ਿਰਾ ਵਿਚੋਂ ਇਸਮਾਈਲ। ਮੁਸਲਮਾਨੀ ਰਵਾਇਤਾਂ ਅਨੁਸਾਰ ਇਬਰਾਹੀਮ ਦਾ ਇਸਮਾਈਲ ਨਾਲ ਬਹੁਤ ਪਿਆਰ ਸੀ। ਮੁਸਲਮਾਨਾਂ ਦਾ ਪਵਿਤ੍ਰ ਅਸਥਾਨ ਕਾਅਬਾ ਇਸਮਾਈਲ ਨੇ ਹੀ ਲੱਭਿਆ ਸੀ। ਹਜ਼ਰਤ ਇਬਰਾਹੀਮ ਨੇ ਇਸਮਾਈਲ ਤੋਂ ਕਾਅਬ ਦੀ ਨੀਂਹ ਰਖਵਾਈ ਸੀ।

ਹਜ਼ਰਤ ਇਬਰਾਹੀਮ ਤੋਂ ਅੱਲਾ ਨੇ ਸੁਪਨੇ ਵਿਚ ਪੁੱਤਰ ਦੀ ਕੁਰਬਾਨੀ ਮੰਗੀ। ਭਾਵੇਂ ਇਬਰਾਹੀਮ ਦਾ ਇਕ ਹੋਰ ਪੁੱਤਰ ਇਸਹਾਕ ਵੀ ਸੀ, ਪਰ ਇਬਰਾਹੀਮ ਨੇ ਆਪਣੇ ਸਭ ਤੋਂ ਪਿਆਰੇ

ਪੁੱਤਰ ਇਸਮਾਈਲ ਦੀ ਹੀ ਕੁਰਬਾਨੀ ਦੇਣ ਦਾ ਸੰਕਲਪ ਕੀਤਾ । ਜਦੋਂ ਬਲੀ ਦੇਣ ਦਾ ਸਮਾਂ ਆਇਆ ਤਾਂ ਜਬਰਾਈਲ ਫ਼ਰਿਸ਼ਤੇ ਨੇ ਅੱਲਾ ਦੇ ਹੁਕਮ ਨਾਲ ਇਸਮਾਈਲ ਦੇ ਸਾਹਮਣੇ ਗ਼ੈਬ ਵਿਚੋਂ ਦੁੰਬਾ ਆ ਖੜਾ ਕੀਤਾ । ਇਬਰਾਹੀਮ ਨੇ ਇਸ ਨੂੰ ਰੱਬੀ ਹੁਕਮ ਮੰਨ ਕੇ ਇਸਮਾਈਲ ਦੀ ਥਾਂ ਦੁੰਬੇ ਦੀ ਬਲੀ ਦਿਤੀ । ਉਦੋਂ ਤੋਂ ਦੁੰਬੇ ਦੀ ਬਲੀ ਦਾ ਬੜਾ ਸੁਆਬ ਮੰਨਿਆ ਜਾਂਦਾ ਹੈ । ਮੁਸਲਮਾਨ ਰੋਜ਼ਿਆਂ ਮਗਰੋਂ ਈਦ ਨੂੰ ਦੁੰਬੇ ਦੀ ਬਲੀ ਇਸਮਾਈਲ ਦੀ ਸਿਮਰਤੀ ਵਿਚ ਹੀ ਦੇਂਦੇ ਹਨ । ਇਸਮਾਈਲ ਨੂੰ 'ਜ਼ਬੀਹ-ਅੱਲਾ' ਵੀ ਆਖਦੇ ਹਨ ਭਾਵ ਜੋ ਅੱਲਾ ਦੇ ਨਾਂ ਉਤੇ ਜ਼ਬਹ ਕੀਤਾ ਗਿਆ । ਪਰ ਇਹੋ ਕਥਾ ਇਸਮਾਈਲ ਦੇ ਦੂਜੇ ਪੁੱਤਰ ਇਸਹਾਕ ਨਾਲ ਵੀ ਜੁੜੀ ਮਿਲਦੀ ਹੈ (ਵੇਖੋ : ਇਸਹਾਕ) ।

ਇਸਮਾਈਲ ਦੀ ਔਲਾਦ ਤੋਂ ਕੁਰੈਸ਼ੀ ਵੰਸ਼ ਚੱਲੀ, ਜਿਸ ਵਿਚ ਹਜ਼ਰਤ ਮੁਹੰਮਦ ਸਾਹਿਬ ਪੈਦਾ ਹੋਏ ।

**(ੲ-13) ਇਸਰਾਈਲ :**

ਹਜ਼ਰਤ ਯਾਕੂਬ ਦਾ ਇਕ ਨਾਉਂ; ਇਸਰਾਈਲ ਇਸਹਾਕ ਦਾ ਪੁਤ੍ਰ ਤੇ ਇਬਰਾਹੀਮ ਦਾ ਪੋਤਰਾ ਸੀ । ਇਸੇ ਤੋਂ ਇਸਰਾਈਲ ਦੀ ਵੰਸ਼ ਚੱਲੀ । ਇਬਰਾਨੀ ਯਾਕੂਬ ਨੂੰ ਆਦਰ ਨਾਲ ਇਸਰਾਈਲ ਕਹਿੰਦੇ ਹਨ ਜਿਸ ਦੇ ਅਰਥ ਹਨ — ਈਲ (ਖ਼ੁਦਾ) ਦਾ ਇਸਰਾ (ਚੁਣਿਆ ਹੋਇਆ) ਭਾਵ ਪੈਗ਼ੰਬਰ; ਬਾਈਬਲ ਤੇ ਕੁਰਾਨ ਵਿਚ ਇਸਰਾਈਲ ਬਾਰੇ ਕਈ ਕਥਾਵਾਂ ਮਿਲਦੀਆਂ ਹਨ (ਵੇਖੋ : ਯਾਕੂਬ)।

**(ੲ-14) ਇਸਰਾਫ਼ੀਲ :**

ਇਕ ਫ਼ਰਿਸ਼ਤਾ; ਕੁਰਾਨ ਅਨੁਸਾਰ ਇਸਰਾਫ਼ੀਲ ਚਾਰ ਮੁਖੀ ਫ਼ਰਿਸ਼ਤਿਆਂ ਵਿਚੋਂ ਇਕ ਹੈ । ਮੁਸਲਮਾਨੀ ਪੌਰਾਣ-ਸ਼ਾਸਤ੍ਰ ਅਨੁਸਾਰ ਕਿਆਮਤ ਵਾਲੇ ਦਿਨ ਇਸਰਾਫ਼ੀਲ ਨਰਸਿੰਘਾ ਵਜਾਏਗਾ ਅਤੇ ਸਾਰਾ ਸੰਸਾਰ ਪਲਾਂ ਵਿਚ ਨਸ਼ਟ ਹੋ ਜਾਵੇਗਾ । ਫਿਰ ਮੁਰਦੇ ਕਬਰਾਂ ਵਿਚੋਂ ਉਠ ਖੜੇ ਹੋਣਗੇ — 'ਅਸਰਾਫ਼ੀਲ ਜਾਂ ਸੂਰ ਕਰਨਾਇ ਫੂਕੇ ਤਦੋਂ ਜ਼ਿਮੀਂ ਅਸਮਾਨ ਸਭ ਢਹਿਣਗੇ ਨੀ' (ਹੀਰ ਵਾਰਸ) । ਇਹ ਫ਼ਰਿਸ਼ਤਾ ਸਤਵੇਂ ਅਸਮਾਨ ਵਿਚ ਰੱਫਰੱਫ ਦੇ ਨੇੜੇ ਰਹਿੰਦਾ ਹੈ । ਕਈ ਰੱਫਰੱਫ ਨੂੰ ਹੀ ਇਸਰਾਫ਼ੀਲ ਦਾ ਨਿਵਾਸ ਸਥਾਨ ਮੰਨਦੇ ਹਨ । ਇਸ ਫ਼ਰਿਸ਼ਤੇ ਦਾ ਸਿਰ ਅਰਸ਼ ਉਤੇ ਹੈ, ਪਰ ਪੈਰ ਜ਼ਮੀਨ ਨਾਲ ਲੱਗੇ ਹੋਏ ਹਨ । ਇਸ ਦੇ ਸਰੀਰ ਉਤੇ ਦੋ ਖੰਭ ਹਨ । ਕਾਦਰਯਾਰ ਨੇ 'ਮਹਿਰਾਜਨਾਮੇ' ਵਿਚ ਇਸਰਾਫ਼ੀਲ ਦਾ ਸਰੂਪ ਇਉਂ ਵਰਨਣ ਕੀਤਾ ਹੈ :—

ਅੱਗੇ ਹੋਰ ਫ਼ਰਿਸ਼ਤਾ ਆਇਆ,
ਨਜ਼ਰ ਕੀਤੀ ਬਾਦਸ਼ਾਹਾਂ ।
ਮੂੰਹ ਵਿਚ ਲੈ ਕੇ ਨਾਉਂ ਖਲੋਤਾ,
ਪਾਕ ਨਬੀ ਫ਼ਰਮਾਇਆ ।
ਸਰ ਅਰਸ਼ਾਂ ਦੇ ਉਪਰ ਇਸ ਦਾ
ਪੈਰ ਜ਼ਿਮੀਂ ਤਕ ਪਾਇਆ ।
ਦੋ ਪਰ ਇਸ ਦੇ ਜੁੱਸੇ ਅਹੇ
ਕੀ ਕੁਝ ਕਹਾਂ ਸੁਨਾਈਂ ।
ਲੰਮੇ ਬਹੁਤ, ਕਮਾਲ ਜ਼ਿਆਦਾ,
ਲਹਿੰਦੇ ਚੜ੍ਹਦੇ ਤਾਈਂ ।
ਵੇਖ ਮੁਹੰਮਦ ਕਹੇ ਵਹੀ ਨੂੰ
ਇਸ ਦਾ ਨਾਮ ਸੁਣਾਈਂ ।
ਅਸਰਾਫ਼ੀਲ ਵਹੀ ਫ਼ਰਮਾਇਆ
ਪਾਕ ਮੁਹੰਮਦ ਤਾਈਂ ।

**(ੲ-15) ਇਸਲਾਮ :**

ਹਜ਼ਰਤ ਮੁਹੰਮਦ ਸਾਹਿਬ ਦਾ ਸਥਾਪਿਤ ਕੀਤਾ ਮੱਤ; ਇਸਲਾਮ ਸ਼ਬਦ ਦਾ ਮੂਲ ਧਾਤੂ ਅਰਬੀ ਦਾ 'ਸਲਮ' ਪਦ ਹੈ, ਜਿਸ ਦਾ ਅਰਥ ਹੈ — ਅੰਗੀਕਾਰ ਕਰਨਾ, ਧਾਰਨ ਕਰਨਾ । ਕਈ ਵਿਦਵਾਨ ਇਸ ਸ਼ਬਦ ਦਾ ਅਰਥ ਆਤਮ-ਸਮਰਪਣ ਵੀ ਕਰਦੇ ਹਨ : ਪ੍ਰੀਭਾਸ਼ਕ ਪਦ ਦੇ ਰੂਪ ਵਿਚ ਇਸਲਾਮ ਦੇ ਅਰਥ 'ਸਤਿ ਲਈ ਘਾਲਣਾ' ਕੀਤੇ ਜਾਂਦੇ ਹਨ ।

ਇਸਲਾਮ ਦਾ ਧਰਮ ਗ੍ਰੰਥ ਕੁਰਾਨ ਹੈ, ਜਿਸ ਵਿਚ ਮੁਹੰਮਦ ਸਾਹਿਬ ਦੇ ਉਨ੍ਹਾਂ ਬਚਨਾਂ ਦਾ ਸੰਕਲਨ ਕੀਤਾ ਗਿਆ ਹੈ, ਜੋ ਉਨ੍ਹਾਂ ਨੂੰ ਇਲਹਾਮ ਦੁਆਰਾ ਉਤਰੇ । ਮੁਸਲਮਾਨੀ ਅਕੀਦੇ ਅਨੁਸਾਰ ਹਜ਼ਰਤ ਮੁਹੰਮਦ ਨੂੰ ਕੁਰਾਨ ਦੀਆਂ ਆਇਤਾਂ ਅਰਸ਼ੋਂ ਉਤਰੀਆਂ ਜੋ ਉਨ੍ਹਾਂ ਨੇ ਇਨ ਬਿਨ ਉਸੇ ਰੂਪ ਵਿਚ ਅੱਗੇ ਕਹਿ ਦਿਤੀਆਂ । ਇਸੇ ਲਈ ਮੁਸਲਮਾਨ ਆਇਤਾਂ ਨੂੰ ਦੈਵੀ ਬਾਣੀ ਮੰਨਦੇ ਹਨ । ਇਨ੍ਹਾਂ ਆਇਤਾਂ ਨੂੰ ਹਜ਼ਰਤ ਮੁਹੰਮਦ ਸਾਹਿਬ ਦੀ ਮ੍ਰਿਤੂ ਮਗਰੋਂ, ਉਨ੍ਹਾਂ ਦੇ ਅਨੁਯਾਈਆਂ ਤੋਂ ਇਕਤ੍ਰ ਕਰ ਕੇ ਕੁਰਾਨ ਵਿਚ ਦਿਤਾ ਗਿਆ । ਇਸਲਾਮ ਵਿਚ ਕੁਰਾਨ ਤੋਂ ਉਤਰ ਕੇ ਹਦੀਸਾਂ ਦਾ ਦਰਜਾ ਹੈ । ਹਦੀਸਾਂ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਆਪਣੇ ਬਚਨ ਹਨ ਜੋ ਆਇਤਾਂ ਵਾਂਗ ਆਕਾਸ਼ੋਂ ਨਹੀਂ ਉਤਰੇ । ਇਹ ਬਚਨ ਮੁਹੰਮਦ ਸਾਹਿਬ ਦੀ ਮੌਤ ਤੋਂ ਇਕ ਸ਼ਤਾਬਦੀ ਮਗਰੋਂ ਲਿਪੀਬਧ ਕੀਤੇ ਗਏ । ਹਦੀਸਾਂ ਭਾਵੇਂ ਇਸਲਾਮੀ ਪਰੰਪਰਾ ਦਾ ਭਾਗ ਹਨ, ਪਰ ਇਨ੍ਹਾਂ ਦੀ ਮਾਨਤਾ ਬਾਰੇ ਕਾਫ਼ੀ ਮਤਭੇਦ ਹੈ ।

ਇਸਲਾਮ ਦੇ ਪੰਜ ਨਿਯਮ ਹਨ :—

(1) ਇਕ ਈਸ਼ਵਰਵਾਦ, ਭਾਵ ਖ਼ੁਦਾ ਇਕ ਹੈ ਅਤੇ ਹਜ਼ਰਤ ਮੁਹੰਮਦ ਉਸ ਦਾ ਰਸੂਲ ਹੈ, (2) ਪੰਜ ਵੇਲੇ ਨਮਾਜ਼ ਪੜ੍ਹਨੀ, (3) ਜ਼ਕਾਤ ਦੇਣੀ, (4) ਰਮਜ਼ਾਨ ਵਿਚ ਰੋਜ਼ੇ ਰਖਣੇ, (5) ਕਾਅਬੇ ਦਾ ਹੱਜ ਕਰਨਾ ।

ਮੁਸਲਮਾਨੀ ਅਕੀਦੇ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਅੱਲਾ ਨੇ ਕੀਤੀ ਜੋ ਸਤਵੇਂ ਅਰਸ਼ ਵਿਚ ਇਕ ਕੁਰਸ ਉਤੇ ਬਿਰਾਜਮਾਨ ਹੈ । ਮਨੁੱਖ ਇਕੋ ਵਾਰ ਜਨਮ ਲੈਂਦਾ ਹੈ ਅਤੇ ਮ੍ਰਿਤੂ ਮਗਰੋਂ ਉਸ ਦੀ ਦੇਹ ਕਿਆਮਤ ਤਕ ਕਬਰ ਵਿਚ ਹੀ ਪਈ ਰਹਿੰਦੀ ਹੈ । ਕਿਆਮਤ ਵਾਲੇ ਦਿਨ ਸਭ ਰੂਹਾਂ ਉਠਦੀਆਂ ਹਨ ਤੇ ਆਪੋ ਆਪਣੇ ਕੀਤੇ ਕਰਮਾਂ ਦਾ ਫਲ ਭੋਗਦੀਆਂ ਹਨ । ਜਿਹੜੇ ਮੋਮਿਨ ਹਜ਼ਰਤ ਮੁਹੰਮਦ ਸਾਹਿਬ ਵਿਚ ਈਮਾਨ ਰਖਦੇ ਹੋਣਗੇ ਉਨ੍ਹਾਂ ਸਭਨਾਂ ਦੀ ਰੱਖਿਆ ਮੁਹੰਮਦ ਸਾਹਿਬ ਖ਼ੁਦ ਕਰਨਗੇ ਤੇ ਉਹ ਸਭ ਬਹਿਸ਼ਤ ਵਿਚ ਜਾਣਗੇ ।

ਇਸਲਾਮ ਦੇ 73 ਫ਼ਿਰਕੇ ਮੰਨੇ ਜਾਂਦੇ ਹਨ, ਪਰ ਪ੍ਰਮੁਖ ਰੂਪ ਵਿਚ ਦੋ ਹੀ ਵੱਡੇ ਫ਼ਿਰਕੇ ਹਨ — ਸੁੰਨੀ ਤੇ ਸ਼ੀਆ । 73 ਫ਼ਿਰਕਿਆਂ ਦੇ ਮੂਲ ਸਿਧਾਂਤ ਭਾਵੇਂ ਇਕੋ ਹਨ, ਪਰ ਉਨ੍ਹਾਂ ਵਿਚ ਵਿਚਾਰਾਂ ਦੀ ਕੁਝ ਭਿੰਨ-ਭੇਦਤਾ ਹੈ । ਹਦਸਿਯਹ ਤੇ ਕਾਮਲੀਯਹ ਫ਼ਿਰਕੇ ਦੇ ਲੋਕ ਆਵਾਗੌਣ ਵਿਚ ਵਿਸ਼ਵਾਸ਼ ਰਖਦੇ ਹਨ । ਜਨਾਹੀਯਹ ਫ਼ਿਰਕੇ ਵਾਲੇ ਕਿਆਮਤ ਨਹੀਂ ਮੰਨਦੇ । ਜਅਫ਼ਰੀਯਹ ਫ਼ਿਰਕੇ ਵਾਲੇ ਸ਼ਰਾਬ ਪੀਣ ਨੂੰ ਬੁਰਾ ਨਹੀਂ ਸਮਝਦੇ । ਹਕਮੀਯਹ ਤੇ ਮੁਗ਼ੀਰੀਯਹ ਫ਼ਿਰਕੇ ਵਾਲੇ ਅੱਲਾ ਨੂੰ ਇਕ ਖ਼ਾਸ ਸ਼ਕਲ ਤੇ ਰੂਪ ਵਾਲਾ ਸਰਗੁਣ ਸਰੂਪ ਮੰਨਦੇ ਹਨ । ਮੁਸ਼ੱਬੀਹ ਤੇ ਉਬੈਦੀਯਹ ਮੱਤ ਵਾਲੇ ਖ਼ੁਦਾ ਨੂੰ ਆਦਮੀ ਦੀ ਸ਼ਕਲ ਦਾ ਮੰਨਦੇ ਹਨ । ਇਮਾਮੀਆ ਮੱਤ ਵਾਲੇ ਮੁਹੰਮਦ ਮਹਿਦੀ ਨੂੰ ਆਖ਼ਰੀ ਇਮਾਮ ਮੰਨਦੇ ਹਨ, ਅਜ਼ਾਰਕਹ ਫ਼ਿਰਕੇ ਦੇ ਲੋਕ ਹਜ਼ਰਤ ਅਲੀ ਨੂੰ ਕਾਫ਼ਰ ਮੰਨਦੇ ਹਨ ।

ਕਈ ਧਰਮ-ਸ਼ਾਸਤ੍ਰੀ ਇਸਲਾਮ ਤੇ ਈਮਾਨ ਦੋਹਾਂ ਪਦਾਂ ਨੂੰ ਸਮਾਨਾਰਥਕ ਮੰਨਦੇ ਹਨ, ਪਰ ਕਈ ਇਸਲਾਮ ਸ਼ਬਦ ਨੂੰ ਈਮਾਨ ਦੇ ਮੁਕਾਬਲੇ ਵਿਚ ਵਿਸਤ੍ਰਿਤ ਦਸਦੇ ਹਨ (ਵੇਖੋ : ਈਮਾਨ) ।

**(ੲ-16) ਇਸਲਾਮੀ (ਤੇ ਸੂਫ਼ੀ) ਬ੍ਰਹਿਮੰਡ ਸ਼ਾਸਤ੍ਰ :**

ਇਸਲਾਮੀ ਬ੍ਰਹਿਮੰਡ ਸ਼ਾਸਤ੍ਰ ਨੂੰ ਕਬੀਰ ਜੀ ਨੇ ਸਾਰ ਰੂਪ ਵਿਚ ਇਉਂ ਪ੍ਰਗਟ ਕੀਤਾ ਹੈ — 'ਅੱਵਲ ਅੱਲਾ ਨੂਰ ਉਪਾਇਆ' ਅਤੇ 'ਏਕ ਨੂਰ ਤੇ ਸਭ ਜਗ ਉਪਜਿਆ' । ਇਸਲਾਮ ਅਨੁਸਾਰ ਰੱਬ ਪਹਿਲਾਂ 'ਅਹਿਦ' ਅਵਸਥਾ ਵਿਚ ਸੰਸਾਰ

ਵਿਚ ਇਕੱਲਾ ਸੀ। ਉਸ ਨੂੰ ਦੁਨੀਆਂ ਰਚਣ ਦਾ ਫੁਰਨਾ ਉਦੋਂ ਨਹੀਂ ਸੀ ਫੁਰਿਆ। ਇਸ ਅਵਸਥਾ ਵਿਚ ਉਸ ਨੂੰ 'ਅਲਫ਼' ਵੀ ਕਿਹਾ ਜਾਂਦਾ ਹੈ। ਸੂਫ਼ੀ ਇਸੇ ਅਵਸਥਾ ਨੂੰ 'ਆਲਮੇ ਲਾਹੂਤ' ਕਹਿੰਦੇ ਹਨ। ਹਿੰਦੂ ਦਰਸ਼ਨ ਵਿਚ ਵੀ ਇਸ ਅਵਸਥਾ ਵਲ ਸੰਕੇਤ ਮਿਲਦਾ ਹੈ ਤੇ ਇਸ ਅਵਸਥਾ ਨੂੰ 'ਅਫੁਰ' ਕਿਹਾ ਗਿਆ ਹੈ। ਫਿਰ ਅੱਲਾ ਨੇ ਆਪਣੇ ਆਪ ਨਾਲ ਇਸ਼ਕ ਕੀਤਾ ਤੇ ਨੂਰੇ ਮੁਹੰਮਦੀ ਪ੍ਰਗਟ ਹੋਇਆ। ਇਸ ਅਵਸਥਾ ਨੂੰ ਸੂਫ਼ੀ ਪਦਤੀ ਵਿਚ 'ਅਲਫ਼' ਅਥਵਾ ਅਹਿਦ ਵਿਚ 'ਮੀਮ' ਰਲਾਣ ਦੀ ਕਿਰਿਆ ਕਿਹਾ ਗਿਆ ਹੈ — 'ਅਹਿਦ ਦੇ ਵਿਚ ਮੀਮ ਰਲਾਇਆ ਤਾਂ ਕੀਤਾ ਏਡ ਪਸਾਰਾ' (ਬੁਲ੍ਹੇ ਸ਼ਾਹ)। ਇਸੇ ਅਵਸਥਾ ਵਿਚ ਅੱਲਾ ਨੇ ਪਹਿਲਾਂ ਲੌਹ ਕਲਮ ਸ਼ਿਰਜੀ, ਫਿਰ ਫ਼ਰਿਸ਼ਤੇ ਤੇ ਰੂਹਾਂ ਦੀ ਰਚਨਾ ਕੀਤੀ :—

ਜਾਂ ਜਾਂ ਅਲਫ਼ ਇਕੱਲਾ ਆਹਾ,
ਨਾ ਸੀ ਸ਼ਾਮ ਸੁਬਾਹੀਂ।
ਨਾ ਅਸਮਾਨ ਨਾ ਜ਼ਿਮੀਆਂ ਦੋਜ਼ਖ਼,
ਨਾ ਸਨ ਐਡ ਸ਼ਰਿਸ਼ਤੇ।
ਨਾ ਸ਼ਬਰੋਜ, ਨਾ ਆਤਸ਼ ਪਾਣੀ,
ਨਾ ਸਨ ਹੂਰ ਫ਼ਰਿਸ਼ਤੇ।
ਮੌਜੂੰ ਕੀਤਾ ਰਬ ਨੂਰ ਨਬੀ ਦਾ,
ਜ਼ਾਹਿਰ ਫ਼ਜ਼ਲ ਕਮਾਲੋਂ।
ਇਸਮ ਮੁਹੰਮਦ ਕਿਹਾ ਅਲਾਹੀ,
ਮੀਮੋਂ ਹੋਊ ਦਾਲੋਂ।
ਫੇਰ ਨਬੀ ਦੇ ਨੂਰੋਂ ਕੀਤਾ
ਕੁਲ ਜ਼ਹੂਰ ਅਲਾਹੀ।
(ਮਹਿਰਾਜਨਾਮਾ, ਕਾਦਰਯਾਰ)

ਸੁੰਨੀ ਮੁਸਲਮਾਨਾਂ ਦੀ ਪ੍ਰਸਿਧ ਪ੍ਰਮਾਣਿਕ ਪੁਸਤਕ 'ਮਸ਼ਕਾਤੁਲਮਸਾਬਿਹ' ਜੋ ਅਰਬੀ ਭਾਸ਼ਾ 'ਚ ਸ਼ੇਖ਼ ਹੁਸੈਨ ਅਲੀ ਬਗਵੀ ਨੇ ਲਿਖੀ, ਦੇ ਅਨੁਸਾਰ 'ਰਬ ਸੀ; ਪਰ ਉਸ ਤੋਂ ਪਹਿਲਾਂ ਕੁਝ ਨਹੀਂ ਸੀ। ਅਤੇ ਉਸ ਦਾ ਪ੍ਰਭਾਵਸ਼ਾਲੀ ਤਖ਼ਤ ਜਲ ਉਪਰ ਸੀ। ਫਿਰ ਰੱਬ ਨੇ ਤਬਕਾਂ ਤੇ ਜ਼ਿਮੀਂ ਦਾ ਨਿਰਮਾਣ ਕੀਤਾ। ਫ਼ਰਿਸ਼ਤੇ ਨੂਰ ਤੋਂ ਪੈਦਾ ਕੀਤੇ ਗਏ, ਜਿੰਨ ਬਿਨ-ਧੂੰਏਂ ਦੀ ਅੱਗ ਤੋਂ ਅਤੇ ਆਦਮੀ ਮਿੱਟੀ ਤੋਂ ਰਚੇ ਗਏ। ਜਦੋਂ ਅੱਲਾ ਨੇ ਜੰਨਤ ਵਿਚ ਆਦਮ ਦੀ ਸਿਰਜਨਾ ਕੀਤੀ ਤਾਂ ਸ਼ੈਤਾਨ ਨੇ ਉਸ ਉਤੇ ਨਜ਼ਰ ਫੇਰੀ, ਅਤੇ ਜਦੋਂ ਉਸ ਨੇ ਉਸ ਨੂੰ ਜਿਸਮ ਵਿਚ ਵੇਖਿਆ, ਉਹ ਜਾਣ ਗਿਆ ਕਿ ਅੱਲਾ ਨੇ ਇਕ ਅਜਿਹੀ ਜ਼ਾਤ ਰਚ ਦਿਤੀ ਹੈ ਜੋ ਭੁੱਖ ਤੋਂ ਆਪਣੀ ਰੱਖਿਆ ਨਹੀਂ ਕਰ ਸਕੇਗੀ।"

ਧਰਮ ਸ਼ਾਸਤ੍ਰੀ ਬੈਜ਼ਵੀ ਦੇ ਅਨੁਸਾਰ ਰੱਬ ਦੇ ਤਖ਼ਤ ਦੇ ਹੇਠਾਂ ਜੋ ਪਾਣੀ ਸੀ ਉਸ ਵਿਚੋਂ ਧੂੰਆਂ ਤੇ ਹਨੇਰਾ ਨਿਕਲ ਕੇ ਉਪਰ ਵਲ ਫੈਲ ਗਿਆ ਅਤੇ ਪਾਣੀ ਸੁਕ ਗਿਆ। ਇਸੇ ਵਿਚੋਂ ਧਰਤੀ ਦੀ ਰਚਨਾ ਹੋਈ। ਜਿਹੜਾ ਧੂੰਆਂ ਉਪਰ ਵਲ ਫੈਲਿਆ ਉਸ ਤੋਂ ਤਬਕਾ ਦਾ ਨਿਰਮਾਣ ਕੀਤਾ ਗਿਆ। ਤਬਕਾਂ ਦੀ ਰਚਨਾ ਵੀਰਵਾਰ ਨੂੰ ਹੋਈ। ਸੂਰਜ, ਚੰਨ ਤੇ ਤਾਰਿਆਂ ਦੀ ਸ਼ੁਕਰਵਾਰ ਨੂੰ, ਇਸੇ ਸ਼ਾਮ ਆਦਮ ਰਚਿਆ ਗਿਆ।

ਸੂਫ਼ੀਆਂ ਨੇ ਕਾਇਨਾਤ ਦੀ ਸਿਰਜਨਾ ਦੀਆਂ ਚਾਰ ਅਵਸਥਾਵਾਂ ਮੰਨੀਆਂ ਹਨ। ਮੁਢਲੀ ਅਵਸਥਾ 'ਆਲਮੇ ਲਾਹੂਤ' ਦੀ ਸੀ ਜਿਸ ਵਿਚ ਰੱਬ ਅਫੁਰ ਅਵਸਥਾ ਵਿਚ ਸੀ। 'ਆਲਮੇ ਜ਼ਬਰੂਤ' ਵਿਚ ਪਹਿਲਾਂ ਰੱਬ ਨੇ ਨੂਰੇ ਮੁਹੰਮਦੀ ਸਿਰਜਿਆ। ਫਿਰ ਲੌਹ ਕਲਮ ਦਾ ਨਿਰਮਾਣ ਕੀਤਾ। 'ਆਲਮੇ ਮਲਕੂਤ' ਵਿਚ ਫ਼ਰਿਸ਼ਤੇ ਸਿਰਜੇ ਅਤੇ 'ਆਲਮੇ ਅਰਵਾਹ' ਵਿਚ ਰੂਹਾਂ ਬਣਾਈਆਂ। 'ਆਲਮੇ ਨਾਸੂਤ' ਵਿਚ ਸੰਸਾਰ ਦਾ ਨਿਰਮਾਣ ਕੀਤਾ। ਇਸ ਤੋਂ ਬਾਅਦ ਤਰਤੀਬਵਾਰ 'ਆਲਮੇ ਜਮਾਦਾਤ' (ਧਾਤਾਂ), 'ਆਲਮੇ ਨਬਾਤਾਤ' (ਬਨਾਸਪਤੀ) ਅਤੇ 'ਆਲਮੇ ਹੈਵਾਨਾਤ' (ਪਸ਼ੂ-ਪੰਛੀ) ਦੀ ਰਚਨਾ ਕੀਤੀ ਅਤੇ ਅਖ਼ੀਰ ਵਿਚ ਇਨਸਾਨ ਨੂੰ ਸਿਰਜਿਆ ਗਿਆ। ਸਿਰਜਨਾ ਦਾ ਇਹ ਸਿਧਾਂਤ ਵਧੇਰੇ ਕਰ ਕੇ ਅੰਜੀਲ ਦੇ ਪਹਿਲੇ ਅਧਿਆਇ 'ਜੈਨਸਿਸ' ਉਤੇ ਆਧਾਰਤ ਹੈ।

ਮੁਸਲਮਾਨਾਂ ਅਨੁਸਾਰ ਅੱਲਾ ਨੇ ਚੌਦਾਂ ਤਬਕ ਰਚੇ ਜਿਨ੍ਹਾਂ ਵਿਚੋਂ ਸੱਤ ਆਕਾਸ਼ ਵਿਚ ਹਨ ਅਤੇ ਸੱਤ ਧਰਤੀ ਦੇ ਹੇਠਾਂ ਹਨ। ਇਨ੍ਹਾਂ ਸੱਤ ਅਸਮਾਨਾਂ ਦਾ ਜ਼ਿਕਰ ਪੰਜਾਬੀ ਕਿੱਸਾ-ਕਾਵਿ ਵਿਚ ਆਮ ਮਿਲਦਾ ਹੈ। ਮੁਸਲਮਾਨਾਂ ਦੇ ਅਕੀਦੇ ਅਨੁਸਾਰ ਇਨ੍ਹਾਂ ਸੱਤਾਂ ਤਬਕਾਂ ਵਿਚ ਹੀ ਸਾਰੇ ਪੈਗੰਬਰ ਨਿਵਾਸ ਕਰਦੇ ਹਨ। ਅਹਿਮਦਯਾਰ ਆਪਣੇ ਕਿੱਸੇ 'ਅਹਸਨੁਲ ਕਸਿਸ' ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਆਕਾਸ਼ ਜਾਣ ਦੀ ਸਾਖੀ ਦਾ ਵਰਨਣ ਕਰਦਿਆਂ ਲਿਖਦਾ ਹੈ :—

ਉਡਿਆ ਪਹਿਲੇ ਅਸਮਾਨੇ ਵਲ
ਉਹ ਬੁਰਾਕ ਨੂਰਾਨੀ।
ਉਥੇ ਬਾਬਾ ਆਦਮ ਮਿਲਿਆ,
ਪੜ੍ਹੇ ਦਰੂਦ ਰੂਹਾਨੀ।
ਜਾਂ ਅਸਮਾਨ ਦੂਜੇ ਤੇ ਪਹੁਤੇ
ਈਸਾ ਤੇ ਯਾਹਯਾ ਸੀ।
ਜਾਂ ਤੀਜੇ ਅਸਮਾਨੇ ਪਹੁਤੇ,
ਮਿਹਤਰ ਯੂਸਫ਼ ਮਿਲਿਆ।
ਚੌਥੇ ਤੇ ਇਦਰੀਸ ਪੈਗੰਬਰ,
ਜਿਊਂਦਾ ਜੰਨਤ ਵੜਿਆ।
ਜਾਂ ਪੰਜਵੇਂ ਅਸਮਾਨ ਗਏ,
ਆਹਾ ਹਾਰੂੰ ਉਥਾਈਂ।
ਜਾਂ ਛੀਵੇਂ ਅਸਮਾਨ ਮਿਲਿਉਸ,
ਮਿਹਤਰ ਮੂਸੇ ਤਾਈਂ।
ਇਬਰਾਹੀਮ ਖ਼ਲੀਲਿ-ਅਲਾ ਸੀ;
ਸਤਵੇਂ ਉਪਰ ਅਸਮਾਨੇ।
ਬਹੁਤ ਸਲਵਾਤ ਸਲਾਮ ਰਸੂਲ,
ਉਨ ਨਬੀਆਂ ਨੂੰ ਪਹੁੰਚਾਣੇ।

ਮਹਿਰਾਜਨਾਮਿਆਂ ਵਿਚ ਸੱਤਾਂ ਅਸਮਾਨਾਂ ਦਾ ਵਰਨਣ ਬੜੇ ਵੇਰਵੇ ਨਾਲ ਦਿਤਾ ਮਿਲਦਾ ਹੈ।

ਮੁਸਲਮਾਨਾਂ ਅਨੁਸਾਰ ਸੱਤ ਧਰਤੀਆਂ ਹਨ। ਇਕ ਧਾਰਨਾ ਅਨੁਸਾਰ ਸੱਤਾਂ ਧਰਤੀਆਂ ਨੂੰ ਅਡੋਲ ਰਖਣ ਲਈ ਅੱਲਾ ਨੇ ਉਨ੍ਹਾਂ ਦੇ ਹੇਠਾਂ ਕਈ ਟੇਕਾਂ ਦਿਤੀਆਂ। ਇਕ ਦੇਵੀ ਕੱਦ ਫ਼ਰਿਸ਼ਤੇ ਨੂੰ ਆਦੇਸ਼ ਦਿਤਾ ਕਿ ਉਹ ਪਤਾਲ ਵਿਚ ਜਾ ਕੇ ਧਰਤੀ ਨੂੰ ਆਪਣੇ ਮੋਢਿਆਂ ਉਤੇ ਚੁਕੀ ਰਖੇ। ਫ਼ਰਿਸ਼ਤੇ ਦੇ ਪੈਰ ਦੇ ਹੇਠਾਂ ਅੱਲਾ ਨੇ ਇਕ ਲਾਲ ਚੱਟਾਨ ਖੜੀ ਕੀਤੀ ਜਿਸ ਵਿਚ 7000 ਛੇਦ ਸਨ। ਹਰੇਕ ਛੇਦ ਵਿਚੋਂ ਇਕ ਸਮੁੰਦਰ ਵਗ ਰਿਹਾ ਸੀ। ਇਸ ਚੱਟਾਨ ਦੇ ਹੇਠਾਂ ਕੋਈ ਟੇਕ ਨਹੀਂ ਸੀ। ਸੋ ਅੱਲਾ ਨੇ ਇਕ ਵੱਡਾ ਸਾਰਾ ਬਲਦ 'ਕੁਯੂਤ' ਖੜਾ ਕੀਤਾ ਜਿਸ ਦੀਆਂ ਚਾਰ ਹਜ਼ਾਰ ਅੱਖਾਂ ਸਨ ਅਤੇ ਇਤਨੀ ਹੀ ਗਿਣਤੀ ਵਿਚ ਹੋਰ ਨੱਖ ਅੰਗ ਸਨ। ਇਸ ਬਲਦ ਨੇ ਸਾਰਾ ਭਾਰ ਆਪਣੀ ਪਿੱਠ ਅਤੇ ਸਿੰਙਾਂ ਉਤੇ ਸੰਭਾਲ ਲਿਆ। ਬਲਦ ਦੇ ਹੇਠਾਂ ਰੱਬ ਨੇ ਇਕ ਮੱਛੀ 'ਬਹਾਮੂਤ' ਨੂੰ ਲਿਟਾ ਦਿਤਾ, ਇਸ ਮੱਛੀ ਦੇ ਹੇਠਾਂ ਪਾਣੀ ਅਤੇ ਪਾਣੀ ਦੇ ਹੇਠਾਂ ਹਨੇਰਾ ਸੀ।

ਸ੍ਰਿਸ਼ਟੀ ਦੀ ਰਚਨਾ ਬਾਰੇ ਕੁਰਾਨ ਵਿਚ ਲਿਖਿਆ ਹੈ ਕਿ "ਅਸਾਂ ਅਸਮਾਨਾਂ ਤੇ ਧਰਤੀ ਨੂੰ ਸਭ ਵਸਤੂਆਂ ਸਮੇਤ ਛੇ ਦਿਨਾਂ ਵਿਚ ਬਣਾ ਦਿਤਾ। ਪਰ ਥਕੇਵਾਂ ਮੇਰੇ ਨੇੜੇ ਨਹੀਂ ਆਇਆ" (ਸੂਰਤ ਕਾਫ਼, ਆਇਤ 38)। ਯਹੂਦੀ ਤੇ ਈਸਾਈ ਧਾਰਨਾ ਅਨੁਸਾਰ ਪ੍ਰਮਾਤਮਾ ਨੇ ਛੇ ਦਿਨਾਂ ਵਿਚ ਸਾਰੀ ਸ੍ਰਿਸ਼ਟੀ ਤੇ ਜੀਵ ਜੰਤੂ ਰਚੇ ਅਤੇ ਸਤਵੇਂ ਦਿਨ ਥਕ ਜਾਣ ਕਾਰਨ ਖ਼ੁਦਾ ਨੇ ਆਰਾਮ ਕੀਤਾ।

ਮੁਸਲਮਾਨੀ ਅਕੀਦੇ ਅਨੁਸਾਰ ਰੱਬ ਨੇ ਆਲਮੇ ਅਰਵਾਹ ਦੀ ਸਿਰਜਨਾ ਵੇਲੇ ਬਹੁਤ ਸਾਰੀਆਂ ਰੂਹਾਂ ਰਚ ਕੇ ਰਖ ਦਿਤੀਆਂ। ਇਹ ਰੂਹ ਵਿਦੇਹ ਦਸ਼ਾ ਵਿਚ ਕੁਰਸ ਦੇ ਨਾਲ ਬ ਭੰਡਾਰ ਖ਼ਾਨੇ ਵਿਚ ਵਿਦਮਾਨ ਹਨ। ਉਥੋਂ ਅੱਲਾ ਰੂਹਾਂ ਨੂੰ ਗਰਭ ਵਿਚ ਭੇਜਦਾ ਰਹਿੰਦਾ ਹੈ ਧਾਰਨਾ ਹੈ ਕਿ ਆਕਾਸ਼ ਵਿਚ ਇਕ ਬ੍ਰਿਛ ਉ ਉਤਨੇ ਹੀ ਪੱਤੇ ਹਨ ਜਿਤਨੇ ਸੰਸਾਰ ਦੇ ਜੀਵ ਹਰ ਪੱਤੇ ਉਤੇ ਪ੍ਰਾਣੀ ਦਾ ਨਾਂ ਅੰਕਿਤ ਹੈ। ਜਦੋਂ ਕਿਸੇ ਪ੍ਰਾਣੀ ਦੀ ਮੌਤ ਨੇੜੇ ਆਉਂਦੀ ਹੈ ਤ ਚਾਲ੍ਹੀ ਦਿਨ ਪਹਿਲਾਂ ਹੀ ਉਸ ਦਾ ਪੱਤਾ ਡਿ

ਪੈਂਦਾ ਹੈ। ਪੱਤਾ ਡਿਗਣ ਤੋਂ ਚਾਲ੍ਹੀ ਦਿਨ ਬਾਅਦ ਅਜ਼ਰਾਈਲ ਉਸ ਪ੍ਰਾਣੀ ਦੀ ਜਿੰਦ ਕੱਢ ਕੇ ਲੈ ਜਾਂਦਾ ਹੈ (ਵੇਖੋ : ਅਜ਼ਰਾਈਲ)। ਇਕ ਧਾਰਨਾ ਅਨੁਸਾਰ ਮਰਨ ਤੋਂ ਮਗਰੋਂ ਆਤਮਾ ਪੰਛੀ ਦਾ ਰੂਪ ਧਾਰ ਕੇ ਵਿਚਰਦੀ ਹੈ। ਨੇਕ ਬੰਦੇ ਹਰੇ ਰੰਗ ਦੇ ਪੰਛੀ ਬਣਦੇ ਹਨ ਅਤੇ ਪਾਪੀ ਕਾਲੇ ਰੰਗ ਦੇ। ਜਿਸ ਪ੍ਰਾਣੀ ਦੀ ਹੱਤਿਆ ਹੁੰਦੀ ਹੈ ਉਸ ਦੀ ਰੂਹ ਕਬਰ ਦੇ ਨੇੜੇ ਹੀ ਉੱਲੂ ਬਣ ਕੇ ਵਿਚਰਦੀ ਤੇ ਬਦਲੇ ਲਈ ਤਾਂਘਦੀ ਰਹਿੰਦੀ ਹੈ (ਵੇਖੋ : ਆਤਮਾ)। ਜਦੋਂ ਪ੍ਰਾਣੀ ਕਬਰ ਵਿਚ ਪੈਂਦਾ ਹੈ ਤਾਂ ਪਹਿਲੀ ਰਾਤ ਮੁਨਕਰ ਤੇ ਨਕੀਰ ਨਾਂ ਦੇ ਦੋ ਫ਼ਰਿਸ਼ਤੇ ਆਉਂਦੇ ਹਨ ਜੋ ਉਨ੍ਹਾਂ ਦੇ ਕਰਮਾਂ ਦਾ ਲੇਖਾ ਕਰਦੇ ਹਨ।

ਮੁਨਕਰ ਅਤੇ ਨਕੀਰ ਸੱਸੀ ਨੂੰ,
ਕਬਰੀਂ ਪੁੱਛਣ ਆਏ।
"ਸੱਚ ਕਹੁ ਸੱਸੀਏ ! ਦੁਨੀਆਂ ਦੇ ਵਿਚ
ਕੀ ਕੀ ਅਮਲ ਕਮਾਏ ?"
"ਜੰਮਦੀ ਪਾਇ ਸੰਦੂਕ ਰੁੜ੍ਹਾਈ,
ਮੁਤੀ ਨੇ ਹੋਤ ਵੰਞਾਏ।" (ਸਸੀ, ਹਾਸ਼ਮ)

ਦੋ ਫ਼ਰਿਸ਼ਤੇ ਕਰਾਮਨ ਤੇ ਕਾਤਬੀਨ ਮਨੁੱਖ ਦੇ ਦੋਹਾਂ ਮੋਢਿਆਂ ਉਤੇ ਬੈਠ ਕੇ ਉਸ ਦੇ ਚੰਗੇ ਮੰਦੇ ਕਰਮਾਂ ਦਾ ਲੇਖਾ ਰਖਦੇ ਹਨ। "ਮੋਢੇ ਤੇਰੇ ਦੋਇ ਜਣੇ ਲਿਖਦੇ ਨੀ ਐਬ ਸੁਆਬ" (ਸ਼ਾਹ ਹੁਸੈਨ)। ਕਿਰਾਮਨ ਸੱਜੇ ਮੋਢੇ ਉਤੇ ਸਥਿਤ ਹੈ ਅਤੇ ਕਾਤਬੀਨ ਖੱਬੇ ਮੋਢੇ ਉਤੇ। ਪ੍ਰਾਣੀ ਦੀ ਆਤਮਾ ਮਰਨ ਤੋਂ ਬਾਅਦ ਆਲਮੇ ਬਰਜ਼ਖ਼ ਵਿਚ ਚਲੀ ਜਾਂਦੀ ਹੈ। ਬਰਜ਼ਖ਼ ਦਾ ਭਾਵ ਹੈ — ਨਜ਼ਰ ਤੋਂ ਉਹਲੇ। ਆਲਮੇ ਬਰਜ਼ਖ਼ ਵਿਚ ਨੇਕ ਰੂਹਾਂ ਨੂੰ 'ਇਲੀਈਨ' ਵਿਚ ਰਖਿਆ ਜਾਂਦਾ; ਪਰ ਪਾਪੀ ਰੂਹਾਂ ਨੂੰ 'ਸਿਜੀਈਨ' ਵਿਚ ਜਿਥੇ ਉਨ੍ਹਾਂ ਨੂੰ ਕਿਆਮਤ ਤਕ ਅਜ਼ਾਬ ਦਿਤੇ ਜਾਂਦੇ ਹਨ।

ਕਿਆਮਤ ਵਾਲੇ ਦਿਨ ਅਸਰਾਫ਼ੀਲ ਫ਼ਰਿਸ਼ਤਾ ਕਰਨਾਇ (ਸ਼ਰਨਾਈ) ਵਜਾਏਗਾ ਅਤੇ ਸਾਰੀ ਦੁਨੀਆਂ ਨਸ਼ਟ ਹੋ ਜਾਵੇਗੀ। ਸੂਰਜ ਕੇਵਲ ਨੇੜੇ ਨੇੜੇ ਉੱਚਾ ਹੋਵੇਗਾ। ਸਭ ਤੋਂ ਪਹਿਲਾਂ ਹਜ਼ਰਤ ਮੁਹੰਮਦ ਸਾਹਿਬ ਦੀ ਕਬਰ ਖੁਲ੍ਹੇਗੀ, ਫਿਰ ਬਾਕੀ ਰੂਹਾਂ ਕਬਰਾਂ ਵਿਚੋਂ ਉੱਠਣਗੀਆਂ ਅਤੇ ਆਪੋ ਆਪਣੇ ਸਰੀਰ ਨੂੰ ਮੁੜ ਧਾਰਨ ਕਰ ਲੈਣਗੀਆਂ। ਉਦੋਂ ਸਭ ਪ੍ਰਾਣੀਆਂ ਨੂੰ ਆਪਣੇ ਕੀਤੇ ਕਰਮਾਂ ਅਨੁਸਾਰ ਫਲ ਮਿਲੇਗਾ। ਸਭ ਅੰਗਾਂ ਨੂੰ ਜੀਭਾਂ ਲੱਗੀਆਂ ਹੋਣਗੀਆਂ, ਜਿਹੜੇ ਜੀਵ ਆਪਣੇ ਕੀਤੇ ਪਾਪਾਂ ਤੋਂ ਮੁਨਕਰ ਹੋਣਗੇ, ਉਨ੍ਹਾਂ ਦੇ ਸਰੀਰ ਦੇ ਉਹ ਅੰਗ ਜਿਨ੍ਹਾਂ ਨਾਲ ਉਨ੍ਹਾਂ ਨੇ ਪਾਪ ਕੀਤੇ ਸਨ, ਖ਼ੁਦ ਬੋਲ ਕੇ ਆਪਣੇ ਪਾਪਾਂ ਦੀ ਗਵਾਹੀ ਭਰਨਗੇ। ਅੱਲਾ ਨੇ ਹਜ਼ਰਤ ਮੁਹੰਮਦ ਸਾਹਿਬ ਨੂੰ ਸਫ਼ਾਅਤ ਬਖ਼ਸ਼ੀ ਹੋਈ ਹੈ। ਜਿਨ੍ਹਾਂ ਦੀ ਸਿਫ਼ਾਰਸ਼ ਹਜ਼ਰਤ ਮੁਹੰਮਦ ਸਾਹਿਬ ਕਰਨਗੇ, ਉਹ ਸਭ ਪ੍ਰਾਣੀ ਬਖ਼ਸ਼ੇ ਜਾਣਗੇ। ਪਾਪੀਆਂ ਨੂੰ ਦੋਜ਼ਖ਼ ਵਿਚ ਸੁਟਿਆ ਜਾਵੇਗਾ। ਹਰ ਪ੍ਰਾਣੀ ਨੂੰ ਵਾਲ ਤੋਂ ਬਰੀਕ, ਤਲਵਾਰ ਦੀ ਧਾਰ ਤੋਂ ਤਿੱਖੇ, ਦੋਹਾਂ ਪਾਸਿਆਂ ਤੋਂ ਕੰਡਿਆਲੀਆਂ ਝਾੜੀਆਂ ਨਾਲ ਭਰੇ, ਇਕ ਅਜਿਹੇ ਪੁਲ ਸਿਰਾਤ ਤੋਂ ਲੰਘਣਾ ਪਏਗਾ ਜਿਹੜਾ ਦੋਜ਼ਖ਼ ਦੀ ਅੱਗ ਉਤੇ ਖੜਾ ਹੈ। ਨੇਕ ਤੇ ਪਾਕ ਬੰਦੇ ਆਪਣੇ ਕਰਮਾਂ ਦੀ ਸ਼ਕਤੀ ਨਾਲ ਉਸ ਨੂੰ ਸਹਿਜ ਰੂਪ ਵਿਚ ਪਾਰ ਕਰ ਜਾਣਗੇ, ਪਰ ਪਾਪੀ ਗੁਨਾਹਾਂ ਦੇ ਬੋਝ ਸਦਕਾ ਉਲਾਰ ਹੋ ਕੇ ਹੇਠਾਂ ਨਰਕ ਵਿਚ ਡਿਗ ਪੈਣਗੇ।

ਜੰਨਤ ਵਿਚ ਮੋਮਨਾਂ ਨੂੰ ਹੂਰਾਂ ਮਿਲਣਗੀਆਂ। ਜੰਨਤ ਵਿਚ ਸਤਵੇਂ ਤਬਕ ਵਿਚ ਇਕ ਬਹੁਤ ਸੁੰਦਰ ਬਾਗ਼ ਅਦਨ ਹੈ, ਜਿਸ ਵਿਚ ਕਲਪ ਬ੍ਰਿਛ ਵਾਂਗ 'ਤੂਬਾ' ਨਾਂ ਦੀ ਬਹੁਤ ਉੱਚੀ ਬੇਰੀ ਹੈ। ਪਉੜੀ (ਮਿਹਰਾਜ) ਵਾਲੀ ਰਾਤ ਮੁਹੰਮਦ ਸਾਹਿਬ ਨੇ ਇਹ ਬੇਰੀ ਵੇਖੀ ਸੀ। ਜੰਨਤ ਵਿਚ ਹੀ ਇਕ ਮਸਜਿਦ ਅਕਸਾ ਅਤੇ ਇਕ ਹੌਜ਼ ਕੌਸਰ ਹੈ।

### (ੲ-17) ਇੰਸ਼ਾ-ਅੱਲਾ :

ਮੁਸਲਮਾਨ ਕਿਸੇ ਕੰਮ ਨੂੰ ਸ਼ੁਰੂ ਕਰਨ ਤੋਂ ਪਹਿਲਾਂ 'ਇੰਸ਼ਾ-ਅੱਲਾ' ਦਾ ਵਾਕੰਸ਼ ਉਚਾਰਦੇ ਹਨ, ਜਿਸ ਦਾ ਭਾਵ ਹੈ — 'ਜੇ ਰੱਬ ਨੂੰ ਮਨਜ਼ੂਰ ਹੋਇਆ।' ਮੁਸਲਮਾਨਾਂ ਦਾ ਨਿਸਚਾ ਹੈ ਕਿ ਇੰਸ਼ਾ-ਅੱਲਾ ਕਹਿਣ ਨਾਲ ਕੰਮ ਅਵੱਸ਼ ਸਿਰੇ ਚੜ੍ਹ ਜਾਂਦਾ ਹੈ :-

ਇਹ ਗਲ ਲਾਇਕ ਆਦਮੀਆਂ ਨੂੰ
ਜਿਤ ਵੇਲੇ ਗਲ ਕੀਜੇ
ਇੰਸ਼ਾ-ਅਲਾ ਕਹੇ ਤੇ ਉਹ ਕੰਮ,
ਜਲਦੀ ਹਾਸਿਲ ਕੀਜੈ।
(ਅਹਿਸਾਨਲ ਕਸਿਸ)

ਰਵਾਇਤ ਹੈ ਕਿ ਇਕ ਵਾਰ ਕੁਰੈਸ਼ੀ ਕਬੀਲੇ ਦੇ ਕੁਝ ਲੋਕ ਹਜ਼ਰਤ ਮੁਹੰਮਦ ਪਾਸ ਆਏ ਅਤੇ ਕਹਿਣ ਲੱਗੇ ਕਿ ਅਸੀਂ ਤੁਹਾਨੂੰ ਤਾਂ ਪੈਗ਼ੰਬਰ ਮੰਨਦੇ ਹਾਂ ਜੇ ਤੁਸੀਂ ਸਾਨੂੰ ਯੂਸਫ਼ ਦਾ ਕਿੱਸਾ ਸੁਣਾਓ ਅਤੇ ਵਹੀ ਤੁਹਾਡੇ ਤਕ ਇਹ ਕਿੱਸਾ ਪਹੁੰਚਾਏ। ਕੁਰੈਸ਼ੀ ਹਰ ਰੋਜ਼ ਪੁੱਛਣ ਆਉਂਦੇ ਰਹੇ, ਪਰ ਮੁਹੰਮਦ ਸਾਹਿਬ ਕੋਲ ਵਹੀ ਕਿੱਸਾ ਲੈ ਕੇ ਨਾ ਉਤਰਿਆ। ਪੰਦਰਾਂ ਦਿਨਾਂ ਬਾਅਦ ਵਹੀ ਆਇਆ ਅਤੇ ਮੁਹੰਮਦ ਸਾਹਿਬ ਨੂੰ ਕਹਿਣ ਲੱਗਾ ਕਿ ਤੁਸਾਂ 'ਇੰਸ਼ਾ-ਅੱਲਾ' ਵਾਕੰਸ਼ ਨਹੀਂ ਕਿਹਾ, ਇਹੋ ਤੁਹਾਡੀ ਭੁੱਲ ਹੈ। ਇਸੇ ਲਈ ਕਿੱਸਾ ਨਹੀਂ ਉਤਰਿਆ। ਮੁਹੰਮਦ ਸਾਹਿਬ ਨੇ ਪਸਚਾਤਾਪ ਕਰਦਿਆਂ ਇੰਸ਼ਾ-ਅੱਲਾ ਕਿਹਾ ਤਾਂ ਕਿੱਸਾ ਨਾਜ਼ਿਲ ਹੋਇਆ, ਜੋ ਕੁਰਾਨ ਦੀ ਬਾਰ੍ਹਵੀਂ ਸੂਰਤ ਵਿਚ ਦਰਜ ਹੈ।

### (ੲ-18) ਇਸਾਕ ਅਸਹਾਬ :

ਹਜ਼ਰਤ ਮੁਹੰਮਦ ਸਾਹਿਬ ਦੇ ਇਕ ਸਾਥੀ ਜਿਨ੍ਹਾਂ ਦਾ ਅਸਲ ਨਾਂ ਖ਼ਾਲਿਦ ਸੀ ਅਤੇ ਜੋ ਵਾਲਿਦ ਦੇ ਪੁੱਤਰ ਸਨ। ਇਸਾਕ ਅਸਹਾਬ ਇਨ੍ਹਾਂ ਦੀ ਉਪਾਧੀ ਸੀ (ਗਲਾਸਰੀ. 1,600)। ਇਨ੍ਹਾਂ ਦੀ ਖ਼ਾਨਗਾਹ ਡੇਰਾ ਗ਼ਾਜ਼ੀ ਖ਼ਾਨ ਦੀ ਜਾਮਪੁਰ ਤਹਿਸੀਲ ਵਿਚ ਹਰੰਡ ਤੋਂ ਪੰਜ ਮੀਲ ਦੂਰ ਦੱਰਾ ਕਹਾ ਵਿਚ ਹੈ। ਪੱਛਮੀ ਪੰਜਾਬ ਤੇ ਮੁਲਤਾਨ ਦੇ ਲੋਕ ਇਥੇ ਈਦ-ਉੱਲ-ਜ਼ਿਹਾ ਨੂੰ ਜ਼ਿਆਰਤ ਕਰਨ ਲਈ ਆਉਂਦੇ ਹਨ। ਇਲਾਕੇ ਦੇ ਮੁਸਲਮਾਨਾਂ ਦਾ ਨਿਸਚਾ ਹੈ ਕਿ ਇਥੋਂ ਦੀ ਜ਼ਿਆਰਤ ਦਾ ਮੱਕੇ ਦੇ ਹੱਜ ਦੇ ਬਰਾਬਰ ਸੁਆਬ ਹੈ।

### (ੲ-19) ਇਕ :

ਏਕੇ ਦਾ ਅੰਕ ਪ੍ਰਮਾਤਮਾ ਦਾ ਬੋਧਿਕ ਹੋਣ ਕਰ ਕੇ ਬੜਾ ਸ਼ੁਭ ਤੇ ਕਲਿਆਣੀ ਮੰਨਿਆ ਗਿਆ ਹੈ। ਜੋ ਸਥਾਨ 'ੳ' ਜਾਂ 'ਅਲਫ਼' ਦਾ ਵਰਣਮਾਲਾ ਵਿਚ ਹੈ ਉਹੋ ਅੰਕਾਂ ਵਿਚ ਏਕੇ ਦਾ ਹੈ। ਏਕਾ ਤਰੱਕੀ ਤੇ ਪ੍ਰਗਤੀ ਦਾ ਵੀ ਵਾਚਕ ਹੈ, ਇਸੇ ਲਈ ਬੱਚੇ ਦੇ ਜਨਮ, ਵਿਆਹ ਸ਼ਾਦੀ ਅਤੇ ਹੋਰ ਸ਼ੁਭ ਰੀਤਾਂ ਰਸਮਾਂ ਸਮੇਂ ਜੋ ਸ਼ਗਨ ਤੇ ਨਿਉਂਦਰਾ ਆਦਿ ਦਿਤਾ ਜਾਂਦਾ ਹੈ, ਉਸ ਵਿਚ ਏਕਾਂਤਕ ਅੰਕ ਵਧੇਰੇ ਸ਼ੁਭ ਸਮਝੇ ਜਾਂਦੇ ਹਨ, ਜਿਵੇਂ 11. 21, 31, 51, 101, ਆਦਿ। ਦਾਜ ਵਿਚ ਦਿਤੇ ਤੇਵਰਾਂ ਤੇ ਭਾਂਡਿਆਂ ਆਦਿ ਦੀ ਗਿਣਤੀ ਵਿਚ ਵੀ ਏਕੇ ਅੰਤ ਵਾਲੇ ਅੰਕ ਵਧੇਰੇ ਕਲਿਆਣੀ ਮੰਨੇ ਜਾਂਦੇ ਹਨ। ਪੁੰਨ ਦਾਨ ਲਈ ਦਿਤੀ ਰਕਮ ਵਿਚ ਵੀ ਏਕੇ ਦੀ ਖ਼ਾਸ ਮਹੱਤਤਾ ਹੈ। ਇਸ ਏਕੇ ਨੂੰ ਇਕੋਤਰ ਵੀ ਕਿਹਾ ਜਾਂਦਾ ਹੈ ਜਿਸ ਦਾ ਭਾਵ ਹੈ 'ਇਕ ਉਤੇ'।

ਏਕੇ ਨੂੰ ਬਰਕਤ ਵੀ ਕਿਹਾ ਜਾਂਦਾ ਹੈ। ਜਿਸ ਦਾ ਅਰਥ ਵਾਧਾ, ਮਿਹਰ, ਬਖ਼ਸ਼ਿਸ਼ ਦਾ ਹੈ। ਹਟਵਾਣੀਏਂ ਸੌਦਾ ਤੋਲਣ ਵੇਲੇ ਪਹਿਲੀ ਧਾਰਨਾ ਲਈ ਇਕ ਦੀ ਥਾਂ ਬਰਕਤ ਪਦ ਵਰਤਦੇ ਹਨ।

ਪਰ ਔਂਸੀਆਂ ਪਾਉਣ ਵੇਲੇ ਇਕ ਦਾ ਅੰਕ ਸ਼ੁਭ ਨਹੀਂ ਮੰਨਿਆ ਜਾਂਦਾ। ਜੇ ਇਕ ਲਕੀਰ ਬਾਕੀ ਬਚੇ ਤਾਂ ਧਾਰਨਾ ਹੈ ਕਿ ਜੋ ਕੰਮ ਚਿਤਵਿਆ ਹੈ ਉਹ ਨਹੀਂ ਹੁੰਦਾ (ਵੇਖੋ : ਔਂਸੀ)।

### (ੲ-20) ਇਕ ਓਅੰਕਾਰ :

(ਵੇਖੋ : ਓਅੰਕਾਰ)।

**(ੲ-21) ਇਕ ਸ਼ਬਦੀ :**

ਜੋਗੀਆਂ ਦਾ ਇਕ ਫ਼ਿਰਕਾ; ਇਕ ਸ਼ਬਦੀ ਜੋਗੀ ਭਿੱਛਿਆ ਮੰਗਣ ਵੇਲੇ ਕਿਸੇ ਬੂਹੇ ਅੱਗੇ ਰੁਕਦੇ ਨਹੀਂ ਅਤੇ 'ਅਲੱਖ' ਜਾਂ 'ਹਰੀ ਨਰਾਇਣ' ਆਦਿ ਦਾ ਨਾਹਰਾ ਇਕੋ ਵਾਰ ਅਲਾਪ ਕੇ ਅੱਗੇ ਤੁਰਦੇ ਬਣਦੇ ਹਨ। ਹੌਲੇ ਹੌਲੇ ਇਨ੍ਹਾਂ ਫ਼ਕੀਰਾਂ ਵਿਚ ਇਹ ਪਿਰਤ ਪੈ ਗਈ ਕਿ ਜੇ ਕੋਈ ਸੁਵਾਣੀ ਅੰਦਰੋਂ ਭਿੱਛਿਆ ਲੈਣ ਗਈ ਹੋਵੇ ਤਾਂ ਇਹ ਛਿੰਨ ਪਲ ਲਈ, ਉਥੇ ਹੀ ਖੜੇ ਪੈਰਾਂ ਨੂੰ ਚਾਲੇ ਪਾਈ ਰਖਦੇ ਹਨ। ਕੋਈ ਸਮਾਂ ਸੀ ਜਦੋਂ ਇਕ-ਸ਼ਬਦੀ ਫ਼ਕੀਰ ਦੀ ਬੜੀ ਮਾਨਤਾ ਸੀ ਤੇ ਸੁਵਾਣੀਆਂ ਦੂਰੋਂ ਹੀ ਇਨ੍ਹਾਂ ਦੀ ਧੁਨੀ ਸੁਣ ਕੇ, ਭਿੱਛਿਆ ਚੁਕੀ ਬੂਹੇ ਅੱਗੇ ਖੜੀਆਂ ਹੋ ਜਾਂਦੀਆਂ ਸਨ। ਇਕ ਸ਼ਬਦੀ ਦਾ ਬੂਹੇ ਤੋਂ ਖ਼ਾਲੀ ਜਾਣਾ ਅਸ਼ੁਭ ਸਮਝਿਆ ਜਾਂਦਾ ਸੀ। ਇਕ ਸ਼ਬਦੀ ਅਵਧੂਤ ਹੁੰਦੇ ਹਨ (ਵੇਖੋ : ਅਵਧੂਤ)।

**(ੲ-22) ਇਕਸ਼ਵਾਕੂ :**

ਇਕ ਪੌਰਾਣਿਕ ਰਾਜਾ ਜੋ ਸੂਰਜ ਵੰਸ਼ ਦਾ ਮੋਢੀ ਸੀ। ਇਕਸ਼ਵਾਕੂ ਸੂਰਜ ਦੇ ਪੁੱਤਰ ਵੈਵਸਵਤ ਮਨੂ ਦਾ ਲੜਕਾ ਸੀ। ਇਸ ਦੀ ਉਤਪੱਤੀ ਆਲਿੰਗਕ ਮੰਨੀ ਗਈ ਹੈ। ਵਿਸ਼ਨੂੰ ਪੁਰਾਣ ਅਨੁਸਾਰ ਇਕਸ਼ਵਾਕੂ ਮਨੂ ਦੇ ਨਿੱਛ ਮਾਰਨ ਵੇਲੇ ਉਸ ਦੇ ਨੱਕ ਵਿਚੋਂ ਜੰਮਿਆ ਸੀ। ਇਕਸ਼ਵਾਕੂ ਤ੍ਰੇਤੇ ਯੁਗ ਵਿਚ ਅਜੁੱਧਿਆ ਦਾ ਰਾਜਾ ਸੀ। ਇਸ ਦੇ ਇਕ ਸੌ ਪੁੱਤਰ ਸਨ, ਜਿਨ੍ਹਾਂ ਵਿਚੋਂ ਦੋ ਵਿਕੁਕਸ਼ੀ ਤੇ ਨਿਮੀ ਬੜੇ ਪ੍ਰਤਾਪੀ ਅਤੇ ਪ੍ਰਾਕ੍ਰਮੀ ਹੋਏ ਹਨ। ਵਿਕੁਕਸ਼ੀ ਤੋਂ ਰਘੁਕੁਲ ਅਤੇ ਨਿਮੀ ਤੋਂ ਰਾਜੇ ਜਨਕ ਦੀ ਵੰਸ਼ ਚੱਲੀ। ਨਿਮੀ ਨੇ ਹੀ ਮਿਥਿਲਾ ਦੀ ਨੀਂਹ ਰਖੀ। ਸ੍ਰੀ ਰਾਮਚੰਦਰ ਰਘੁਕੁਲ ਵਿਚੋਂ ਸਨ।

ਮੈਕਸਮੂਲਰ ਅਨੁਸਾਰ ਇਕਸ਼ਵਾਕੂ ਨਾਂ ਰਿਗ ਵੇਦ ਵਿਚ ਕੇਵਲ ਇਕੋ ਵਾਰ ਆਇਆ ਹੈ। ਉਹ ਇਸ ਨੂੰ ਕਿਸੇ ਰਾਜੇ ਦਾ ਵਿਸ਼ੇਸ਼ ਨਾਉਂ ਨਹੀਂ ਮੰਨਦਾ, ਸਗੋਂ ਕਿਸੇ ਕੁਲ ਅਥਵਾ ਕਬੀਲੇ ਦਾ ਨਾਉਂ ਸਮਝਦਾ ਹੈ। ਭਾਈ ਸੰਤੋਖ ਸਿੰਘ (ਗੁਰ ਪ੍ਰਤਾਪ ਸੂਰਜ 2-11) ਅਨੁਸਾਰ ਇਕਸ਼ਵਾਕੂ ਦਾ ਯਗ ਕੁੰਡ ਅਸਥਾਨ ਅੰਮ੍ਰਿਤਸਰ ਸੀ।

**(ੲ-23) ਇਕ ਸੌ ਅੱਠ :**

ਇਕ ਰਹੱਸਮਈ ਅੰਕੜਾ; ਇਸ ਅੰਕ ਵਿਚ ਬ੍ਰਹਿਮੰਡ ਦੀ ਸਾਰੀ ਸ਼ਕਤੀ ਸਾਰ ਰੂਪ ਵਿਚ ਸਮਾਨ ਮੰਨੀ ਜਾਂਦੀ ਹੈ। ਇਹ ਅੰਕ ਪਹਿਲਾਂ ਸੂਰਜ ਤੇ ਚੰਦਰਮਾਂ ਨਾਲ ਜੋੜਿਆ ਜਾਂਦਾ ਸੀ। ਸੂਰਜ ਦੀਆਂ ਬਾਰਾਂ ਰਾਸ਼ੀਆਂ ਹਨ, ਹਰੇਕ ਰਾਸ਼ੀ ਦੇ ਅੱਗੋਂ ਨੌਂ ਨੌਂ ਅੱਖਰ ਹਨ, ਜਿਸ ਤੋਂ ਬਾਰਾਂ ਰਾਸ਼ੀਆਂ ਦੇ ਕੁਲ ਅੱਖਰ 108 ਬਣੇ। ਇਸੇ ਤਰ੍ਹਾਂ ਨਛਤ੍ਰ ਸਤਾਈ ਹਨ ਅਤੇ ਹਰੇਕ ਨਛਤ੍ਰ ਦੇ ਅੱਗੋਂ ਚਾਰ ਚਾਰ ਅੱਖਰ ਹਨ। ਇਉਂ ਨਛਤ੍ਰਾਂ ਦੇ ਕੁਲ ਅੱਖਰ 108 ਬਣਦੇ ਹਨ। ਸੋ 108 ਅੰਕ ਸੂਰਜ ਤੇ ਚੰਨ ਦੀ ਸਾਰੀ ਗਤੀ, ਵਿਕਾਸ ਤੇ ਉਨਾਨ ਦਾ ਬੋਧਿਕ ਹੋਣ ਕਰ ਕੇ ਰਹੱਸਮਈ ਸ਼ਕਤੀ ਦਾ ਧਾਰਨੀ ਹੈ।

ਹਿੰਦੂਆਂ ਵਿਚ ਇਕ ਸੌ ਅੱਠ ਮਣਕਿਆਂ ਵਾਲੀ ਜਪਮਾਲਾ ਸਭ ਤੋਂ ਸ੍ਰੇਸ਼ਟ ਮੰਨੀ ਜਾਂਦੀ ਹੈ। ਯੋਗਿਨੀ ਤੰਤ੍ਰ ਅਨੁਸਾਰ ਸ਼ਿਵ ਦਾ ਕਥਨ ਹੈ ਕਿ ਇਕ ਸੌ ਅੱਠ ਮਣਕੇ ਦੀ ਮਾਲਾ ਫੇਰਨ ਨਾਲ ਸਰਵ ਸਿੱਧੀ ਪ੍ਰਾਪਤ ਹੁੰਦੀ ਹੈ। ਤੰਤ੍ਰ ਸ਼ਾਸਤ੍ਰ ਅਨੁਸਾਰ ਦੇਵਨਾਗਰੀ ਦੀ ਬਾਵਨ ਅੱਖਰੀ ਦੇ ਦੋ ਅੱਖਰਾਂ ਨੂੰ ਛੱਡ ਕੇ ਬਾਕੀ ਪੰਜਾਹ ਅੱਖਰਾਂ ਦਾ ਸਿੱਧਾ ਪੁੱਠਾ ਪਾਠ ਕਰਨ ਨਾਲ ਸੌ ਦੀ ਗਿਣਤੀ ਬਣਦੀ ਹੈ, ਫਿਰ ਇਨ੍ਹਾਂ ਹੀ ਅੱਖਰਾਂ ਵਿਚ ਹਰ ਵਰਗ ਦੇ ਮੁੱਢ ਦਾ ਇਕ ਇਕ ਅੱਖਰ (ਅ, ਕ, ਚ, ਟ, ਤ, ਪ, ਯ, ਸ਼) ਜੋੜਨ ਨਾਲ ਅੱਠ ਹੋਰ ਅੱਖਰ ਬਣਦੇ ਹਨ। ਇਹ 108 ਅੱਖਰ ਸਰਵਮੰਤ੍ਰਮਈ ਹਨ।

ਇਕ ਸੌ ਅੱਠ ਦਾ ਅੰਕ ਜਾਦੂ ਟੂਣੇ ਦੀਆਂ ਰੀਤਾਂ ਵੇਲੇ ਬੜਾ ਗੁਣਕਾਰੀ ਤੇ ਸ਼ਕਤੀਸ਼ਾਲੀ ਮੰਨਿਆ ਜਾਂਦਾ ਹੈ। ਨੂਰਪੁਰ ਵਿਚ ਬੁਰੇ ਨਛੱਤਰਾਂ ਹੇਠ ਜੰਮੇ ਬੱਚੇ ਨੂੰ ਇਕ ਸੌ ਅੱਠ ਮੋਰੀਆਂ ਵਾਲੇ ਕੁੰਭ ਵਿਚ 108 ਰੁੱਖਾਂ ਦੇ ਪੱਤੇ, 108 ਪਿੰਡਾਂ ਦੀਆਂ ਗੀਟੀਆਂ ਅਤੇ 108 ਖੂਹਾਂ ਦਾ ਪਾਣੀ ਪਾ ਕੇ ਨੁਹਾਉਂਦੇ ਹਨ। ਕਰਨਾਲ ਤੇ ਰੋਹਤਕ ਵਿਚ ਜੇ ਤ੍ਰਿਖਲ ਲੜਕਾ ਪੈਦਾ ਹੋਵੇ ਤਾਂ ਉਸ ਦੇ ਮੰਦ-ਪ੍ਰਭਾਵ ਤੋਂ ਰੱਖਿਆ ਲਈ ਮਾਪੇ ਇਕ ਹੱਲ ਉਤੇ ਬੈਠ ਕੇ 108 ਮੋਰੀਆਂ ਵਾਲੇ ਘੜੇ ਦੇ ਪਾਣੀ ਨਾਲ ਨਹਾਉਂਦੇ ਹਨ। ਇਸ ਘੜੇ ਵਿਚ 27 ਖੂਹਾਂ ਦਾ ਪਾਣੀ, ਗੰਗਾ-ਜਲੀ ਤੇ ਦੁੱਧ ਤੋਂ ਬਿਨਾਂ 108 ਜੜ੍ਹੀਆਂ ਬੂਟੀਆਂ ਵੀ ਰਲਾਈਆਂ ਜਾਂਦੀਆਂ ਹਨ (ਵੇਖੋ : ਸ੍ਰੀ ਇਕ ਸੌ ਅੱਠ)।

**(ੲ-24) ਇਕ ਸੌ ਇਕ :**

ਇਕ ਰਹੱਸਮਈ ਅੰਕ (ਵੇਖੋ : ਇਕੋਤਰ ਸੌ)।

**(ੲ-25) ਇਕ ਸੌ ਯਾਰਾਂ :**

ਇਕ ਰਹੱਸਮਈ ਅੰਕ, ਜੈਨੀ ਇਸ ਅੰਕ ਨੂੰ ਬੜਾ ਪਵਿਤ੍ਰ ਤੇ ਕਲਿਆਣੀ ਮੰਨਦੇ ਹਨ। ਜੈਨੀਆਂ ਦੀ ਮਾਲਾ 111 ਮਣਕਿਆਂ ਦੀ ਹੋਇਆ ਕਰਦੀ ਹੈ।

**(ੲ-26) ਇਕ ਟੰਗਾ ਰਾਖਸ਼ :**

ਇਕ ਦੈਵੀ ਕਦ ਰਾਖਸ਼ ਜਿਸ ਦੀ ਇਕੋ ਟੰਗ ਸੀ, ਪਰ ਜੋ ਹਵਾ ਦੇ ਵੇਗ ਨਾਲੋਂ ਤੇਜ਼ ਚਲਦਾ ਸੀ। ਇਸ ਨੇ ਚੰਬੇ ਦੀ ਰਾਜਕੁਮਾਰੀ ਚੰਬੇਲੀ ਨੂੰ ਆਪਣੇ ਗੁਪਤ ਭੋਰੇ ਵਿਚ ਕੈਦ ਕੀਤਾ ਸੀ। ਜਲੰਧਰ ਦੇ ਰਾਜਕੁਮਾਰ ਸੋਮ ਨੇ ਇਕ ਟੰਗੇ ਨੂੰ ਮਾਰ ਕੇ ਚੰਬੇਲੀ ਨੂੰ ਮੁਕਤ ਕਰਵਾਇਆ ਤੇ ਉਸ ਨਾਲ ਖ਼ੁਦ ਵਿਆਹ ਕੀਤਾ। ਇਕ ਟੰਗੇ ਦੀ ਲੋਕ-ਕਹਾਣੀ ਕੇਂਦਰੀ ਪੰਜਾਬ ਵਿਚ ਬੜੀ ਲੋਕ-ਪ੍ਰਿਯ ਹੈ।

**(ੲ-27) ਇਕਤਾਰਾ :**

ਇਕ ਪ੍ਰਸਿਧ ਵਜੰਤਰੀ ਸਾਜ਼; ਇਸ ਸਾਜ਼ ਵਿਚ ਕੇਵਲ ਇਕੋ ਤਾਰ ਲੱਗੀ ਹੁੰਦੀ ਹੈ, ਜਿਸ ਤੋਂ ਇਸ ਦਾ ਇਹ ਨਾਂ ਰੂੜ੍ਹ ਹੋ ਗਿਆ। ਇਕਤਾਰਾ ਬੜਾ ਸਾਧਾਰਨ ਜਿਹਾ ਸਾਜ਼ ਹੈ। ਤੂੰਬੇ ਨੂੰ ਮੜ੍ਹ ਕੇ, ਉਸ ਨਾਲ ਬਾਂਸ ਦੀ ਇਕ ਡੰਡੀ ਲਗਾ ਕੇ, ਉਪਰੋਂ ਤਾਰ ਕਸ ਲਈ ਜਾਂਦੀ ਹੈ। ਸਿਆਣਾ ਕਲਾਕਾਰ ਇਸ ਸਾਜ਼ ਵਿਚੋਂ ਬੜੀ ਮਿੱਠੀ ਧੁਨੀ ਕੱਢਦਾ ਹੈ। ਪੰਜਾਬੀਆਂ ਦਾ ਇਹ ਮਨਭਾਉਂਦਾ ਸਾਜ਼ ਹੈ। ਜੋਗੀ, ਫ਼ਕੀਰ ਤੇ ਗਾਇਕ ਇਕਤਾਰੇ ਨੂੰ ਆਮ ਵਜਾਂਦੇ ਵਿਖਾਈ ਦੇਂਦੇ ਹਨ। ਲੋਕ-ਗੀਤਾਂ ਵਿਚ ਵੀ ਇਸ ਸਾਜ਼ ਦਾ ਜ਼ਿਕਰ ਆਉਂਦਾ ਹੈ :—

> ਇਕਤਾਰਾ ਵਜਦਾ ਵੇ ਰਾਂਝਣਾ,
> ਨੂਰ ਮਹਿਲ ਦੀ ਮੋਰੀ।
> ਤੂੰ ਕਿਉਂ ਭਰਮਾਵੇਂ ਵੇ ਰਾਂਝਣਾ,
> ਨਿਹੁੰ ਨਾ ਲਗਦੇ ਜੋਰੀਂ।

**(ੲ-28) ਇਕੱਤੀ :**

ਇਕ ਪਾਵਨ ਸੰਖਿਆ ਜੁੜੀ, ਗਿਆਰਾਂ, ਇੱਕੀ, ਇਕਵੰਜਾ ਆਦਿ ਅੰਕਾਂ ਵਾਂਗ ਇਹ ਅੰਕ ਵੀ ਇਕਾਂਤਕ ਹੋਣ ਕਰ ਕੇ ਸ਼ੁਭ ਤੇ ਕਲਿਆਣੀ ਮੰਨਿਆ ਗਿਆ ਹੈ। ਦਾਜ ਵਿਚ ਕਈ ਮਾਵਾਂ ਧੀਆਂ ਨੂੰ ਇਕੱਤੀ ਭਾਂਡੇ ਦੇਂਦੀਆਂ ਹਨ। ਧਾਰਨਾ ਹੈ ਕਿ ਪਾਰਬਤੀ ਦਾ ਜਦੋਂ ਸ਼ਿਵ ਨਾਲ ਵਿਆਹ ਹੋਇਆ ਸੀ ਤਾਂ ਉਸ ਨੂੰ ਦਾਜ ਵਿਚ 31 ਭਾਂਡੇ ਮਿਲੇ ਸਨ। ਦੀਵਾਲੀ ਵਾਲੀ ਰਾਤ ਜੇ ਘਰ ਦੇ ਮੁਖ ਦਵਾਰ ਉਤੇ 31 ਦੀਵੇ ਬਾਲ ਕੇ ਰਖੇ ਜਾਣ ਤਾਂ ਲੱਛਮੀ ਪ੍ਰਸੰਨ ਹੋ ਕੇ ਉਸ ਘਰ ਵਿਚ ਪ੍ਰਵੇਸ਼ ਕਰਦੀ ਹੈ।

**(ੲ-29) ਇਕ-ਤੁਕੀਆ :**

(1) ਇਕ ਪ੍ਰਸਿਧ ਲੋਕ-ਕਾਵਿ ਪ੍ਰਬੰਧ; ਪੰਜਾਬੀ ਦੇ ਬਹੁਤੇ ਲੋਕ-ਗੀਤ ਪਦਿਆਂ ਵਿਚ ਰਚੇ ਮਿਲਦੇ ਹਨ। ਹਰ ਪਦੇ ਵਿਚ ਦੋ ਜਾਂ ਵਧੀਕ ਪੰਗਤੀਆਂ ਹੁੰਦੀਆਂ ਹਨ। ਇਕ ਤੁਕਾ

ਆਮ ਤੌਰ ਤੇ ਦ ਹੀ ਪੰਗਤੀਆਂ ਦਾ ਹੁੰਦਾ ਹੈ, ਜਿਨ੍ਹਾਂ ਦਾ ਤੁਕਾਂਤ ਆਪੋ ਵਿਚ ਮਿਲਦਾ ਹੈ ਜਿਵੇਂ :—

ਜੋੜ ਨਾ ਜੋੜਿਓ ਈ ਅੰਮਾਂ,
ਧੀ ਮਧਰੀ ਜਵਾਈ ਤੇਰਾ ਲੰਮਾ ।
ਕੀ ਕੀਤਾ ਈ ਮੇਰੀਏ ਭੈਣੇ,
ਕਿਹੜੇ ਜ਼ਗ ਦੇ ਬਦਲੇ ਲੈਣੇ ?
ਜੋੜ ਕੀ ਜੋੜਿਓ ਈ ਮਾਸੀ,
ਧੀ ਖਟਸੀ ਜਵਾਈ ਬਹਿ ਖਾਸੀ ।

ਭਾਈ ਕਾਹਨ ਸਿੰਘ (ਮਹਾਨ ਕੋਸ਼, 91) ਅਨੁਸਾਰ ਇਕ ਤੁਕਾ, ਤੁਕਾਂਤ ਮਿਲਣ ਵਾਲੀਆਂ ਦੋ ਤੁਕਾਂ ਦਾ ਪਦਾ ਹੈ, ਜਿਸ ਦੇ ਅੰਤ ਵਿਚ ਅੰਕ ਹੁੰਦਾ ਹੈ, ਤੇ ਗਾਉਣ ਸਮੇਂ ਇਨ੍ਹਾਂ ਦੋ ਤੁਕਾਂ ਦੀ ਇਕ ਹੀ ਤੁਕ ਹੋਇਆ ਕਰਦੀ ਹੈ ।

ਕੁਝ ਇਕ-ਤੁਕਿਆਂ ਵਿਚ ਅਸਥਾਈ ਦੀ ਤੁਕ ਤੋਂ ਬਿਨਾਂ ਹਰ ਬੰਦ ਵਿਚ ਇਕੋ ਤੁਕ ਹੁੰਦੀ ਹੈ ਤੇ ਅੰਤਰੇ ਦੀਆਂ ਸਭ ਤੁਕਾਂ ਦਾ ਤੁਕਾਂਤ ਮਿਲਦਾ ਹੈ । ਹਰ ਤੁਕ ਤੋਂ ਪਿਛੋਂ ਅਸਥਾਈ ਦੀ ਤੁਕ ਦੁਹਰਾਈ ਜਾਂਦੀ ਹੈ । ਇਹ ਪ੍ਰਬੰਧ ਪੰਜਾਬੀ ਲੋਕ-ਗੀਤਾਂ ਦਾ ਖਾਸਾ ਰਿਹਾ ਹੈ ।

ਸੁਰਮਾ ਵਿਕਣ ਆਇਆ
ਕਿ ਇਕ ਲੱਪ ਸੁਰਮੇ ਦੀ;
ਸ਼ਾਵਾ ਕਿ ਇਕ ਲੱਪ ਸੁਰਮੇ ਦੀ ।
ਹੋਰਨਾ ਨੇ ਲੀਤਾ ਪੈਂਜ ਧੇਲੇ;
ਸੱਸ ਨੇ ਟਕਾ ਭਨਾਇਆ; ਸ਼ਾਵਾ...
ਹੋਰਨਾਂ ਪੀਠਾ ਲੰਗਰੀ ਸੋਟੇ,
ਸੱਸ ਨੇ ਚਕੀ ਪਿਸਾਇਆ; ਸ਼ਾਵਾ...
ਹੋਰਨਾਂ ਪਾਇਆ ਸ਼ੀਸ਼ੀ ਬੋਤਲ,
ਸੱਸ ਨੇ ਮੱਟ ਭਰਾਇਆ; ਸ਼ਾਵਾ...
ਹੋਰਨਾਂ ਪਾਈ ਇਕੋ ਸਲਾਈ,
ਸੱਸ ਨੇ ਲੱਪ ਪਾਇਆ; ਸ਼ਾਵਾ...

ਗੁਰਬਾਣੀ ਵਿਚ ਲੋਕ-ਕਾਵਿ ਰੂਪਾਂ ਨੂੰ ਅਪਨਾਉਣ ਦੇ ਨਾਲ ਨਾਲ ਉਸ ਦੇ ਕਾਵਿ-ਪ੍ਰਬੰਧ ਤੇ ਪਦਿਆਂ ਦੇ ਚਰਿੱਤ੍ਰ ਨੂੰ ਵੀ ਅਪਣਾ ਲਿਆ ਗਿਆ ਹੈ । ਇਸ ਲਈ ਗੁਰਬਾਣੀ ਵਿਚ 'ਇਕ ਤੁਕੇ' ਸਿਰਲੇਖ ਹੇਠ ਕਈ ਸ਼ਬਦ ਮਿਲਦੇ ਹਨ ਜਿਵੇਂ 'ਜੀਵਤ ਦੀਸੈ ਤਿਸੁ ਸਰਪਰ ਮਰਣਾ। ਮੁਆ ਹੋਵੈ ਤਿਸੁ ਨਿਹਚਲੁ ਰਹਣਾ।' (ਆਸਾ ਮਹਲਾ ੫)

(2) ਪੰਜਾਬੀ ਦਾ ਇਕ ਪ੍ਰਸਿਧ ਕਾਵਿ-ਰੂਪ ਜਿਸ ਦੀ ਕਾਇਆ ਇਕੋ ਤੁਕ ਦੀ ਹੁੰਦੀ ਹੈ ਅਤੇ ਜੋ ਭਾਵ ਤੇ ਸ਼ਿਲਪ ਵਿਚ ਇਕ ਸੰਪੂਰਨ ਇਕਾਈ ਹੈ। ਇਸ ਨੂੰ 'ਬੋਲੀ' ਵੀ ਕਿਹਾ ਜਾਂਦਾ ਹੈ । ਪੰਜਾਬੀ ਲੋਕ-ਕਾਵਿ ਦੇ ਇਸ ਰੂਪ ਨੂੰ ਸਭ ਤੋਂ ਵਧ ਪ੍ਰਧਾਨਤਾ ਮਿਲੀ ਹੈ। ਇਕ ਤੁਕੀਆ ਵਿਚ ਮਾਤਰਾਂ ਦੀ ਗਿਣਤੀ ਦੀ ਕੋਈ ਬੰਦਸ਼ ਨਹੀਂ, ਪਰ ਇਕ ਤੁਕੀਆ ਦਾ ਤੋਲ ਆਮ ਤੌਰ ਉਤੇ 28 ਮਾਤਰਾਂ ਤੋਂ 34 ਮਾਤਰਾਂ ਤਕ ਦਾ ਹੁੰਦਾ ਹੈ ਅਤੇ ਅੱਧ ਵਿਚ ਬਿਸਰਾਮ । ਇਹ ਤੁਕਾਂਤ ਦੀ ਬੰਦਸ਼ ਤੋਂ ਮੁਕਤ ਹੈ : ਤੈਨੂੰ ਵੇਖ ਕੇ ਸਬਰ ਨਾ ਆਵੇ ਯਾਰਾ ਤੇਰੇ ਘੁਟ ਭਰ ਲਾਂ (ਵੇਖੋ : ਬੋਲੀਆਂ) ।

**(ੲ-30) ਇਕਵੰਜਾ :**

ਇਕ ਸੰਖਿਅਕ ਰੂੜ੍ਹੀ ਜੋ ਗਿਆਰਾਂ, ਇੱਕੀ, ਇਕੱਤੀ ਵਾਂਗ ਹੀ ਬੜੀ ਸ਼ੁਭ ਤੇ ਕਲਿਆਣਕਾਰੀ ਮੰਨੀ ਜਾਂਦੀ ਹੈ । ਅਮੀਰ ਘਰਾਂ ਵਿਚ ਦਾਜ ਵਿਚ ਕੁਝ ਵਸਤੂਆਂ ਭਾਂਡੇ ਟੀਂਡੇ ਤੇ ਕਪੜੇ ਇਕਵੰਜਾ ਦੇਣ ਦੀ ਪ੍ਰਥਾ ਹੈ । ਦਾਨ ਦੇਣ ਵੇਲੇ ਵੀ ਇਸ ਸੰਖਿਆ ਨੂੰ ਧਿਆਨ ਵਿਚ ਰਖ ਲਿਆ ਜਾਂਦਾ ਹੈ ।

**(ੲ-31) ਇਕਵਾਸੀ ਰੋਟੀ :**

ਇਕ ਪਾਸਿਉਂ ਪੱਕੀ ਹੋਈ ਰੋਟੀ ਜੋ ਟੂਣੇ ਟੱਪੇ ਵਜੋਂ ਵਰਤੀ ਜਾਂਦੀ ਹੈ । ਲੋਕ-ਨਿਸਚੇ ਅਨੁਸਾਰ ਜੇ ਕੋਈ ਤੀਵੀਂ ਇਕਵਾਸੀ ਰੋਟੀ ਆਪਣੇ ਸਿਰ ਤੋਂ ਸਤ ਵਾਰ ਫੇਰ ਕੇ ਆਪਣੇ ਪਤੀ ਨੂੰ ਖੁਆ ਦੇਵੇ ਤਾਂ ਉਸ ਦਾ ਪਤੀ ਉਸ ਦੀ ਸੌਂਕਣ ਜਾਂ ਕਿਸੇ ਦੂਜੀ ਤੀਵੀਂ ਵਿਚ ਰੁਚੀ ਨਹੀਂ ਰਖਦਾ ਤੇ ਰੰਨ-ਮੁਰੀਦ ਬਣ ਜਾਂਦਾ ਹੈ । ਜੇ ਕਿਸੇ ਸ਼ਖ਼ਸ ਦਾ ਸਿਰ ਟੂਣੇ ਦੇ ਅਸਰ ਕਰ ਕੇ ਦੁਖਦਾ ਹੋਵੇ ਤਾਂ ਇਕਵਾਸੀ ਰੋਟੀ ਸਿਰ ਉਤੇ ਤਿੰਨ ਦਿਨ ਬੰਨ੍ਹਣ ਨਾਲ ਦਰਦ ਦੂਰ ਹੋ ਜਾਂਦਾ ਹੈ । ਟੂਣੇ ਟੱਪੇ ਵਿਚ ਇਕਵਾਸੀ ਰੋਟੀ ਦੀ ਵਰਤੋਂ ਆਮ ਹੈ ।

**(ੲ-32) ਇਕੜ ਦੁਕੜ :**

(ਵੇਖੋ : ਉਕੜ ਦੁਕੜ) ।

**(ੲ-33) ਇਕਾਸੀ :**

ਬੱਚਿਆਂ ਦੀ ਹਾਸ-ਬਿਲਾਸ ਦੀ ਇਕ ਸ਼ਬਦੀ ਖੇਡ । ਇਕ ਬੱਚਾ ਦੂਜੇ ਤੋਂ ਪੁੱਛਦਾ ਹੈ — "ਨੌਂ ਨਾਏਂ ?" ਅੱਗੋਂ ਦੂਜਾ ਬੱਚਾ ਉੱਤਰ ਦੇਂਦਾ ਹੈ — "ਇਕਾਸੀ ।"

ਪਹਿਲਾ ਬੱਚਾ ਝਟ ਟੱਪੇ ਨੂੰ ਪੂਰਾ ਕਰਦਾ ਹੈ — "ਬਿੱਲੀ ਤੇਰੀ ਮਾਸੀ, ਰੋਟੀਆਂ ਪਕਾਸੀ, ਆਪ ਖਾਸੀ ਅੰਡੇ, ਤੈਨੂੰ ਮਾਰਸੀ ਡੰਡੇ ।"

**(ੲ-34) ਇਕਾਦਸ :**

ਗਿਆਰਾਂ ਦੀ ਸੰਖਿਆਕ ਰੂੜ੍ਹੀ ਜੋ ਬੜੀ ਪਵਿਤ੍ਰ, ਰਹੱਸਮਈ ਤੇ ਕਲਿਆਣੀ ਮੰਨੀ ਜਾਂਦੀ ਹੈ । ਗਿਆਰਾਂ ਦੇ ਅੰਕ ਵਿਚ ਦੋ ਏਕੇ ਰਲਦੇ ਹਨ ਜਿਸ ਕਰ ਕੇ ਇਹ ਅੰਕ ਸਰਜ ਤੇ ਚੰਦਰਮਾ ਦੇ ਸਮਿਲਤ ਤੇਜ ਦਾ ਬੋਧਿਕ ਹੈ ਤੇ ਇਹ ਅੰਕ ਸਭ ਅੰਕਾਂ ਵਿਚੋਂ ਤੇਜਸਵੀ ਮੰਨਿਆ ਗਿਆ ਹੈ । ਚੰਦ੍ਰਮਾਸ ਦੀ ਗਿਆਰ੍ਹਵੀਂ ਤਿੱਥ ਬੜੀ ਸ਼ੁਭ ਮੰਨੀ ਜਾਂਦੀ ਹੈ, ਹਿੰਦੂ ਇਸ ਦਿਨ ਵਰਤ ਰਖਦੇ ਹਨ (ਵੇਖੋ : ਇਕਾਦਸ਼ੀ) । ਰੁਦ੍ਰ ਦੇ ਗਿਆਰਾਂ ਨਾਉਂ ਹਨ, ਜਿਨ੍ਹਾਂ ਦਾ ਰਟਨ ਸ਼ਿਵ ਭਗਤ ਕਰਦੇ ਹਨ (ਵੇਖੋ : ਗਿਆਰਾਂ) ।

**(ੲ-35) ਇਕਾਦਸ਼ੀ :**

ਚੰਦਰਮਾਸ ਦੇ ਦੋਹਾਂ ਪੱਖਾਂ ਦੀ ਗਿਆਰ੍ਹਵੀਂ ਤਿੱਥ । ਹਨੇਰੇ ਪੱਖ ਦੀ ਇਕਾਦਸ਼ੀ ਨੂੰ ਵਦੀ ਇਕਾਦਸ਼ੀ ਤੇ ਚਾਨਣ ਪੱਖ ਦੀ ਨੂੰ ਸੁਦੀ ਇਕਾਦਸ਼ੀ ਕਹਿੰਦੇ ਹਨ । ਵੈਸ਼ਨੋ ਮੱਤ ਅਨੁਸਾਰ ਇਸ ਤਿੱਥ ਨੂੰ ਵਰਤ ਰਖਣ, ਪੂਜਾ ਪਾਠ ਤੇ ਪੁੰਨ ਦਾਨ ਕਰਨ ਦਾ ਬੜਾ ਮਹਾਤਮ ਹੈ ।

ਇਕਾਦਸ਼ੀ ਦੀ ਉਤਪੱਤੀ-ਕਥਾ 'ਪਦਮ ਪੁਰਾਣ' ਦੇ ਉਤਰ-ਕਾਂਡ ਵਿਚ ਦਿਤੀ ਮਿਲਦੀ ਹੈ । ਇਕਾਦਸ਼ੀ ਵਿਸ਼ਨੂੰ ਦੇਵਤੇ ਦੀ ਹੀ ਇਕ ਸ਼ਕਤੀ ਸੀ ਜੋ ਉਨ੍ਹਾਂ ਦੇ ਸਰੀਰ ਵਿਚੋਂ ਨਿੰਦਰਾ ਅਵਸਥਾ ਵਿਚ ਪ੍ਰਗਟ ਹੋਈ । ਅਸੁਰਾਂ ਦਾ ਨਾਸ਼ ਕਰਨ ਲਈ, ਇਕਾਦਸ਼ੀ ਵਿਸ਼ਨੂੰ ਦੇ ਸਰੀਰ ਵਿਚੋਂ, ਇਕ ਦੇਵੀ ਤੇਜਸਵੀ ਕੰਨਿਆਂ ਦੇ ਰੂਪ ਵਿਚ ਪ੍ਰਗਟ ਹੋਈ । ਉਸ ਨੇ ਮੁਰੂ ਨਾਂ ਦੇ ਦੈਂਤ ਨੂੰ ਵੰਗਾਰ ਕੇ ਉਸ ਦਾ ਸੰਘਾਰ ਕੀਤਾ । ਮੁਰੂ ਨੇ ਦੇਵਤਿਆਂ ਨੂੰ ਅਮਰਾਵਤੀ ਵਿਚੋਂ ਕੱਢ ਕੇ ਉਥੇ ਆਪਣਾ ਰਾਜ-ਅਧਿਕਾਰ ਸਥਾਪਿਤ ਕਰ ਲਿਆ ਸੀ । ਮਜਬੂਰ ਹੋ ਕੇ ਦੇਵਤਿਆਂ ਨੇ ਵਿਸ਼ਨੂੰ ਦੀ ਸ਼ਰਨ ਲਈ । ਵਿਸ਼ਨੂੰ ਨੇ ਮੁਰੂ ਦੀ ਸਾਰੀ ਸੈਨਾ ਨਸ਼ਟ ਕਰਨ ਮਗਰੋਂ ਮੁਰੂ ਦੀ ਪ੍ਰਧਾਨ ਨਗਰੀ ਚੰਦ੍ਰਾਵਤੀ ਉਤੇ ਹੱਲਾ ਬੋਲਿਆ । ਪਰ ਬ੍ਰਹਮਾ ਦੇ ਵਰਦਾਨ ਸਦਕਾ ਮੁਰੂ ਵਿਸ਼ਨੂੰ ਦੀ ਮਾਰ ਤੋਂ ਬਚਿਆ ਰਿਹਾ । ਅਖ਼ੀਰ ਵਿਸ਼ਨੂੰ ਥੱਕ ਕੇ ਬਦਰਿਕਾ ਆਸ਼ਰਮ ਦੀ ਇਕ ਗੁਫ਼ਾ ਵਿਚ ਆਰਾਮ ਕਰਨ ਲੱਗੇ ਅਤੇ ਸੌਂ ਗਏ । ਮੁਰੂ ਉਨ੍ਹਾਂ ਦਾ ਪਿੱਛਾ ਕਰਦਾ ਉਸ ਗੁਫ਼ਾ ਵਿਚ ਜਾ ਪੁੱਜਾ ਅਤੇ ਉਸ ਨੇ ਵਿਸ਼ਨੂੰ ਉਤੇ ਵਾਰ ਕਰਨ ਲਈ ਹੱਥ ਚੁਕਿਆ । ਉਦੋਂ ਨਿੰਦਰਾ ਅਵਸਥਾ ਵਿਚ ਵਿਸ਼ਨੂੰ ਵਿਚੋਂ ਇਕ ਦੇਵੀ ਕੰਨਿਆਂ ਪ੍ਰਗਟ ਹੋਈ, ਜਿਸ ਦਾ ਨਾਂ ਮਗਰੋਂ ਇਕਾਦਸ਼ੀ ਰਖਿਆ ਗਿਆ । ਇਸੇ ਨੇ ਮੁਰੂ ਦਾ ਸੰਘਾਰ ਕੀਤਾ ।

ਵਿਸ਼ਨੂੰ ਦੀ ਜਦੋਂ ਨੀਂਦਰ ਖੁਲ੍ਹੀ ਤਾਂ ਉਨ੍ਹਾਂ ਨੇ ਇਕਾਦਸ਼ੀ ਦੇ ਇਸ ਕਾਰਨਾਮੇ ਉਤੇ ਪ੍ਰਸੰਨ ਹੋ ਕੇ ਉਸ ਨੂੰ ਕੋਈ ਵਰ ਮੰਗਣ ਲਈ ਕਿਹਾ । ਇਕਾਦਸ਼ੀ ਨੇ ਵਰ ਮੰਗਿਆ ਕਿ ਸਭ ਤਿੱਥਾਂ ਵਿਚੋਂ ਉਸ ਦੀ ਪ੍ਰਧਾਨਤਾ ਬਣੀ ਰਹੇ, ਉਹ ਵਿਘਨ ਬਿਨਾਸਨੀ ਬਣੇ ਤੇ ਧਰਤੀ ਦੇ ਲੋਕ ਹਮੇਸ਼ਾਂ

ਉਸ ਦਾ ਆਦਰ ਮਾਣ ਕਰਦੇ ਰਹਿਣ। ਵਿਸ਼ਨੂੰ ਨੇ ਇਕਾਦਸ਼ੀ ਦੇ ਦਿਨ ਵਰਤ ਰਖਣ ਵਾਲੇ ਧਰਮੀ ਕਰਮੀ ਨੂੰ ਮੁਕਤੀ ਦੇਣ ਦੀ ਪ੍ਰਤਿੱਗਿਆ ਕੀਤੀ। ਇਕਾਦਸ਼ੀ ਦਾ ਵਰਤ ਸਭ ਵਰਤਾਂ ਤੋਂ ਉੱਤਮ ਗਿਣਿਆ ਜਾਣ ਲੱਗਾ (ਵੇਖੋ: ਇਕਾਦਸ਼ੀ ਵਰਤ)। ਪੁਰਾਣਾਂ ਵਿਚ ਹਰੇਕ ਇਕਾਦਸ਼ੀ ਦੇ ਪੁੰਨ ਫਲ ਬਾਰੇ ਕਥਾਵਾਂ ਮਿਲਦੀਆਂ ਹਨ।

ਹਿੰਦੂ ਇਕਾਦਸ਼ੀ ਦੀ ਤਿੱਥ ਨੂੰ ਬੜਾ ਸ਼ੁਭ ਸਮਝਦੇ ਹਨ। ਧਾਰਨਾ ਹੈ ਕਿ ਇਸ ਤਿੱਥ ਨੂੰ ਜੇ ਕਿਸੇ ਪ੍ਰਾਣੀ ਦੀ ਮ੍ਰਿਤੂ ਹੋ ਜਾਵੇ ਤਾਂ ਉਹ ਸਿੱਧਾ ਸਵਰਗ-ਲੋਕ ਨੂੰ ਜਾਂਦਾ ਹੈ। ਕਬੀਰ ਜੀ ਨੇ ਵੀ ਇਕ ਥਾਂ ਲਿਖਿਆ ਹੈ:—

ਏਕਾਦਸ਼ੀ ਕੋ ਜੇ ਮਛਲੀ ਖਾਏ
ਉਹ ਸਿੱਧਾ ਬੈਕੁੰਠ ਸਿਧਾਏ

ਸੰਪ੍ਰਦਾਈ ਇਸ ਤੁਕ ਦਾ ਭਾਵ ਇਹ ਕਰਦੇ ਹਨ ਕਿ ਜੇ ਕਿਸੇ ਸ਼ਖ਼ਸ ਦੀ ਇਕਾਦਸ਼ੀ ਨੂੰ ਮ੍ਰਿਤੂ ਹੋ ਜਾਵੇ ਅਤੇ ਉਸ ਦੀ ਦੇਹ ਨੂੰ ਜਲ ਪ੍ਰਵਾਹ ਕਰਨ ਮਗਰੋਂ ਮਛਲੀਆਂ ਖਾ ਜਾਣ ਤਾਂ ਉਹ ਸਿੱਧਾ ਬੈਕੁੰਠ ਨੂੰ ਜਾਂਦਾ ਹੈ।

ਇਕਾਦਸ਼ੀ ਦੋ ਤਰ੍ਹਾਂ ਦੀ ਹੁੰਦੀ ਹੈ — ਇਕ ਸਮਾਰਤਾਂ ਦੀ ਤੇ ਦੂਜੀ ਵੈਸ਼ਨਵਾਂ ਦੀ। ਜੇ ਦੋ ਦਿਨ ਇਕਾਦਸ਼ੀ ਪਏ ਤਾਂ ਪਹਿਲੇ ਦਿਨ ਦੀ ਇਕਾਦਸ਼ੀ ਸਮਾਰਤਾਂ ਦੀ ਅਤੇ ਦੂਜੇ ਦਿਨ ਦੀ ਵੈਸ਼ਨਵਾਂ ਦੀ ਹੁੰਦੀ ਹੈ। ਜੇ ਇਕਾਦਸ਼ੀ ਤਿੰਨ ਦਿਨ ਰਹੇ ਤਾਂ ਇਸ ਨੂੰ 'ਤ੍ਰਿਸ਼ਪਰਸ਼ਾ ਇਕਾਦਸ਼ੀ' ਕਹਿੰਦੇ ਹਨ। ਇਸ ਦੇ ਵਰਤ ਦਾ ਵਿਸ਼ੇਸ਼ ਮਹਾਤਮ ਹੈ। ਇਹ ਇਕਾਦਸ਼ੀ ਉਦੋਂ ਪੈਂਦੀ ਹੈ, ਜਦੋਂ ਸੂਰਜ ਚੜ੍ਹਨ ਤੋਂ ਪਹਿਲਾਂ ਇਕਾਦਸ਼ੀ ਹੋਵੇ, ਫਿਰ ਸੂਰਜ ਚੜ੍ਹਦਿਆਂ ਦੁਵਾਦਸ਼ੀ ਪੈ ਜਾਏ ਅਤੇ ਅਗਲੇ ਦਿਨ ਸਵੇਰੇ ਸੂਰਜ ਚੜ੍ਹਨ ਸਮੇਂ ਤ੍ਰਿਤੀਆ ਹੋਵੇ।

ਇਕ ਸਾਲ ਵਿਚ 24 ਇਕਾਦਸ਼ੀਆਂ ਆਉਂਦੀਆਂ ਹਨ; 12 ਚਾਨਣ ਪੱਖ ਦੀਆਂ ਅਤੇ 12 ਹਨੇਰੇ ਪੱਖ ਦੀਆਂ। ਚਾਨਣ ਪੱਖ ਦੀਆਂ ਇਕਾਦਸ਼ੀਆਂ ਦੇ ਨਾਂ ਚੇਤ੍ਰ ਸ਼ੁਕਲ ਪੱਖ ਤੋਂ ਸ਼ੁਰੂ ਕਰ ਕੇ ਕ੍ਰਮਵਾਰ ਇਸ ਤਰ੍ਹਾਂ ਹਨ ਕਾਮਦਾ, ਮੋਹਿਨੀ, ਨਿਰਜਲਾ, ਸ਼ਯਨੀ, ਪੁਤ੍ਰਦਾ, ਪਰੀਵਰਤਨੀ, ਪਾਪਾਂਕੁਸ਼, ਬੋਧਿਨੀ, ਮੋਖਦਾ, ਪੁਤ੍ਰਾ ਵਰਧਨੀ, ਜਯਦਾ ਤੇ ਆਮਲਕੀ।

ਹਨੇਰੇ ਪੱਖ ਦੀਆਂ ਇਕਾਦਸ਼ੀਆਂ ਦੇ ਨਾਂ ਚੇਤ੍ਰ ਕ੍ਰਿਸ਼ਨਾ ਪੱਖ ਤੋਂ ਸ਼ੁਰੂ ਕਰ ਕੇ ਕ੍ਰਮਵਾਰ ਇਸ ਪ੍ਰਕਾਰ ਹਨ — ਪਾਪਮੋਚਨੀ, ਵਰੂਥਿਨੀ, ਅਪਰਾ, ਯੋਗਿਨੀ, ਕਾਯਕਾ, ਅਜਾ, ਇੰਦ੍ਰਾ, ਰਮਾ, ਫਲਦਾ, ਸਫਲਾ, ਖਟਤਿਲਾ ਤੇ ਵਿਜਯਾ।

ਇਨ੍ਹਾਂ ਸਭ ਇਕਾਦਸ਼ੀਆਂ ਦੇ ਵਰਤਾਂ ਦੀ ਵਿਧੀ, ਪੁੰਨ ਫਲ ਅਤੇ ਕਥਾਵਾਂ ਇਨ੍ਹਾਂ ਨਾਵਾਂ ਦੇ ਅੱਖਰ-ਕ੍ਰਮ ਅਨੁਸਾਰ ਸਥਾਨ ਸਿਰ ਦਿਤੀਆਂ ਗਈਆਂ ਹਨ।

ਮੁਸਲਮਾਨ ਇਕਾਦਸ਼ੀ ਨੂੰ 'ਯਾਰ੍ਹਵੀਂ' ਕਹਿੰਦੇ ਹਨ ਤੇ ਬੜੀ ਪਵਿਤ੍ਰ ਤਿੱਥ ਮੰਨਦੇ ਹਨ। ਇਸ ਦਿਨ ਉਹ ਨਿਆਜ਼ਾਂ ਚਾੜ੍ਹਦੇ ਹਨ।

**(ੲ-36) ਇਕਾਦਸ਼ੀ ਵਰਤ:**

ਹਿੰਦੂਆਂ ਵਿਚ ਇਕਾਦਸ਼ੀ ਦੀ ਤਿੱਥ ਬਾਕੀ ਸਭ ਤਿਥਾਂ ਨਾਲੋਂ ਪ੍ਰਮੁਖ ਮੰਨੀ ਜਾਂਦੀ ਹੈ। ਇਸ ਤਿੱਥ ਦੇ ਵਰਤ ਦਾ ਵਿਸ਼ੇਸ਼ ਮਹਾਤਮ ਹੈ। ਹਰ ਮਹੀਨੇ ਦੋ ਇਕਾਦਸ਼ੀਆਂ ਆਉਂਦੀਆਂ ਹਨ, ਇਕ ਕ੍ਰਿਸ਼ਨਾ ਪੱਖ ਦੀ ਅਥਵਾ ਵਿਦੀ ਇਕਾਦਸ਼ੀ, ਦੂਜੀ ਚਾਨਣ ਪੱਖ ਦੀ ਅਥਵਾ ਸੁਦੀ ਇਕਾਦਸ਼ੀ। ਦੋਹਾਂ ਦੇ ਵਰਤ ਦਾ ਇਕੋ ਜਿਹਾ ਮਹਾਤਮ ਹੈ, ਪਰ ਗ੍ਰਿਹਸਤੀਆਂ, ਸੁਹਾਗਵੰਤੀਆਂ ਤੇ ਸੰਤਾਨ ਵਾਲੀਆਂ ਇਸਤ੍ਰੀਆਂ ਲਈ ਸੁਦੀ ਇਕਾਦਸ਼ੀ ਅਤੇ ਤਿਆਗੀਆਂ, ਸੰਨਿਆਸੀਆਂ, ਬਾਣਪ੍ਰਸਤੀਆਂ ਤੇ ਵਿਧਵਾਵਾਂ ਲਈ ਵਿਦੀ ਇਕਾਦਸ਼ੀ ਦੇ ਵਰਤ ਦਾ ਵਧੇਰੇ ਫਲ ਹੈ।

ਇਕਾਦਸ਼ੀ ਦੇ ਵਰਤ ਬਾਰੇ ਵੈਸ਼ਨੋ ਤੇ ਸਮਾਰਤੀ ਇਕ ਮੱਤ ਨਹੀਂ ਰਖਦੇ। ਵੈਸ਼ਨੋ ਦੁਵਾਦਸ਼ੀ ਯੁਕਤ ਇਕਾਦਸ਼ੀ ਨੂੰ ਵਰਤ ਰਖਦੇ ਹਨ ਅਤੇ ਸਮਾਰਤੀ ਦਸਮੀ ਯੁਕਤ ਇਕਾਦਸ਼ੀ ਨੂੰ, ਭਾਵ ਸਮਾਰਤੀ ਵੈਸ਼ਨੋ ਨਾਲੋਂ ਇਕ ਦਿਨ ਪਹਿਲਾਂ ਇਕਾਦਸ਼ੀ ਵਰਤ ਪੂਜਦੇ ਹਨ।

ਇਕਾਦਸ਼ੀ ਦੇ ਵਰਤ ਦੋ ਤਰ੍ਹਾਂ ਦੇ ਹਨ। ਜਿਹੜਾ ਵਰਤ ਬਿਨਾਂ ਕਿਸੇ ਕਾਮਨਾ ਦੇ ਰਖਿਆ ਜਾਵੇ ਉਹ 'ਨਿਤਜ' ਅਤੇ ਜੋ ਕਿਸੇ ਇੱਛਾ ਦੀ ਪੂਰਤੀ ਵਿਚ ਰਖਿਆ ਜਾਵੇ ਉਸ ਨੂੰ ਕਾਮਜ' ਕਿਹਾ ਜਾਂਦਾ ਹੈ। ਪਹਿਲੀ ਕਿਸਮ ਦੇ ਵਰਤ ਵਿਚ ਸ਼ੁਭ ਸਮੇਂ ਦਾ ਇਤਨਾ ਧਿਆਨ ਨਹੀਂ ਰਖਿਆ ਜਾਂਦਾ ਜਿਤਨਾ ਕਿ ਦੂਜੀ ਕਿਸਮ ਵਿਚ।

ਦੋ ਇਕਾਦਸ਼ੀਆਂ ਦੇ ਵਰਤ ਨਿਰਜਲ ਹਨ, ਇਕ ਜੇਠ ਸੁਦੀ ਇਕਾਦਸ਼ੀ ਜਿਸ ਨੂੰ 'ਨਿਰਜਲਾ ਇਕਾਦਸ਼ੀ' ਕਹਿੰਦੇ ਹਨ ਅਤੇ ਦੂਜੀ 'ਕੱਤਕ ਸੁਦੀ ਇਕਾਦਸ਼ੀ' ਜਿਸ ਨੂੰ 'ਪ੍ਰਬੋਧਨੀ ਇਕਾਦਸ਼ੀ' ਕਹਿੰਦੇ ਹਨ। ਇਨ੍ਹਾਂ ਇਕਾਦਸ਼ੀਆਂ ਦੇ ਵਰਤਾਂ ਵਿਚ ਪਾਣੀ ਨਹੀਂ ਪੀਤਾ ਜਾਂਦਾ। ਇਸ ਲਈ ਇਹ ਦੋਵੇਂ ਵਰਤ ਦੂਜੇ ਵਰਤਾਂ ਨਾਲੋਂ ਕਾਫ਼ੀ ਕਰੜੇ ਤੇ ਕਠਨ ਹਨ।

ਇਕਾਦਸ਼ੀ ਵਰਤ ਵਾਲੇ ਦਿਨ ਸੂਰਜ ਡੁਬਣ ਤੋਂ ਪਹਿਲਾਂ ਇਕ ਵਾਰ ਫਲ ਦੇ ਆਹਾਰ ਦਾ ਵਿਸ਼ੇਸ਼ ਮਹਾਤਮ ਹੈ। ਸੂਰਜ ਡੁਬਣ ਤੋਂ ਲੈ ਕੇ ਸੂਰਜ ਚੜ੍ਹਨ ਤਕ ਕੁਝ ਵੀ ਮੂੰਹ ਲਗਾਣਾ ਨਿਸ਼ੇਧ ਹੈ। ਅਗਲੇ ਦਿਨ ਸਵੇਰੇ ਇਸ਼ਨਾਨ ਤੇ ਪੂਜਾ ਪਾਠ ਆਦਿ ਤੋਂ ਵਿਹਲੇ ਹੋ ਕੇ ਇਕਾਦਸ਼ੀ ਦੀ ਕਥਾ ਸੁਣਨ ਮਗਰੋਂ ਫਿਰ ਭੋਜਨ ਕੀਤਾ ਜਾਂਦਾ ਹੈ। ਹਰ ਇਕਾਦਸ਼ੀ ਦੀ ਵੱਖਰੀ ਕਥਾ ਹੈ, ਜੋ ਵੱਖੋ ਵੱਖ ਇਕਾਦਸ਼ੀਆਂ ਦੇ ਨਾਵਾਂ ਹੇਠ ਦਿਤੀ ਗਈ ਹੈ।

**(ੲ-37) ਇਕੀ:**

ਇਕ ਸ਼ੁਭ ਤੇ ਰਹੱਸਮਈ ਸੰਖਿਆ; ਵਿਆਹ ਸ਼ਾਦੀ, ਸ਼ਗਨ, ਦਾਨ ਪੁੰਨ ਵੇਲੇ ਜੇ ਗਿਆਰਾਂ ਤੋਂ ਵਧ ਕੋਈ ਵਸਤੂ ਜਾਂ ਰੁਪਏ ਆਦਿ ਭੇਟ ਕਰਨੇ ਹੋਣ ਤਾਂ ਇਕੀ ਦੀ ਸੰਖਿਆ ਹੀ ਚੁਣੀ ਜਾਂਦੀ ਹੈ। ਅਧਿਆਤਮ ਖੇਤਰ ਵਿਚ ਇਕੀ ਦੀ ਸੰਖਿਆ ਪੰਜ ਤੱਤਾਂ, ਪੰਜ ਵਿਸ਼ਿਆਂ (ਸ਼ਬਦ, ਸਪਰਸ਼, ਰੂਪ, ਗੰਧ, ਰਸ), ਦਸ ਪ੍ਰਾਣਾਂ (ਸਰੀਰ ਵਿਚ ਦਸ ਪ੍ਰਕਾਰ ਦੀ ਵਾਯੂ ਮੰਨੀ ਗਈ ਹੈ: ਪ੍ਰਾਨ, ਅਪਾਨ, ਸਮਾਨ, ਉਦਿਆਨ, ਬਿਆਨ, ਨਾਗ, ਕੂਰਮ, ਕ੍ਰਿਕਲ, ਦੇਵਦਤ, ਧਨੰਜੈ), ਅਤੇ ਜੀਵਾਤਮਾ ਦਾ ਸਮੁੱਚਾ ਬੰਧ ਕਰਵਾਂਦੀ ਹੈ। ਭਗਤਾਂ ਨੇ ਸਾਰੀ ਸ੍ਰਿਸ਼ਟੀ ਨੂੰ ਵੀਹ ਅੰਸ਼ ਮੰਨ ਕੇ ਤੇ ਆਤਮਾ ਨੂੰ ਇਕੀਵਾਂ ਅੰਸ਼ ਕਲਪਿਆ ਹੈ। 'ਇਕੀਸ' ਸਭ ਤੋਂ ਉੱਚੀ ਦੈਵੀ ਅਵਸਥਾ ਹੈ ਜਿਥੇ ਸਭ ਦੁਨਿਆਵੀ ਤੱਤ ਝੜ ਜਾਂਦੇ ਹਨ ਤੇ ਜੀਵ ਨਿਰੀ ਜੋਤ ਬਣ ਕੇ ਪਰਮ ਜੋਤ ਵਿਚ ਲੀਨ ਹੋ ਜਾਂਦਾ ਹੈ। ਜਪੁਜੀ ਵਿਚ ਇਸੇ ਅਵਸਥਾ ਵਲ ਸੰਕੇਤ ਹੈ — 'ਏਤੁ ਰਾਹਿ ਪਤਿ ਪਵੜੀਆ, ਚੜੀਐ ਹੋਇ ਇਕੀਸ'। ਇਕੀ ਅੰਕ ਤੁਰੀਆ ਅਵਸਥਾ ਦਾ ਵੀ ਬੋਧਿਕ ਹੈ। ਭਗਤਾਵਲੀ ਅਨੁਸਾਰ 'ਬੀਸ ਬਿਸਵੇ ਤ੍ਰੈ ਗੁਣ ਹੈ ਤੇ ਇਕੀਹ ਤੁਰੀਆ ਪਦ ਹੈ।' ਤੁਰੀਆ ਗਿਆਨ ਦੀ ਸਭ ਤੋਂ ਉੱਚੀ ਅਵਸਥਾ ਹੈ।

ਧਾਰਮਿਕ ਖੇਤਰ ਵਿਚ ਇਹ ਧਾਰਨਾ ਵੀ ਪ੍ਰਚਲਤ ਹੈ ਕਿ ਹਰੇਕ ਭਗਤ ਜੋ ਸੰਸਾਰ ਵਿਚੋਂ ਮੁਕਤੀ ਪ੍ਰਾਪਤ ਕਰ ਲੈਂਦਾ ਹੈ ਉਸ ਦੇ ਨਾਲ ਹੀ ਉਸ ਦੀਆਂ ਅਗਲੀਆਂ ਪਿਛਲੀਆਂ ਇਕੀ ਕੁਲਾਂ ਦਾ ਵੀ ਉਧਾਰ ਹੋ ਜਾਂਦਾ ਹੈ (ਵੇਖੋ: ਇਕੀ ਕੁਲਾਂ)।

ਜਨਮ ਸਬੰਧੀ ਸੰਸਕਾਰਾਂ ਵਿਚ ਵੀ ਇਕੀ ਦੀ ਸੰਖਿਆ ਰੂੜ੍ਹੀ ਬੜੀ ਪਾਵਨ ਤੇ ਕਲਿਆਣੀ ਮੰਨੀ ਜਾਂਦੀ ਹੈ। ਕਈ ਜਾਤਾਂ ਵਿਚ ਇਕੀ ਦਿਨਾਂ ਤਕ ਘਰ ਵਿਚ ਸੂਤਕ ਮੰਨਿਆ ਗਿਆ ਹੈ। ਜਣਨੀ ਨੂੰ ਇਕੀਵੇਂ ਦਿਨ ਰਸਮੀ ਇਸ਼ਨਾਨ ਕਰਵਾਇਆ ਜਾਂਦਾ ਹੈ।

**(ੲ-38) ਇਕੀ ਕੁਲਾਂ:**

ਧਾਰਨਾ ਹੈ ਕਿ ਹਰੇਕ ਤੇਜਸਵੀ ਤੇ ਪ੍ਰਤਾਪੀ ਸਾਧ ਸੰਤ ਤੇ ਗੁਰ ਪੀਰ ਆਦਿ ਦੇ ਦੈਵੀ ਗੁਣ ਉਸ ਦੀਆਂ ਅਗਲੀਆਂ ਪਿਛਲੀਆਂ ਇਕੀ ਪੀੜ੍ਹੀਆਂ ਵਿਚ, ਅੰਸ਼ ਰੂਪ ਵਿਚ ਸਮਾਏ ਰਹਿੰਦੇ

ਹਨ ਅਤੇ ਜਦੋਂ ਉਹ ਭਗਤ ਜਨ ਸੰਸਾਰ ਤੋਂ ਮੁਕਤ ਹੁੰਦਾ ਹੈ ਤਾਂ ਉਸ ਦੇ ਨਾਲ ਹੀ ਉਸ ਦੀਆਂ ਇਕੀ ਕੁਲਾਂ ਦਾ ਵੀ ਉਧਾਰ ਹੋ ਜਾਂਦਾ ਹੈ। 'ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ' (ਭੈਰੋ ਮਹਲਾ ੩) ਦਾ ਗੁਰ ਵਾਕ ਇਸੇ ਸੰਕਲਪ ਵਲ ਸੰਕੇਤ ਕਰਦਾ ਹੈ। ਜਪੁਜੀ ਵਿਚ 'ਕੇਤੀ ਛੁਟੀ ਨਾਲ' ਦਾ ਮਹਾਂਵਾਕ ਵੀ ਇਕ ਭਗਤ ਜਨ ਨਾਲ ਅਨੇਕਾਂ ਹੋਰਨਾਂ ਦੇ ਉਧਰਨ ਦੇ ਸੰਕਲਪ ਦੀ ਪ੍ਰੋੜ੍ਹਤਾ ਕਰਦਾ ਹੈ।

ਭਗਤ ਜਨਾਂ ਦੀਆਂ ਕਿਹੜੀਆਂ ਇਕੀ ਕੁਲਾਂ ਮੁਕਤ ਹੁੰਦੀਆਂ ਹਨ, ਇਸ ਬਾਰੇ ਕਈ ਮੱਤ ਹਨ। ਇਕ ਮੱਤ ਅਨੁਸਾਰ ਭਗਤ ਜਨਾਂ ਦੀਆਂ ਦਸ ਪਿਛਲੀਆਂ, ਦਸ ਅਗਲੀਆਂ ਅਤੇ ਇਕ ਵਰਤਮਾਨ ਪੀੜ੍ਹੀ ਦਾ ਉਧਾਰ ਹੁੰਦਾ ਹੈ, ਪਰ ਦੂਜੇ ਮੱਤ ਅਨੁਸਾਰ ਇਕੀ ਕੁਲਾਂ ਵਿਚ ਸੱਤ ਪੀੜ੍ਹੀਆਂ ਪਿਤਾ ਦੀਆਂ, ਸੱਤ ਨਾਨੇ ਦੀਆਂ ਤੇ ਸੱਤ ਸਹੁਰੇ ਦੀਆਂ ਸ਼ਾਮਲ ਹਨ। ਤੀਜੇ ਮੱਤ ਅਨੁਸਾਰ ਭਗਤਾਂ ਦੀਆਂ ਕੇਵਲ ਅਗਲੀਆਂ ਇਕੀ ਕੁਲਾਂ ਦਾ ਹੀ ਨਿਸਤਾਰਾ ਹੁੰਦਾ ਹੈ। ਇਸੇ ਸੰਕਲਪ ਦੇ ਆਧਾਰ ਉਤੇ ਸਿੱਖਾਂ ਵਿਚ ਇਹ ਧਾਰਨਾ ਪ੍ਰਚਲਤ ਹੈ ਕਿ ਬੇਦੀਆਂ, ਸੋਢੀਆਂ, ਭਲਿਆਂ ਤੇ ਤ੍ਰੇਹਣਾਂ ਆਦਿ ਗੁਰੂ-ਵੰਸ਼ਾਂ ਦੀਆਂ ਅਗਲੀਆਂ ਇਕੀ ਕੁਲਾਂ ਦਾ ਵੀ ਉਧਾਰ ਹੋ ਗਿਆ ਹੈ। ਸਿੱਖਾਂ ਦੇ ਦਸ ਗੁਰੂ ਇਨ੍ਹਾਂ ਚੋਹਾਂ ਵੰਸ਼ਾਂ ਵਿਚ ਹੋਏ ਹਨ। ਇਨ੍ਹਾਂ ਚੋਹਾਂ ਵੰਸ਼ਾਂ ਵਿਚ ਇਕੀ ਕੁਲਾਂ ਤਕ ਜੋ ਪ੍ਰਾਣੀ ਪੈਦਾ ਹੋਣਗੇ ਉਨ੍ਹਾਂ ਦੇ ਸਭ ਗੁਨਾਹ ਗੁਰੂਆਂ ਦੀ ਦੈਵੀ ਸ਼ਕਤੀ ਸਦਕਾ ਹੀ ਮਾਫ਼ ਹੋ ਜਾਣਗੇ।

**(ੲ-39) ਇਕੀਵਾਂ :**

ਬੱਚੇ ਦੇ ਜਨਮ ਨਾਲ ਸੰਬੰਧਿਤ ਇਕ ਰੀਤ; ਪੱਛਮੀ ਪੰਜਾਬ ਦੇ ਖੱਤ੍ਰੀਆਂ ਦਾ ਵਿਸ਼ਵਾਸ਼ ਹੈ ਕਿ ਬੱਚੇ ਦੇ ਜਨਮ ਉਪਰੰਤ ਇਕੀ ਦਿਨਾਂ ਤਕ ਘਰ ਅਸ਼ੁਧ ਰਹਿੰਦਾ ਹੈ, ਇਸ ਲਈ ਇਕੀਵੇਂ ਦਿਨ ਸਾਰੇ ਘਰ ਨੂੰ ਸ਼ੁਧ ਕੀਤਾ ਜਾਂਦਾ ਹੈ, ਦਾਈ ਬੱਚੇ ਅਤੇ ਬੱਚੇ ਦੀ ਮਾਂ ਨੂੰ ਇਕੀਵਾਂ ਨ੍ਹਾ ਕੇ ਲਾਗ ਲੈਂਦੀ ਹੈ। ਇਕੀਵਾਂ ਨਹਾ ਕੇ ਹੀ ਜਣਨੀ ਘਰੋਂ ਬਾਹਰ ਪੈਰ ਕੱਢਦੀ ਹੈ। ਇਸ ਦਿਨ ਗ਼ਰੀਬਾਂ ਵਿਚ ਪੁੰਨ ਦਾਨ ਵੀ ਕੀਤਾ ਜਾਂਦਾ ਹੈ। ਅੱਜ ਕਲ੍ਹ ਇਕੀਵੇਂ ਦੀ ਥਾਂ ਵਧੇਰੇ ਕਰ ਕੇ ਤੇਰਹਵਾਂ ਨਹਾਉਣ ਦੀ ਪ੍ਰਥਾ ਚਲ ਪਈ ਹੈ।

**(ੲ-40) ਇਕੋਤਰ :**

(ਵੇਖੋ : ਇਕੋਤਰ ਸੌ)।

**(ੲ-41) ਇਕੋਤਰ ਸੌ :**

ਇਕ ਉਪਰ ਸੌ; ਪੁੰਨ ਦਾਨ ਤੇ ਅਧਿਆਤਮਕ ਖੇਤਰ ਵਿਚ ਇਹ ਅੰਕ ਬੜਾਂ ਪਾਵਨ ਮੰਨਿਆ ਗਿਆ ਹੈ। ਭਾਰਤੀ ਪਰੰਪਰਾ ਅਨੁਸਾਰ ਜੇ ਕਿਸੇ ਸੰਖਿਆ ਵਿਚ ਸਿਫ਼ਰ ਤੋਂ ਬਾਅਦ ਕਿਸੇ ਹੋਰ ਮਹੱਤਵਪੂਰਣ ਅੰਕ ਨੂੰ ਨਾ ਲਿਖਿਆ ਜਾਵੇ ਤਾਂ ਉਹ ਗਿਣਤੀ ਅਨਿਸਚਿਤ ਤੇ ਅਸਪਸ਼ਟ ਜਹੀ ਸਮਝੀ ਜਾਂਦੀ ਹੈ। ਸੰਖਿਆ ਨੂੰ ਨਿਸਚਿਤ ਰੂਪ ਦੇਣ ਲਈ ਇਸ ਦੇ ਅੰਤ ਵਿਚ ਕੋਈ ਅੰਕ ਹੋਣਾ ਲਾਜ਼ਮੀ ਹੈ। ਜਿਵੇਂ ਇਕ ਸੌ ਦੀ ਸੰਖਿਆ ਨੂੰ ਇਕ ਸੌ ਇਕ ਅਤੇ ਇਕ ਹਜ਼ਾਰ ਦੀ ਸੰਖਿਆ ਨੂੰ ਇਕ ਹਜ਼ਾਰ ਇਕ ਲਿਖ ਕੇ ਨਿਸਚਿਤ ਰੂਪ ਦੇ ਲਿਆ ਜਾਂਦਾ ਹੈ। ਏਸ਼ੀਆ ਵਿਚ ਜਿਥੇ ਕਿਧਰੇ ਹਿੰਦੂ ਧਰਮ ਦਾ ਪ੍ਰਭਾਵ ਪਿਆ, ਇਸ ਅਸਰ ਨੂੰ ਵੀ ਕਬੂਲਿਆ ਗਿਆ।

ਸਿਫ਼ਰ ਤੋਂ ਬਾਅਦ ਏਕੇ ਦੀ ਮਹਾਨਤਾ ਵਧ ਜਾਂਦੀ ਹੈ। ਕਿਉਂ ਜੋ ਸੁੰਨਜ ਤੋਂ ਬਾਅਦ ਹੀ ਇਕ ਬ੍ਰਹਮ ਦੀ ਉਤਪੱਤੀ ਹੋਈ। ਅਖ਼ੀਰਲਾ ਅੰਕ ਏਕਾ ਹੋਣ ਦਾ ਇਕ ਹੋਰ ਕਾਰਣ ਇਹ ਵੀ ਹੈ ਕਿ ਇਸ ਤਰ੍ਹਾਂ ਅੰਕ ਤਾਕ ਹੋ ਜਾਂਦਾ ਹੈ। ਤਾਕ ਅੰਕ ਵਿਚ ਰੱਬੀ ਬਰਕਤ ਸਮਝੀ ਜਾਂਦੀ ਹੈ। 'ਵਾਹਦ' ਸਿਰਫ਼ ਖ਼ੁਦਾ ਹੈ, ਇਸ ਲਈ ਜਿਸ ਅੰਕੜੇ ਦੇ ਅੰਤ ਵਿਚ ਇਕ ਹੈ, ਉਸ ਅੰਕੜੇ ਵਿਚ ਰੱਬ ਆਪ ਵਸਦਾ ਹੈ।

ਪੁੰਨ ਦਾਨ ਤੇ ਸ਼ਗਨ ਨੇਂਦਰਾ ਆਦਿ ਦੇ ਲੈਣ ਦੇਣ ਵਿਚ ਏਕਾਂਤਕ ਵਾਲੀ ਸੰਖਿਆ ਅਥਵਾ 11, 21, 31, 51, 101, 501, 1001 ਸ਼ੁਭ ਤੇ ਕਲਿਆਣੀ ਸਮਝੀ ਜਾਂਦੀ ਹੈ। ਅਰਬੀ ਦੀ ਪ੍ਰਸਿਧ ਕਥਾ-ਗ੍ਰੰਥ ਅਲਫ਼ ਲੈਲਾ ਵਿਚ ਇਕ ਹਜ਼ਾਰ ਇਕ ਰਾਤਾਂ ਦਾ ਵਰਨਣ ਹੈ।

ਕਈ ਸਾਧਾਂ ਸੰਤਾਂ ਦੇ ਸਿਮਰਨੇ ਇਕ ਸੌ ਇਕ ਮਣਕਿਆਂ ਦੇ ਹੁੰਦੇ ਹਨ। ਇਸ ਭਾਂਤ ਦੀ ਮਾਲਾ ਨੂੰ 'ਇਕੋਤਰੀ' ਕਿਹਾ ਜਾਂਦਾ ਹੈ। ਕਿਸੇ ਮੰਤਰ ਦਾ ਇਕੋਤਰ ਸੌ ਵਾਰ ਜਾਪ ਕਰਨ ਨਾਲ ਉਸ ਦਾ ਪੂਰਨ ਫਲ ਮਿਲਦਾ ਹੈ।

ਮੁਸਲਮਾਨਾਂ ਵਿਚ ਆਮ ਤੌਰ ਉਤੇ ਸੌ ਮਣਕਿਆਂ ਦੀ ਮਾਲਾ ਵਰਤੀ ਜਾਂਦੀ ਹੈ, ਜਿਸ ਦੁਆਰਾ ਉਹ ਅੱਲਾ ਦੇ 99 ਸਿਫ਼ਾਤੀ ਨਾਂਵਾਂ ਅਤੇ ਇਕ ਵਿਸ਼ੇਸ਼ ਨਾਉਂ ਦਾ ਜਾਪ ਕਰਦੇ ਹਨ। ਪਰ ਕਈ ਮੁਸਲਮਾਨ ਮੇਰੂ ਮਣਕੇ ਸਮੇਤ 101 ਮਣਕਿਆਂ ਦੀ ਮਾਲਾ ਰਖਦੇ ਹਨ।

**(ੲ-42) ਇਕੋਤਰੀ :**

ਉਹ ਮਾਲਾ ਜਿਸ ਦੇ ਮਣਕੇ ਇਕ ਸੌ ਇਕ ਹੋਣ (ਵੇਖੋ : ਮਾਲਾ)।

**(ੲ-43) ਇਖਰਾਜ :**

ਗੰਨੇ (ਇਖ) ਦੀ ਬੀਜਾਈ ਨਾਲ ਸੰਬੰਧਿਤ ਇਕ ਉਤਸ਼ਵ; ਇਸ ਪੁਰਬ ਲਈ ਕੋਈ ਖ਼ਾਸ ਤਿੱਥ ਨਿਸਚਿਤ ਨਹੀਂ। ਜਦੋਂ ਸਤੰਬਰ ਅਕਤੂਬਰ ਵਿਚ ਗੰਨੇ ਦੀ ਬੀਜਾਈ ਸ਼ੁਰੂ ਕੀਤੀ ਜਾਂਦੀ ਹੈ ਤਾਂ ਪਹਿਲਾਂ ਕਿਸੇ ਸ਼ੁਭ ਦਿਨ ਕੁਝ ਰੀਤਾਂ ਰਸਮਾਂ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਰੀਤਾਂ ਸਮੇਂ ਉਤਸ਼ਵ ਜਿਤਨੀ ਹੀ ਰੌਣਕ ਹੁੰਦੀ ਹੈ। ਦਿੱਲੀ ਤੇ ਹਰਿਆਣਾ ਦੇ ਖੇਤਰ ਵਿਚ ਐਤਵਾਰ ਗੰਨੇ ਦੀ ਬੀਜਾਈ ਲਈ ਸ਼ੁਭ ਤੇ ਕਲਿਆਣੀ ਸਮਝਿਆ ਜਾਂਦਾ ਹੈ। ਇਸ ਲਈ ਇਖਰਾਜ ਉਤਸ਼ਵ ਐਤਵਾਰ ਨੂੰ ਹੀ ਮਨਾਇਆ ਜਾਂਦਾ ਹੈ। ਉਸ ਦਿਨ ਪਹਿਲਾਂ ਕਿਸਾਨ ਹੱਲ ਨਾਲ ਜ਼ਮੀਨ ਨੂੰ ਵਾਹ ਕੇ ਗੰਨੇ ਬੀਜਣ ਦੇ ਯੋਗ ਬਣਾਉਂਦਾ ਹੈ।

ਉਸ ਦੀ ਤੀਵੀਂ ਹੱਥ ਵਿਚ ਰੂੰ ਦਾ ਪਿੰਨਾ ਫੜੀ ਹੱਲ ਦੇ ਪਿਛੇ ਪਿਛੇ ਤੁਰਦੀ ਜਾਂਦੀ ਹੈ। ਕਿਸਾਨ ਹੱਲ ਨੂੰ ਖੇਤ ਦੇ ਮੱਧ ਵਿਚ ਛੱਡ ਕੇ ਆਪਣੀ ਤੀਵੀਂ ਕੋਲ ਆਉਂਦਾ ਹੈ ਅਤੇ ਦੋਹਾਂ ਵਿਚ ਨਕਲੀ ਵਾਦ-ਵਿਵਾਦ ਹੁੰਦਾ ਹੈ। ਕਿਸਾਨ ਆਪਣੀ ਤੀਵੀਂ ਨੂੰ ਜ਼ਮੀਨ ਉਤੇ ਸੁਟ ਕੇ ਉਸ ਤੋਂ ਰੂੰ ਦਾ ਪਿੰਨਾ ਖੋਹ ਲੈਂਦਾ ਹੈ ਤੇ ਰੂੰ ਨੂੰ ਖੇਤਾਂ ਵਿਚ ਇਧਰ ਉਧਰ ਬਖੇਰ ਦੇਂਦਾ ਹੈ। ਜਾਤ ਬਰਾਦਰੀ ਦੇ ਬਾਕੀ ਲੋਕ ਜੋ ਉਥੇ ਮੌਜੂਦ ਹੁੰਦੇ ਹਨ, ਰਲ ਕੇ ਕਹਿੰਦੇ ਹਨ — 'ਸਾਡਾ ਗੰਨਾ ਵਧੇ ਫੂਲੇ ਤੇ ਰੂੰ ਦੇ ਵਾਂਗ ਫੈਲੇ।'

ਦਿੱਲੀ ਦੇ ਪੂਰਬ ਵਲ ਇਖਰਾਜ ਐਤਵਾਰ ਨਹੀਂ ਮਨਾਇਆ ਜਾਂਦਾ। ਇਖਰਾਜ਼ ਵਾਲੇ ਦਿਨ ਪਿੰਡ ਦੀਆਂ ਤੀਵੀਆਂ ਚਾਵਲ ਤੇ ਹਲਦੀ ਨੂੰ ਪੀਸ ਕੇ ਵਟਣਾ ਬਣਾਉਂਦੀਆਂ ਅਤੇ ਇਹਦੇ ਨਾਲ ਆਪਣੇ ਹੱਥਾਂ ਨੂੰ ਰੰਗਦੀਆਂ ਹਨ। ਫਿਰ ਜਿਨ੍ਹਾਂ ਗੰਨਿਆਂ ਨੂੰ ਬੀਜਣਾ ਹੁੰਦਾ ਹੈ, ਉਨ੍ਹਾਂ ਉਤੇ ਉਹ ਆਪਣੇ ਪੰਜੇ ਦੇ ਥਾਪੇ ਲਗਾਂਦੀਆਂ ਹਨ। ਇਸ ਤੋਂ ਬਾਅਦ ਹੱਲ ਵਾਹੁਣ ਤੇ ਬੀਜਾਈ ਕਰਨ ਵਾਲੇ ਕੰਮੀਆਂ ਦੀਆਂ ਪਿੱਠਾਂ ਉਤੇ ਥਾਪਾ ਲਗਾਇਆ ਜਾਂਦਾ ਹੈ। ਜਿਹੜਾ ਸ਼ਖ਼ਸ ਸਭ ਤੋਂ ਪਹਿਲਾਂ ਭੋਇੰ ਵਿਚ ਹੱਲ ਫੇਰਦਾ ਹੈ, ਉਸ ਨੂੰ ਫੁੱਲਾਂ ਦੇ ਹਾਰ ਪਹਿਨਾਏ ਜਾਂਦੇ ਹਨ ਅਤੇ ਉਸ ਦੇ ਭਰਵੱਟਿਆਂ ਨੂੰ ਕਜਲੇ ਨਾਲ ਸ਼ਿੰਗਾਰਿਆ ਜਾਂਦਾ ਹੈ ਅਤੇ ਉਸ ਨੂੰ ਵੰਨ ਸਵੰਨੇ ਗਹਿਣਿਆਂ ਨਾਲ ਲੱਦਿਆ ਜਾਂਦਾ ਹੈ। ਥਾਪੇ ਦਾ ਪਹਿਲਾ ਨਿਸ਼ਾਨ ਵੀ ਉਸੇ ਦੀ ਪਿੱਠ ਉਤੇ ਲਗਾਇਆ ਜਾਂਦਾ ਹੈ। ਮਗਰੋਂ ਤੀਵੀਆਂ ਨੱਚਦੀਆਂ ਤੇ ਗੀਤ ਗਾਉਂਦੀਆਂ ਹਨ, ਫਿਰ ਬੀਜਾਈ ਕੀਤੀ ਜਾਂਦੀ ਹੈ।

**(ੲ-44) ਇੱਚਣਾ :**

ਗੀਠੇ/ਅਖ਼ਰੋਟ ਖੇਡਣ ਵੇਲੇ ਵਾਰੀ ਮਿਥਣ ਲਈ ਖੁੱਤੀ ਵਿਚ ਸਭ ਖਿਡਾਰੀਆਂ ਵਲੋਂ ਗੀਠਾ/ਅਖ਼ਰੋਟ ਆਦਿ ਪਾਉਣ ਦੀ ਕਿਰਿਆ। ਜਿਸ ਦਾ ਗੀਠਾ/ਅਖ਼ਰੋਟ ਖੁੱਤੀ ਵਿਚ ਪੈ ਜਾਵੇ ਜਾਂ ਖੁੱਤੀ ਦੇ ਸਭ ਤੋਂ ਨੇੜੇ ਰਹੇ, ਉਸ ਦੀ ਪਹਿਲੀ ਵਾਰੀ ਹੁੰਦੀ ਹੈ।

**(ੲ-45) ਇਛਪੁੰਨੀ :**

ਉਹ ਬੱਚਾ ਜੋ ਕਈ ਮੰਨਤਾਂ ਮੰਨਣ ਮਗਰੋਂ ਜੰਮਿਆ ਹੋਵੇ। ਜੇ ਕਿਸੇ ਦੇ ਘਰ ਔਲਾਦ ਨਾ ਹੋਵੇ ਤਾ ਹਿੰਦੂ ਦੇਵੀ ਦੇਵਤੇ ਅੱਗੇ, ਸਰਵਰੀਏ ਸਖੀ ਸਰਵਰ ਅੱਗੇ, ਅਤੇ ਸਿੱਖ ਗੁਰਧਾਮਾਂ ਉਤੇ ਜਾ ਕੇ ਸੁੱਖਣਾ ਸੁਖਦੇ ਹਨ। ਕਈ ਤਾਂ ਸੁਖਣਾ ਵਾਲੇ ਬੱਚੇ ਨੂੰ ਭੇਟ ਕਰ ਕੇ ਮੁੜ ਉਸ ਦਾ ਮੁੱਲ ਪਾ ਕੇ ਖ਼ਰੀਦਦੇ ਹਨ। ਅਜਿਹੇ ਬੱਚੇ ਨੂੰ ਇਛਪੁੰਨੀ ਕਿਹਾ ਜਾਂਦਾ ਹੈ।

**(ੲ-46) ਇਛਰਾਂ :**

ਰਾਜੇ ਸਲਵਾਨ ਦੀ ਵੱਡੀ ਰਾਣੀ ਅਤੇ ਪੂਰਨ ਭਗਤ ਦੀ ਮਾਂ; ਇਛਰਾਂ ਬੜੀ ਨੇਕ ਦਿਲ, ਮਮਤਾ-ਭਿਜੀ ਤੇ ਸਾਊ ਇਸਤ੍ਰੀ ਸੀ। ਪ੍ਰੋ: ਪੂਰਨ ਸਿੰਘ ਅਨੁਸਾਰ "ਇਛਰਾਂ ਰਾਣੀ ਮਾਂ, ਉੱਚੀ ਲੰਮੀ, ਰਾਣੀ ਧੁਰ ਦੀ, ਦੈਵੀ ਸੁਭਾ, ਦੈਵੀ ਸੁਹੱਪਣ, ਅੱਛੇ, ਸੁਬਕ, ਅਰਸ਼ੀ ਨਕਸ਼, ਕੰਵਲ ਨੈਣੀ, ਕੋਮਲ ਬਚਨੀ, ਰਾਣੀ ਪੂਰੀ, ਮਾਂ ਪੂਰੀ, ਤੇਜ ਦਾ ਮਿੱਠਾ, ਉੱਚਾ, ਦਾਤਾ ਪ੍ਰਭਾਵ ਹੈ।" ਪੂਰਨ ਸਿੰਘ ਇਛਰਾਂ ਨੂੰ 'ਦੇਵੀ ਭਵਾਨੀ, ਦੁਰਗਾ, ਤਪੱਸਵਨੀ, ਯੋਗਨੀ' ਵੀ ਕਹਿੰਦਾ ਹੈ। ਕਿੱਸਿਆਂ ਵਿਚ ਇਛਰਾਂ ਨੂੰ ਆਦਰਸ਼ਕ ਮਾਂ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ।

ਜਦੋਂ ਲੂਣਾ ਨੇ ਤ੍ਰੀਆ ਚਲਿਤ੍ਰ ਰਚ ਕੇ ਪੂਰਨ ਨੂੰ ਖੂਹ ਵਿਚ ਸੁਟਵਾ ਦਿਤਾ ਤਾਂ ਇਛਰਾਂ ਪੂਰਨ ਦੇ ਵਿਜੋਗ ਵਿਚ ਅੰਨ੍ਹੀ ਹੋ ਗਈ। ਬਾਰਾਂ ਸਾਲਾਂ ਬਾਅਦ ਜਦੋਂ ਪੂਰਨ ਗੋਰਖ ਨਾਥ ਦਾ ਵਰੋਸਾਇਆ ਜੋਗ ਦੀ ਦੈਵੀ ਸ਼ਕਤੀ ਨਾਲ ਰਸਿਆ ਹੋਇਆ, ਸਿਆਲਕੋਟ ਆਇਆ ਤਾਂ ਉਸ ਦੀ ਛੂਹ ਨਾਲ ਪੂਰਨ ਦਾ ਉਜੜਿਆ ਬਾਗ਼ ਮੁੜ ਹਰਾ ਭਰਾ ਹੋ ਗਿਆ। ਜੋਗੀ ਦੀਆਂ ਕਰਾਮਾਤਾਂ ਸੁਣ ਕੇ ਅਤੇ ਕੁਝ ਅਗੰਮ ਦੀ ਧੂਹ ਖਾ ਕੇ ਇਛਰਾਂ ਪੂਰਨ ਨੂੰ ਮਿਲਣ ਲਈ ਆਈ। ਤਾਂ ਪੂਰਨ ਨੂੰ ਮਿਲਦੇ ਸਾਰ ਉਸ ਦੀਆਂ ਅੱਖਾਂ ਵ੍ਰਿਚ ਮੁੜ ਜੋਤ ਪੈਦਾ ਹੋ ਗਈ।

ਕਾਦਰਯਾਰ ਨੇ 'ਵਾਰ ਪੂਰਨ ਭਗਤ' ਵਿਚ ਇਛਰਾਂ ਦਾ ਜੋ ਚਰਿਤ੍ਰ ਵਰਨਣ ਕੀਤਾ ਹੈ, ਉਹ ਪੂਰਨ ਭਗਤ ਦੇ ਕਿੱਸੇ ਦੀ ਇਛਰਾਂ ਨਾਲੋਂ ਵਿਪਰੀਤ ਹੈ। ਇਸ ਵਾਰ ਵਿਚ ਇਛਰਾਂ ਨੂੰ ਬੜੀ ਕਪਟਣੀ, ਫ਼ਰੇਬਣ ਤੇ ਟੂਣੇਹਾਰੀ ਇਸਤ੍ਰੀ ਦੱਸਿਆ ਗਿਆ ਹੈ। ਇਹ ਵਾਰ ਪ੍ਰਾਸਰੀਰਕ ਅੰਸ਼ਾਂ ਨਾਲ ਭਰਪੂਰ ਹੈ। ਇਛਰਾਂ ਉਦੇ ਨਗਰ ਦੇ ਰਾਜੇ ਚੰਦਲ ਦੀ ਲੜਕੀ ਹੈ। ਜਦੋਂ ਗੋਰਖ ਨਾਥ ਦੇ ਆਦੇਸ਼ ਉਤੇ ਰਾਜਾ ਸਲਵਾਨ ਇਛਰਾਂ ਨੂੰ ਵਿਆਹੁਣ ਲਈ ਜਾਂਦਾ ਹੈ ਤਾਂ ਪਹਿਲੋਂ ਰਾਜਾ ਚਾਰ ਬੀਰਾਂ ਨਾਲ ਚੌਪਟ ਖੇਡ ਕੇ ਉਨ੍ਹਾਂ ਉਤੇ ਵਿਜੈ ਪ੍ਰਾਪਤ ਕਰਦਾ ਹੈ; ਫਿਰ ਨਦੀ ਵਿਚ ਰੁੜ੍ਹਦੇ ਜਾਂਦੇ ਇਕ ਕੀੜੇ ਨੂੰ ਬਚਾਂਦਾ ਹੈ। ਕੀੜਾ ਪ੍ਰਸੰਨ ਹੋ ਕੇ ਰਾਜੇ ਨੂੰ ਆਪਣੀ ਮੁੱਛ ਦਾ ਵਾਲ ਦੇਂਦਾ ਹੈ, ਜਿਸ ਨੂੰ ਔਖੇ ਵੇਲੇ ਮਲਣ ਨਾਲ ਉਹ ਕੀੜਾ ਸਹਾਇਤਾ ਲਈ ਫ਼ੌਰਨ ਪਹੁੰਚ ਸਕਦਾ ਸੀ। ਉਦੇ ਨਗਰੀ ਪਹੁੰਚ ਕੇ ਸਲਵਾਨ ਨੂੰ ਪਤਾ ਲੱਗਦਾ ਹੈ ਕਿ ਇਛਰਾਂ ਨੂੰ ਪਹਿਲਾਂ ਕਈ ਰਾਜੇ ਵਿਆਹੁਣ ਆਏ, ਪਰ ਸ਼ਰਤਾ ਪੂਰੀਆਂ ਨਾ ਕਰ ਸਕਣ ਕਰ ਕੇ, ਉਨ੍ਹਾਂ ਦੇ ਸਿਰ ਵਢ ਦਿਤੇ ਗਏ। ਸਲਵਾਨ ਨੂੰ ਵੀ ਸ਼ਹਿਰ ਦੀ ਪਹਿਲੀ ਚੌਕੀ ਉਤੇ ਸਿਪਾਹੀਆਂ ਨੇ ਰੋਕਿਆ। ਉਥੇ ਕੁਝ ਤਿਲਾਂ ਅਤੇ ਚੌਲਾਂ ਦੇ ਦਾਣੇ ਖਿਲਰੇ ਪਏ ਸਨ, ਉਨ੍ਹਾਂ ਨੂੰ ਇਕੱਠਾ ਕੀਤੇ ਬਗ਼ੈਰ ਸਲਵਾਨ ਅੱਗੇ ਨਹੀਂ ਸੀ ਲੰਘ ਸਕਦਾ। ਸਲਵਾਨ ਨੇ ਕੀੜੇ ਦੇ ਵਾਲ ਨੂੰ ਮਲਿਆ। ਕੀੜੇ ਦੇ ਪ੍ਰਗਟ ਹੋਣ ਉਤੇ ਸਲਵਾਨ ਨੇ ਉਸ ਨੂੰ ਆਪਣੀ ਔਕੜ ਦੱਸੀ। ਕੀੜਾ ਉਸ ਵੇਲੇ ਕੀੜਿਆਂ ਦਾ ਇਕ ਲਸ਼ਕਰ ਲੈ ਆਇਆ ਜਿਨ੍ਹਾਂ ਨੇ ਤਿਲ ਤੇ ਚੌਲ ਅੱਡੋ ਅੱਡ ਕਰ ਦਿਤੇ। ਜਦੋਂ ਸਲਵਾਨ ਨੇ ਇਛਰਾਂ ਦੇ ਮਹਿਲ ਦੇ ਦਰਵਾਜ਼ੇ ਉਤੇ ਨੌਬਤ ਵਜਾਈ ਤਾਂ ਉਸ ਨੂੰ ਪੌਰਾਂ ਵਿਚ ਕਈ ਸੀਸ ਰੋਂਦੇ ਕੁਰਲਾਂਦੇ ਵਿਖਾਈ ਦਿਤੇ। ਉਹ ਸੀਸ ਉਨ੍ਹਾਂ ਰਾਜਿਆਂ ਦੇ ਸਨ ਜਿਹੜੇ ਇਛਰਾਂ ਨੂੰ ਵਿਆਹੁਣ ਵਿਚ ਸਫਲ ਨਹੀਂ ਸਨ ਹੋਏ। ਉਹ ਸੀਸ ਰਾਜੇ ਨੂੰ ਕਹਿੰਦੇ ਹਨ :—

ਇਛਰਾਂ ਕਾਮਨ ਇਸਤ੍ਰੀ ਸੰਦਲ ਭਿੰਨੇ ਕੇਸ
ਰਾਜੇ ਮਾਰੇ ਮੁਲਕੁਲ ਮੌਤ ਦੇ ਛਡ ਆ ਗਏ ਦੇਸ
ਉਨ੍ਹਾਂ ਦੇ ਸਿਰ ਵਢ ਲਏ, ਧੜ ਚੁਣ ਲਏ,
ਲੈ ਲੈ ਪੈਰਾਂ ਦੇ ਹੇਠ।
ਜੇ ਭਲੀ ਚਾਹੁਨਾ ਏਂ ਜਾਨ ਦੀ
ਜਾ ਵੜ ਆਪਣੇ ਦੇਸ।

ਪਰ ਸਲਵਾਨ ਦਿਲ ਤਕੜਾ ਕਰਕੇ ਮਹਿਲਾਂ ਦੇ ਅਦਰ ਚਲਾ ਗਿਆ। ਉਥੇ ਰਾਤ ਨੂੰ ਦੀਵਾ ਬੋਲ ਕੇ ਸਲਵਾਨ ਨੂੰ ਇਛਰਾਂ ਨਾਲ ਵਿਆਹ ਕਰਵਾਣ ਤੋਂ ਵਰਜਦਾ ਹੈ :—

ਜੇ ਤੂੰ ਰਾਜਾ ਚਤਰ ਹੈਂ,
ਨਾ ਵਿਆਹੀਂ ਇਛਰਾਂ ਨਾਰ।

ਰਾਜਾ ਇਛਰਾਂ ਨੂੰ ਵਿਆਹ ਕੇ ਲੈ ਆਉਂਦਾ ਹੈ। ਉਸ ਨੂੰ ਪਤਾ ਲੱਗਦਾ ਹੈ ਕਿ ਇਛਰਾਂ ਬੀਰਾਂ ਦੇ ਪ੍ਰਭਾਵ ਹੇਠ ਛਲ ਕਰ ਕੇ ਰਾਜਿਆਂ ਨੂੰ ਮਰਵਾਂਦੀ ਰਹੀ ਸੀ। ਪਰ ਰਾਜੇ ਨਾਲ ਵਿਆਹ ਕਰਦਿਆਂ ਸਾਰ ਇਛਰਾਂ ਬੀਰਾਂ ਦੇ ਪ੍ਰਭਾਵ ਹੇਠੋਂ ਨਿਕਲ ਗਈ। ਰਸਤੇ ਵਿਚ ਇਛਰਾਂ ਪੀਪੇ ਦੇ ਤਲਾਅ ਉਤੇ ਨ੍ਹਾਤੀ ਤੇ ਸੂਰਜ ਦੇ ਦਰਸ਼ਨ ਕੀਤੇ। ਉਸ ਨੂੰ ਗਰਭ ਠਹਿਰ ਗਿਆ ਅਤੇ ਨੌਂ ਮਹੀਨਿਆਂ ਮਗਰੋਂ ਪੂਰਨ ਜੰਮਿਆ।

**(ੲ-47) ਇੱਛਾਧਾਰੀ :**

ਲੋਕਾਂ ਦਾ ਨਿਸਚਾ ਹੈ ਕਿ ਜਦੋਂ ਫਨੀਅਰ ਸੱਪ ਸੌ ਵਰ੍ਹਿਆਂ ਦੀ ਉਮਰ ਭੋਗ ਚੁਕਦਾ ਹੈ ਤਾਂ ਉਹ ਇੱਛਾਧਾਰੀ ਬਣ ਜਾਂਦਾ ਹੈ ਅਤੇ ਇਛਾ ਅਨੁਸਾਰ ਜਿਹੜਾ ਰੂਪ ਚਾਹੇ ਧਾਰਨ ਕਰ ਲੈਂਦਾ ਹੈ। ਇੱਛਾਧਾਰੀ ਸੱਪ ਕਦੇ ਪੰਛੀ ਜਾਂ ਪਸ਼ੂ ਦਾ ਸਰੂਪ ਧਾਰ ਕੇ, ਕਦੇ ਇਸਤ੍ਰੀ ਦੇ ਰੂਪ ਵਿਚ, ਜੰਗਲਾਂ, ਵਣਾਂ ਤੇ ਔਝੜਾਂ ਵਿਚ ਵਿਚਰਦਾ ਰਹਿੰਦਾ ਹੈ ਅਤੇ ਭਟਕੇ ਭੁਲੇ ਰਾਹੀਆਂ ਦਾ ਮੌਜੂ ਉਡਾਂਦਾ ਹੈ। ਇਸ ਨੂੰ ਛਲਾਵਾ ਵੀ ਕਹਿੰਦੇ ਹਨ (ਵੇਖੋ : ਛਲਾਵਾ)।

**(ੲ-48) ਇਜ਼ਤ ਬੇਗ :**

ਸੋਹਣੀ ਦੇ ਆਸ਼ਕ ਮਹੀਂਵਾਲ ਦਾ ਅਸਲੀ ਨਾਂ (ਵੇਖੋ : ਮਹੀਂਵਾਲ)।

**(ੲ-49) ਇਜ਼ਨ :**

ਇਜ਼ਨ ਦਾ ਅਰਥ ਇਜਾਜ਼ਤ ਹੈ, ਪਰ ਪ੍ਰੀਭਾਸ਼ਕ ਅਰਥਾਂ ਵਿਚ ਇਹ ਸ਼ਰ੍ਹਾ ਅਨੁਕੂਲ ਸੰਮਤੀ ਹੈ। ਇਸਲਾਮੀ ਸ਼ਰ੍ਹਾ ਅਨੁਸਾਰ ਕੋਈ ਲੜਕੀ ਆਪਣੇ ਮਾਪਿਆਂ ਦੀ ਪ੍ਰਵਾਨਗੀ ਤੋਂ ਬਾਅਦ ਅਥਵਾ ਵਿਆਹ ਹੋਣ ਮਗਰੋਂ ਹੀ ਆਪਣੇ ਆਸ਼ਕ ਨਾਲ ਸੇਜ ਭੋਗ ਸਕਦੀ ਹੈ। ਪਹਿਲਾਂ ਕੀਤਾ ਸੰਭੋਗ ਜ਼ਨਾ ਹੋਣ ਕਰ ਕੇ ਹਰਾਮ ਹੈ। ਸ਼ਾਹ ਬਹਿਰਾਮ ਜਦੋਂ ਹੁਸਨ ਬਾਨੋ ਨਾਲ ਵਸਲ ਦਾ ਆਨੰਦ ਮਾਣਨਾ ਚਾਹੁੰਦਾ ਸੀ ਤਾਂ ਹੁਸਨ ਬਾਨੋਂ ਨੇ ਉਸ ਨੂੰ ਇਜ਼ਨ ਦਾ ਵਾਸਤਾ ਪਾਇਆ ਸੀ :

ਕਹਿੰਦੀ ਸ਼ਾਹ ਬਹਿਰਾਮਾਂ !
ਮੈਨੂੰ ਹਰਗਿਜ਼ ਅੰਗ ਨਾ ਲਾਈਂ।
ਬਾਝ ਇਜ਼ਨ ਮਾਂ ਬਾਪ ਮੇਰੇ ਦੇ
ਇਹ ਗੱਲ-ਲਾਇਕ ਨਾਹੀਂ।
(ਇਮਾਮ ਬਖ਼ਸ਼)

ਕਈ ਮੁਸਲਮਾਨ ਖਾਣਾ ਖਾਣ ਤੋਂ ਪਹਿਲਾਂ ਵੀ ਇਜ਼ਨ ਪੜ੍ਹਦੇ ਹਨ :—

ਆਪ ਬਦੀਆ ਜ਼ਮਾਲ ਪਰੀ ਨੇ
ਕੀਤਾ ਇਜ਼ਨ ਜ਼ਬਾਨੂੰ
ਤਾਂ ਇਹ ਖਾਣਾ ਚਾਈਂ ਚਾਈਂ

ਦਿਤਾ ਆਣ ਤੁਸਾਨੂੰ। (ਸੈਫੁਲ ਮਲੂਕ)

ਇਫ਼ਨ ਤੋਂ ਲਾਪ੍ਰਵਾਹ ਮੁਸਲਮਾਨ ਕਾਫ਼ਰ ਮੰਨਿਆ ਜਾਂਦਾ ਹੈ।

**(ਇ-50) ਇੱਟ :**

ਮਕਾਨ ਦੀ ਚਿਣਾਈ ਲਈ ਵਰਤੀ ਜਾਣ ਵਾਲੀ ਇੱਟ ਨਾਲ ਵੀ ਚੋਖੀ ਸਾਰੀ ਲੋਕਧਾਰਾ ਜੁੜੀ ਹੋਈ ਹੈ। ਅਮੀਨਗੜ੍ਹ ਦੇ ਕਿਲ੍ਹੇ ਵਿਚ ਪਾਂਡਵਾਂ ਦੇ ਵੇਲੇ ਦੀ ਚਕਰਵਿਊ ਦੀ ਥੇਹ ਦੇ ਨਿਸ਼ਾਨ ਮਿਲਦੇ ਹਨ। ਇਥੋਂ ਦੀ ਇੱਟ ਵਿਚ ਇਹ ਵੱਸਫ਼ ਮੰਨਿਆ ਜਾਂਦਾ ਹੈ ਕਿ ਜੇ ਕਿਸੇ ਗਰਭਵਤੀ ਨੂੰ ਬੱਚਾ ਜੰਮਣ ਵੇਲੇ ਬਹੁਤ ਤਕਲੀਫ਼ ਹੋਵੇ ਤਾਂ ਉਸ ਨੂੰ ਇਹ ਇੱਟ ਧੋ ਕੇ ਪਿਲਾ ਦੇਣ ਨਾਲ ਫ਼ੌਰਨ ਬੱਚਾ ਪੈਦਾ ਹੋ ਜਾਂਦਾ ਹੈ। ਜੇ ਉਹ ਇੱਟ ਨਾ ਮਿਲੇ ਤਾਂ ਕਈ ਲੋਕ ਛਿਲੇ ਵਿਚ ਅਮੀਨਗੜ੍ਹ ਦੇ ਕਿਲ੍ਹੇ ਦਾ ਨਕਸ਼ਾ ਖਿੱਚ ਕੇ ਉਸ ਨਾਲ ਪਾਣੀ ਛੁਹਾ ਕੇ ਗਰਭਵਤੀ ਨੂੰ ਪਿਲਾ ਦੇਂਦੇ ਹਨ। ਇਸ ਦਾ ਵੀ ਉਤਨਾ ਹੀ ਅਸਰ ਮੰਨਿਆ ਜਾਂਦਾ ਹੈ।

ਜਠੇਰੇ ਦੀ ਨਵੀਂ ਮਾੜ੍ਹੀ ਬਨਾਉਣ ਵੇਲੇ ਹਮੇਸ਼ਾਂ ਉਸ ਦੀ ਕਿਸੇ ਪੁਰਾਣੀ ਮਾੜ੍ਹੀ ਦੀ ਇੱਟ ਲਿਆ ਕੇ ਨੀਂਹ ਰਖੀ ਜਾਂਦੀ ਹੈ; ਇਸ ਤਰ੍ਹਾਂ ਜਠੇਰੇ ਦੀ ਬਰਕਤ ਦਾ ਅੰਸ਼ ਮੂਲ ਮਾੜ੍ਹੀ ਦੀ ਇੱਟ ਦੁਆਰਾ ਨਵੀਂ ਮਾੜ੍ਹੀ ਵਿਚ ਪ੍ਰਵੇਸ਼ ਹੋ ਜਾਂਦਾ ਹੈ। ਗੁਗੇ ਦੇ ਭਗਤ ਵੀ ਨਵੀਂ ਮਾੜ੍ਹੀ ਉਸਾਰਨ ਵੇਲੇ ਗੁਗੇ ਦੀ ਮੂਲ ਮਾੜ੍ਹੀ ਤੋਂ ਇੱਟ ਲਿਆਂਦੇ ਹਨ। ਕੁਝ ਕਬੀਲਿਆਂ ਵਿਚ ਮਕਾਨ ਦੀ ਉਸਾਰੀ ਵੇਲੇ ਕੁਝ ਇੱਟਾਂ ਜਠੇਰਿਆਂ ਨੂੰ ਭੇਟ ਕੀਤੀਆਂ ਜਾਂਦੀਆਂ ਹਨ (ਗਲਾਸਰੀ. 2,372)। ਭੁੱਲਰ ਮਕਾਨ ਉਸਾਰਨ ਤੋਂ ਪਹਿਲਾਂ ਕੁਝ ਇੱਟਾਂ ਜਠੇਰਿਆਂ ਦੀ ਭੇਟ ਕਰਦੇ ਹਨ।

ਜੇ ਮੀਂਹ ਕਾਫ਼ੀ ਦੇਰ ਨਾ ਵਸੇ ਤਾਂ ਕਾਲੀ ਇੱਟ ਟੂਣੇ ਵਜੋਂ ਵਰਤੀ ਜਾਂਦੀ ਹੈ। ਧਨੀ ਦੇ ਇਲਾਕੇ ਵਿਚ ਜੇ ਬਾਰਸ਼ਾਂ ਲੰਮੇ ਸਮੇਂ ਤਕ ਨਾ ਵਸਣ ਤਾਂ ਪਿੰਡ ਦੇ ਮੁੰਡੇ ਕਾਲੀਆਂ ਇੱਟਾਂ ਦੇ ਰੋੜੇ ਇਕੱਠੇ ਕਰ ਕੇ ਅਸਮਾਨ ਵਲ ਉਛਾਲਦੇ ਹੋਏ ਗਾਉਂਦੇ ਹਨ — 'ਕਾਲੀਆਂ ਇੱਟਾਂ ਕਾਲੇ ਰੋੜ, ਮੀਂਹ ਵਸਾ ਦੇ ਜ਼ੋਰੋ ਜ਼ੋਰ।' ਕਾਲੀ ਇੱਟ ਤਪੀ ਸੜੀ ਤੇ ਪਿਆਸੀ ਧਰਤੀ ਦੀ ਬੋਧਿਕ ਹੈ। ਇੰਦਰ ਦੇਵਤਾ ਧਰਤੀ ਮਾਤਾ ਦਾ ਕਲੇਜਾ ਸਾੜਨਾ ਨਹੀਂ ਚਾਹੁੰਦਾ ਅਤੇ ਕਾਲੇ ਰੋੜ ਵੇਖ ਕੇ ਝਟ ਮੀਂਹ ਵਸਾ ਦੇਂਦਾ ਹੈ।

**(ਇ-51) ਇੱਟੀ ਡੇਡਾ :**

(ਵੇਖੋ : ਗੁੱਲੀ ਡੰਡਾ)।

**(ਇ-52) ਇਠਵਾਲ :**

ਰਾਜਪੂਤਾਂ ਦੀ ਇਕ ਗੋਤ; ਰਵਾਇਤ ਹੈ ਕਿ ਇਠਵਾਲ ਇਕ ਸੂਰਜਬੰਸ ਰਾਜਪੂਤ ਮਹਾਰਾਜ ਦੀ ਵੰਸ਼ ਹਨ। ਮਹਾਰਾਜ ਊਠਾਂ ਦੀ ਸਵਾਰੀ ਦਾ ਬੜਾ ਸ਼ੌਕੀਨ ਸੀ, ਜਿਸ ਤੋਂ ਉਸ ਦੀ ਅਲ ਉਠਵਾਲ ਪੈ ਗਈ। ਇਹੋ ਪਦ ਵਿਕ੍ਰਤ ਹੋ ਕੇ ਇਠਵਾਲ ਬਣ ਗਿਆ।

**(ਇ-53) ਇੱਡਾ :**

(ਵੇਖੋ : ਇੜਾ)।

**(ਇ-54) ਇੰਡੋ-ਯੋਰਪੀਅਨ ਮੱਤ :**

ਲੋਕ-ਕਹਾਣੀਆਂ ਨਾਲ ਸੰਬੰਧਿਤ ਇਕ ਸਿਧਾਂਤ ਜਿਸ ਦਾ ਪ੍ਰਤਿਪਾਦਨ ਜੈਕਬ ਗ੍ਰਿਮ ਨੇ ਕੀਤਾ। ਮਗਰੋਂ ਇਸ ਸਿਧਾਂਤ ਦੀ ਵਿਆਖਿਆ ਅਤੇ ਪ੍ਰੋੜ੍ਹਤਾ ਮੈਕਸ ਮੂਲਰ ਤੇ ਸਰ ਜਾਰਜ ਕਾਕਸ ਆਦਿ ਨੇ ਕੀਤੀ। ਇਸ ਨੂੰ ਪੌਰਾਣਿਕ ਸਿਧਾਂਤ (Mythological Theory) ਵੀ ਕਿਹਾ ਜਾਂਦਾ ਹੈ।

ਇਸ ਮੱਤ ਅਨੁਸਾਰ ਲੋਕ-ਕਹਾਣੀਆਂ ਇੰਡੋ-ਯੂਰਪੀ ਮਿਥਕ ਕਥਾਵਾਂ ਦਾ ਹੀ ਵਿਕਾਰੀ ਜਾਂ ਅਵਸ਼ੇਸ਼ ਰੂਪ ਹਨ ਅਤੇ ਲੋਕ-ਕਹਾਣੀਆਂ ਦੀ ਅੰਤਰ-ਆਤਮਾ ਨੂੰ ਸਮਝਣ ਲਈ ਇਨ੍ਹਾਂ ਦਾ ਅਧਿਐਨ ਪੁਰਾਣ ਕਥਾਵਾਂ ਦੇ ਸੰਦਰਭ ਵਿਚ ਕਰਨਾ ਚਾਹੀਦਾ ਹੈ।

ਇਸ ਮਤੇ ਦੇ ਵਿਰੁੱਧ ਮਾਨਵ-ਸ਼ਾਸਤ੍ਰਕ ਸਕੂਲ (Anthropological School) ਹੈ ਜਿਸ ਦਾ ਮੋਢੀ ਐਂਡਰੀਉ ਲਾਂਗ ਸੀ ਤੇ ਜਿਸ ਦੀ ਵਿਆਖਿਆ ਤੇ ਪ੍ਰੋੜ੍ਹਤਾ ਮਗਰੋਂ ਮਕਲੌਚ, ਗੋਮ, ਟੇਲਰ ਤੇ ਫ਼ਰੇਜ਼ਰ ਨੇ ਕੀਤੀ। ਲਾਂਗ ਦਾ ਮੱਤ ਹੈ ਕਿ ਇੰਡੋ-ਯੋਰਪੀਅਨ ਮੱਤ ਕੁਝ ਕੁ ਲੋਕ-ਕਹਾਣੀਆਂ ਉਤੇ ਤਾਂ ਲਾਗੂ ਹੋ ਸਕਦਾ ਹੈ, ਪਰ ਸਭਨਾਂ ਕਥਾਵਾਂ ਉਤੇ ਨਹੀਂ। ਮਾਨਵ-ਸ਼ਾਸਤ੍ਰਕ ਸਕੂਲ ਅਨੁਸਾਰ ਲੋਕ-ਕਹਾਣੀਆਂ ਵਿਚ ਪ੍ਰਾਚੀਨ ਕਾਲ ਦੀ ਸੰਸਕ੍ਰਿਤੀ ਦੀ ਰਹਿੰਦ ਮਿਲਦੀ ਹੈ। ਲੋਕ-ਕਹਾਣੀਆਂ ਦੇ ਦਰੁਸਤ ਅਧਿਐਨ ਤੇ ਵਿਆਖਿਆ ਆਦਿਮ ਜਾਤੀਆਂ ਦੀਆਂ ਰੀਤਾਂ ਦੇ ਸੰਦਰਭ ਵਿਚ ਹੀ ਕੀਤੀ ਜਾ ਸਕਦੀ ਹੈ। ਲੋਕ-ਕਹਾਣੀਆਂ ਵਿਚ ਅਨੇਕਾਂ ਪਰੰਪਰਕ ਵਿਸ਼ਵਾਸ਼, ਰਹੁ-ਰੀਤਾਂ, ਮਨੌਤਾਂ, ਪੂਜਾ-ਵਿਧੀਆਂ ਦਾ ਕਥਾਗਤ ਵਰਣਨ ਹੁੰਦਾ ਹੈ ਜਿਨ੍ਹਾਂ ਨਾਲ ਜਨ-ਸਾਧਾਰਨ ਦੀ ਭਾਵਨਾ ਕਿਸੇ ਨਾ ਕਿਸੇ ਰੂਪ ਵਿਚ ਜੁੜੀ ਰਹਿੰਦੀ ਹੈ, ਪਰ ਜੋ ਕਾਫ਼ੀ ਚਿਰ ਤੋਂ ਤਿਆਗ ਦਿਤੀਆਂ ਗਈਆਂ ਹੁੰਦੀਆਂ ਹਨ। ਇਸ ਮੱਤ ਅਨੁਸਾਰ ਮੱਧਕਾਲ ਦੀਆਂ ਲੋਕ-ਕਹਾਣੀਆਂ ਅਜੋਕੀਆਂ ਆਦਿਮ ਜਾਤੀਆਂ ਦੀਆਂ ਕਥਾਵਾਂ ਦੇ ਸਮਰੂਪ ਹਨ।

**(ਇ-55) ਇਤਿਹਾਸਕ ਲੋਕ-ਗੀਤ :**

ਲੋਕ-ਗੀਤਾਂ ਵਿਚ ਸਮੇਂ ਦੀ ਨੁਹਾਰ ਤੇ ਚਰਿਤ੍ਰ ਆਪਣਾ ਪ੍ਰਤੀਬਿੰਬ ਛੱਡਦਾ ਜਾਂਦਾ ਹੈ। ਜਿਵੇਂ ਰੇਤ ਉਤੋਂ ਲੰਘਦਾ ਰਾਹੀ ਆਪਣੀਆਂ ਪੈੜਾਂ

ਇਹੋ ਕਟਾਖਸ਼ ਕਿਧਰੇ ਵੰਗਾਰ ਬਣ ਗਿਆ ਹੈ :—

ਤਖ਼ਤੇ ਉਹੀ ਬੈਠੇ ਜੋ ਦੰਭੀ ਜਾਣੇ ਛਲ
ਝਲੀਂ ਰਾਜ ਕਮਾਣ ਦਾ ਸ਼ੇਰ ਸਿੰਘ ਨੂੰ ਬਲ।

ਪੰਜਾਬ ਵਿਚ ਗੁਰੂ ਗੋਬਿੰਦ ਸਿੰਘ ਸਦਕਾ ਵਿਦ੍ਰੋਹ ਦੀ ਭਾਵਨਾ ਪ੍ਰਜਵਲਤ ਹੋ ਚੁਕੀ ਸੀ ਅਤੇ ਜੋ ਪ੍ਰਗਤੀਸ਼ੀਲ ਵਿਦ੍ਰੋਹੀ ਗੀਤ ਇਤਿਹਾਸ ਦੇ ਬੁਲ੍ਹਾਂ ਉਤੇ ਥਰਕੇ, ਸਾਡੀ ਲੋਕਧਾਰਾ ਉਨ੍ਹਾਂ ਨੂੰ ਆਪਣੇ ਭੰਡਾਰੇ ਵਿਚ ਸੁਰੱਖਿਅਤ ਨਹੀਂ ਰਖ ਸਕੀ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਇਕ ਪ੍ਰਗਤੀਸ਼ੀਲ ਲਹਿਰ ਉਭਰੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ ਸਰੂਪ ਤੇ ਚਰਿਤ੍ਰ ਦੇ ਕੇ ਵੱਖਰੇ ਅਸਤਿਤਵ ਵਿਚ ਸਥਾਪਿਤ ਕੀਤਾ ਅਤੇ ਇਹੋ ਲਹਿਰ 'ਭੂਰਿਆਂ ਵਾਲੇ ਰਾਜੇ ਕੀਤੇ' ਦੇ ਤੋੜ ਉਤੇ ਸੂਰਜ ਦਾ ਜਲੌ ਬਣ ਗਈ। ਇਸ ਜਲੌ ਤੋਂ ਪ੍ਰਜਵਲਤ ਹੋਈ ਲੋਕ-ਭਾਵਨਾ ਲੋਕ-ਗੀਤਾਂ ਵਿਚ ਵੰਗਾਰ ਬਣ ਕੇ ਠਾਠਾਂ ਮਾਰਦੀ ਰਹੀ, ਪਰ ਉਹ ਗੀਤ ਸਮੇਂ ਦੇ ਸਾਗਰ ਵਿਚ ਗਵਾਚ ਗਏ।

ਉਪਲਬਧ ਇਤਿਹਾਸਕ ਗੀਤਾਂ ਵਿਚੋਂ ਸਭ ਤੋਂ ਪੁਰਾਣੇ ਗੀਤ ਮੁਗ਼ਲ ਰਾਜ ਦੀਆਂ ਖਰਵੀਆਂ ਤੇ ਕੁਸੈਲੀਆਂ ਯਾਦਾਂ ਦੇ ਹਨ। ਜਦੋਂ ਮੁਨਸਬਦਾਰ ਸੁੰਦਰ-ਸੁਨੱਖੀਆਂ ਹਿੰਦੂ ਮੁਟਿਆਰਾਂ ਨੂੰ ਆਪਣੇ ਘਰਾਂ ਵਿਚ ਪਾ ਲੈਂਦੇ ਸਨ ਅਤੇ ਮਾਪੇ ਬੇਵਸ ਹੋਏ ਝੂਰਦੇ ਸਨ। ਇਸ ਤਰ੍ਹਾਂ ਦੇ ਇਕ ਕਥਾ-ਗੀਤ ਨੂੰ ਭਾਈ ਵੀਰ ਸਿੰਘ ਨੇ ਬ੍ਰਿਧਾਂ ਤੋਂ ਸੁਣ ਕੇ ਪਹਿਲੀ ਵਾਰ 'ਸੁੰਦਰੀ' ਨਾਵਲ ਵਿਚ ਦਿਤਾ ਅਤੇ ਇਸੇ ਗੀਤ ਵਿਚੋਂ ਸਿੱਖਾਂ ਦਾ ਇਕ ਦੰਦ-ਕਥਾਵੀ ਚਰਿੱਤ੍ਰ 'ਸੁੰਦਰੀ' ਉਪਜਿਆ। ਲੋਕ-ਕਥਾ ਵਿਚਲੀ ਸੁੰਦਰੀ ਇਕ ਲੰਮਾ ਹਉਕਾ ਹੈ, ਜੋ ਚੰਗਿਆੜੀ ਬਣ ਕੇ ਆਪਣੇ ਆਪ ਨੂੰ ਸਾੜ ਲੈਂਦੀ ਹੈ। ਇਸ ਕਾਵਿ-ਕਥਾ ਵਿਚ ਮੱਧਕਾਲੀ ਵੰਗਾਰ ਤੇ ਵਿਦ੍ਰੋਹ ਹੈ — 'ਜਾ ਕੰਤਾ ਘਰ ਆਪਣੇ, ਰਖਾਂ ਮੈਂ ਲਾਵਾਂ ਦੀ ਲਾਜ। ਮੁਗ਼ਲਾਂ ਦੀ ਸੇਜੇ ਨਾ ਚੜ੍ਹਾਂ, ਮੈਂ ਜੀਉਂਦੀ ਹੀ ਮਰ ਜਾਂ।"

ਨਾਦਰ ਸ਼ਾਹ ਤੇ ਅਹਿਮਦ ਸ਼ਾਹ ਅਬਦਾਲੀ ਦੇ ਹੱਲਿਆਂ ਸਮੇਂ ਪੰਜਾਬੀਆਂ ਦੀ ਬੇਲੋਸੀ ਆਤਮਾ ਨੂੰ ਫਿਰ ਕੋਹਿਆ ਗਿਆ। ਇਸ ਕਾਲ ਦਾ ਵਿਕਰਾਲ ਤੇ ਕਰੁਣਾਮਈ ਚਰਿੱਤ੍ਰ ਕੁਝ ਲੋਕ-ਗੀਤਾਂ ਵਿਚ ਸੁਰਜੀਤ ਹੈ :—

(1) ਆਇਆ ਨਾਦਰ

ਫਿਟੀ ਚਾਦਰ
ਚੁਲ੍ਹੀ ਰਿੱਝਣ ਨਾ ਚੋਲ ਕੁੜੇ ।
ਵਿਛੜਿਆ ਸਾਡਾ ਢੋਲ ਕੁੜੇ ।
(2) ਆਇਆ ਨਾਦਰ
ਫੱਟੀ ਚਾਦਰ
ਬਾਹੋਂ ਚੂੜਾ ਲਹਿਆ ਕੁੜੇ ।
ਕੀ ਅਸਾਡਾ ਰਿਹਾ ਕੁੜੇ ।
(3) ਆਇਆ ਨਾਦਰ
ਲੀਕਾਂ ਚਾਦਰ
ਪੈਰੀਂ ਪਈ ਬਿਆਈ ਕੁੜੇ ।
ਵਿਚ ਗਲੀਆਂ ਪਤ ਗੰਵਾਈ ਕੁੜੇ ।
(4) ਆਇਆ ਨਾਦਰ
ਲਹਿ ਗਈ ਚਾਦਰ
ਬਾਬਲ ਨੀਵੀਂ ਧੌਣ ਕੁੜੇ ।
ਗਲੀਆਂ ਦੇ ਕੱਖ ਰੋਣ ਕੁੜੇ ।

ਮੁਗ਼ਲੀਆ ਰਾਜ ਦੇ ਅੰਤਲੇ ਸਮੇਂ ਮੀਰ ਮੰਨੂ, ਜ਼ਕਰੀਆ ਖ਼ਾਨ ਤੇ ਫ਼ਰਖ਼ਸੀਅਰ ਨੇ ਖ਼ਾਲਸੇ ਦਾ ਸਰਵਨਾਸ਼ ਕਰਨ ਲਈ ਉਨ੍ਹਾਂ ਉਤੇ ਬੜੇ ਕਹਿਰ ਢਾਹੇ । ਸਿੱਖਾਂ ਦੇ ਸਿਰਾਂ ਦੇ ਮੁੱਲ ਤਾਰੇ ਜਾਣ ਲੱਗੇ । ਸਿੱਖ, ਜੋ ਉਦੋਂ ਦੀ ਜਾਗੀ ਕ੍ਰਿਸਾਨੀ ਦੇ ਪ੍ਰਤੀਕ ਸਨ, ਬੇਲਿਆਂ ਤੇ ਝਲਾਂ ਵਿਚ ਜਾ ਲੁਕੇ। ਯੁਗ ਦੇ ਮੂਲ ਚਰਿੱਤ੍ਰ ਦਾ ਅਨੁਭਵ ਵਧੇਰੇ ਸਿੱਖਾਂ ਨੂੰ ਹੀ ਸੀ ਜੋ ਲੋਕ-ਗੀਤਾਂ ਵਲੋਂ ਅਰੁਚੀ ਰਖਦੇ ਸਨ ਅਤੇ ਗੁਰਬਾਣੀ ਤੋਂ ਖਿਨਾਂ ਹੋਰ ਸਾਰੇ ਕਾਵਿ ਨੂੰ ਕੱਚੀ ਬਾਣੀ ਕਹਿ ਕੇ ਨਿੰਦਦੇ ਸਨ । ਇਸ ਲਈ ਝਲਾਂ ਬੇਲਿਆਂ ਵਿਚ ਸੁਹਜਾਤਮਿਕ ਤ੍ਰਿਪਤੀ ਦਾ ਆਧਾਰ ਵਧੇਰੇ ਗੁਰਬਾਣੀ ਰਹੀ । ਘਰਾਂ ਵਿਚ ਰਹਿੰਦੀਆਂ ਸਿੰਘਣੀਆਂ, ਜਿਨ੍ਹਾਂ ਦੇ ਪਤੀ ਤੇ ਬੱਚੇ ਜ਼ੁਲਮ ਦਾ ਨਿਸ਼ਾਨਾ ਬਣੇ ਹੋਏ ਸਨ ਤੇ ਜਿਨ੍ਹਾਂ ਨੂੰ ਦੁਖ ਪੀੜਾ ਦਾ ਨਿਜੀ ਅਨੁਭਵ ਸੀ, ਉਹ ਵੀ ਬਾਣੀ ਵਿਚ ਲੀਨ ਹੋਣ ਕਰ ਕੇ ਕੋਈ ਲੋਕ-ਗੀਤ ਨਾ ਰਚ ਸਕੀਆਂ । ਹਿੰਦੂ ਮੁਗ਼ਲਾਂ ਤੋਂ ਡਰਦੇ ਉਨ੍ਹਾਂ ਵਿਰੁਧ ਆਹ ਨਹੀਂ ਸਨ ਭਰਦੇ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਇਨ੍ਹਾਂ ਦਿਨਾਂ ਦੇ ਇਤਿਹਾਸਕ ਦੁਖਾਂਤ ਦਾ ਵਡੇਰਾ ਭਾਗ ਅਣਗਾਂਵਿਆ ਹੀ ਰਹਿ ਗਿਆ ।

ਇਹੋ ਕਟਾਖਸ਼ ਕਿਧਰੇ ਵੰਗਾਰ ਬਣ ਗਿਆ ਹੈ :—

ਤਖ਼ਤੇ ਉਹੀ ਬੈਠੇ ਜੋ ਦੰਭੀ ਜਾਣੇ ਛਲ
ਝਲੀਂ ਰਾਜ ਕਮਾਨ ਦਾ ਸ਼ੇਰ ਸਿੰਘ ਨੂੰ ਬਲ ।

ਪੰਜਾਬ ਵਿਚ ਗੁਰੂ ਗੋਬਿੰਦ ਸਿੰਘ ਸਦਕਾ ਵਿਦ੍ਰੋਹ ਦੀ ਭਾਵਨਾ ਪ੍ਰਜਵਲਤ ਹੋ ਚੁਕੀ ਸੀ ਅਤੇ ਜੋ ਪ੍ਰਗਤੀਸ਼ੀਲ ਵਿਦ੍ਰੋਹੀ ਗੀਤ ਇਤਿਹਾਸ ਦੇ ਬੁਲ੍ਹਾਂ ਉਤੇ ਥਰਕੇ, ਸਾਡੀ ਲੋਕਧਾਰਾ ਉਨ੍ਹਾਂ ਨੂੰ ਆਪਣੇ ਭੰਡਾਰੇ ਵਿਚ ਸੁਰੱਖਿਅਤ ਨਹੀਂ ਰਖ ਸਕੀ । ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਇਕ ਪ੍ਰਗਤੀਸ਼ੀਲ ਲਹਿਰ ਉਭਰੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ ਸਰੂਪ ਤੇ ਚਰਿਤ੍ਰ ਦੇ ਕੇ ਵੱਖਰੇ ਅਸਤਿਤਵ ਵਿਚ ਸਥਾਪਿਤ ਕੀਤਾ ਅਤੇ ਇਹੋ ਲਹਿਰ 'ਭੂਰਿਆਂ ਵਾਲੇ ਰਾਜੇ ਕੀਤੇ' ਦੇ ਤੋੜ ਉਤੇ ਸੂਰਜ ਦਾ ਜਲੌ ਬਣ ਗਈ । ਇਸ ਜਲੌ ਤੋਂ ਪ੍ਰਜਵਲਤ ਹੋਈ ਲੋਕ-ਭਾਵਨਾ ਲੋਕ-ਗੀਤਾਂ ਵਿਚ ਵੰਗਾਰ ਬਣ ਕੇ ਠਾਠਾਂ ਮਾਰਦੀ ਰਹੀ, ਪਰ ਉਹ ਗੀਤ ਸਮੇਂ ਦੇ ਸਾਗਰ ਵਿਚ ਗਵਾਚ ਗਏ ।

ਉਪਲਬਧ ਇਤਿਹਾਸਕ ਗੀਤਾਂ ਵਿਚੋਂ ਸਭ ਤੋਂ ਪੁਰਾਣੇ ਗੀਤ ਮੁਗ਼ਲ ਰਾਜ ਦੀਆਂ ਖਰਵੀਆਂ ਤੇ ਕੁਸੈਲੀਆਂ ਯਾਦਾਂ ਦੇ ਹਨ । ਜਦੋਂ ਮੁਨਸਬਦਾਰ ਸੁੰਦਰ-ਸੁਨੱਖੀਆਂ ਹਿੰਦੂ ਮੁਟਿਆਰਾਂ ਨੂੰ ਆਪਣੇ ਘਰਾਂ ਵਿਚ ਪਾ ਲੈਂਦੇ ਸਨ ਅਤੇ ਮਾਪੇ ਬੇਵਸ ਹੋਏ ਝੂਰਦੇ ਸਨ । ਇਸ ਤਰ੍ਹਾਂ ਦੇ ਇਕ ਕਥਾ-ਗੀਤ ਨੂੰ ਭਾਈ ਵੀਰ ਸਿੰਘ ਨੇ ਬ੍ਰਿਧਾਂ ਤੋਂ ਸੁਣ ਕੇ ਪਹਿਲੀ ਵਾਰ 'ਸੁੰਦਰੀ' ਨਾਵਲ ਵਿਚ ਦਿਤਾ ਅਤੇ ਇਸੇ ਗੀਤ ਵਿਚੋਂ ਸਿੱਖਾਂ ਦਾ ਇਕ ਦੰਦ-ਕਥਾਵੀ ਚਰਿੱਤ੍ਰ 'ਸੁੰਦਰੀ' ਉਪਜਿਆ । ਲੋਕ-ਕਥਾ ਵਿਚਲੀ ਸੁੰਦਰੀ ਇਕ ਲੰਮਾ ਹਉਕਾ ਹੈ, ਜੋ ਚੰਗਿਆੜੀ ਬਣ ਕੇ ਆਪਣੇ ਆਪ ਨੂੰ ਸਾੜ ਲੈਂਦੀ ਹੈ । ਇਸ ਕਾਵਿ-ਕਥਾ ਵਿਚ ਮੱਧਕਾਲੀ ਵੰਗਾਰ ਤੇ ਵਿਦ੍ਰੋਹ ਹੈ — 'ਜਾ ਕੰਤਾ ਘਰ ਆਪਣੇ, ਰਖਾਂ ਮੈਂ ਲਾਵਾਂ ਦੀ ਲਾਜ । ਮੁਗ਼ਲਾਂ ਦੀ ਸੇਜੇ ਨਾ ਚੜ੍ਹਾਂ, ਮੈਂ ਜੀਉਂਦੀ ਹੀ ਮਰ ਜਾਂ ।''

ਨਾਦਰ ਸ਼ਾਹ ਤੇ ਅਹਿਮਦ ਸ਼ਾਹ ਅਬਦਾਲੀ ਦੇ ਹੱਲਿਆਂ ਸਮੇਂ ਪੰਜਾਬੀਆਂ ਦੀ ਬੇਲੋਸੀ ਆਤਮਾ ਨੂੰ ਫਿਰ ਕੋਹਿਆ ਗਿਆ । ਇਸ ਕਾਲ ਦਾ ਵਿਕਰਾਲ ਤੇ ਕਰੁਣਾਮਈ ਚਰਿੱਤ੍ਰ ਕੁਝ ਲੋਕ-ਗੀਤਾਂ ਵਿਚ ਸੁਰਜੀਤ ਹੈ :—

(1) ਆਇਆ ਨਾਦਰ
ਫਿਟੀ ਚਾਦਰ
ਚੁਲ੍ਹੀ ਰਿੱਝਣ ਨਾ ਚੋਲ ਕੁੜੇ ।
ਵਿਛੜਿਆ ਸਾਡਾ ਢੋਲ ਕੁੜੇ ।
(2) ਆਇਆ ਨਾਦਰ
ਫੱਟੀ ਚਾਦਰ
ਬਾਹੋਂ ਚੂੜਾ ਲਹਿਆ ਕੁੜੇ ।
ਕੀ ਅਸਾਡਾ ਰਿਹਾ ਕੁੜੇ ।
(3) ਆਇਆ ਨਾਦਰ
ਲੀਕਾਂ ਚਾਦਰ
ਪੈਰੀਂ ਪਈ ਬਿਆਈ ਕੁੜੇ ।
ਵਿਚ ਗਲੀਆਂ ਪਤ ਗੰਵਾਈ ਕੁੜੇ ।
(4) ਆਇਆ ਨਾਦਰ
ਲਹਿ ਗਈ ਚਾਦਰ
ਬਾਬਲ ਨੀਵੀਂ ਧੌਣ ਕੁੜੇ ।
ਗਲੀਆਂ ਦੇ ਕੱਖ ਰੋਣ ਕੁੜੇ ।

ਮੁਗ਼ਲੀਆ ਰਾਜ ਦੇ ਅੰਤਲੇ ਸਮੇਂ ਮੀਰ ਮੰਨੂ, ਜ਼ਕਰੀਆ ਖ਼ਾਨ ਤੇ ਫ਼ਰਖ਼ਸੀਅਰ ਨੇ ਖ਼ਾਲਸੇ ਦਾ ਸਰਵਨਾਸ਼ ਕਰਨ ਲਈ ਉਨ੍ਹਾਂ ਉਤੇ ਬੜੇ ਕਹਿਰ ਢਾਹੇ । ਸਿੱਖਾਂ ਦੇ ਸਿਰਾਂ ਦੇ ਮੁੱਲ ਤਾਰੇ ਜਾਣ ਲੱਗੇ । ਸਿੱਖ, ਜੋ ਉਦੋਂ ਦੀ ਜਾਗੀ ਕ੍ਰਿਸਾਨੀ ਦੇ ਪ੍ਰਤੀਕ ਸਨ, ਬੇਲਿਆਂ ਤੇ ਝਲਾਂ ਵਿਚ ਜਾ ਲੁਕੇ। ਯੁਗ ਦੇ ਮੂਲ ਚਰਿੱਤ੍ਰ ਦਾ ਅਨੁਭਵ ਵਧੇਰੇ ਸਿੱਖਾਂ ਨੂੰ ਹੀ ਸੀ ਜੋ ਲੋਕ-ਗੀਤਾਂ ਵਲੋਂ ਅਰੁਚੀ ਰਖਦੇ ਸਨ ਅਤੇ ਗੁਰਬਾਣੀ ਤੋਂ ਬਿਨਾਂ ਹੋਰ ਸਾਰੇ ਕਾਵਿ ਨੂੰ ਕੱਚੀ ਬਾਣੀ ਕਹਿ ਕੇ ਨਿੰਦਦੇ ਸਨ । ਇਸ ਲਈ ਝਲਾਂ ਬੇਲਿਆਂ ਵਿਚ ਸੁਹਜਾਤਮਿਕ ਤ੍ਰਿਪਤੀ ਦਾ ਆਧਾਰ ਵਧੇਰੇ ਗੁਰਬਾਣੀ ਰਹੀ । ਘਰਾਂ ਵਿਚ ਰਹਿੰਦੀਆਂ ਸਿੰਘਣੀਆਂ, ਜਿਨ੍ਹਾਂ ਦੇ ਪਤੀ ਤੇ ਬੱਚੇ ਜ਼ੁਲਮ ਦਾ ਨਿਸ਼ਾਨਾ ਬਣੇ ਹੋਏ ਸਨ ਤੇ ਜਿਨ੍ਹਾਂ ਨੂੰ ਦੁਖ ਪੀੜਾ ਦਾ ਨਿਜੀ ਅਨੁਭਵ ਸੀ, ਉਹ ਵੀ ਬਾਣੀ ਵਿਚ ਲੀਨ ਹੋਣ ਕਰ ਕੇ ਕੋਈ ਲੋਕ-ਗੀਤ ਨਾ ਰਚ ਸਕੀਆਂ । ਹਿੰਦੂ ਮੁਗ਼ਲਾਂ ਤੋਂ ਡਰਦੇ ਉਨ੍ਹਾਂ ਵਿਰੁਧ ਆਹ ਨਹੀਂ ਸਨ ਭਰਦੇ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਇਨ੍ਹਾਂ ਦਿਨਾਂ ਦੇ ਇਤਿਹਾਸਕ ਦੁਖਾਂਤ ਦਾ ਵਡੇਰਾ ਭਾਗ ਅਣਗਾਂਵਿਆ ਹੀ ਰਹਿ ਗਿਆ ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀਆਂ ਮੁਢਲੀਆਂ ਯੁਧਾਂ ਦੇ ਪ੍ਰਛਾਵੇਂ ਤਾਂ ਸਾਡੇ ਲੋਕ-ਗੀਤਾਂ ਦੇ ਪਿੰਡੇ ਉਤੇ ਚਿਲਕੋਰਦੇ ਹਨ — 'ਚਿਟੀ ਪਗਾਂ ਤੇ ਪੈ ਗਈ ਧੂੜ ਵੇ' । 'ਇਕ ਅਰਜ਼ ਕਰਾਂ ਸਹੁਰੇ ਸਾਹਿਬ ਅੱਗੇ, ਪੁੱਤਰ ਕਿਹੜੀ ਮੁਹਿੰਮ ਨੂੰ ਤੋਰਿਆ ਈ ।' ਪਰ ਉਸ ਤੋਂ ਬਾਅਦ ਪੰਜਾਬ ਨੇ ਪਹਿਲੀ ਵਾਰ ਚਿਰਾਂ ਮਗਰੋਂ ਜੋ ਸ਼ਾਂਤੀ ਤੇ ਸੁਖ ਵੇਖਿਆ ਉਸ ਦਾ ਇਕ ਬੋਲ ਵੀ ਨਹੀਂ ਮਿਲਦਾ । ਜਾਪਦਾ ਹੈ ਕਿ ਇਸ ਸਮੇਂ ਲੋਕ-ਸੰਸਕ੍ਰਿਤੀ ਦੀ ਪੁਨਰ ਜਾਗ੍ਰਿਤੀ ਨਹੀਂ ਸੀ ਹੋਈ । ਮਹਾਰਾਜਾ ਰਣਜੀਤ ਸਿੰਘ ਤੋਂ ਮਗਰੋਂ ਪੰਜਾਬ ਦੇ ਵਿਹੜੇ ਜੋ ਖ਼ੂਨੀ ਨਾਟਕ ਖੇਡਿਆ ਗਿਆ ਉਸ ਦਾ ਕਰੁਣਾਮਈ ਚਿਤ੍ਰ ਲੋਕ-ਗੀਤਾਂ ਵਿਚ ਉਪਲਬਧ ਹੈ :—

(1) ਰਾਜ ਖੋਹ ਲਿਆ ਫ਼ਰੰਗੀਆਂ ਨੇ ਠਗ ਕੇ,
ਜ਼ੋਰ ਨਾਲ ਖੋਂਹਦੇ ਜਾਣਦੇ ।
(2) ਰਾਣੀ ਜਿੰਦਾ ਨੇ ਡੋਬਿਆ ਪੂਰ ਨੂੰ,
ਸਪਣੀ ਵਾਲੀ ਵਿਸ ਘੋਲ ਕੇ ।
(3) ਸ਼ੇਰਸਿੰਘ ਨੇ ਚਲਾਇਆ ਸਿੱਕਾ ਆਪਣਾ
ਮਾਰ ਵਗੀ ਉਸ ਨੂੰ ਗੁਰਾਂ ਦੀ ।
(4) ਭਲਾ ਇਕ ਸਰਕਾਰ ਜੇ ਹੋਂਦਵੀ,
ਸਿੰਘ ਕਦੇ ਹਾਰ ਮੰਨਦੇ ।

ਅੰਗ੍ਰੇਜ਼ੀ ਰਾਜ ਦੇ ਸਮੇਂ ਦੋ ਵਿਸ਼ਵ ਯੁੱਧ ਹੋਏ ਜਿਨ੍ਹਾਂ ਵਿਚ ਪੰਜਾਬ ਦੇ ਗਭਰੂ ਭਰਤੀ ਹੋ ਕੇ

ਪ੍ਰਦੇਸਾਂ ਵਿਚ ਗਏ। ਇਸ ਪ੍ਰਸੰਗ ਵਿਚ ਕਈ ਗੀਤ ਰਚੇ ਗਏ ਜਿਨ੍ਹਾਂ ਵਿਚੋਂ ਇਕ ਪੋਠੋਹਾਰੀ ਗੀਤ 'ਗੱਡੀ ਸਰਕਾਰੀ ਪੁਲਾਂ ਤੋਂ ਲੰਘਨੀਆ ਛੰਮ ਕਰ ਕੇ, ਬਚੜੇ ਮਾਈਆਂ ਨੇ, ਘਿੰਨੀ ਵੈਨੀਆਂ ਬੰਦ ਕਰ ਕੇ' ਪ੍ਰਤੀਨਿਧ ਗੀਤ ਹੈ। ਅਜਿਹੇ ਗੀਤਾਂ ਵਿਚ ਮਾਵਾਂ, ਭੈਣਾਂ ਤੇ ਪਤਨੀਆਂ ਦੇ ਦਿਲ ਆਪਣੇ ਰਿਸ਼ਤੇਦਾਰਾਂ ਦੇ ਵਿਛੋੜੇ ਵਿਚ ਵਿਆਕੁਲ ਕੁਰਲਾ ਰਹੇ ਹਨ ਅਤੇ ਲਾਮਾਂ ਨੂੰ ਬੰਦ ਕਰਨ ਲਈ ਤਰਲੇ ਕਰ ਰਹੇ ਹਨ :—

(1) ਖੰਭ ਖੁਸ ਗਏ ਕਾਵਾਂ ਨੇ,
ਬਸ ਕਰ ਜਰਮਨ
ਬਚੜੇ ਕੁਸ ਗਏ ਮਾਵਾਂ ਨੇ।

(2) ਸੜਕਾਂ ਤੇ ਜੰਡੀਆਂ ਨੀ,
ਬਸ ਕਰ ਜਰਮਨ ਭੇੜਿਆ,
ਘਰ ਘਰ ਰੰਡੀਆਂ ਨੀ।

(3) ਪਾਣੀ ਵਿਚ ਮੁਰਗਾਈਆਂ,
ਲਾਮਾਂ ਤਰੋੜ ਮੱਕੇ ਨੇ ਸਾਈਆਂ।

ਅੰਗ੍ਰੇਜ਼ਾਂ ਦੇ ਰਾਜ ਸਮੇਂ ਕੁਝ ਸੁਧਾਰਵਾਦੀ ਤੇ ਧਾਰਮਿਕ ਪੁਨਰ-ਜਾਗ੍ਰਿਤੀ ਦੀਆਂ ਲਹਿਰਾਂ ਚੱਲੀਆਂ ਜਿਨ੍ਹਾਂ ਦਾ ਪ੍ਰਭਾਵ ਲੋਕ ਮਾਨਸ ਉਤੇ ਪਿਆ ਅਤੇ ਕਰਮ ਪ੍ਰਤੀਕਰਮ ਵਜੋਂ ਕਈ ਗੀਤ ਹੋਂਦ ਵਿਚ ਆਏ :—

(1) ਮਾਹੀ ਮੇਰਾ ਸਿੰਘ ਸਭੀਆ,
ਮੈਨੂੰ ਵਰਤ ਰਖਣ ਨਾ ਦੇਵੇ।

(2) ਮਰ ਜਾਣ ਸਿੰਘ-ਸਭੀਏ,
ਜਿਨ੍ਹਾਂ ਪਿੰਡ 'ਚ ਗਿਧੇ ਬੰਦ ਕੀਤੇ।

(3) ਮੈਂ 'ਕਾਲਣ ਹੋ ਗਈ ਵੇ,
ਤੇਰਿਆਂ ਗ਼ਮਾਂ ਦੀ ਮਾਰੀ।

ਸੁਤੰਤਰਤਾ ਦੀ ਯੁੱਧ ਵਿਚ ਪੰਜਾਬੀਆਂ ਦਾ ਯੋਗਦਾਨ ਅਦਭੁਤ ਹੈ। ਪੰਜਾਬੀ ਤਾਂ ਜਨਮ ਜਨਮਾਂਤਰਾਂ ਤੋਂ ਵਿਦੇਸ਼ੀਆਂ ਵਿਰੁਧ ਜੂਝਦਾ ਰਿਹਾ ਹੈ। ਹਮਲਾਵਰਾਂ ਨਾਲ ਜੂਝਣ ਦੀ ਆਦਿ ਕਾਲੀਨੀ ਪਰੰਪਰਾ ਨੂੰ ਉਸ ਨੇ ਅੰਗ੍ਰੇਜ਼ੀ ਰਾਜ ਸਮੇਂ ਵੀ ਸੁਰਜੀਤ ਰਖਿਆ ਤੇ ਇਸ ਦੀ ਛਾਪ ਲੋਕ-ਗੀਤਾਂ ਉਤੇ ਪ੍ਰਤੱਖ ਹੈ। ਅੰਗ੍ਰੇਜ਼ੀ ਰਾਜ ਸਮੇਂ ਦੇਸ਼ ਭਗਤਾਂ ਉਤੇ ਹੋਏ ਅੱਤਿਆਚਾਰਾਂ ਦਾ ਪ੍ਰਤੀਕਰਮ ਵੀ ਕੁਝ ਗੀਤਾਂ ਦਾ ਵਿਸ਼ਾ ਹੈ :—

(1) ਰੱਬ ਮੋਇਆ ਦੇਵਤੇ ਭਜ ਗਏ
ਰਾਜ ਫ਼ਰੰਗੀਆਂ ਦਾ

(2) ਕਿਹੜੀ ਮਾਂ ਨੇ ਭਗਤ ਸਿੰਘ ਜੰਮਿਆ
ਜੰਗਲਾਂ 'ਚ ਸ਼ੇਰ ਬੁਕਦਾ।

ਇਹ ਸਾਰੇ ਇਤਿਹਾਸਕ ਗੀਤ ਪੰਜਾਬ ਦੀ ਆਤਮ-ਕਥਾ ਹਨ। ਹਰੇਕ ਗੀਤ ਪੰਜਾਬੀਆਂ ਦੇ ਜੂਝਦੇ ਚਰਿਤ੍ਰ ਦਾ ਅਨੁਸਾਰੀ ਹੈ। ਕੋਈ ਵੀ ਕੌਮ ਇਨ੍ਹਾਂ ਗੀਤਾਂ ਉਤੇ ਮਾਣ ਕਰ ਸਕਦੀ ਹੈ।

**(ਏ-56) ਇੰਦਰ :**

ਵੈਦਿਕ ਕਾਲ ਦਾ ਇਕ ਪ੍ਰਮੁਖ ਦੇਵਤਾ; ਇੰਦਰ ਦਾ ਅਧਿਕਾਰ ਅਕਾਸ਼ ਮੰਡਲ ਉਤੇ ਹੈ ਅਤੇ ਲੋਕ-ਨਿਸਚੇ ਅਨੁਸਾਰ ਇਹੋ ਧਰਤੀ ਉਤੇ ਮੀਂਹ ਵਸਾਂਦਾ ਹੈ। ਵੈਦਿਕ ਕਾਲ ਵਿਚ ਇੰਦਰ ਨੂੰ ਦੇਵਮਾਲਾ ਵਿਚ ਮਹੱਤਵਪੂਰਨ ਸਥਾਨ ਪ੍ਰਾਪਤ ਸੀ। ਉਸ ਕਾਲ ਵਿਚ ਅਗਨੀ, ਇੰਦਰ ਤੇ ਸੂਰਯ ਦੀ ਤ੍ਰਿਕੜੀ ਨੂੰ ਬਾਕੀ ਸਭ ਦੇਵਤਿਆਂ ਨਾਲੋਂ ਸ੍ਰੇਸ਼ਟ ਮੰਨਿਆ ਜਾਂਦਾ ਸੀ। ਰਿਗ ਵੇਦ ਵਿਚ ਸਭ ਤੋਂ ਵਧ ਰਿਚਾਂ ਇੰਦਰ ਦੀ ਮਹਿਮਾਂ ਵਿਚ-ਹੀ ਦਰਜ ਹਨ। ਇੰਦਰ ਦੀ ਉਸਤਤੀ ਵਿਚ 250 ਸੂਕਤ ਤਾਂ ਸਵਤੰਤਰ ਰੂਪ ਵਿਚ ਹਨ। ਲਗਪਗ 50 ਸੂਕਤਾਂ ਵਿਚ, ਇੰਦਰ ਦੀ ਵਿਸ਼ਨੂੰ, ਮਰੁਤ, ਅਗਨੀ ਆਦਿ ਦੇਵਤਿਆਂ ਨਾਲ ਸਾਂਝੀ ਉਸਤਤੀ ਹੈ। ਰਿਗ ਵੇਦ ਦੀਆਂ ਕਈ ਰਿਚਾਂ ਵਿਚ, ਇੰਦਰ ਨੂੰ ਹੀ ਧਰਤੀ ਅਤੇ ਅਕਾਸ਼ ਨੂੰ ਸਥਾਪਿਤ ਕਰਨ ਵਾਲਾ ਅਤੇ ਸੂਰਜ ਤੇ ਊਸ਼ਾ ਦੀ ਉਤਪੱਤੀ ਕਰਨ ਵਾਲਾ ਦੱਸਿਆ ਗਿਆ ਹੈ।

ਵੇਦਾਂ ਵਿਚ ਅਨੇਕ ਥਾਈਂ ਇੰਦਰ ਦਾ ਜ਼ਿਕਰ ਵਾਯੂ ਮੰਡਲ, ਬਰਖਾ ਅਤੇ ਮੌਸਮ ਦੇ ਦੇਵਤੇ ਦੇ ਤੌਰ ਤੇ ਮਿਲਦਾ ਹੈ ਅਤੇ ਇਹ ਆਪਣੇ ਵਜਰ ਨਾਲ ਸੋਕੇ ਦੇ ਦੈਂਤ ਦਾ ਨਾਸ਼ ਕਰਦਾ ਤੇ ਬੱਦਲਾਂ ਦੇ ਪਲੇ ਵਿਚੋਂ ਮੀਂਹ ਵਸਾਉਂਦਾ ਦੱਸਿਆ ਗਿਆ ਹੈ। ਪੌਰਾਣਿਕ ਕਥਾਵਾਂ ਅਨੁਸਾਰ ਇੰਦਰ ਨੇ ਤ੍ਰਿਕਦ੍ਰੁਕਾ ਦੇ ਉਤਸ਼ਵ ਉਤੇ, ਸੋਮ ਰਸ ਨਾਲ ਗੁਟ ਹੋ ਕੇ, ਸੋਕੇ ਦੇ ਦੈਂਤ ਅਹੀ ਦਾ ਨਾਸ਼ ਕਰ ਕੇ ਪਿਆਸੀ ਧਰਤੀ ਉਤੇ ਮੀਂਹ ਵਸਾਇਆ ਸੀ।

ਰਿਗ ਵੇਦ ਅਨੁਸਾਰ ਇੰਦਰ ਨਿਸ਼ਟੀਗਰੀ ਦਾ ਪੁੱਤਰ ਸੀ ਅਤੇ ਇਕ ਹਜ਼ਾਰ ਮਹੀਨੇ ਆਪਣੀ ਮਾਂ ਦੇ ਗਰਭ ਵਿਚ ਰਿਹਾ। ਰਿਗ ਵੇਦ ਵਿਚ ਇਕ ਹੋਰ ਥਾਂ ਲਿਖਿਆ ਹੈ ਕਿ ਇੰਦਰ ਨੇ ਆਪਣੇ ਪਿਤਾ ਦੇ ਦੋਵੇਂ ਪੈਰ ਫੜ ਕੇ ਉਸ ਦਾ ਬੱਧ ਕਰ ਦਿਤਾ। ਅਥਰਵ ਵੇਦ ਅਨੁਸਾਰ ਇੰਦਰ ਦੀ ਮਾਤਾ ਦਾ ਨਾਂ ਏਕਾਸ਼ਟਕਾ ਸੀ ਜਿਸ ਦੀ ਘੋਰ ਤਪੱਸਿਆ ਦੇ ਫਲਸਰੂਪ ਇੰਦਰ ਪੈਦਾ ਹੋਇਆ। ਸ਼ਤਪਥ ਬ੍ਰਾਹਮਣ ਅਨੁਸਾਰ ਇੰਦਰ ਦੀ ਉਤਪੱਤੀ ਪਰਜਾਪਤੀ ਤੋਂ ਹੋਈ। ਪੁਰਾਣਾਂ ਅਨੁਸਾਰ ਇੰਦਰ ਅਦਿਤੀ ਦੇ ਉਦਰ ਤੋਂ ਕਸ਼ਯਪ ਦਾ ਪੁੱਤਰ ਸੀ।

ਇੰਦਰ ਦੇਵਤੇ ਦਾ ਰੰਗ ਲਾਲ ਜਾਂ ਸੁਨਹਿਰੀ ਹੈ। ਇਸ ਦੀਆਂ ਬਾਹਵਾਂ ਕਾਫ਼ੀ ਲੰਬੀਆਂ ਹਨ। ਇਹ ਇਕ ਸੁਨਹਿਰੀ ਰਥ ਉਤੇ, ਜਿਸ ਨੂੰ ਸੁਨਹਿਰੀ ਵਾਲਾਂ ਵਾਲੇ ਦੋ ਲਾਖੇ ਘੋੜੇ ਖਿਚਦੇ ਹਨ, ਸਵਾਰ ਹੋ ਕੇ ਆਕਾਸ਼ ਮੰਡਲ ਉਤੇ ਸੈਰ ਕਰਦਾ ਹੈ। ਇਸ ਦਾ ਮਨ-ਭਾਉਂਦਾ ਹਥਿਆਰ ਵਜਰ ਹੈ, ਜਿਸ ਨੂੰ ਇਹ ਸੱਜੇ ਹੱਥ ਵਿਚ ਰਖਦਾ ਹੈ। ਮੀਂਹ ਪੈਣ ਤੋਂ ਬਾਅਦ ਆਕਾਸ਼ ਉਤੇ ਜੋ ਸਤਰੰਗਾ ਧਨੁਖ ਵਿਖਾਈ ਦੇਂਦਾ ਹੈ, ਉਸ ਨਾਲ ਇਹ ਤੀਰ ਚਲਾਉਂਦਾ ਹੈ। ਇਹੋ ਧਨੁਖ ਇਸ ਦੀ ਅਥਾਹ ਸ਼ਕਤੀ ਦਾ ਪ੍ਰਤੀਕ ਹੈ। ਇੰਦਰ ਸੋਮ ਰਸ ਪੀਣ ਦਾ ਬੜਾ ਸ਼ੌਕੀਨ ਹੈ ਤੇ ਇਹ ਅਸੁਰਾਂ ਨਾਲ ਲੜਨ ਤੋਂ ਪਹਿਲਾਂ ਸੋਮ ਰਸ ਰਜ ਕੇ ਛਕਦਾ ਹੈ।

ਪੌਰਾਣਿਕ ਤੇ ਵੀਰ-ਗਾਥਾ ਕਾਲ ਵਿਚ ਇੰਦਰ ਦਾ ਗੌਰਵ ਪਹਿਲਾਂ ਨਾਲੋਂ ਘਟ ਗਿਆ ਤੇ ਇਸ ਨੂੰ ਤ੍ਰੈ-ਮੂਰਤੀ (ਬ੍ਰਹਮਾ, ਵਿਸ਼ਨੂੰ ਤੇ ਸ਼ਿਵ) ਤੋਂ ਹੇਠਲਾ ਦਰਜਾ ਮਿਲਿਆ। ਸਗੋਂ ਗਣੇਸ਼ ਦੇਵਤੇ ਦਾ ਸਥਾਨ, ਪਾਰਬਤੀ ਦਾ ਪੁੱਤਰ ਹੋਣ ਦੇ ਨਾਤੇ, ਇੰਦਰ ਤੋਂ ਉਪਰ ਰਿਹਾ। ਪਰ ਇੰਦਰ ਹੋਰ ਸਭ ਦੇਵਤਿਆਂ ਦਾ ਰਾਜਾ ਹੋਣ ਕਰ ਕੇ ਵਿਸ਼ੇਸ਼ ਪਦਵੀ ਰਖਦਾ ਹੈ।

ਇਕ ਧਾਰਨਾ ਅਨੁਸਾਰ ਇੰਦਰ ਕਿਸੇ ਇਕ ਦੇਵਤੇ ਦਾ ਨਾਂ ਨਹੀਂ, ਸਗੋਂ ਇਹ ਦੇਵਤਿਆਂ ਦੇ ਰਾਜ ਦੀ ਉਪਾਧੀ ਹੈ। ਇਸ ਲਈ ਅਨੇਕਾਂ ਇੰਦਰ ਹੋਏ ਹਨ। ਗੁਰਬਾਣੀ ਵਿਚ ਵੀ ਆਉਂਦਾ ਹੈ : 'ਕੇਤੇ ਇੰਦ ਚੰਦ ਸੂਰ' (ਜਪੁ)। ਇਕ ਇੰਦਰ ਦਾ ਰਾਜ ਅਧਿਕਾਰ ਇਕ ਸੌ ਦੈਵੀ ਵਰ੍ਹਿਆਂ ਤਕ ਹੀ ਰਹਿੰਦਾ ਹੈ। ਦੇਵਤਿਆਂ ਦਾ ਇਕ ਵਰ੍ਹਾ ਧਰਤੀ ਦੇ 360 ਸਾਲਾਂ ਦੇ ਬਰਾਬਰ ਹੁੰਦਾ ਹੈ। ਹਰ ਦੈਵੀ ਸ਼ਤਾਬਦੀ ਪਿਛੋਂ ਇਕ ਨਵਾਂ ਦੇਵਤਾ ਇੰਦਰ ਦੀ ਪਦਵੀ ਉਤੇ ਸਥਾਪਿਤ ਕੀਤਾ ਜਾਂਦਾ ਹੈ।

ਕਈ ਵਾਰ ਮਾਤ ਲੋਕ ਦੇ ਕਿਸੇ ਦੈਵੀ ਸੁਭਾਵ ਵਾਲੇ ਪ੍ਰਾਣੀ ਨੂੰ ਵੀ ਇਹ ਪਦਵੀ ਪ੍ਰਾਪਤ ਹੋ ਜਾਂਦੀ ਹੈ। ਮਾਤ ਲੋਕ ਦੇ ਜੀਵਾਂ ਲਈ ਇੰਦਰ ਦੀ ਪਦਵੀ ਪ੍ਰਾਪਤ ਕਰਨ ਦਾ ਸੌਖਾ ਢੰਗ ਪੂਰਨ ਵਿਧੀ ਅਨੁਸਾਰ ਇਕ ਸੌ ਯੱਗ ਕਰਨਾ ਹੈ। ਇਨ੍ਹਾਂ ਯਗਾਂ ਦੀ ਨਿਰਵਿਘਨ ਸਮਾਪਤੀ ਉਤੇ ਇੰਦਰ ਨੂੰ ਆਪਣਾ ਸਿੰਘਾਸਨ ਛੱਡਣਾ ਪੈਂਦਾ ਹੈ। ਨਿਰੰਤਰ ਤਪ ਤੇ ਕਰੜੀ ਸਾਧਨਾ ਨਾਲ ਵੀ ਮਾਤ ਲੋਕ ਦੇ ਜੀਵ ਇੰਦਰ ਦੀ ਪਦਵੀ ਪ੍ਰਾਪਤ ਕਰ ਸਕਦੇ ਹਨ। ਇਸੇ ਲਈ ਪਰਾਣਿਕ ਕਾਲ ਵਿਚ ਜਦੋਂ ਰਿਸ਼ੀ ਕਰੜੀ ਤਪੱਸਿਆ ਕਰਦੇ ਸਨ ਤਾਂ ਇੰਦਰ ਦੇਵਤਾ ਰਿਸ਼ੀਆਂ ਦੇ ਤਪ ਖੰਡਨ ਕਰਨ ਲਈ ਮਨ-ਮੋਹਣੀਆਂ ਅਪੱਛਰਾਂ ਭੇਜਿਆ ਕਰਦਾ ਸੀ। ਪੁਰਾਣਾਂ ਵਿਚ ਇਸ ਪ੍ਰਸੰਗ ਵਿਚ ਅਨੇਕਾਂ ਕਥਾਵਾਂ ਮਿਲਦੀਆਂ ਹਨ। ਪੁਰਾਣਾਂ ਵਿਚ ਇਸ ਭਾਵ ਦੀਆਂ ਵੀ ਕਈ ਕਥਾਵਾਂ ਦਰਜ ਹਨ ਕਿ ਕਿਸੇ ਰਿਸ਼ੀ ਨੇ ਇਕ ਸੌ ਯੱਗ ਪੂਰੇ ਕਰ ਕੇ ਇੰਦਰ ਦਾ ਸਥਾਨ ਪ੍ਰਾਪਤ ਕਰ ਲਿਆ। ਹਰ ਦੈਵੀ ਸ਼ਤਾਬਦੀ ਮਗਰੋਂ ਇੰਦਰ ਬਦਲਦਾ ਹੈ। ਅਜੋਕੇ ਸਮੇਂ ਜਿਸ ਇੰਦਰ ਦਾ ਰਾਜ ਹੈ ਉਸ ਦਾ

ਨਾਂ ਪੁਰੰਦਰ ਹੈ ਅਤੇ ਉਸ ਦੀਆਂ ਹਜ਼ਾਰ ਅੱਖਾਂ ਹਨ।

ਇੰਦਰ ਦੇਵਤਿਆਂ ਦਾ ਰਾਜਾ ਹੋਣ ਦੇ ਬਾਵਜੂਦ ਅਜਿੱਤ ਨਹੀਂ। ਦੈਂਤਾਂ ਨੇ ਕਈ ਵਾਰ ਇੰਦਰ ਉੱਤੇ ਵਿਜੈ ਪ੍ਰਾਪਤ ਕੀਤੀ ਅਤੇ ਉਸ ਨੂੰ ਅਮਰਾਵਤੀ ਵਿਚੋਂ ਬਾਹਰ ਕੱਢ ਦਿਤਾ। ਪੌਰਾਣਿਕ ਕਥਾ ਅਨੁਸਾਰ ਬਾਲੀ ਨੇ ਯਗਾਂ ਦੇ ਬਲ ਨਾਲ ਇੰਦਰ ਉਤੇ ਵਿਜੈ ਪ੍ਰਾਪਤ ਕੀਤੀ ਅਤੇ ਉਸ ਨੂੰ ਦੇਵਤਿਆਂ ਸਣੇ ਅਮਰਾਵਤੀ ਵਿਚੋਂ ਕੱਢ ਦਿਤਾ। ਰਾਮਾਇਣ ਅਨੁਸਾਰ ਦੈਂਤਾਂ ਦੇ ਰਾਜੇ ਰਾਵਣ ਨੇ ਜਦੋਂ ਇੰਦਰ ਨਾਲ ਯੁੱਧ ਕੀਤਾ ਤਾਂ ਰਾਵਣ ਦਾ ਪੁੱਤਰ ਮੇਘਨਾਦ ਇੰਦਰ ਨੂੰ ਬੰਦੀ ਬਣਾ ਕੇ ਲੰਕਾ ਲੈ ਆਇਆ ਜਿਥੇ ਇੰਦਰ ਕੁਝ ਚਿਰ ਰਾਵਣ ਦਾ ਚਾਕਰ ਬਣ ਕੇ ਰਿਹਾ। ਇੰਦਰ ਉਤੇ ਵਿਜੈ ਪ੍ਰਾਪਤ ਕਰਨ ਕਰ ਕੇ ਮੇਘਨਾਦ ਨੂੰ ਇੰਦਰਜੀਤ ਦੀ ਉਪਾਧੀ ਪ੍ਰਾਪਤ ਹੋਈ। ਪਿਛੋਂ ਬ੍ਰਹਮਾ ਨੇ ਹੋਰ ਦੇਵਤਿਆਂ ਨਾਲ ਰਲ ਕੇ ਇੰਦਰ ਨੂੰ ਮੇਘਨਾਦ ਦੀ ਬੰਦੀ ਤੋਂ ਮੁਕਤੀ ਦਿਵਾਈ, ਪਰ ਇੰਦਰ ਨੂੰ ਮੁਕਤ ਕਰਵਾਣ ਦੀ ਖ਼ਾਤਰ, ਬ੍ਰਹਮਾ ਨੂੰ, ਮੇਘਨਾਦ ਨੂੰ ਅਮਰਤਾ ਦਾ ਵਰਦਾਨ ਦੇਣਾ ਪਿਆ।

ਇੰਦਰ ਦੀ ਵਿਲਾਸਤਾ ਦੀਆਂ ਵੀ ਕਈ ਕਥਾਵਾਂ ਮਿਲਦੀਆਂ ਹਨ। ਰਾਮਾਇਣ ਅਨੁਸਾਰ ਇੰਦਰ ਆਪਣੇ ਗੁਰੂ ਗੌਤਮ ਰਿਸ਼ੀ ਦੀ ਸੁੰਦਰ ਪਤਨੀ ਅਹਿੱਲਿਆ ਪ੍ਰਤੀ ਕਾਮ-ਭਾਵਨਾ ਰਖਦਾ ਸੀ। ਇਕ ਵਾਰ ਰਿਸ਼ੀ ਦੀ ਗ਼ੈਰ-ਹਾਜ਼ਰੀ ਵਿਚ ਇੰਦਰ ਨੇ ਅਹਿੱਲਿਆ ਅੱਗੇ ਪ੍ਰੇਮ-ਭਾਵਨਾ ਪ੍ਰਗਟ ਕਰ ਕੇ ਉਸ ਨੂੰ ਭਰਮਾ ਲਿਆ, ਪਰ ਆਲਿੰਗਨ ਤੋਂ ਪਹਿਲਾਂ ਹੀ ਰਿਸ਼ੀ ਘਰ ਆ ਪੁੱਜਾ ਤੇ ਉਸ ਨੇ ਕਰੋਧ ਵਿਚ ਆ ਕੇ ਇੰਦਰ ਨੂੰ ਸਰਾਪ ਦਿਤਾ। ਫਲਸਰੂਪ ਇੰਦਰ ਦੇ ਸਰੀਰ ਉਤੇ ਇਕ ਸੌ ਭਗ (ਯੋਨ) ਉਗਮ ਆਏ। ਪਰ ਇੰਦਰ ਦੇ ਪਸ਼ਚਾਤਾਪ ਕਰਨ ਉਤੇ ਰਿਸ਼ੀ ਨੇ ਉਸ ਨੂੰ ਮਾਫ਼ ਕਰ ਦਿਤਾ ਅਤੇ ਉਹ ਸੌ ਭਗ ਨੇਤਰਾਂ ਵਿਚ ਬਦਲ ਗਏ। ਇਕ ਸੌ ਭਗਾਂ ਵਾਲਾ ਹੋਣ ਕਰ ਕੇ ਇੰਦਰ ਨੂੰ ਸਯੋਨੀ ਤੇ ਸੌ ਨੇਤਰਾਂ ਵਾਲਾ ਹੋਣ ਕਰ ਕੇ ਸਹਸ੍ਰਾਕਸ਼ ਵੀ ਕਿਹਾ ਜਾਂਦਾ ਹੈ।

ਪਰ ਪੌਰਾਣਿਕ ਕਥਾ ਅਨੁਸਾਰ ਇੰਦਰ ਨੇ ਅਹਿੱਲਿਆ ਦਾ ਆਲਿੰਗਨ ਕਰਨ ਲਈ ਗੌਤਮ ਰਿਸ਼ੀ ਦਾ ਰੂਪ ਧਾਰਨ ਕੀਤਾ ਅਤੇ ਚੰਦਰਮਾ ਕੁਕੜ ਦਾ ਜਾਮਾ ਧਾਰ ਕੇ ਉਸ ਦੀ ਇਸ ਸਾਜ਼ਸ਼ ਵਿਚ ਸ਼ਾਮਲ ਹੋਇਆ। ਗੌਤਮ ਨੇ ਕਰੋਧ ਵਿਚ ਆ ਕੇ ਅਹਿੱਲਿਆ, ਇੰਦਰ ਤੇ ਚੰਦਰਮਾ ਤਿੰਨਾਂ ਨੂੰ ਸਰਾਪ ਦਿਤੇ, ਜਿਸ ਕਰ ਕੇ ਅਹਿੱਲਿਆ ਸਿਲ ਪੱਥਰ ਬਣ ਗਈ; ਇੰਦਰ ਨਿਪੁੰਸਕ ਹੋ ਗਿਆ ਤੇ ਚੰਦਰਮੇ ਦੇ ਮੱਥੇ ਉਤੇ ਸਦੀਵੀ ਦਾਗ਼ ਦਾ ਕਲੰਕ ਲੱਗ ਗਿਆ। ਪਰ ਮਗਰੋਂ ਇੰਦਰ ਪਸਚਾਤਾਪ ਅਤੇ ਯੱਗ ਕਰਨ ਕਰ ਕੇ ਮੁੜ ਨਰੋਆ ਹੋ ਗਿਆ। ਅਹਿੱਲਿਆ ਦਾ ਸਤਿ ਭੰਗ ਕਰਨ ਕਰ ਕੇ ਇੰਦਰ ਦਾ ਕਾਫ਼ੀ ਬਲ ਸਹਿਜ ਭਾਵ ਵਿਚ ਖੀਣ ਹੋ ਗਿਆ ਸੀ। ਇਨ੍ਹਾਂ ਦਿਨਾਂ ਵਿਚ ਹੀ ਰਾਵਣ ਨੇ ਇੰਦਰਪੁਰੀ ਉਤੇ ਧਾਵਾ ਬੋਲਿਆ ਤੇ ਮੇਘਨਾਦ ਇੰਦਰ ਨੂੰ ਬੰਦੀ ਬਣਾ ਕੇ ਲੰਕਾ ਲੈ ਗਿਆ।

ਇੰਦਰ ਨੇ ਅਨੇਕਾਂ ਅਸੁਰਾਂ ਦਾ ਬੱਧ ਕੀਤਾ। ਇਕ ਕਥਾ ਅਨੁਸਾਰ ਵਲ ਨਾਂ ਦੇ ਅਸੁਰ ਨੇ ਦੇਵਤਿਆਂ ਅਤੇ ਉਨ੍ਹਾਂ ਦੇ ਪ੍ਰੋਹਤਾਂ ਦੀਆਂ ਕੁਝ ਗਊਆਂ ਚੁਰਾ ਲਈਆਂ ਸਨ। ਇੰਦਰ ਨੇ ਵਲ ਨੂੰ ਮਾਰ ਕੇ ਗਊਆਂ ਵਾਪਸ ਲਿਆਂਦੀਆਂ, ਜਿਸ ਕਰ ਕੇ ਇਸ ਨੂੰ ਵਲਭਿਦੂ ਕਿਹਾ ਜਾਣ ਲੱਗਾ। ਪੁਰਾਣਾਂ ਦੀ ਇਕ ਹੋਰ ਕਥਾ ਅਨੁਸਾਰ ਵ੍ਰਿਤ੍ਰਾਸੁਰ ਦਾ ਬੱਧ ਕਰਨ ਲਈ ਇੰਦਰ ਨੇ ਰਿਸ਼ੀ ਦਧੀਚ ਦੀਆਂ ਹੱਡੀਆਂ ਪ੍ਰਾਪਤ ਕਰ ਕੇ ਉਨ੍ਹਾਂ ਦਾ ਵੱਜਰ ਬਣਵਾਇਆ ਤੇ ਉਸੇ ਨਾਲ ਵ੍ਰਿਤ੍ਰਾਸੁਰ ਦਾ ਸੰਘਾਰ ਕੀਤਾ (ਵੇਖੋ : ਦਧੀਚ)।

ਇੰਦਰ ਨੇ ਦਸਯੂ ਅਥਵਾ ਦਾਸਾਂ ਉਪਰ ਵੀ ਵਿਜੈ ਪ੍ਰਾਪਤ ਕੀਤੀ ਅਤੇ ਉਨ੍ਹਾਂ ਦੇ ਆਗੂ ਸੰਬਰ ਨੂੰ ਆਪਣੇ ਵਜਰ ਨਾਲ ਮਾਰ ਦਿਤਾ। ਦਸਯੂ ਸ਼ਬਦ ਉਨ੍ਹਾਂ ਕਾਲੇ ਰੰਗ ਦੇ ਚਿਪਟੀ ਨੱਕ ਵਾਲੇ ਆਦਿ-ਵਾਸੀਆਂ ਲਈ ਵਰਤਿਆ ਜਾਂਦਾ ਹੈ ਜੋ ਆਰੀਆ ਜਾਤੀ ਤੋਂ ਪਹਿਲਾਂ ਪੰਜਾਬ ਵਿਚ ਵਸਦੇ ਸਨ।

ਪੁਰਾਣਾਂ ਅਨੁਸਾਰ ਕ੍ਰਿਸ਼ਨ ਤੇ ਇੰਦਰ ਦੀ ਆਪੋ ਵਿਚ ਨਹੀਂ ਸੀ ਬਣਦੀ। ਬ੍ਰਿਜ ਦੇ ਲੋਕ ਪਹਿਲਾਂ ਇੰਦਰ ਦੀ ਪੂਜਾ ਪ੍ਰਤਿਸ਼ਠਾ ਕਰਦੇ ਸਨ, ਪਰ ਕ੍ਰਿਸ਼ਨ ਦੇ ਆਦੇਸ਼ ਉਤੇ ਉਨ੍ਹਾਂ ਨੇ ਇੰਦਰ ਦੀ ਪੂਜਾ ਬੰਦ ਕਰ ਦਿਤੀ। ਇੰਦਰ ਨੇ ਬ੍ਰਿਜ ਦੇ ਲੋਕਾਂ ਨੂੰ ਨੁਕਸਾਨ ਪਹੁੰਚਾਣ ਤੇ ਰੋੜ੍ਹ ਦੇਣ ਲਈ ਮੀਂਹ ਅਤੇ ਝੱਖੜ ਭੇਜਿਆ, ਪਰ ਕ੍ਰਿਸ਼ਨ ਨੇ ਗਵਾਲਿਆਂ ਦੀ ਰੱਖਿਆ ਲਈ ਸੱਤਾਂ ਦਿਨ ਤਕ ਗੋਵਰਧਨ ਪਰਬਤ ਨੂੰ ਆਪਣੀ ਉਂਗਲ ਉਤੇ ਚੁਕੀ ਰਖਿਆ ਤੇ ਲੋਕਾਂ ਨੂੰ ਤੱਤੀ 'ਵਾ ਤਕ ਨਾ ਲੱਗਣ ਦਿਤੀ। ਅਖ਼ੀਰ ਇੰਦਰ ਨੂੰ ਹਾਰ ਮੰਨਣੀ ਪਈ। ਇਸੇ ਤਰ੍ਹਾਂ ਇਕ ਵਾਰ ਕ੍ਰਿਸ਼ਨ ਨੇ ਸਤਯਭਾਮਾ ਦੀ ਇੱਛਾ ਪੂਰੀ ਕਰਨ ਲਈ, ਇੰਦਰ ਤੋਂ ਪਾਰਜਾਤ ਬ੍ਰਿਛ ਮੰਗਿਆ। ਇੰਦਰ ਦੇ ਇਨਕਾਰ ਕਰਨ ਉਤੇ ਕ੍ਰਿਸ਼ਨ ਨੇ ਅਮਰਾਵਤੀ ਉਤੇ ਧਾਵਾ ਬੋਲ ਕੇ ਪਾਰਜਾਤ ਖੋਹ ਲਿਆਂਦਾ।

ਰਾਮਾਇਣ ਅਨੁਸਾਰ ਪਹਿਲਾਂ ਪਹਾੜਾਂ ਦੇ ਖੰਭ ਹੋਇਆ ਕਰਦੇ ਸਨ। ਇਹ ਜਿਥੇ ਚਾਹੁੰਦੇ ਉੱਡ ਕੇ ਪਹੁੰਚ ਜਾਂਦੇ। ਜੰਗਲਾਂ ਵਿਚ ਵਸਦੇ ਰਿਸ਼ੀ ਪਹਾੜਾਂ ਤੋਂ ਬੜੇ ਦੁਖੀ ਸਨ ਕਿਉਂ ਜੋ ਹਰ ਵੇਲੇ ਉਨ੍ਹਾਂ ਦੀ ਜਾਨ ਨੂੰ ਖ਼ਤਰਾ ਬਣਿਆ ਰਹਿੰਦਾ ਸੀ। ਰਿਸ਼ੀਆਂ ਦੀ ਬੇਨਤੀ ਉਤੇ ਇੰਦਰ ਨੇ ਪਹਾੜਾਂ ਦੇ ਖੰਭ ਕਟ ਸੁਟੇ।

ਇੰਦਰ ਦੀ ਪਤਨੀ ਇੰਦ੍ਰਾਣੀ ਇਕ ਦੈਂਤ ਪੁਲੋਮਨ ਦੀ ਲੜਕੀ ਸੀ। ਇੰਦਰ ਨੇ ਇੰਦ੍ਰਾਣੀ ਨੂੰ ਆਪਣੀ ਵਿਲਾਸਤਾ ਦਾ ਸ਼ਿਕਾਰ ਬਣਾਇਆ। ਪਰ ਪੁਲੋਮਨ ਦੇ ਸਰਾਪ ਤੋਂ ਡਰਦਿਆਂ ਇੰਦਰ ਨੇ ਉਸ ਨੂੰ ਮਾਰ ਕੇ ਇੰਦ੍ਰਾਣੀ ਨੂੰ ਆਪਣੀ ਪਤਨੀ ਬਣਾ ਲਿਆ। ਤੈਤਿਰੀਯ ਬ੍ਰਾਹਮਣ ਅਨੁਸਾਰ ਇੰਦਰ ਨੇ ਵਿਆਹ ਦੀ ਚੋਣ ਵਿਚ ਇਕੱਠੀਆਂ ਹੋਈਆਂ ਅਨੇਕਾਂ ਦੇਵੀਆਂ ਵਿਚੋਂ ਇੰਦ੍ਰਾਣੀ ਨੂੰ ਉਸ ਦੀਆਂ ਮਦਮਤੀਆਂ ਸ਼ੋਖ ਅਦਾਵਾਂ ਤੇ ਚੰਚਲਤਾ ਕਾਰਨ ਹੀ ਚੁਣਿਆ ਸੀ। ਇੰਦ੍ਰਾਣੀ ਦੀ ਕੁਖੋਂ ਜੈਯੰਤ ਪੈਦਾ ਹੋਇਆ। ਕਈ ਥਾਈਂ ਇੰਦਰ ਦੀ ਪਤਨੀ ਦਾ ਨਾਂ ਸ਼ਚੀ ਵੀ ਲਿਖਿਆ ਮਿਲਦਾ ਹੈ। ਐਤ੍ਰਯ ਬ੍ਰਾਹਮਣ ਅਨੁਸਾਰ ਇੰਦਰ ਦੀ ਪਤਨੀ ਦਾ ਨਾਂ ਪ੍ਰਸਹਾ ਸੀ।

ਖੀਰ ਸਾਗਰ ਵਿਚੋਂ ਉਪਜੇ ਚੌਦਾਂ ਰਤਨਾਂ ਵਿਚੋਂ ਕੁਝ ਰਤਨ ਇੰਦਰ ਦੇ ਅਧਿਕਾਰ ਵਿਚ ਹਨ, ਜਿਵੇਂ ਕਿ ਐਰਾਵਤ ਹਾਥੀ, ਉਚੈਸ਼੍ਰਵਸ ਘੋੜਾ, ਪਾਰਜਾਤ ਬ੍ਰਿਛ। ਇੰਦਰ ਦਾ ਖ਼ਾਸ ਸ਼ਸਤ੍ਰ ਵਜਰ ਹੈ। ਉਸ ਕੋਲ ਇਕ ਵੱਡਾ ਸਾਰਾ ਧਨੁਸ਼ ਹੈ, ਜਿਸ ਨੂੰ ਇੰਦਰ ਧਨੁਸ਼ ਕਹਿੰਦੇ ਹਨ ਤੇ ਜੋ ਬਰਖਾ ਰੁੱਤ ਵਿਚ ਅਸਮਾਨ ਵਿਚ ਪੀਂਘ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ।

ਇੰਦਰ ਦੇ ਅਨੇਕਾਂ ਨਾਂ ਤੇ ਉਪਾਧੀਆਂ ਹਨ। ਨਾਵਾਂ ਵਿਚੋਂ ਮਹੇਂਦ੍ਰ, ਸ਼ਕ੍ਰ, ਮਘਵਾ ਅਤੇ ਉਪਾਧੀਆਂ ਵਿਚੋਂ ਵਜਰਪਣਿ, ਮੇਘਵਾਹਨ, ਸੁਰਾਧਿਪ ਵਧੇਰੇ ਪ੍ਰਸਿਧ ਹਨ। ਇੰਦਰ ਜੇਸ਼ਠਾ ਨਛਤ੍ਰ ਤੇ ਪੂਰਬ ਦਿਸ਼ਾ ਦਾ ਰੱਖਿਅਕ ਹੈ। ਉਹ ਐਰਾਵਤ ਉਤੇ ਆਕਾਸ਼ ਦਾ ਭਰਮਣ ਕਰਦਾ ਹੈ।

ਇੰਦਰ ਦਾ ਨਿਵਾਸ ਅਸਥਾਨ ਇੰਦਰਪੁਰੀ ਹੈ, ਜਿਸ ਦੀ ਰਾਜਧਾਨੀ ਅਮਰਾਵਤੀ ਹੈ। ਇਥੇ ਇੰਦਰ ਆਪਣੀ ਪਤਨੀ ਇੰਦ੍ਰਾਣੀ ਨਾਲ ਰਹਿੰਦਾ ਹੈ। ਬਾਲੀ ਤੇ ਅਰਜਨ ਇੰਦਰ ਦੇ ਔਰਸ ਪੁੱਤਰ ਮੰਨੇ ਜਾਂਦੇ ਹਨ।

ਪੰਜਾਬੀਆਂ ਦੇ ਲੋਕ-ਮਨਾਂ ਉਪਰ ਇੰਦਰ ਦੇ ਪ੍ਰਭਾਵ ਦਾ ਅਨੁਮਾਨ ਇਸ ਤੱਥ ਤੋਂ ਲਗਾਇਆ ਜਾ ਸਕਦਾ ਹੈ ਕਿ ਪੰਜਾਬੀਆਂ ਦੇ ਅਨੇਕਾਂ ਨਾਵਾਂ ਵਿਚ ਇੰਦਰ ਕਿਸੇ ਨਾ ਕਿਸੇ ਰੂਪ ਵਿਚ ਵਿਦਮਾਨ ਹੈ, ਜਿਵੇਂ ਸੁਰਿੰਦਰ, ਜੋਗਿੰਦਰ, ਮਨਇੰਦਰ, ਰਵਿੰਦਰ, ਸਤਿੰਦਰ, ਜਤਿੰਦਰ, ਵਰਿੰਦਰ, ਇੰਦਰਜੀਤ, ਇੰਦਰਮੋਹਨ (ਵੇਖੋ : ਨਾਮਕਰਣ)।

(ੲ-57) **ਇੰਦਰ ਸਭਾ :**

ਇੰਦਰ ਦੇਵਤੇ ਦਾ ਅਖਾੜਾ ਜਿਥੇ ਅਪੱਛਰਾਂ ਨਾਚ ਕਰਦੀਆਂ ਹਨ ਅਤੇ ਗੰਧਰਵ ਸਾਜ਼ ਵਜਾਉਂਦੇ ਹੋਏ ਗਾਉਂਦੇ ਹਨ ।

(ੲ-58) **ਇੰਦਰਸੇਨ :**

ਨਲ ਤੇ ਦਮਯੰਤੀ ਦਾ ਪੁੱਤਰ; ਇਸ ਦੀ ਭੈਣ ਦਾ ਨਾਂ ਇੰਦ੍ਰਸੇਨਾ ਸੀ (ਵੇਖੋ : ਦਮਯੰਤੀ) ।

(ੲ-59) **ਇੰਦਰਕੀਲ :**

ਮੰਦਰਾਚਲ ਪਰਬਤ ਦਾ ਇਕ ਨਾਂ; ਅਰਜਨ ਨੇ ਇਸੇ ਪਰਬਤ ਉਤੇ ਘੋਰ ਤਪੱਸਿਆ ਕੀਤੀ ਸੀ । ਇਥੇ ਹੀ ਅਰਜਨ ਦਾ ਸ਼ਿਵ ਨਾਲ ਯੁੱਧ ਹੋਇਆ ਸੀ । ਸ਼ਿਵ ਨੇ ਅਰਜਨ ਦੀ ਬੀਰਤਾ ਉਤੇ ਪ੍ਰਸੰਨ ਹੋ ਕੇ ਉਸ ਨੂੰ ਪਾਸ਼ੁਪਤ-ਅਸਤ੍ਰ ਪ੍ਰਦਾਨ ਕੀਤਾ ਸੀ (ਵੇਖੋ : ਅਰਜਨ) ।

(ੲ-60) **ਇੰਦਰ ਸ਼ੂਰ ਮਹਾਂ ਦਿਓ :**

ਕਾਂਗੜੇ ਸ਼ਹਿਰ ਵਿਚ ਇੰਦਰ ਸ਼ੂਰ ਮਹਾਂ ਦਿਓ ਦਾ ਮੰਦਰ ਹੈ ਜਿਥੇ ਸ਼ਿਵ ਦੀ ਕਾਲੇ ਪੱਥਰ ਦੀ ਇਕ ਚਾਰ ਉਂਗਲ ਉੱਚੀ ਪਿੰਡੀ ਅਤੇ ਪਾਰਸ ਨਾਥ ਦੀਆਂ ਦੋ ਮੂਰਤੀਆਂ ਸਥਾਪਿਤ ਹਨ । ਰਵਾਇਤ ਹੈ ਕਿ ਇਕ ਵਾਰ ਰਾਜੇ ਇੰਦਰ ਸ਼ੂਰ ਦਾ ਜਲੂਸ ਦੁਰਬਲੇ ਰਿਸ਼ੀ ਦੇ ਕੋਲੋਂ ਦੀ ਲੰਘਿਆ । ਰਿਸ਼ੀ ਨੇ ਉਸ ਨੂੰ ਇਕ ਫੁੱਲਾਂ ਦੀ ਮਾਲਾ ਦਿਤੀ ਜਿਸ ਨੂੰ ਰਾਜੇ ਨੇ ਆਪਣੇ ਕੰਠ ਵਿਚ ਪਹਿਨਣ ਵਿਚ ਹੇਠੀ ਸਮਝਦਿਆਂ ਹਾਥੀ ਦੇ ਸਿਰ ਤੇ ਲਟਕਾ ਦਿਤੀ । ਰਿਸ਼ੀ ਨੇ ਕਰੋਧ ਵਿਚ ਆ ਕੇ ਸਰਾਪ ਦਿਤਾ । ਫਲਸਰੂਪ ਕੁਝ ਹੀ ਦਿਨਾਂ ਵਿਚ ਰਾਜਾ ਭਿਖਾਰੀ ਬਣ ਗਿਆ । ਇੰਦਰ ਸ਼ੂਰ ਨੇ ਰਿਸ਼ੀ ਅੱਗੇ ਪ੍ਰਾਰਥਨਾ ਕੀਤੀ ਕਿ ਉਸ ਦੀ ਭੁੱਲ ਮਾਫ਼ ਕਰ ਦਿਤੀ ਜਾਵੇ ਤਾਂ ਰਿਸ਼ੀ ਨੇ ਉਸ ਨੂੰ ਦੇਵੀ ਬਾਗੇਸ਼ਵਰੀ ਦੀ ਉਪਾਸ਼ਨਾ ਕਰਨ ਲਈ ਕਿਹਾ, ਜਿਸ ਦੀ ਬਖ਼ਸ਼ਿਸ਼ ਨਾਲ ਰਾਜਾ ਮੁੜ ਪਹਿਲੀ ਅਵਸਥਾ ਉਤੇ ਪਹੁੰਚ ਗਿਆ ।

ਕਾਂਗੜੇ ਵਿਚ, ਚਿਤ੍ਰ ਵਿਚ ਇੰਦਰ ਸ਼ੂਰ ਮਹਾਂ ਦਿਓ ਦਾ ਮੰਦਰ ਹੈ ਜਿਥੇ ਸ਼ੂਰ ਦੀ ਮੂਰਤੀ ਹੈ । ਇਥੇ 13 ਜੇਠ ਨੂੰ ਮੇਲਾ ਲੱਗਦਾ ਹੈ ਜਿਥੇ ਲੋਕੀਂ ਗੁੜ ਤੇ ਫਲ ਭੇਟ ਚੜ੍ਹਾਂਦੇ ਹਨ । ਇਥੇ ਗੁਗੇ ਦੀ ਵੀ ਇਕ ਮੂਰਤੀ ਹੈ ਜੋ ਘੋੜੇ ਉਤੇ ਸਵਾਰ ਹੈ (ਗਲਾਸਰੀ 1,271) ।

(ੲ-61) **ਇੰਦਰ ਜਾਲ :**

(1) ਇੰਦਰ ਬਾਰੇ ਪ੍ਰਸਿੱਧ ਹੈ ਕਿ ਉਹ ਰਿਸ਼ੀਆਂ ਮੁਨੀਆਂ ਦੇ ਤਪ ਭੰਗ ਕਰਨ ਲਈ ਆਪਣੇ ਅਖਾੜੇ ਦੀਆਂ ਮਨਮੋਹਣੀਆਂ ਅਪੱਛਰਾਂ ਉਨ੍ਹਾਂ ਕੋਲ ਭੇਜਦਾ ਸੀ । ਇਹ ਅਪੱਛਰਾਂ ਆਪਣੀਆਂ ਚੰਚਲ ਅਦਾਵਾਂ, ਰੂਪ ਤੇ ਪ੍ਰੇਮ ਦੇ ਨਾਟਕ ਨਾਲ ਰਿਸ਼ੀਆਂ ਦਾ ਮਨ ਭਰਮਾ ਲੈਂਦੀਆਂ ਸਨ ਅਤੇ ਉਨ੍ਹਾਂ ਦਾ ਧਿਆਨ ਤਪ ਵਲੋਂ ਹਟਾ ਕੇ ਵਾਸ਼ਨਾ ਵਿਚ ਲੀਨ ਕਰ ਦੇਂਦੀਆਂ ਸਨ । ਫਲਸਰੂਪ ਰਿਸ਼ੀਆਂ ਦਾ ਸਾਰਾ ਅਧਿਆਤਮਕ ਬਲ ਤੇ ਆਤਮਿਕ-ਅਡੋਲਤਾ ਖੰਡਿਤ ਹੋ ਜਾਂਦੀ । ਇੰਦਰ ਵਲੋਂ ਕੀਤੀ ਇਸ ਕਿਰਿਆ ਨੂੰ ਇੰਦਰ ਜਾਲ ਆਖਿਆ ਜਾਂਦਾ ਹੈ ।

(2) ਇਕ ਜਾਦੂ ਦੀ ਖੇਡ ਜਿਸ ਵਿਚ ਦਰਸ਼ਕਾਂ ਨੂੰ ਮੰਤ੍ਰ-ਮੁਗਧ ਕਰ ਕੇ ਉਨ੍ਹਾਂ ਵਿਚ ਭਰਮ ਪੈਦਾ ਕੀਤਾ ਜਾਂਦਾ ਹੈ । ਜੋ ਜਾਦੂਗਰ ਚਾਹੁੰਦਾ ਹੈ ਉਹੋ ਕੁਝ ਦਰਸ਼ਕਾਂ ਨੂੰ ਵਿਖਾਈ ਦੇਂਦਾ ਹੈ ।

(ੲ-62) **ਇੰਦ੍ਰਜੀਤ :**

ਮੇਘਨਾਦ ਦੀ ਇਕ ਉਪਾਧੀ; ਪੌਰਾਣਿਕ ਕਥਾ ਅਨੁਸਾਰ ਜਦੋਂ ਰਾਵਣ ਨੇ ਇੰਦਰ ਦੀ ਰਾਜਧਾਨੀ ਅਮਰਾਵਤੀ ਉਤੇ ਧਾਵਾ ਬੋਲਿਆ ਤਾਂ ਰਾਵਣ ਇੰਦਰ ਦਾ ਮੁਕਾਬਲਾ ਕਰਨ ਤੋਂ ਅਸਮਰਥ ਰਿਹਾ । ਪਰ ਮੇਘਨਾਦ ਨੇ ਸ਼ਿਵ ਤੋਂ ਪ੍ਰਾਪਤ ਕੀਤੇ ਵਰਦਾਨ ਨਾਲ ਆਪਣੇ ਆਪ ਨੂੰ ਅਦ੍ਰਿਸ਼ਟ ਕਰ ਲਿਆ ਅਤੇ ਇੰਦਰ ਨੂੰ ਬੰਨ੍ਹ ਕੇ ਲੰਕਾ ਲੈ ਆਇਆ । ਸਾਰੇ ਦੇਵਤੇ ਇੰਦਰ ਦੀ ਰਿਹਾਈ ਲਈ ਬ੍ਰਹਮਾ ਨੂੰ ਨਾਲ ਲੈ ਕੇ ਲੰਕਾ ਗਏ, ਪਰ ਮੇਘਨਾਦ ਨੇ ਉਦੋਂ ਤਕ ਇੰਦਰ ਨੂੰ ਬੰਦੀ ਵਿਚੋਂ ਮੁਕਤ ਨਾ ਕੀਤਾ ਜਦੋਂ ਤਕ ਬ੍ਰਹਮਾ ਨੇ ਮੇਘਨਾਦ ਨੂੰ ਅਮਰਤਾ ਦਾ ਵਰਦਾਨ ਨਾ ਦਿਤਾ । ਇੰਦਰ ਉਤੇ ਵਿਜੈ ਪ੍ਰਾਪਤ ਕਰਨ ਕਰ ਕੇ ਹੀ ਮੇਘਨਾਦ ਨੂੰ ਇੰਦ੍ਰਜੀਤ ਕਿਹਾ ਜਾਂਦਾ ਹੈ । ਰਾਮਾਇਣ ਅਨੁਸਾਰ ਇੰਦ੍ਰਜੀਤ ਜਦੋਂ ਯੱਗ ਕਰ ਰਿਹਾ ਸੀ ਤਾਂ ਲਛਮਣ ਨੇ ਉਸ ਦਾ ਸਿਰ ਵੱਢ ਦਿਤਾ (ਵੇਖੋ : ਮੇਘਨਾਦ) ।

(ੲ-63) **ਇੰਦਰ-ਦਯੁਮਨ :**

ਇਸ ਨਾਂ ਦੇ ਬਹੁਤ ਸਾਰੇ ਵਿਅੱਕਤੀ ਹੋਏ ਹਨ, ਜਿਨ੍ਹਾਂ ਵਿਚੋਂ ਤਿੰਨ ਵਧੇਰੇ ਪ੍ਰਸਿੱਧ ਹਨ :—

(1) ਇਕ ਰਾਜਾ ਜੋ ਅਗਸਤ ਰਿਸ਼ੀ ਦੇ ਸਰਾਪ ਨਾਲ ਗਜ (ਹਾਥੀ) ਬਣ ਗਿਆ ਸੀ । ਭਾਗਵਤ ਅਨੁਸਾਰ ਇਸ ਗਜ ਨੂੰ ਜਲਧਾਰਾ ਵਿਚ ਤੰਦੂਏ ਨੇ ਫੜ ਲਿਆ । ਗਜ ਨੇ ਵਿਸ਼ਨੂੰ ਅੱਗੇ ਰੱਖਿਆ ਲਈ ਤਰਲਾ ਕੀਤਾ । ਸੋ ਵਿਸ਼ਨੂੰ ਨੇ ਉਸ ਦੇ ਬੰਧਨ ਕਟ ਦਿਤੇ 'ਗਜ ਕੋ ਤ੍ਰਾਸ ਮਿਟਿਓ ਜਿਹ ਸਿਮਰਤ' (ਗਉੜੀ ਮ: 9) ।

(2) ਇਕ ਅਸੁਰ ਰਾਜਾ ਜਿਸ ਦੀ ਮੌਤ ਮਹਾਂਭਾਰਤ ਦੇ ਯੁੱਧ ਵਿਚ ਕ੍ਰਿਸ਼ਨ ਦੇ ਹੱਥੋਂ ਹੋਈ ।

(3) ਮਾਲਵ ਦੇਸ਼ ਦਾ ਇਕ ਰਾਜਾ ਜਿਸ ਨੇ ਉੜੀਸਾ ਵਿਚ ਜਗਨਨਾਥ ਦੀ ਮੂਰਤੀ ਬਣਵਾਈ ਸੀ । ਇਸ ਮੂਰਤੀ ਦਾ ਨਿਰਮਾਣ ਵਿਸ਼ਵਕਰਮਾ ਨੇ ਖ਼ੁਦ ਆਪਣੇ ਹੱਥਾਂ ਨਾਲ ਕੀਤਾ ਸੀ (ਵੇਖੋ : ਜਗਨਨਾਥ) ।

(ੲ-64) **ਇੰਦਰ ਦੀ ਸਖੀ :**

ਚੀਚ ਵਹੁਟੀ ਜੋ ਬਰਖਾ ਦੀ ਰੁੱਤ ਵਿਚ ਜ਼ਮੀਨ ਉਤੇ ਰੀਂਘਦੀ ਆਮ ਵਿਖਾਈ ਦੇਂਦੀ ਹੈ । ਇਹ ਕਿਰਮ ਮਖ਼ਮਲੀ ਰੰਗ ਦਾ ਹੁੰਦਾ ਹੈ । ਬਰਖਾ ਰੁੱਤ ਵਿਚ ਪ੍ਰਗਟ ਹੋਣ ਕਰ ਕੇ ਇਸ ਨੂੰ ਲੋਕੀਂ 'ਇੰਦਰ ਦੀ ਸਖੀ' ਕਹਿੰਦੇ ਹਨ । ਧਾਰਨਾ ਹੈ ਕਿ ਇੰਦਰ ਦੇ ਅਖਾੜੇ ਦੀਆਂ ਅਪੱਛਰਾਂ ਧਰਤੀ ਉਤੇ ਗੇੜੇ ਕੱਟਦੀਆਂ ਰਹਿੰਦੀਆਂ ਹਨ । ਜੋ ਅਪੱਛਰਾਂ ਧਰਤੀ ਉਤੇ ਪਤਿਤ ਅਥਵਾ ਭ੍ਰਿਸ਼ਟ ਹੋ ਜਾਂਦੀਆਂ ਹਨ, ਉਹ ਬਰਖਾ ਰੁੱਤ ਵਿਚ ਚੀਚ-ਵਹੁਟੀ ਦੇ ਰੂਪ ਵਿਚ ਜਨਮ ਲੈਂਦੀਆਂ ਹਨ । ਚੀਚ ਵਹੁਟੀ ਨੂੰ ਇੰਦ੍ਰਵਧੂ — ਇੰਦਰ ਦੀ ਵਹੁਟੀ, ਵੀ ਕਿਹਾ ਜਾਂਦਾ ਹੈ ।

(ੲ-65) **ਇੰਦਰ ਧਵਜ :**

ਇੰਦਰ ਦਾ ਝੰਡਾ; ਬ੍ਰਹਤ ਸੰਹਿਤਾ ਅਨੁਸਾਰ ਇਕ ਵਾਰ ਦੇਵਤੇ ਅਸੁਰਾਂ ਤੋਂ ਦੁਖੀ ਹੋ ਕੇ ਬ੍ਰਹਮਾ ਕੋਲ ਮਦਦ ਲਈ ਗਏ । ਬ੍ਰਹਮਾ ਨੇ ਉਨ੍ਹਾਂ ਨੂੰ ਨਾਰਾਇਣ ਦੀ ਉਸਤਤੀ ਕਰਨ ਲਈ ਖੀਰ ਸਾਗਰ ਭੇਜਿਆ । ਨਾਰਾਇਣ ਨੇ ਦੇਵਤਿਆਂ ਉਤੇ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਇਕ ਧਵਜ ਦਿਤਾ ਜਿਸ ਦੇ ਦੈਵੀ ਪ੍ਰਭਾਵ ਨਾਲ ਇੰਦਰ ਨੇ ਅਸੁਰਾਂ ਉਤੇ ਵਿਜੈ ਪ੍ਰਾਪਤ ਕੀਤੀ । ਇਸੇ ਝੰਡੇ ਦਾ ਨਾਂ ਇੰਦਰ ਧਵਜ ਪਿਆ ।

ਮਹਾਂਭਾਰਤ ਅਨੁਸਾਰ ਚੇਦੀ ਦੇ ਰਾਜੇ ਸ਼ਿਸ਼ੂਪਾਲ ਨੇ ਬਾਂਸ ਦੀ ਗੇਲੀ ਗੱਡ ਕੇ ਇੰਦਰ ਧਵਜ ਸਥਾਪਿਤ ਕੀਤਾ । ਇਸ ਤੋਂ ਪ੍ਰਸੰਨ ਹੋ ਕੇ ਇੰਦਰ ਨੇ ਸ਼ਿਸ਼ੂਪਾਲ ਨੂੰ ਵਰ ਦਿਤਾ ਕਿ ਉਸ ਦੀ ਪਰਜਾ ਵਿਚ ਕਦੇ ਕੋਈ ਰੋਗ ਨਹੀਂ ਫੈਲੇਗਾ (ਵੇਖੋ : ਇੰਦਰ ਮਾਹਾ) ।

ਗੁਗੇ ਦਾ ਝੰਡਾ ਇੰਦਰ ਧਵਜ ਦਾ ਹੀ ਸੋਧਿਆ ਹੋਇਆ ਰੂਪ ਹੈ । ਇੰਦਰ ਧਵਜ ਨੂੰ ਬਰਖਾ ਰੁੱਤ ਵਿਚ ਫੁੱਲਾਂ, ਕੌਡਾਂ, ਟੱਲੀਆਂ ਤੇ ਸ਼ੀਸ਼ਿਆਂ ਨਾਲ ਸ਼ਿੰਗਾਰ ਕੇ ਗਲੀ ਮਹਿੱਲਿਆਂ ਵਿਚ ਫੇਰਿਆ ਜਾਂਦਾ ਸੀ । ਇਹ ਝੰਡਾ 48 ਕੁ ਫ਼ੁਟ ਉੱਚਾ ਹੁੰਦਾ ਸੀ ਤੇ ਇਸ ਨੂੰ ਪੰਜ ਰੰਗੀਆਂ ਟਾਕੀਆਂ ਨਾਲ ਸ਼ਿੰਗਾਰਿਆ ਜਾਂਦਾ ਸੀ । ਗੁਗੇ ਦਾ ਝੰਡਾ ਰੂਪ, ਆਕਾਰ ਤੇ ਸ਼ੈਲੀ ਵਿਚ

ਇੰਦਰ ਧਵਜ ਨਾਲ ਮੇਲ ਖਾਂਦਾ ਹੈ (ਵੇਖੋ : ਗੁਗੇ ਦੀ ਪੂਜਾ)।

**(ੲ-66) ਇੰਦਰ ਧਨੁਸ਼ :**

ਮੀਂਹ ਪੈਣ ਮਗਰੋਂ ਆਕਾਸ਼ ਉਤੇ ਉਦੇ ਹੁੰਦੀ ਸਤਰੰਗੀ ਪੀਂਘ; ਇੰਦਰ ਆਕਾਸ਼ ਦਾ ਦੇਵਤਾ ਹੈ ਅਤੇ ਇਹ ਸਤਰੰਗੀ ਪੀਂਘ ਉਸ ਦਾ ਧਨੁਸ਼ ਹੈ। ਮਹਾਂਕਾਵਿ ਅਨੁਸਾਰ ਇੰਦਰ ਜਦੋਂ ਯੁੱਧ ਕਰਦਾ ਸੀ ਤਾਂ ਆਪਣਾ ਧਨੁਖ ਆਕਾਸ਼ ਵਿਚ ਆਪਣੀ ਹੋਂਦ ਪ੍ਰਗਟ ਕਰਨ ਲਈ ਟਿਕਾ ਦੇਂਦਾ ਸੀ। ਕਈ ਸਨਾਤਨੀ ਹਿੰਦੂ ਅਤੇ ਸਰਪ ਦੇ ਉਪਾਸ਼ਕ ਇਸ ਦ੍ਰਿਸ਼ਟਮਾਨ ਨੂੰ ਸ਼ੇਸ਼ਨਾਗ ਦਾ ਫੁੰਕਾਰਾ ਦਸਦੇ ਹਨ। ਧਾਰਨਾ ਹੈ ਕਿ ਸ਼ੇਸ਼ਨਾਗ ਨੇ ਆਪਣੇ ਸਹੰਸਰ ਫਨਾਂ ਉਤੇ ਧਰਤੀ ਨੂੰ ਥੰਮ੍ਹਿਆ ਹੋਇਆ ਹੈ। ਜਦੋਂ ਮੀਂਹ ਕਾਫ਼ੀ ਮਾਤਰਾ ਵਿਚ ਵਸਦਾ ਹੈ ਤਾਂ ਪਾਤਾਲ ਵਿਚ ਸ਼ੇਸ਼ਨਾਗ ਫੁੰਕਾਰੇ ਮਾਰਦਾ ਹੈ। ਇਹੋ ਫੁੰਕਾਰੇ ਸਤਰੰਗੀ ਪੀਂਘ ਦੇ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦੇ ਹਨ।

ਬਾਈਬਲ ਅਨੁਸਾਰ ਖ਼ੁਦਾ ਨੇ ਹਜ਼ਰਤ ਨੂਹ ਨੂੰ ਪ੍ਰਲੈ ਤੋਂ ਬਚਾ ਕੇ ਮਨੁੱਖ ਜਾਤੀ ਨਾਲ ਪ੍ਰਤਿੱਗਿਆ ਕੀਤੀ ਕਿ ਉਹ ਫੇਰ ਕਦੇ ਪ੍ਰਲੈ ਨਹੀਂ ਲਿਆਏਗਾ। ਇਸ ਪ੍ਰਤਿੱਗਿਆ ਦੀ ਸਿਮਰਤੀ ਵਿਚ, ਉਸ ਨੇ ਆਪਣੀ ਕਮਾਨ ਧਰਤੀ ਅਤੇ ਆਕਾਸ਼ ਦੇ ਵਿਚਕਾਰ ਟਿਕਾ ਦਿਤੀ।

ਇੰਦਰ ਧਨੁਖ ਨੂੰ ਗੁੱਡੀ ਗੁੱਡੇ ਦੀ ਪੀਂਘ ਤੇ ਸਤਰੰਗੀ ਪੀਂਘ ਵੀ ਕਹਿੰਦੇ ਹਨ। ਮੁਸਲਮਾਨਾਂ ਵਿਚ ਇਹ ਦ੍ਰਿਸ਼ਟਮਾਨ ਬੀਬੀ ਪਾਕਦਾਮਨ ਦੀ ਪੀਂਘ ਅਤੇ ਕੌਸੇ ਕਜ਼ਹ ਦੇ ਨਾਂ ਨਾਲ ਪ੍ਰਸਿਧ ਹੈ। ਮੁਲਤਾਨ ਵਿਚ ਇਸ ਪ੍ਰਾਕ੍ਰਿਤਕ ਰੰਗ ਨੂੰ ਬੀਬੀ ਬਾਈ ਦੀ ਪੀਂਘ ਵੀ ਕਿਹਾ ਜਾਂਦਾ ਹੈ। ਬੀਬੀ ਬਾਈ ਸਖੀ ਸਰਵਰ ਦੀ ਪਤਨੀ ਸੀ।

**(ੲ-67) ਇੰਦਰਪੁਰੀ :**

(ਵੇਖੋ : ਅਮਰਾਵਤੀ)।

**(ੲ-68) ਇੰਦਰ ਮਾਹਾ :**

ਇਕ ਉਤਸ਼ਵ ਜੋ ਪ੍ਰਾਚੀਨ ਕਾਲ ਵਿਚ ਸਾਵਣ ਭਾਦਰੋਂ ਦੇ ਮਹੀਨੇ ਮਨਾਇਆ ਜਾਂਦਾ ਸੀ। ਹਰੀਵੰਸ਼ ਵਿਚ ਇੰਦਰ ਮਾਹਾ ਦਾ ਵਰਣਨ ਵਿਸਥਾਰ ਨਾਲ ਮਿਲਣ ਤੋਂ ਇਲਾਵਾ ਇਸ ਉਤਸ਼ਵ ਦੀ ਬੜੀ ਮਹੱਤਤਾ ਦਰਸਾਈ ਗਈ ਹੈ। ਹਰੀਵੰਸ਼ ਅਨੁਸਾਰ ਬਾਰਸ਼ਾਂ ਦੀ ਰੁੱਤ ਵਿਚ ਰਾਜਾ ਤੇ ਪਰਜਾ ਇੰਦਰ ਦੇਵਤੇ ਦੀ ਪੂਜਾ ਕਰਦੇ ਹੋਏ ਉਸ ਦਾ ਝੰਡਾ 'ਇੰਦਰ ਧਵਜ' ਗਲੀ ਮਹੱਲਿਆਂ ਵਿਚ ਫੇਰਦੇ ਸਨ। ਇਸ ਝੰਡੇ ਦਾ ਜ਼ਿਕਰ ਮਹਾਂਭਾਰਤ ਵਿਚ ਵੀ ਆਉਂਦਾ ਹੈ। ਮਹਾਂਭਾਰਤ ਅਨੁਸਾਰ ਇੰਦਰ ਨੇ ਚੇਦੀ ਦੇ ਰਾਜੇ ਉਪਰੀਚਰ ਪਾਸ ਪ੍ਰਗਟ ਹੋ ਕੇ ਉਸ ਨੂੰ ਖ਼ੁਦ ਇੰਦਰ ਧਵਜ ਦਿਤਾ ਤੇ ਕਿਹਾ ਕਿ ਉਹ ਧਰਮ ਅਨੁਸਾਰ ਰਾਜ ਕਰੇ ਕਿਉਂ ਜੋ ਧਰਮ ਦੇ ਆਸਰੇ ਹੀ ਸੰਸਾਰ ਖਲੋਤਾ ਹੈ।

ਰਾਜੇ ਉਪਰੀਚਰ ਨੇ ਇੰਦਰ ਧਵਜ ਦਾ ਨਗਰ ਵਿਚ ਜਲੂਸ ਕੱਢਿਆ ਤੇ ਇਸ ਧਵਜ ਨੂੰ ਫੁੱਲਾਂ, ਹਾਰਾਂ, ਧੂਪ ਤੇ ਚੰਦਨ ਆਦਿ ਸੁਗੰਧੀਆਂ ਨਾਲ ਸਜਾਇਆ। ਇੰਦਰ ਧਵਜ ਅਠਤਾਲੀ ਕੁ ਫੁਟ ਲੰਮਾ ਹੁੰਦਾ ਸੀ ਤੇ ਇਸ ਨਾਲ ਪੰਜ ਰੰਗਦਾਰ ਕਪੜਿਆਂ ਦੀਆਂ ਪਟੀਆਂ ਝਾਲਰ ਵਾਂਗ ਲਗਾਈਆਂ ਜਾਂਦੀਆਂ ਸਨ। ਵਰਾਹਮੀਰ ਨੇ ਬ੍ਰਹਤ ਸੰਹਿਤਾ ਵਿਚ ਇੰਦਰ ਧਵਜ ਦਾ ਜ਼ਿਕਰ ਕੀਤਾ ਹੈ। ਉਸ ਦੇ ਕਥਨ ਅਨੁਸਾਰ ਇਸ ਝੰਡੇ ਨੂੰ ਨਿੱਕੀਆਂ ਨਿੱਕੀਆਂ ਟੱਲੀਆਂ (ਕਿਨਕਿਨੀ) ਹਾਰਾਂ, ਛਤਰਾਂ ਤੇ ਘੰਟੀਆਂ ਨਾਲ ਸਜਾਇਆ ਜਾਂਦਾ ਸੀ। ਇੰਦਰ ਧਵਜ ਨੂੰ ਸ਼ਿੰਗਾਰਨ ਲਈ ਕਈ ਵਾਰ ਸ਼ੀਸ਼ੇ ਦੀਆਂ ਗੋਲ ਟੁਕੜੀਆਂ, ਨਵੇਂ ਚੰਨ ਦੀ ਸ਼ਕਲ ਦੇ ਗਹਿਣੇ, ਫਲਾਂ ਫੁੱਲਾਂ ਦੇ ਹਾਰ ਅਤੇ ਗੰਨੇ ਦੇ ਟੁਕੜੇ ਵਰਤੇ ਜਾਂਦੇ ਸਨ।

ਇੰਦਰ ਮਾਹਾ ਦਾ ਸਬੰਧ ਸੀਤਾ-ਯਜ਼ਨਾ ਨਾਲ ਵੀ ਦੱਸਿਆ ਜਾਂਦਾ ਹੈ। ਉਦੋਂ ਕਿਸਾਨ ਸੀਤਾ ਯਜਨਾ ਕਰਦੇ ਤੇ ਹਲ ਨੂੰ ਦਿਉਤਾ ਮੰਨ ਕੇ ਪੂਜਦੇ ਤੇ ਯੱਗ ਕਰਦੇ ਸਨ।

ਇੰਦਰ ਧਵਜ ਦੀ ਪੂਜਾ ਹੀ ਮਗਰੋਂ ਗੁਗੇ ਦੀ ਪੂਜਾ ਨਾਲ ਜੁੜ ਗਈ। ਗੁਗੇ ਦੇ ਉਪਾਸ਼ਕ ਚੂਹੜੇ ਹਰ ਸਾਲ ਬਰਖਾ ਦੀ ਰੁੱਤੇ ਭਾਦਰੋਂ ਵਿਚ ਗੁਗੇ ਦਾ ਝੰਡਾ ਫੇਰਦੇ ਸਨ। ਗੁਗੇ ਦੇ ਝੰਡੇ ਨੂੰ ਇੰਦਰ-ਧਵਜ ਵਾਂਗ ਹੀ ਸਜਾਇਆ ਜਾਂਦਾ ਹੈ ਅਤੇ ਉਸੇ ਵਾਂਗ ਹੀ ਨਗਰ ਵਿਚ ਫੇਰਿਆ ਜਾਂਦਾ ਹੈ (ਵੇਖੋ : ਗੁਗੇ ਦੀ ਪੂਜਾ)।

**(ੲ-69) ਇੰਦਰ ਮਾਲਾ :**

ਕੇਵਲ ਦੇ ਫੁੱਲਾਂ ਦੀ ਉਹ ਮਾਲਾ ਜੋ ਰਾਜੇ ਇੰਦਰ ਨੇ ਚੇਦੀ ਰਾਜੇ ਉਪਰਿਚਰ ਨੂੰ ਦਿਤੀ ਤੇ ਉਸ ਨੂੰ ਇੰਦਰ ਧਵਜ ਉਤੇ ਲਟਕਾ ਕੇ ਨਗਰ ਵਿਚ ਫੇਰਨ ਦਾ ਆਦੇਸ਼ ਦਿਤਾ। ਇਸ ਮਾਲਾ ਦੇ ਫੁੱਲ ਸਦਾ ਹਰੇ ਭਰੇ ਰਹਿੰਦੇ ਸਨ। ਇਸੇ ਮਾਲਾ ਨੂੰ ਵੈਜਯੰਤੀ ਮਾਲਾ ਵੀ ਕਿਹਾ ਜਾਂਦਾ ਸੀ (ਵੇਖੋ : ਵੈਜਯੰਤੀ ਮਾਲਾ)।

**(ੲ-70) ਇੰਦਰ ਲੋਕ :**

(ਵੇਖੋ : ਅਮਰਾਵਤੀ)।

**(ੲ-71) ਇੰਦਰਾ ਇਕਾਦਸ਼ੀ :**

ਅੱਸੂ ਮਹੀਨੇ ਦੀ ਕ੍ਰਿਸ਼ਨਾ ਪੱਖ ਦੀ ਇਕਾਦਸ਼ੀ ਦਾ ਨਾਉਂ ਇੰਦਰਾ ਇਕਾਦਸ਼ੀ ਹੈ। ਇਨ੍ਹਾਂ ਦਿਨਾਂ ਵਿਚ ਹੀ ਸਰਾਧ ਪੈਂਦੇ ਹਨ, ਇਸ ਲਈ ਇਸ ਇਕਾਦਸ਼ੀ ਨੂੰ ਵਰਤ ਰਖਣ, ਪੂਜਾ ਪਾਠ ਤੇ ਪੁੰਨ ਦਾਨ ਕਰਨ ਨਾਲ ਇਕ ਤਾਂ ਪਿਤਰਾਂ ਨੂੰ ਸੁਖ ਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ; ਦੂਜਾ ਆਪਣਾ ਪਰਲੋਕ ਸੁਹੇਲਾ ਹੁੰਦਾ ਹੈ।

ਇੰਦਰਾ ਇਕਾਦਸ਼ੀ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ — ਪੂਰਵ ਕਾਲ ਵਿਚ ਇੰਦ੍ਰਸੈਨ ਨਾਂ ਦਾ ਇਕ ਰਾਜਾ ਵਿਸ਼ਨੂੰ ਦਾ ਬੜਾ ਭਗਤ ਸੀ। ਇਕ ਵਾਰ ਉਸ ਦਾ ਮੇਲ ਨਾਰਦ ਰਿਸ਼ੀ ਨਾਲ ਹੋਇਆ ਜਿਸ ਨੇ ਉਸ ਨੂੰ ਦੱਸਿਆ ਕਿ ਯਮਲੋਕ ਵਿਚ ਇੰਦ੍ਰਸੈਨ ਦੇ ਮਾਤਾ ਪਿਤਾ ਬੜੇ ਦੁਖਾਂ ਤੇ ਮੁਸੀਬਤਾਂ ਵਿਚ ਘਿਰੇ ਹੋਏ ਹਨ ਅਤੇ ਉਨ੍ਹਾਂ ਨੇ ਸੁਨੇਹਾ ਘੱਲਿਆ ਹੈ ਕਿ ਜੇ ਇੰਦਰਸੈਨ ਇੰਦਰਾ ਇਕਾਦਸ਼ੀ ਨੂੰ ਨੇਮ ਧਰਮ ਨਾਲ ਵਰਤ ਰਖੇ ਤਾਂ ਉਨ੍ਹਾਂ ਨੂੰ ਯਮਲੋਕ ਤੋਂ ਸਦਾ ਲਈ ਮੁਕਤੀ ਮਿਲ ਸਕਦੀ ਹੈ। ਇੰਦਰ ਸੈਨ ਨੇ ਇਸੇ ਤਰ੍ਹਾਂ ਕੀਤਾ। ਫਲਸਰੂਪ ਉਸ ਦੇ ਮਾਤਾ ਪਿਤਾ ਸਵਰਗ ਲੋਕ ਵਿਚ ਪਹੁੰਚਾ ਦਿਤੇ ਗਏ।

**(ੲ-72) ਇੰਦ੍ਰਾਸਣ :**

ਇੰਦਰ ਦਾ ਸਿੰਘਾਸਨ; ਪੁਰਾਣਾਂ ਅਨੁਸਾਰ ਜਦੋਂ ਕੋਈ ਰਿਸ਼ੀ ਮੁਨੀ ਘੋਰ ਤਪੱਸਿਆ ਕਰ ਕੇ ਸੌ ਯੱਗ ਪੂਰੇ ਕਰ ਲਏ ਤਾਂ ਉਸ ਨੂੰ ਇੰਦਰ ਦਾ ਸਿੰਘਾਸਨ ਪ੍ਰਾਪਤ ਹੋ ਜਾਂਦਾ ਹੈ। ਇਸ ਲਈ ਜਦੋਂ ਕੋਈ ਰਿਸ਼ੀ ਮੁਨੀ ਕਰੜੀ ਤਪੱਸਿਆ ਕਰਦਾ ਹੈ ਤਾਂ ਇੰਦਰ ਦਾ ਸਿੰਘਾਸਣ ਡੋਲਣ ਲੱਗਦਾ ਹੈ। ਉਦੋਂ ਇੰਦਰ ਉਸ ਰਿਸ਼ੀ ਮੁਨੀ ਦੀ ਤਪੱਸਿਆ ਭੰਗ ਕਰਨ ਲਈ ਇੰਦਰ ਲੋਕ ਤੋਂ ਸੁੰਦਰ ਅਪੱਛਰਾਂ ਭੇਜਦਾ ਹੈ। ਪੌਰਾਣਿਕ ਕਥਾ ਅਨੁਸਾਰ ਵਿਸ਼ਵਾਮਿਤ੍ਰ ਰਿਸ਼ੀ ਦੀ ਤਪੱਸਿਆ ਭੰਗ ਕਰਨ ਲਈ ਇੰਦਰ ਨੇ ਮੇਨਕਾ ਨੂੰ ਭੇਜਿਆ ਸੀ।

**(ੲ-73) ਇੰਦ੍ਰਾਣੀ :**

ਇੰਦਰ ਦੇਵਤੇ ਦੀ ਪਤਨੀ ਜਿਸ ਨੂੰ ਸ਼ਚੀ ਤੇ ਐਂਦ੍ਰੀ ਵੀ ਕਹਿੰਦੇ ਹਨ। ਪੁਰਾਣਾਂ ਅਨੁਸਾਰ ਇਹ ਪੁਲੋਮਨ ਦੈਂਤ ਦੀ ਕੰਨਿਆ ਸੀ, ਜਿਸ ਤੋਂ ਇਸ ਨੂੰ ਪੌਲੋਮੀ ਵੀ ਕਿਹਾ ਜਾਣ ਲੱਗਾ। ਇੰਦਰ ਨੇ ਜਦੋਂ ਇੰਦ੍ਰਾਣੀ ਨੂੰ ਆਪਣੇ ਪ੍ਰੇਮ ਜਾਲ ਵਿਚ ਫਾਹ ਲਿਆ ਤਾਂ ਪੁਲੋਮਨ ਦੇ ਕਹਿਰ ਤੋਂ ਡਰਦਿਆਂ ਇੰਦਰ ਨੇ ਉਸ ਨੂੰ ਮਾਰ ਦਿਤਾ। ਤੈਤਿਰੀਯ ਬ੍ਰਾਹਮਣ ਅਨੁਸਾਰ ਇੰਦ੍ਰਾਣੀ ਨੇ ਇੰਦਰ ਨੂੰ ਆਪਣੀਆਂ ਚੰਚਲ ਅਦਾਵਾਂ ਨਾਲ ਮੋਹ ਲਿਆ ਸੀ। ਇਸੇ ਲਈ ਇੰਦਰ ਨੇ ਬਹੁਤ ਸਾਰੀਆਂ ਦੇਵੀਆਂ ਵਿਚੋਂ ਉਸੇ ਨੂੰ ਆਪਣੀ ਪਤਨੀ ਚੁਣਿਆ। ਮਹਾਂਭਾਰਤ ਅਨੁਸਾਰ ਰਾਜਾ

ਨਹੁਸ਼ ਇੰਦ੍ਰਾਣੀ ਉਤੇ ਮੋਹਿਤ ਹੋ ਗਿਆ ਤੇ. ਇੰਦ੍ਰਾਣੀ ਉਸ ਦੀ ਹਵਸ ਦਾ ਸ਼ਿਕਾਰ ਹੋਣ ਤੋਂ ਮਸਾਂ ਬਚੀ। ਇੰਦ੍ਰਾਣੀ ਦੇ ਉਦਰ ਤੋਂ ਜੈਯੰਤ ਨੇ ਜਨਮ ਲਿਆ।

ਇੰਦ੍ਰਾਣੀ ਨੂੰ ਦੇਵੀਆਂ ਵਿਚ ਉਹ ਮਾਣ-ਸਤਿਕਾਰ ਨਹੀਂ ਮਿਲਿਆ ਜੋ ਇੰਦਰ ਨੂੰ ਦੇਵਤਿਆਂ ਵਿਚ ਪ੍ਰਾਪਤ ਹੈ। ਜਿਥੇ ਬਾਕੀ ਪ੍ਰਮੁਖ ਦੇਵੀਆਂ ਲਛਮੀ, ਪਾਰਬਤੀ ਤੇ ਸਰਸਵਤੀ ਦੀ ਉਪਾਸ਼ਨਾ ਕੀਤੀ ਜਾਂਦੀ ਹੈ, ਉਥੇ ਇੰਦ੍ਰਾਣੀ ਨੂੰ ਕੋਈ ਨਹੀਂ ਪੂਜਦਾ। ਪਰ ਰਿਗ ਵੇਦ ਦੀਆਂ ਦੇਵੀਆਂ ਵਿਚ ਇੰਦ੍ਰਾਣੀ ਦੀ ਪ੍ਰਧਾਨਤਾ ਸੀ। ਰਿਗ ਵੇਦ ਵਿਚ ਇੰਦ੍ਰਾਣੀ ਬਾਰੇ ਕਈ ਸੂਕਤ ਮਿਲਦੇ ਹਨ। ਇਹ ਰਿਚਾਂ ਇੰਦ੍ਰਾਣੀ ਦੀਆਂ ਹੀ ਕ੍ਰਿਤ ਮੰਨੀਆਂ ਜਾਂਦੀਆਂ ਹਨ।

**(ੲ-74) ਇੰਦ੍ਰਾਵਤੀ :**

ਇੰਦਰ ਦੀ ਪੁਰੀ; ਅਮਰਾਵਤੀ (ਵੇਖੋ : ਅਮਰਾਵਤੀ)।

**(ੲ-75) ਇਦਰੀਸ :**

ਇਕ ਪੈਗੰਬਰ ਜੋ ਆਦਮ ਦੀ ਵੰਸ਼ ਵਿਚ ਸਤਵੀਂ ਪੀੜੀ ਉਤੇ ਸੀ। ਯਹੂਦੀਆਂ ਅਨੁਸਾਰ ਇਦਰੀਸ ਨੇ 365 ਵਰ੍ਹੇ ਉਮਰ ਭੋਗੀ ਅਤੇ ਕਾਇਆਂ ਸਮੇਤ ਜੰਨਤ ਵਿਚ ਦਾਖ਼ਲ ਹੋਇਆ। ਇਦਰੀਸ ਤੋਂ ਪਹਿਲਾਂ ਲੋਕ ਸਰੀਰ ਨੂੰ ਢੱਕਣ ਲਈ ਪਸ਼ੂਆਂ ਦੀਆਂ ਖੱਲਾਂ ਵਰਤਿਆ ਕਰਦੇ ਸਨ। ਇਸ ਨੇ ਪਹਿਲਾ ਚੋਲਾ ਸੀਤ ਕੇ ਪਹਿਨਿਆ। ਇਸੇ ਲਈ ਦਰਜ਼ੀ ਇਦਰੀਸ ਨੂੰ ਆਪਣਾ ਪੀਰ ਮੰਨਦੇ ਹਨ। ਮੁਸਲਮਾਨੀ ਰਵਾਇਤਾਂ ਅਨੁਸਾਰ ਇਦਰੀਸ ਨੇ ਹੀ ਸਭ ਤੋਂ ਪਹਿਲਾਂ ਕਲਮ ਦੀ ਵਰਤੋਂ ਕੀਤੀ।

ਇਕ ਹੋਰ ਰਵਾਇਤ ਅਨੁਸਾਰ, ਇਦਰੀਸ (ਅੰਦਰੀਸ) ਸਕੰਦਰ ਦਾ ਰਸੋਈਆ ਸੀ। ਇਸ ਨੇ ਮੱਛੀ ਨੂੰ ਪਕਾਣ ਤੋਂ ਪਹਿਲਾਂ ਇਕ ਚਸ਼ਮੇਂ ਵਿਚ ਧੋਤਾ, ਪਰ ਮੱਛੀ ਸੁਰਜੀਤ ਹੋ ਉਠੀ। ਇਦਰੀਸ ਸਮਝ ਗਿਆ ਕਿ ਇਹ ਚਸ਼ਮਾ ਆਬੇ-ਹਯਾਤ ਦਾ ਹੈ। ਸੋ ਉਹ ਚਸ਼ਮੇ ਵਿਚੋਂ ਪਾਣੀ ਪੀ ਕੇ ਅਮਰ ਹੋ ਗਿਆ। ਇਦਰੀਸ ਦਾ ਏਕੀਕਰਣ ਇਲਯਾਸ ਅਤੇ ਖ਼ਿਜ਼ਰ ਨਾਲ ਵੀ ਕੀਤਾ ਜਾਂਦਾ ਹੈ।

**(ੲ-76) ਇੰਦਰੂ ਨਾਗ :**

ਇਕ ਨਾਗ ਦਿਉਤਾ, ਜਿਸ ਦੀ ਪੂਜਾ ਚੰਬੇ ਤੇ ਕਾਂਗੜੇ ਵਿਚ ਪ੍ਰਚਲਤ ਹੈ। ਕਾਂਗੜੇ ਵਿਚ ਇੰਦਰੂ ਨਾਗ ਦਾ ਇਕ ਮੰਦਰ ਹੈ ਜਿਥੇ ਇਕ ਸਿਲ ਉਤੇ ਨਾਗ ਦੀ ਮੂਰਤੀ ਉਕਰੀ ਹੋਈ ਹੈ। ਇੰਦਰੂ ਫ਼ਸਲਾਂ ਦਾ ਦਿਉਤਾ ਹੈ। ਵਾਢੀ ਦੇ ਦਿਨਾਂ ਵਿਚ ਉਸ ਮੰਦਰ ਵਿਚ ਯੱਗ ਕੀਤਾ ਜਾਂਦਾ ਹੈ ਤੇ ਗ਼ਰੀਬਾਂ ਨੂੰ ਭੋਜਨ ਖਵਾਇਆ ਜਾਂਦਾ ਹੈ। ਹਰ ਫ਼ਸਲ ਨੂੰ ਵੱਢਣ ਤੋਂ ਪਹਿਲਾਂ 'ਨਾਗਦੇਹੂ' ਦਾ ਉਤਸ਼ਵ ਮਨਾਇਆ ਜਾਂਦਾ ਹੈ, ਜਿਸ ਵਿਚ ਰਬੀ ਦੀ ਫ਼ਸਲ ਉਤੇ 16 ਬਕਰੇ ਅਤੇ ਖ਼ਰੀਫ਼ ਦੀ ਫ਼ਸਲ ਸਮੇਂ 13 ਬਕਰੇ ਬਲੀ ਦਿਤੇ ਜਾਂਦੇ ਹਨ। ਇਨ੍ਹਾਂ ਬਕਰਿਆਂ ਦਾ ਮਾਸ ਰਿੰਨ੍ਹ ਕੇ ਸਾਧੂਆਂ ਫ਼ਕੀਰਾਂ ਨੂੰ ਖਵਾਇਆ ਜਾਂਦਾ ਹੈ। ਬਲੀ ਦੀ ਰੀਤ ਚੇਲਾ ਕਰਦਾ ਹੈ ਜੋ ਸਮਾਧੀ ਵਿਚ ਲੀਨ ਹੋ ਕੇ ਵਜਦ ਵਿਚ ਆਉਂਦਾ ਹੈ; ਉਸ ਵਿਚੋਂ ਇੰਦਰੂ ਨਾਗ ਪ੍ਰਗਟ ਹੁੰਦਾ ਹੈ। ਨੌਰਾਤਿਆਂ ਦੇ ਦਿਨਾਂ ਵਿਚ ਇਸੇ ਮੰਦਰ ਵਿਚ ਦੁਰਗਾ ਪਾਠ ਕੀਤਾ ਜਾਂਦਾ ਹੈ। ਜੇਠ ਦੀ ਸੰਗਰਾਂਦ ਨੂੰ ਇਕ ਵੱਡਾ ਮੇਲਾ ਵੀ ਲੱਗਦਾ ਹੈ। ਚੰਬੇ ਦੇ ਕਈ ਪਿੰਡਾਂ ਵਿਚ ਇੰਦਰੂ ਨਾਗ ਦੇ ਮੰਦਰ ਹਨ, ਜਿਥੇ ਭਾਦਰੋਂ ਤੇ ਅੱਸੂ ਦੀ ਸੰਗਰਾਂਦ ਨੂੰ ਮੇਲੇ ਲੱਗਦੇ ਹਨ (ਗਲਾਸਰੀ 1,152)। ਲੋਕ ਨਿਸਚੇ ਅਨੁਸਾਰ ਜੇ ਨਾਗ ਦੇਵਤਾ ਪ੍ਰਸੰਨ ਹੋਵੇ ਤਾਂ ਭਰਵੀਂ ਫ਼ਸਲ ਹੁੰਦੀ ਹੈ ਅਤੇ ਜੇ ਕਰੋਧ ਵਿਚ ਹੋਵੇ ਤਾਂ ਸੋਕਾ ਤੇ ਗੜਾ ਪੈਂਦਾ ਹੈ।

ਇਸ ਨਾਗ ਦੇ ਇਕ ਹੱਥ ਵਿਚ ਤ੍ਰਿਸ਼ੂਲ ਹੁੰਦਾ ਹੈ ਤੇ ਦੂਜੇ ਵਿਚ ਜੰਜੀਰੀ। ਇਸੇ ਜੰਜੀਰੀ ਨਾਲ ਚੇਲਾ ਆਪਣੇ ਸਰੀਰ ਨੂੰ ਕਸ਼ਟ ਦੇਂਦਾ ਹੈ।

**(ੲ-77) ਇੰਦੁਜ :**

ਬੁਧ ਗ੍ਰਹਿ ਦਾ ਇਕ ਨਾਂ; ਇੰਦੁਜ ਤਾਰਾ ਦੇ ਗਰਭ ਤੋਂ ਚੰਦ੍ਰਮੇ ਦਾ ਪੁੱਤਰ ਸੀ (ਵੇਖੋ : ਤਾਰਾ)।

**(ੲ-78) ਇੰਦੂਮਣੀ :**

ਇਕ ਵਿਸ਼ੇਸ਼ ਮਣੀ ਜੋ ਚੰਨ ਦੀਆਂ ਰਿਸ਼ਮਾਂ ਦੇ ਜੰਮ ਜਾਣ ਨਾਲ ਹੋਂਦ ਵਿਚ ਆਉਂਦੀ ਹੈ। ਇਹ ਮਣੀ ਪੂਰਨਮਾਸ਼ੀ ਵਾਲੀ ਰਾਤ ਚੰਦ੍ਰਮੇ ਵਾਂਗ ਪ੍ਰਕਾਸ਼ ਦੇਂਦੀ ਹੈ। ਲੋਕ-ਨਿਸਚੇ ਅਨੁਸਾਰ ਇਸ ਨੂੰ ਚੰਨ ਚਾਨਣੀ ਵਿਚ ਰਖਿਆ ਜਾਵੇ ਤਾਂ ਇਸ ਵਿਚੋਂ ਅੰਮ੍ਰਿਤ ਟਪਕਦਾ ਹੈ, ਜਿਸ ਦੇ ਪੀਣ ਨਾਲ ਸਰੀਰ ਰਿਸ਼ਟ ਪੁਸ਼ਟ ਤੇ ਰੋਗਾਂ ਤੋਂ ਮੁਕਤ ਹੋ ਜਾਂਦਾ ਹੈ। ਇਸ ਮਣੀ ਨੂੰ ਚੰਦ੍ਰਕਾਂਤ ਵੀ ਕਿਹਾ ਜਾਂਦਾ ਹੈ (ਵੇਖੋ : ਚੰਦ੍ਰਕਾਂਤ)।

**(ੲ-79) ਇੰਦੂਮਤੀ :**

ਵਿਦਰਭ ਦੇ ਰਾਜੇ ਭੋਜ ਦੀ ਛੋਟੀ ਭੈਣ ਜਿਸ ਨੇ ਸਵੰਬਰ ਵਿਚ ਰਾਜਕੁਮਾਰ ਅਜ ਨੂੰ ਆਪਣਾ ਪਤੀ ਚੁਣਿਆ ਸੀ। ਦਸਰਥ ਇਸੇ ਦੇ ਉਦਰ ਤੋਂ ਜੰਮਿਆ। ਪੌਰਾਣਿਕ ਕਥਾ ਅਨੁਸਾਰ ਇੰਦੂਮਤੀ ਪੂਰਬਲੇ ਜਨਮ ਵਿਚ ਹਾਰਣੀ ਅਪੱਛਰਾ ਸੀ। ਇੰਦਰ ਨੇ ਤ੍ਰਿਣਬਿੰਦੂ ਦਾ ਤਪ ਭੰਗ ਕਰਨ ਲਈ ਹਾਰਣੀ ਨਾਂ ਦੀ ਅਪੱਛਰਾ ਨੂੰ ਭੇਜਿਆ। ਤ੍ਰਿਣਬਿੰਦੂ ਦੇ ਸਰਾਪ ਕਾਰਨ ਹਾਰਣੀ ਨੂੰ ਵਿਦਰਭ ਦੀ ਰਾਜ ਕੁਲ ਵਿਚ ਜਨਮ ਲੈਣਾ ਪਿਆ। ਇਸ ਨੇ ਬਹੁਤ ਥੋੜੀ ਆਯੂ ਭੋਗੀ। ਇਕ ਵਾਰ ਅਜ ਦੇ ਨਾਲ ਬਾਗ਼ ਦੀ ਸੈਰ ਕਰਦਿਆਂ ਇੰਦੂਮਤੀ ਨੂੰ ਨੀਂਦਰ ਆ ਗਈ ਅਤੇ ਉਹ ਉਥੇ ਹੀ ਇਕ ਰੁੱਖ ਹੇਠਾਂ ਬਿਸਰਾਮ ਲਈ ਲੇਟ ਗਈ। ਉਦੋਂ ਨਾਰਦ ਮੁਨੀ ਸਵਰਗ ਲੋਕ ਤੋਂ ਮਾਤ ਲੋਕ ਵਲ ਆ ਰਹੇ ਸਨ ਕਿ ਅਚਨਚੇਤ ਉਨ੍ਹਾਂ ਦੀ ਵੀਣਾ ਤੋਂ ਪਾਰਜਾਤ ਫੁੱਲਾਂ ਦੀ ਮਾਲਾ ਇੰਦੂਮਤੀ ਉਪਰ ਜਾ ਡਿੱਗੀ। ਫਲਸਰੂਪ ਉਹ ਬੇਹੋਸ਼ ਹੋ ਗਈ ਤੇ ਪ੍ਰਾਣ ਤਿਆਗ ਦਿਤੇ।

**(ੲ-80) ਇਨਾਮ :**

ਧਾਗੇ ਵਿਚ ਤਿਕੋਨਾ ਤਵੀਤ ਪਰੋ ਕੇ ਬਣਾਇਆ ਹਾਰ; ਇਹ ਕੇਂਦਰੀ ਪੰਜਾਬ ਵਿਚ ਆਮ ਪਹਿਨਿਆ ਜਾਂਦਾ ਹੈ। ਲੋਕ ਗੀਤ ਹੈ —
'ਨਾਮ ਬਣ ਕੇ ਬੜਾ ਪਟਵਾਰੀ ਹਿੱਕ ਵਾਲੀ ਮਿਣਤੀ ਕਰੇ।'

**(ੲ-81) ਇਫਰਾਹੀਮ :**

ਯੂਸਫ਼ ਦਾ ਪੁੱਤਰ ਜੋ ਜ਼ੁਲੇਖ਼ਾਂ ਦੇ ਉਦਰ ਤੋਂ ਪੈਦਾ ਹੋਇਆ। ਜ਼ੁਲੇਖ਼ਾਂ ਤੋਂ ਯੂਸਫ਼ ਦੇ ਦੋ ਪੁੱਤਰ ਜੰਮੇ — ਇਫਰਾਹੀਮ ਤੇ ਮਨਸ਼ਾਦਾ। ਦੁਨੀਆਂ ਵਿਚ ਇਕੋ ਇਕ ਇਹੋ ਆਸ਼ਕ ਜੋੜਾ ਹੈ ਜਿਨ੍ਹਾਂ ਦੀ ਵੰਸ਼ ਅੱਗੋਂ ਚੱਲੀ। ਜਦੋਂ ਯੂਸਫ਼ ਦੇ ਭਰਾ ਕਾਲ ਦੇ ਮਾਰੇ ਹੋਏ ਮਿਸਰ ਵਿਚ ਆਏ ਤਾਂ ਇਫਰਾਹੀਮ ਉਨ੍ਹਾਂ ਵਿਚ ਅਣਪਛਾਤਾ ਰਹਿ ਕੇ ਉਨ੍ਹਾਂ ਦੇ ਗੁਪਤ ਭੇਦ ਯੂਸਫ਼ ਨੂੰ ਦੇਂਦਾ ਰਿਹਾ। ਇਫਰਾਹੀਮ ਵਿਚ ਦੈਵੀ ਅੰਸ਼ ਸੀ। ਜਦੋਂ ਕਿਸੇ ਸ਼ਖ਼ਸ ਦੇ ਅੰਦਰ ਕਰੋਧ ਦੀ ਜਵਾਲਾ ਭੜਕਦੀ ਤਾਂ ਇਫਰਾਹੀਮ ਦੀ ਛੂਹ ਨਾਲ ਉਹ ਝਟ ਠੰਢੀ ਪੈ ਜਾਂਦੀ ਸੀ। ਜਦੋਂ ਯੂਸਫ਼ ਨੇ, ਆਪਣੇ ਭਰਾ ਇਬਨ ਯਮੀਨ ਨਾਲ ਗਿਣ ਮਿਥ ਕੇ, ਉਸ ਨੂੰ ਕਾਸਾ ਚੁਰਾਣ ਦੇ ਝੂਠੇ ਦੋਸ਼ ਵਿਚ ਮਿਸਰ ਵਿਚ ਬੰਦੀ ਬਣਾ ਕੇ ਰਖ ਲਿਆ ਤਾਂ ਉਸ ਦਾ ਭਰਾ ਯਹੂਦਾ ਕਰੋਧ ਵਿਚ ਆ ਗਿਆ। ਉਦੋਂ ਯੂਸਫ਼ ਦੇ ਸੰਕੇਤ ਉਤੇ ਇਫਰਾਹੀਮ ਨੇ ਯਹੂਦੇ ਦੀ ਪਿੱਠ ਉਤੇ ਹੱਥ ਫੇਰਿਆ ਤਾਂ ਉਸ ਦਾ ਸਾਰਾ ਕਰੋਧ ਝਟ ਉਤਰ ਗਿਆ। ਉਹ ਸੋਚਣ ਲੱਗਾ ਕਿ ਇਹ ਤਾਸੀਰ ਤਾਂ ਯਾਕੂਬ ਨਬੀ ਦੀ ਔਲਾਦ ਵਿਚ ਸੀ। ਯਹੂਦੇ ਨੂੰ ਸੰਦੇਹ ਹੋਇਆ ਕਿ ਇਫਰਾਹੀਮ ਕਿਧਰੇ ਉਨ੍ਹਾਂ ਦੀ ਵੰਸ਼ ਵਿਚੋਂ ਤਾਂ ਨਹੀਂ :

ਇਹ ਤਾਸੀਰ ਅਸਾਡੇ ਵਿਚੋਂ
ਜੇ ਕੋਈ ਹੱਥ ਛੁਹਾਵੇ

ਬੁਝ ਵੰਜੇ ਅੱਗ ਗੁੱਸੇ ਵਾਲੀ,
ਵਿਚੋਂ ਭਸਮ ਹੋ ਜਾਵੇ। (ਅਹਿਸਾਨੁਲ ਕਸਿਸ)

ਇਸੇ ਘਟਨਾ ਤੋਂ ਬਾਅਦ ਯੂਸਫ਼ ਨੇ ਆਪਣਾ ਅਸਲੀ ਰੂਪ ਪ੍ਰਗਟ ਕੀਤਾ ਸੀ।

**(ਇ-82) ਇਫਰੀਤ :**

ਇਕ ਖ਼ਾਸ ਕਿਸਮ ਦਾ ਜਿੰਨ ਜਿਸ ਦਾ ਜ਼ਿਕਰ ਕਿੱਸੇ ਕਹਾਣੀਆਂ ਵਿਚ ਆਉਂਦਾ ਹੈ। ਇਸਲਾਮੀ ਰਵਾਇਤਾਂ ਅਨੁਸਾਰ ਅੱਲਾ ਨੇ ਨੂਰ ਤੋਂ ਫ਼ਰਿਸ਼ਤੇ, ਅੱਗ ਤੋਂ ਜਿੰਨ ਅਤੇ ਮਿੱਟੀ ਤੋਂ ਆਦਮ ਦੀ ਸਿਰਜਣਾ ਕੀਤੀ। ਜਿੰਨ ਪੰਜ ਕਿਸਮਾਂ ਦੇ ਹਨ ਜਿਨ੍ਹਾਂ ਵਿਚੋਂ ਇਕ ਕਿਸਮ ਇਫਰੀਤਾਂ ਦੀ ਹੈ, ਜੋ ਬੜੇ ਬਲਵਾਨ ਅਤੇ ਪ੍ਰਾਕ੍ਰਮੀ ਹੁੰਦੇ ਹਨ।

ਕੁਰਾਨ ਵਿਚ ਇਫਰੀਤ ਸ਼ਬਦ ਜਿੰਨ ਲਈ ਵਰਤਿਆ ਗਿਆ ਹੈ। ਮਗਰੋਂ ਇਹ ਸ਼ਬਦ ਵਿਕਰਾਲ ਤੇ ਭਿਆਨਕ ਕਿਸਮ ਦੇ ਜਿੰਨਾਂ ਲਈ ਵਰਤੀਣ ਲੱਗਾ। ਮੁਸਲਮਾਨੀ ਤੇ ਅਰਬੀ ਪੌਰਾਣਧਾਰਾ ਵਿਚ ਇਫਰੀਤਾਂ ਦਾ ਜ਼ਿਕਰ ਆਮ ਹੈ।

ਇਫਰੀਤ ਹਵਾ ਵਿਚ ਬੜੀ ਤੇਜ਼ੀ ਨਾਲ ਉੱਡਣ ਦੀ ਸਮਰੱਥਾ ਰਖਦਾ ਹੈ ਅਤੇ ਵਰ੍ਹਿਆਂ ਦਾ ਪੰਧ ਪਲਾਂ ਵਿਚ ਤੈਅ ਕਰ ਲੈਂਦਾ ਹੈ। ਸੈਫ਼ੁਲ ਮਲੂਕ ਨੇ ਆਹੂ ਖ਼ਾਤਿਫ਼ ਨਾਂ ਦੇ ਇਫਰੀਤ (ਅਫਰੇਤ) ਉਤੇ ਬੈਠ ਕੇ, ਹਜ਼ਾਰਾਂ ਮੀਲਾਂ ਦਾ ਪੰਧ ਪਲਾਂ ਛਿਣਾਂ ਵਿਚ ਹੀ ਮੁਕਾ ਕੇ, ਬਦੀਆ ਜਮਾਲ ਦੀ ਦਾਦੀ ਮਿਹਰ ਅਫ਼ਰੋਜ਼ ਕੋਲ ਸਾਰਿਸਤਾਨ ਪੁਜਿਆ ਸੀ (ਵੇਖੋ : ਆਹੂ ਖ਼ਾਤਿਫ਼)।

**(ਇ-83) ਇਬਨ ਯਮੀਨ :**

ਯੂਸਫ਼ ਦਾ ਸਕਾ ਭਰਾ ਜੋ ਰਹੀਲ ਦੇ ਉਦਰ ਤੋਂ ਜੰਮਿਆ। ਯੂਸਫ਼ ਨੇ ਆਪਣੇ ਪਿਤਾ ਯਾਕੂਬ ਨੂੰ ਮਿਸਰ ਬੁਲਾਉਣ ਲਈ, ਇਬਨ ਯਮੀਨ ਨੂੰ ਭਰੋਸੇ ਵਿਚ ਲੈ ਕੇ ਉਸ ਉਤੇ ਕਾਸੇ ਦੀ ਚੋਰੀ ਦਾ ਝੂਠਾ ਦੋਸ਼ ਲਗਾਇਆ ਸੀ। ਅਖ਼ੀਰ ਇਬਨ ਯਮੀਨ ਨੂੰ ਬੰਦੀ ਤੋਂ ਮੁਕਤ ਕਰਵਾਣ ਲਈ ਯਾਕੂਬ ਮਿਸਰ ਪੁਜਿਆ ਅਤੇ ਉਸ ਨੇ ਯੂਸਫ਼ ਨੂੰ ਪਛਾਣ ਲਿਆ (ਵੇਖੋ : ਯੂਸਫ਼)।

**(ਇ-84) ਇਬਰਾਹੀਮ :**

ਇਕ ਪੈਗੰਬਰ ਜੋ ਯਹੂਦੀਆਂ ਦਾ ਪਿਤਾਮਾ ਸੀ। ਇਬਰਾਹੀਮ ਹਜ਼ਰਤ ਈਸਾ ਤੋਂ 1500 ਵਰ੍ਹੇ ਪਹਿਲਾਂ ਹੋਇਆ ਮੰਨਿਆ ਜਾਂਦਾ ਹੈ। ਉਹ ਹਜ਼ਰਤ ਨੂਹ ਦੀ ਗਿਆਰਵੀਂ ਪੀੜੀ ਵਿਚੋਂ ਆਜ਼ਰ ਦਾ ਪੁੱਤਰ ਸੀ (ਕੁਰਾਨ, ਸੂਰਾ 6,74)। ਇਬਰਾਹੀਮ ਦਾ ਜਨਮ ਜਲ-ਪਰਲੋ ਤੋਂ 1263 ਸਾਲ ਬਾਦ ਹੋਇਆ। ਇਨ੍ਹਾਂ ਬਾਰੇ ਅਨੇਕਾਂ ਕਥਾਵਾਂ ਬਾਈਬਲ ਅਤੇ ਕੁਰਾਨ ਵਿਚ ਮਿਲਦੀਆਂ ਹਨ। ਮੁਸਲਮਾਨੀ ਰਵਾਇਤਾਂ ਅਨੁਸਾਰ ਬਾਬਲ ਦੇ ਬਾਦਸ਼ਾਹ ਨਮਰੂਦ ਨੂੰ ਜੋਤਿਸ਼ੀਆਂ ਨੇ ਭਵਿਸ਼ਬਾਣੀ ਦਸੀ ਕਿ ਉਸ ਦੇ ਰਾਜ ਵਿਚ, ਬੁਤਾਂ ਨੂੰ ਤੋੜਨ ਵਾਸਤੇ ਅਤੇ ਉਸ ਦਾ ਤਖ਼ਤਾ ਉਲਟਾਣ ਲਈ, ਇਬਰਾਹੀਮ ਜਨਮ ਲਏਗਾ। ਨਮਰੂਦ ਨੇ ਇਸ ਭਵਿਸ਼ਬਾਣੀ ਨੂੰ ਸਿਧ ਹੋਣ ਤੋਂ ਰੋਕਣ ਲਈ ਸੱਤਰ ਹਜ਼ਾਰ ਬੱਚਿਆਂ ਨੂੰ ਜੰਮਦਿਆਂ ਸਾਰ ਇਕ ਇਕ ਕਰ ਕੇ ਮਰਵਾ ਦਿਤਾ। ਰਵਾਇਤ ਹੈ ਕਿ ਜਦੋਂ ਹੱਤਿਆਰਿਆਂ ਨੇ ਇਬਰਾਹੀਮ ਦੀ ਮਾਂ ਦਾ ਮੁਆਇਨਾ ਕੀਤਾ ਤਾਂ ਸੱਜੀ ਵੱਖੀ ਵੇਖਣ ਵੇਲੇ, ਬੱਚਾ ਦੈਵੀ ਸ਼ਕਤੀ ਦੁਆਰਾ ਖੱਬੇ ਪਾਸੇ ਚਲਾ ਗਿਆ ਅਤੇ ਖੱਬਾ ਪਾਸਾ ਵੇਖਣ ਵੇਲੇ ਸੱਜੇ ਪਾਸੇ। ਬੱਚੇ ਦੇ ਜੰਮਣ ਵੇਲੇ ਇਬਰਾਹੀਮ ਦੀ ਮਾਂ ਕੂਫ਼ਾ ਦੀ ਇਕ ਗ਼ਾਰ ਵਿਚ ਜਾ ਛੁਪੀ। ਉਹ ਬੱਚੇ ਨੂੰ ਜਨਮ ਦੇ ਕੇ, ਦਸਵੇਂ ਦਿਨ, ਉਸ ਨੂੰ ਇਕੱਲਾ ਛੱਡ ਕੇ ਘਰ ਪਰਤ ਆਈ। ਅੱਲਾ ਨੇ ਬੱਚੇ ਦੀ ਰੱਖਿਆ ਲਈ ਜਬਰਾਈਲ ਨੂੰ ਭੇਜਿਆ, ਜਿਸ ਨੇ ਬੱਚੇ ਦੇ ਮੂੰਹ ਵਿਚ ਉਸ ਦਾ ਅੰਗੂਠਾ ਪਾ ਦਿਤਾ। ਅੰਗੂਠੇ ਵਿਚੋਂ ਦੁੱਧ ਚੋਣ ਲੱਗਾ ਜਿਸ ਨੂੰ ਚੁੰਘ ਕੇ ਬੱਚਾ ਸੁਰਜੀਤ ਰਿਹਾ। ਥੋਹਾਂ ਕੁ ਦਿਨਾਂ ਬਾਅਦ ਜਦੋਂ ਮਾਂ ਗੁਫ਼ਾ ਵਿਚ ਬੱਚੇ ਨੂੰ ਵੇਖਣ ਗਈ ਤਾਂ ਬੱਚੇ ਨੂੰ ਅੱਲਾ ਦੀ ਬੰਦਗੀ ਵਿਚ ਲੀਨ ਬੈਠਾ ਵੇਖ ਕੇ ਦੰਗ ਰਹਿ ਗਈ।

ਜਦੋਂ ਇਬਰਾਹੀਮ ਵੱਡਾ ਹੋਇਆ ਤਾਂ ਨਮਰੂਦ ਨੂੰ ਸੂਹੀਆਂ ਨੇ ਦੱਸਿਆ ਕਿ ਇਸ ਬੱਚੇ ਨੂੰ ਮਾਂ ਨੇ ਗੁਫ਼ਾ ਵਿਚ ਜਨਮ ਦੇ ਕੇ ਜ਼ਿੰਦਾ ਬਚਾ ਲਿਆ ਹੈ। ਨਮਰੂਦ ਨੇ ਪਹਿਲਾਂ ਇਬਰਾਹੀਮ ਨੂੰ ਕੁਝ ਚਿਰ ਬੰਦੀਖ਼ਾਨੇ ਵਿਚ ਕੈਦ ਰਖਿਆ। ਮਗਰੋਂ ਉਸ ਨੂੰ ਅੱਗ ਦੇ ਬਲਦੇ ਭਾਂਬੜ ਵਿਚ ਜੀਉਂਦਾ ਸੁਟਵਾ ਦਿਤਾ। ਪਰ ਸੱਤਾਂ ਦਿਨਾਂ ਤਕ ਇਬਰਾਹੀਮ ਬੇਆਂਚ ਅੱਗ ਵਿਚ ਪਿਆ ਰਿਹਾ। ਇਕ ਰਵਾਇਤ ਅਨੁਸਾਰ ਜਦੋਂ ਇਬਰਾਹੀਮ ਅੱਗ ਵਿਚ ਡਿੱਗਾ ਤਾਂ ਅੱਗ ਬੁਝ ਗਈ ਤੇ ਉਹ ਸੁਹਾਨ ਸੁੰਦਰ ਫੁੱਲਾਂ ਫਲਾਂ ਨਾਲ ਲੱਦੇ ਗੁਲਜ਼ਾਰ ਵਿਚ ਬਦਲ ਗਿਆ। ਉਸੇ ਘੜੀ ਤੋਂ ਸਭਨਾ ਨੇ ਇਬਰਾਹੀਮ ਨੂੰ ਪੈਗੰਬਰ ਮੰਨ ਲਿਆ ਤੇ ਲੋਕ ਉਸ ਵਿਚ ਯਕੀਨ ਰਖਣ ਲੱਗੇ। ਇਬਰਾਹੀਮ ਨੂੰ 'ਖ਼ਲੀਲੁਲਾ' ਭਾਵ ਅੱਲਾ ਦਾ ਮਿਤ੍ਰ ਵੀ ਕਿਹਾ ਜਾਂਦਾ ਹੈ :—

ਇਬਰਾਹੀਮ ਖ਼ਲੀਲ ਚਿਖ਼ਾ ਤੇ,
ਅੱਗ ਕੋਹਾਂ ਵਿਚ ਘੱਤੀ।
ਰਖਣ ਵਾਲਾ ਰਾਖਾ ਹੋਇਆ,
ਸੇਕ ਨਾ ਲੱਗਾ ਰੱਤੀ। (ਸੈਫ਼ੁਲ ਮਲੂਕ)

ਇਬਰਾਹੀਮ ਨੇ ਦੋ ਵਿਆਹ ਕਰਵਾਏ। ਪਹਿਲੀ ਇਸਤ੍ਰੀ ਸਾਰਾਹ ਸੀ ਜਿਸ ਤੋਂ ਇਸਹਾਕ ਨੇ ਜਨਮ ਲਿਆ ਅਤੇ ਦੂਜੀ ਹਾਜਿਰਾ ਸੀ ਜਿਸ ਨੇ ਇਸਮਾਈਲ ਨੂੰ ਜਨਮ ਦਿਤਾ। ਇਸਹਾਕ ਦੀ ਔਲਾਦ ਤੋਂ ਯਹੂਦੀਆਂ ਤੇ ਈਸਾਈਆਂ ਦੀ ਇਸਰਾਈਲ ਵੰਸ਼ ਚੱਲੀ ਅਤੇ ਇਸਮਾਈਲ ਤੋਂ ਕੁਰੈਸ਼ ਵੰਸ਼ ਜਿਸ ਵਿਚ ਹਜ਼ਰਤ ਮੁਹਮਦ ਪੈਦਾ ਹੋਏ। ਇਸਲਾਮੀ ਰਵਾਇਤਾਂ ਅਨੁਸਾਰ ਅੱਲਾ ਨੇ ਇਬਰਾਹੀਮ ਤੋਂ ਸੁਪਨੇ ਵਿਚ ਪੁੱਤਰ ਦੀ ਕੁਰਬਾਨੀ ਮੰਗੀ। ਇਬਰਾਹੀਮ ਨੇ ਆਪਣੇ ਸਭ ਤੋਂ ਪਿਆਰੇ ਪੁੱਤਰ ਇਸਮਾਈਲ ਦੀ ਬਲੀ ਦੇਣੀ ਚਾਹੀ। ਬਲੀ ਦੇ ਸਮੇਂ ਜਬਰਾਈਲ ਫ਼ਰਿਸ਼ਤੇ ਨੇ ਗ਼ੈਬ ਵਿਚੋਂ ਦੁੰਬਾ ਲਿਆ ਕੇ ਖੜਾ ਕਰ ਦਿਤਾ ਤੇ ਉਸੇ ਦੁੰਬੇ ਦੀ ਬਲੀ ਦਿਤੀ ਗਈ (ਵੇਖੋ : ਇਸਮਾਈਲ)।

ਇਬਰਾਹੀਮ ਨੇ ਬੁਤ ਪੂਜਾ ਦਾ ਵਿਰੋਧ ਕਰ ਕੇ ਇਕ ਈਸ਼ਵਰਵਾਦ ਉੱਤੇ ਜ਼ੋਰ ਦਿਤਾ। ਯਹੂਦੀ ਰਵਾਇਤਾਂ ਅਨੁਸਾਰ, ਇਬਰਾਹੀਮ ਨੇ ਆਪਣੇ ਘਰ ਵਿਚ ਪੂਜੇ ਜਾਂਦੇ ਸਭ ਬੁੱਤਾਂ ਨੂੰ ਕੁਹਾੜੇ ਨਾਲ ਤੋੜ ਦਿਤਾ ਕਿਉਂ ਜੋ ਉਹ ਭੇਟ ਕੀਤੇ ਪਦਾਰਥ ਨਹੀਂ ਸੀ ਖਾ ਸਕਦੇ ਅਤੇ ਨਾ ਹੀ ਪ੍ਰਾਰਥਨਾ ਦਾ ਉੱਤਰ ਦੇ ਸਕਦੇ ਸਨ।

ਯਹੂਦੀ ਇਬਰਾਹੀਮ ਨੂੰ ਆਪਣਾ ਵਡੇਰਾ ਮੰਨਦੇ ਹਨ ਤੇ ਇਨ੍ਹਾਂ ਤੋਂ ਹੀ ਵਾਹੀ ਖੇਤੀ, ਜੋਤਿਸ਼ ਵਿੱਦਿਆ ਤੇ ਲਿਪੀ ਦਾ ਮੁੱਢ ਵੀ ਮੰਨਦੇ ਹਨ। ਯਹੂਦੀਆਂ ਅਨੁਸਾਰ ਇਬਰਾਹੀਮ ਦੇ ਗਲ ਵਿਚ ਇਕ ਕੀਮਤੀ ਪੱਥਰ ਲਟਕਿਆ ਹੁੰਦਾ ਸੀ ਜਿਸ ਦੀ ਛੁਹ ਨਾਲ ਰੋਗੀ ਨਰੋਏ ਹੋ ਜਾਂਦੇ ਸਨ। ਇਬਰਾਹੀਮ ਦੀ ਹਲੀਮੀ ਲੋਕਾਂ ਵਿਚ ਬੜੀ ਪ੍ਰਸਿਧ ਹੈ। ਕਹਿੰਦੇ ਹਨ ਸੰਸਾਰ ਵਿਚ ਜੋ ਦਸ ਹਿੱਸੇ ਹਲੀਮੀ ਰਚੀ ਗਈ, ਉਸ ਦੇ ਨੌਂ ਹਿੱਸੇ ਇਬਰਾਹੀਮ ਨੂੰ ਮਿਲੇ :—

ਇਬਰਾਹੀਮ ਖ਼ਲੀਲ-ਅੱਲਾ ਨੂੰ
ਬਖ਼ਸ਼ ਦਿਤੇ ਨੌਂ ਹਿੱਸੇ
ਦਸਵਾਂ ਸਾਰੀ ਖ਼ਲਕਤ ਤੇ
ਜੋ ਹਰ ਇਕ ਵਿਚ ਪਿਆ ਦਿਸੇ।
(ਅਹਿਮਦ ਯਾਰ, ਯੂ:ਜ਼ੁ:)

ਇਬਰਾਹੀਮ ਪਹਿਲੇ ਵਜ਼ੁਰਗ ਸਨ, ਜਿਨ੍ਹਾਂ ਦੇ ਵਾਲ ਚਿੱਟੇ ਹੋਏ। ਵਾਲਾਂ ਦਾ ਰੰਗ ਸਫ਼ੇਦ ਵੇਖ ਕੇ ਇਬਰਾਹੀਮ ਬੜੇ ਦੁਖੀ ਹੋਏ ਤੇ ਉਨ੍ਹਾਂ ਨੇ ਰੱਬ ਅੱਗੇ ਗਿਲਾ ਕੀਤਾ। ਅੱਗੋਂ ਅੱਲਾ ਨੇ ਕਿਹਾ "ਸਫ਼ੈਦ ਵਾਲ ਦਾਨਾਈ ਦੇ ਪ੍ਰਤੀਕ ਹਨ" ਤਾਂ ਇਬਰਾਹੀਮ ਨੇ ਕਿਹਾ, "ਮੇਰਾ ਸਾਰਾ ਸਿਰ ਚਿੱਟਾ ਕਰ ਦਿਓ।" ਫਿਰ ਉਨ੍ਹਾਂ ਦੇ ਸਿਰ ਦੇ ਸਾਰੇ ਵਾਲ ਬਰਫ਼ ਵਾਂਗ ਚਿੱਟੇ ਹੋ ਗਏ। ਇਬਰਾਹੀਮ ਨੇ 175 ਵਰ੍ਹੇ ਦੀ ਉਮਰ ਭੋਗੀ। ਇਨ੍ਹਾਂ ਦੀ ਕਬਰ ਫ਼ਲਸਤੀਨ ਵਿਚ ਹਰੂੰ ਦੇ ਅਸਥਾਨ ਉੱਤੇ ਹੈ। ਕਿਆਮਤ ਵਾਲੇ ਦਿਨ ਇਹ ਸਫ਼ੈਦ ਬਸਤ੍ਰ ਪਹਿਨ ਕੇ ਅੱਲਾ ਦੇ ਤੱਖਤ ਪਾਸੇ ਬਿਰਾਜਮਾਨ

ਹੋਣਗੇ ਅਤੇ ਜੰਨਤ ਵਿਚ ਲੋਕਾਂ ਦੀ ਰਾਹਬਰੀ ਕਰਨਗੇ।

ਇਬਰਾਹੀਮ ਨੇ ਹੀ ਮੱਕੇ ਦੀ ਨੀਂਹ ਰਖੀ। ਮੁਸਲਮਾਨਾਂ ਵਿਚ ਪ੍ਰਚਲਤ ਸੁੰਨਤ ਦੀ ਰਸਮ ਵੀ ਇਬਰਾਹੀਮ ਤੋਂ ਚੱਲੀ ਮੰਨੀ ਜਾਂਦੀ ਹੈ। ਹਜ਼ਰਤ ਇਬਰਾਹੀਮ ਨੇ 99 ਵਰ੍ਹੇ (ਕਈਆਂ ਅਨੁਸਾਰ 120 ਵਰ੍ਹੇ) ਦੀ ਉਮਰ ਵਿਚ ਸੁੰਨਤ ਕਰਵਾਈ। ਕਹਿੰਦੇ ਹਨ ਕਿ ਇਬਰਾਹੀਮ ਦੀ ਪਤਨੀ ਸਾਰਾਹ ਨੇ ਇਬਰਾਹੀਮ ਤੋਂ ਪ੍ਰਣ ਲਿਆ ਸੀ ਕਿ ਜੇ ਉਹ ਉਸ ਤੋਂ ਬਿਨਾਂ ਕਿਸੇ ਹੋਰ ਇਸਤ੍ਰੀ ਨਾਲ ਆਲਿੰਗਨ ਕਰੇਗਾ ਤਾਂ ਉਹ ਆਪਣੀ ਇੰਦਰੀ ਕਟਵਾ ਦੇਵੇਗਾ। ਪਰ ਪਿਛੋਂ ਇਬਰਾਹੀਮ ਨੇ ਪ੍ਰਣ ਤੋੜ ਕੇ ਆਪਣੀ ਇਕ ਦਾਸੀ ਹਾਜਿਰਾ ਨਾਲ ਵਿਆਹ ਕਰਵਾ ਲਿਆ। ਸਾਰਾਹ ਨੇ ਪ੍ਰਤਿੱਗਿਆ ਭੰਗ ਕਰਨ ਲਈ ਇਬਰਾਹੀਮ ਨੂੰ ਇੰਦਰੀ ਕਟਾਣ ਲਈ ਬੇਨਤੀ ਕੀਤੀ। ਇਬਰਾਹੀਮ ਨੇ, ਚਿੰਨ੍ਹ ਰੂਪ ਵਿਚ ਇੰਦਰੀ ਦਾ ਮਾਸ ਕਟਵਾ ਕੇ ਬਚਨ ਪੂਰਾ ਕੀਤਾ। ਉਦੋਂ ਤੋਂ ਯਹੂਦੀਆ ਤੇ ਈਸਾਈਆਂ ਵਿਚ ਖ਼ਤਨੇ ਦਾ ਰਵਾਜ ਪੈ ਗਿਆ, ਜੋ ਬਾਅਦ ਵਿਚ ਮੁਸਲਮਾਨਾਂ ਵਿਚ ਵੀ ਪ੍ਰਚਲਤ ਹੋ ਗਿਆ।

ਮੁਸਲਮਾਨਾਂ ਅਨੁਸਾਰ ਇਬਰਾਹੀਮ ਪਹਿਲਾ ਸ਼ਖ਼ਸ ਸੀ ਜਿਸ ਆਪਣੇ ਵਾਲਾਂ ਨੂੰ ਛਾਟਿਆ। ਮੁੱਛਾਂ ਨੂੰ ਤਿਰਾਸ਼ਿਆ, ਦੰਦਾਂ ਨੂੰ ਮਿਸਵਾਕ ਨਾਲ ਚਮਕਾਇਆ, ਨਹੁੰਆਂ ਨੂੰ ਕਟਿਆ ਅਤੇ ਸਰੀਰ ਨੂੰ ਢਕਣ ਲਈ ਕੁੜਤਾ ਪਹਿਨਿਆ।

ਇਸਲਾਮੀ ਰਵਾਇਤਾਂ ਅਨੁਸਾਰ ਜਦੋਂ ਹਜ਼ਰਤ ਮੁਹੰਮਦ ਆਕਾਸ਼ ਵਿਚ ਅੱਲਾ ਨੂੰ ਮਿਲਣ ਗਏ ਤਾਂ ਉਨ੍ਹਾਂ ਨੂੰ ਸਤਵੇਂ ਅਸਮਾਨ ਵਿਚ ਇਬਰਾਹੀਮ ਦੇ ਦਰਸ਼ਨ ਹੋਏ: ਇਬਰਾਹੀਮ ਖ਼ਲੀਲ-ਅੱਲਾ ਸੀ, ਸਤਵੇਂ ਉਪਰ ਅਸਮਾਨੇ (ਅਹਿਮਦਯਾਰ, ਯੂ. ਜ਼ੁ)।

### (ੲ-85) ਇਬਰਾਹੀਮ ਅਧਮ :

ਬਲਖ ਦਾ ਬਾਦਸ਼ਾਹ ਜੋ ਸੂਫ਼ੀ ਪ੍ਰਭਾਵ ਹੇਠ ਰਾਜ ਤਿਆਗ ਕੇ ਫ਼ਕੀਰ ਬਣ ਗਿਆ। ਇਬਰਾਹੀਮ ਅਧਮ ਬੜਾ ਪ੍ਰਤਾਪੀ ਤੇ ਕਰਨੀ ਵਾਲਾ ਸੰਤ ਮੰਨਿਆ ਜਾਂਦਾ ਹੈ। ਮੁਸਲਮਾਨ ਇਸ ਨੂੰ ਵਲੀ ਦਾ ਦਰਜਾ ਦੇਂਦੇ ਹਨ। ਇਕ ਰਵਾਇਤ ਅਨੁਸਾਰ ਇਬਰਾਹੀਮ ਨੂੰ ਸੁਪਨੇ ਵਿਚ ਹਕੀਕਤ ਦਾ ਗਿਆਨ ਹੋਇਆ ਤੇ ਉਹ ਘਰ ਬਾਹਰ ਤਿਆਗ ਕੇ ਫ਼ਕੀਰ ਹੋ ਗਿਆ। ਇਬਰਾਹੀਮ ਬਾਰੇ ਕਈ ਦੰਦ-ਕਥਾਵਾਂ ਪ੍ਰਚਲਤ ਹਨ। ਇਕ ਕਥਾ ਅਨੁਸਾਰ ਇਬਰਾਹੀਮ ਅਧਮ ਬਲਖ ਦਾ ਰਾਜਕੁਮਾਰ ਸੀ। ਇਕ ਵਾਰ ਉਹ ਸ਼ਿਕਾਰ ਖੇਡਣ ਗਿਆ ਤਾਂ ਉਸ ਨੂੰ ਗ਼ੈਬ ਵਿਚੋਂ ਆਵਾਜ਼ ਆਈ ਕਿ ਉਹ ਸ਼ਿਕਾਰ ਦੀ ਖ਼ਾਤਰ ਨਹੀਂ ਜੰਮਿਆ। ਸੋ ਉਸ ਵੇਲੇ ਘੋੜੇ ਨੂੰ ਆਜੜੀ ਦੇ ਹਵਾਲੇ ਕਰ ਕੇ ਇਬਰਾਹੀਮ ਅਧਮ ਨੇ ਸੂਫ਼ ਪਹਿਨ ਲਈ ਤੇ ਵਿਰਕਤ ਹੋ ਬੈਠਾ। ਪੇਟ ਪਾਲਣ ਲਈ ਉਸ ਨੇ ਚੱਕੀ ਪੀਠੀ, ਬਾਗ਼ਾਂ ਵਿਚ ਗੋਡੀ ਕੀਤੀ ਅਤੇ ਕਈ ਹੋਰ ਨਿੱਕੇ ਮੋਟੇ ਕੰਮ ਕੀਤੇ।

ਇਕ ਹੋਰ ਦੰਦ-ਕਥਾ ਅਨੁਸਾਰ ਇਬਰਾਹੀਮ ਦਾ ਇਸ਼ਕ ਇਕ ਸ਼ਹਿਜ਼ਾਦੀ ਨਾਲ ਹੋ ਗਿਆ, ਜਿਸ ਦੀ ਖ਼ਾਤਰ ਉਹ ਫ਼ਕੀਰ ਬਣ ਗਿਆ। ਇਮਾਮ ਬਖ਼ਸ਼ ਨੇ ਇਸ ਪ੍ਰੀਤ-ਕਥਾ ਬਾਰੇ ਕਿੱਸਾ ਲਿਖਿਆ। (ਵੇਖੋ : ਅਧਮ ਬਲਖ਼ੀ)। ਇਬਰਾਹੀਮ ਦੀ ਮ੍ਰਿਤੂ 776-783 ਈਸਵੀ ਦੇ ਵਿਚਕਾਰ ਹੋਈ ਅਤੇ ਰੋਮ ਦੇ ਇਕ ਕਿਲ੍ਹੇ ਵਿਚ ਇਨ੍ਹਾਂ ਨੂੰ ਦਫ਼ਨਾਇਆ ਗਿਆ।

### (ੲ-86) ਇਬਲੀਸ :

ਮੁਸਲਮਾਨੀ ਪੌਰਾਣਧਾਰਾ ਅਨੁਸਾਰ ਸ਼ੈਤਾਨ ਜੋ ਈਮਾਨ ਦਾ ਦੁਸ਼ਮਣ ਤੇ ਬਦੀ ਦਾ ਦੇਵਤਾ ਹੈ। ਪਹਿਲਾਂ ਇਬਲੀਸ ਇਕ ਫ਼ਰਿਸ਼ਤਾ ਸੀ, ਜਿਸ ਦਾ ਨਾਂ ਅਜ਼ਾਜ਼ੀਲ ਸੀ। ਕੁਰਾਨ ਵਿਚ ਲਿਖਿਆ ਹੈ ਕਿ ਜਦੋਂ ਅੱਲਾ ਨੇ ਮਿੱਟੀ ਤੋਂ ਆਦਮੀ ਦਾ ਪੁਤਲਾ ਘੜ ਕੇ ਉਸ ਵਿਚ ਪ੍ਰਾਣ ਫੂਕੇ ਤਾਂ ਸਭ ਫ਼ਰਿਸ਼ਤਿਆਂ ਨੂੰ ਹੁਕਮ ਦਿਤਾ ਕਿ ਉਹ ਆਦਮ ਨੂੰ ਸਿਜਦਾ ਕਰਨ। ਅੱਲਾ ਦਾ ਹੁਕਮ ਮੰਨ ਕੇ ਸਭਨਾਂ ਨੇ ਸਿਜਦਾ ਕੀਤਾ, ਪਰ ਇਬਲੀਸ ਨੇ ਇਨਕਾਰ ਕਰ ਕੇ ਮੂੰਹ ਮੋੜ ਲਿਆ। ਕਿਉਂ ਜੋ ਫ਼ਰਿਸ਼ਤਿਆਂ ਦੀ ਸਿਰਜਨਾ ਨੂਰ ਤੋਂ ਹੋਈ ਸੀ ਤੇ ਆਦਮ ਦੀ ਮਿੱਟੀ ਤੋਂ, ਇਸ ਲਈ ਨੂਰੀ ਇਬਲੀਸ ਨੇ ਖ਼ਾਕੀ ਆਦਮ ਅੱਗੇ ਸਿਜਦਾ ਕਰਨਾ ਆਪਣੀ ਹੇਠੀ ਸਮਝੀ।

ਅੱਲਾ ਦੀ ਹੁਕਮ ਅਦੂਲੀ ਦੇ ਦੋਸ਼ ਵਿਚ ਇਬਲੀਸ ਨੂੰ ਮੌਤ ਦੀ ਸਜ਼ਾ ਦਿਤੀ ਗਈ। ਇਬਲੀਸ ਨੇ ਬੇਨਤੀ ਕੀਤੀ ਕਿ ਉਸ ਦੀ ਇਹ ਸਜ਼ਾ ਕਿਆਮਤ ਤਕ ਮੁਲਤਵੀ ਕਰ ਦਿਤੀ ਜਾਵੇ, ਅੱਲਾ ਨੇ ਇਹ ਬੇਨਤੀ ਪ੍ਰਵਾਨ ਕਰ ਲਈ। ਫਿਰ ਇਬਲੀਸ ਨੇ ਅੱਲਾ ਤੋਂ ਮੰਗ ਕੀਤੀ ਕਿ ਉਸ ਨੂੰ ਕਿਆਮਤ ਤਕ ਉਨ੍ਹਾਂ ਬੰਦਿਆਂ ਨੂੰ, ਜੋ ਅੱਲਾ ਦੇ ਸੁਹਿਰਦ ਸੇਵਕ ਨਹੀਂ ਅਥਵਾ ਨਾਸਤਕ ਜਾਂ ਕਾਫ਼ਰ ਹਨ, ਕੁਰਾਹੇ ਪਾਣ ਦੀ ਸ਼ਕਤੀ ਤੇ ਅਧਿਕਾਰ ਦਿਤਾ ਜਾਵੇ। ਅੱਲਾ ਨੇ ਇਬਲੀਸ ਦੀਆਂ ਦੋਵੇਂ ਗੱਲਾਂ ਮੰਨ ਲਈਆਂ।

ਇਬਲੀਸ ਨੇ ਹੀ ਬਹਿਸ਼ਤ ਵਿਚ ਰਹਿੰਦੇ ਆਦਮ ਅਤੇ ਹਵਾ ਨੂੰ ਵਿਵਰਜਤ ਫਲ ਖਾਣ ਦੀ ਪ੍ਰੇਰਨਾ ਦਿਤੀ, ਜਿਸ ਨੂੰ ਖਾਣ ਕਰ ਕੇ ਉਹ ਦੋਵੇਂ ਬਹਿਸ਼ਤ ਵਿਚੋਂ ਕੱਢ ਦਿਤੇ ਗਏ। ਜਦੋਂ ਤੋਂ ਆਦਮ ਜੰਨਤ ਵਿਚੋਂ ਕੱਢਿਆ ਗਿਆ ਉਦੋਂ ਤੋਂ ਇਬਲੀਸ ਰੱਬ ਵਿਚ ਈਮਾਨ ਨਾ ਰੱਖਣ ਵਾਲੇ ਪ੍ਰਾਣੀਆਂ ਨੂੰ ਕੁਰਾਹੇ ਪਾ ਰਿਹਾ ਹੈ। ਕਿਆਮਤ ਵਾਲੇ ਦਿਨ ਇਬਲੀਸ ਅਤੇ ਕੁਰਾਹੇ ਪਏ ਕਾਫ਼ਰਾਂ ਨੂੰ ਜਹੰਨਮ ਦੀ ਅੱਗ ਵਿਚ ਝੋਂਕ ਦਿਤਾ ਜਾਵੇਗਾ। ਇਬਲੀਸ ਦਾ ਸ਼ਾਬਦਿਕ ਅਰਥ ਹੈ — ਪ੍ਰਭੂ ਦੀ ਬਖ਼ਸ਼ਿਸ਼ ਤੋਂ ਵਾਂਝਿਆ ਹੋਇਆ। ਇਬਲੀਸ ਨੂੰ 'ਅਦੂਵ ਅੱਲਾ' (ਰੱਬ ਦਾ ਦੁਸ਼ਮਨ) ਵੀ ਕਿਹਾ ਜਾਂਦਾ ਹੈ।

ਕੁਰਾਨ ਵਿਚ ਇਬਲੀਸ ਦਾ ਜ਼ਿਕਰ ਕਈ ਥਾਈਂ ਫ਼ਰਿਸ਼ਤਿਆਂ ਵਿਚ ਆਉਂਦਾ ਹੈ ਅਤੇ ਕਈ ਥਾਈਂ ਜਿੰਨਾਂ ਵਿਚ। ਇਬਲੀਸ ਨੂੰ 'ਅਲ-ਜਨ' — ਜਿੰਨਾਂ ਦਾ ਪਿਉ ਵੀ ਕਹਿੰਦੇ ਹਨ। ਮੁਸਲਮਾਨੀ ਪੌਰਾਣਧਾਰਾ ਅਨੁਸਾਰ ਮੁੱਢ ਕਦੀਮ ਵਿਚ ਜਿੰਨ ਧਰਤੀ ਉਤੇ ਵਸਦੇ ਸਨ, ਜੋ ਆਪ ਵਿਚ ਬਹੁਤ ਲੜਿਆ ਕਰਦੇ ਸਨ। ਇਕ ਵਾਰ ਉਨ੍ਹਾਂ ਵਿਚ ਸਖ਼ਤ ਲੜਾਈ ਹੋਈ ਤੇ ਧਰਤੀ ਉਤੇ ਲਹੂ ਦੀਆਂ ਨਦੀਆਂ ਵਗਣ ਲੱਗੀਆਂ। ਅੱਲਾ ਨੇ ਕੁਝ ਫ਼ਰਿਸ਼ਤਿਆਂ ਨੂੰ ਜਿਨ੍ਹਾਂ ਵਿਚ ਇਬਲੀਸ (ਅਜ਼ਾਜ਼ੀਲ) ਵੀ ਸੀ, ਧਰਤੀ ਉਤੇ ਜਿੰਨਾਂ ਦੇ ਆਪਸੀ ਝਗੜੇ ਨਿਬੇੜਨ ਲਈ ਭੇਜਿਆ। ਪਰ ਦੂਜੀ ਰਵਾਇਤ ਅਨੁਸਾਰ ਇਬਲੀਸ ਪਹਿਲਾਂ ਧਰਤੀ ਉਤੇ ਵਸਣ ਵਾਲਾ ਇਕ ਜਿੰਨ ਹੀ ਸੀ ਅਤੇ ਅੱਲਾ ਨੇ ਜੋ ਫ਼ਰਿਸ਼ਤੇ ਜਿੰਨਾਂ ਨੂੰ ਸਜ਼ਾ ਦੇਣ ਲਈ ਧਰਤੀ ਉਤੇ ਭੇਜੇ, ਉਨ੍ਹਾਂ ਨੇ ਇਬਲੀਸ ਨੂੰ ਬੰਦੀ ਬਣਾ ਕੇ ਅੱਲਾ ਦੇ ਸਾਹਮਣੇ ਪੇਸ਼ ਕੀਤਾ। ਆਦਮ ਦੇ ਸਿਰਜੇ ਜਾਣ ਤਕ ਉਹ ਜੰਨਤ ਵਿਚ ਹੀ ਅੱਲਾ ਦਾ ਵਫ਼ਾਦਾਰ ਬਣ ਕੇ ਰਿਹਾ। ਇਕ ਰਵਾਇਤ ਇਹ ਵੀ ਹੈ ਕਿ ਇਬਲੀਸ ਇਕ ਹਜ਼ਾਰ ਸਾਲ ਤਕ ਧਰਤੀ ਉਪਰ ਵਸਦੇ ਜਿੰਨਾਂ ਉਤੇ ਹਾਕਮ ਨਿਯੁਕਤ ਰਿਹਾ। ਫਿਰ ਇਕ ਹਜ਼ਾਰ ਸਾਲ ਜਿੰਨਾਂ ਵਿਚ ਬਦਅਮਨੀ ਫੈਲੀ ਰਹੀ। ਅੱਲਾ ਨੇ ਜਿੰਨਾਂ ਨੂੰ ਨਸ਼ਟ ਕਰਨ ਦੇ ਵਿਚਾਰ ਨਾਲ ਅੱਗ ਦਾ ਮੀਂਹ ਵਸਾਇਆ ਤਾਂ ਇਬਲੀਸ ਨੇ ਜੰਨਤ ਵਿਚ ਜਾ ਕੇ ਪਨਾਹ ਲਈ। ਇਬਲੀਸ ਆਦਮ ਦੀ ਸਿਰਜਨਾ ਤਕ ਉਥੇ ਹੀ ਰਿਹਾ।

ਮੁਸਲਮਾਨੀ ਰਵਾਇਤਾਂ ਅਨੁਸਾਰ ਇਬਲੀਸ ਉਜਾੜਾਂ, ਥੇਹਾਂ, ਪਲੀਤ ਥਾਵਾਂ ਤੇ ਮਜ਼ਾਰਾਂ ਵਿਚ ਨਿਵਾਸ ਕਰਦਾ ਹੈ। ਅੱਲਾ ਦਾ ਨਾਂ ਲਏ ਬਿਨਾਂ ਜੋ ਪਸ਼ੂ ਮਾਰਿਆ ਜਾਂਦਾ ਹੈ ਉਹ ਇਬਲੀਸ ਦਾ ਆਹਾਰ ਹੈ ਅਤੇ ਹਰ ਤਰ੍ਹਾਂ ਦੇ ਨਸ਼ੇ ਇਸ ਦਾ ਸੇਵਨ ਹਨ। ਸੰਗੀਤ ਤੇ ਸਾਜ਼ ਇਬਲੀਸ ਦੀ ਬਾਂਗ ਹਨ, ਕਵਿਤਾ ਉਸ ਦਾ ਕੁਰਾਨ ਹੈ; ਊਲ-ਜਲੂਲ ਚਿੰਨ੍ਹ ਉਸ ਦੀ ਵਰਣਮਾਲਾ ਹਨ। ਇਬਲੀਸ ਦਾ ਅਸਰ ਪਲੀਤ ਆਦਮੀਆਂ ਉਤੇ ਵਧੇਰੇ ਮੰਨਿਆ ਜਾਂਦਾ ਹੈ :—

ਬਾਤਿਨ ਪਾਕ ਹੋਵੇ ਜਿਸ ਨੀਯਤ
ਅੰਦਰ ਵਿਚ ਸਫ਼ਾਈ।
ਵੈਰੀ ਦੇਵ ਇਬਲੀਸ ਲਈ
ਪੇਸ਼ ਨਾ ਜਾਂਦੀ ਕਾਈ। (ਸੈਫ਼ੁਲ ਮਲੂਕ)

**(ਏ-87) ਇਮਾਮ :**

ਮੁਸਲਮਾਨਾਂ ਦਾ ਧਾਰਮਿਕ ਆਗੂ; ਇਮਾਮ ਦਾ ਕਰਤੱਵ ਮੁਸਲਮਾਨਾਂ ਦੀ ਰਾਹਬਰੀ ਕਰਨਾ, ਮਸਜਿਦ ਵਿਚ ਸਾਮੂਹਿਕ ਨਿਮਾਜ਼ ਦੀ ਅਗਵਾਈ ਕਰਨੀ, ਖ਼ੁਤਬਾ ਪੜ੍ਹਨਾ, ਸ਼ਰੀਅਤ ਦੀ ਵਿਆਖਿਆ ਕਰਨੀ ਅਤੇ ਧਰਮ ਨਾਲ ਸੰਬੰਧਿਤ ਸਮੱਸਿਆਵਾਂ ਨੂੰ ਸੁਲਝਾਣਾ ਹੈ। ਧਰਮ ਦੇ ਆਚਾਰੀਆ ਕਰ ਕੇ ਮੁਸਲਮਾਨ ਆਪਣੇ ਇਮਾਮਾਂ ਨੂੰ ਆਦਰ ਭਾਵ ਨਾਲ ਵੇਖਦੇ ਹਨ।

ਇਮਾਮ ਦਾ ਸੰਕਲਪ ਇਸਲਾਮ ਦੇ ਸਭ ਫ਼ਿਰਕਿਆਂ ਵਿਚ ਇਕਸਾਰ ਨਹੀਂ। ਵਰਤਮਾਨ ਵਿਚ ਸੁੰਨੀ ਮੁਸਲਮਾਨ ਇਮਾਮ ਸ਼ਬਦ ਦਾ ਪ੍ਰਯੋਗ ਸਾਮੂਹਿਕ ਨਿਮਾਜ਼ ਦੇ ਆਗੂ ਲਈ ਕਰਦੇ ਹਨ। ਸੁੰਨੀ ਕੇਵਲ ਚਾਰ ਇਮਾਮਾਂ ਨੂੰ ਹੀ ਮੰਨਦੇ ਹਨ — ਅਬੂ ਹਨੀਫ਼ਾ, ਇਮਾਮ ਸ਼ਾਫ਼ੀ, ਇਮਾਮ ਅਬੂ ਅਬਦੁੱਲਾ ਮਾਲਿਕ, ਅਹਿਮਦ ਇਬਨ ਹੰਬਲ। ਇਹ ਚਾਰੋਂ ਬੜੇ ਵਿਦਵਾਨ, ਮੰਤਕੀ ਤੇ ਤਪੱਸਵੀ ਸਨ ਅਤੇ ਇਨ੍ਹਾਂ ਨੇ ਕ੍ਰਮਵਾਰ ਹਨਫ਼ੀ, ਸ਼ਾਫ਼ਈ, ਮਾਲਿਕੀ ਅਤੇ ਹੰਬਲੀ ਨਾਂ ਦੇ ਚਾਰ ਪੰਥ ਚਲਾਏ। ਭਾਈ ਗੁਰਦਾਸ ਨੇ ਇਨ੍ਹਾਂ ਚੌਹਾਂ ਪੰਥਾਂ ਨੂੰ ਚਾਰ ਮਜ਼ਹਬ ਲਿਖਿਆ ਹੈ — 'ਚਾਰ ਵਰਣ ਚਾਰ ਮਜ਼ਹਬਾ, ਜਗ ਵਿਚ ਹਿੰਦੂ ਮੁਸਲਮਾਣੇ।'

ਸੁੰਨੀ ਮੁਸਲਮਾਨਾਂ ਦੇ ਚਾਰ ਇਮਾਮ ਇਹ ਹਨ :—

(1) ਅਬੂ ਹਨੀਫ਼ਾ : ਸੁੰਨੀ ਮੁਸਲਮਾਨਾਂ ਦੇ ਪਹਿਲੇ ਇਮਾਮ; ਇਨ੍ਹਾਂ ਦਾ ਜਨਮ 80 ਹਿਜਰੀ ਵਿਚ ਕੂਫ਼ਾ ਵਿਚ ਹੋਇਆ ਅਤੇ ਮ੍ਰਿਤੂ ਸੱਤਰ ਸਾਲ ਦੀ ਉਮਰ ਵਿਚ, 150 ਹਿਜਰੀ ਵਿਚ, ਬਗ਼ਦਾਦ ਵਿਚ ਹੋਈ। ਇਹ ਇਮਾਮ ਹਨਫ਼ੀਆ ਸੰਪ੍ਰਦਾਇ ਦਾ ਮੋਢੀ ਸੀ।

(2) ਇਮਾਮ ਸਾਫ਼ੀ : ਸੁੰਨੀ ਮੱਤ ਅਨੁਸਾਰ ਦੂਜਾ ਇਮਾਮ, ਮੁਹੰਮਦ ਇਬਨ ਇਦਰੀਸ ਸ਼ਾਫ਼ਈ ਦਾ ਜਨਮ ਅਸਕਲਾਨ ਵਿਚ 150 ਹਿਜਰੀ ਵਿਚ ਹੋਇਆ ਅਤੇ ਮ੍ਰਿਤੂ ਕਾਹਿਰਾ ਵਿਚ 205 ਹਿਜਰੀ ਵਿਚ। ਇਹ ਸਾਫ਼ਈ ਦੀ ਸੰਪ੍ਰਦਾਇ ਦਾ ਮੋਢੀ ਸੀ। 'ਹਿੰਦੂ ਤੁਰਕ ਕੋਊ ਰਾਫ਼ਜੀ ਇਮਾਮ ਸਾਫੀ' (ਅਕਾਲ ਉਸਤਤ)।

(3) ਇਮਾਮ ਮਾਲਿਕ : ਸੁੰਨੀ ਮੱਤ ਦੇ ਤੀਜੇ ਇਮਾਮ; ਅਬੂ ਅਬਦੁਲਾ ਮਾਲਿਕ ਮਦੀਨੇ ਵਿਚ 94 ਹਿਜਰੀ ਵਿਚ ਜੰਮਿਆ ਅਤੇ 179 ਹਿਜਰੀ ਵਿਚ ਬਗ਼ਦਾਦ ਵਿਚ ਪਰਲੋਕ ਸਿਧਾਰ ਗਿਆ। ਇਹ ਮਾਲਕੀਆ ਸੰਪ੍ਰਦਾਇ ਦਾ ਮੋਢੀ ਸੀ।

(4) ਇਮਾਮ ਹੰਬਲ : ਸੁੰਨੀ ਮੱਤ ਦੇ ਚੌਥੇ ਇਮਾਮ; ਅਹਿਮਦ ਇਬਨ ਹੰਬਲ ਦਾ ਜਨਮ ਬਗ਼ਦਾਦ ਵਿਚ 164 ਹਿਜਰੀ ਵਿਚ ਹੋਇਆ ਅਤੇ ਦੇਹਾਂਤ 241 ਹਿਜਰੀ ਵਿਚ। ਰਵਾਇਤ ਹੈ ਕਿ ਜਦੋਂ ਇਨ੍ਹਾਂ ਦਾ ਜਨਾਜ਼ਾ ਨਿਕਲਿਆ ਤਾਂ ਅਸਮਾਨ ਵਿਚ ਉੱਡਦੇ ਪੰਛੀ ਜਨਾਜ਼ੇ ਉਪਰ ਡਿਗਣ ਲੱਗੇ। ਇਸ ਮੋਅਜਜ਼ੇ ਨੂੰ ਵੇਖ ਕੇ ਅਨੇਕਾਂ ਅਰਬ ਵਾਸੀ ਮੁਸਲਮਾਨ ਬਣ ਗਏ। ਇਹ ਹੰਬਲੀਆ ਸੰਪ੍ਰਦਾਇ ਦਾ ਮੋਢੀ ਸੀ।

ਪਰ ਸ਼ੀਆ ਮੁਸਲਮਾਨਾਂ ਵਿਚ ਇਮਾਮੱਤ ਵਿਸ਼ੇਸ਼ ਮਹੱਤਵ ਹੈ। ਸ਼ੀਆ ਮੱਤ ਵਾਲੇ ਇਮਾਮਾਂ ਵਿਚ ਦੈਵੀ ਅੰਸ਼ ਅਥਵਾ 'ਨੂਕਾਤ' ਮੰਨਦੇ ਹਨ ਅਤੇ ਆਪਣੇ ਪਹਿਲੇ ਇਮਾਮ ਹਜ਼ਰਤ ਅਲੀ ਨੂੰ ਪੈਗ਼ੰਬਰ ਦੇ ਬਰਾਬਰ ਦਾ ਦਰਜਾ ਦੇਂਦੇ ਹਨ। ਸ਼ੀਆ ਮੱਤ ਅਨੁਸਾਰ ਦੈਵੀ ਸ਼ਕਤੀ ਜੋ ਆਦਮ ਤੋਂ ਪ੍ਰਵਾਹਿਤ ਹੋ ਕੇ, ਹਜ਼ਰਤ ਮੁਹੰਮਦ ਅਤੇ ਹਜ਼ਰਤ ਅਲੀ ਦੇ ਦਾਦੇ ਵਿਚ, ਅੰਸ਼ ਰੂਪ ਵਿਚ ਵਿਦਮਾਨ ਸੀ, ਉਸ ਦਾ ਕੁਝ ਅੰਸ਼ ਅਬਦੁਲਾ ਦੁਆਰਾ ਮੁਹੰਮਦ ਸਾਹਿਬ ਵਿਚ ਰਚਿਆ ਅਤੇ ਕੁਝ ਅੱਗੋਂ ਉਨ੍ਹਾਂ ਦੀ ਸਪੁਤਰੀ ਫ਼ਾਤਮਾ ਵਿਚ। ਪਰ ਦੂਜੇ ਪਾਸੇ ਅਬੂ ਤਾਲਿਬ (ਮੁਹੰਮਦ ਸਾਹਿਬ ਦੇ ਚਾਚਾ) ਦੁਆਰਾ ਇਹੋ ਦੈਵੀ ਅੰਸ਼ ਹਜ਼ਰਤ ਅਲੀ ਵਿਚ ਵਿਦਮਾਨ ਸੀ ਜੋ ਅਲੀ ਅਤੇ ਫ਼ਾਤਮਾ ਦੇ ਵਿਆਹ ਤੋਂ ਬਾਅਦ ਉਨ੍ਹਾਂ ਦੇ ਦੋਹਾਂ ਪੁਤਰਾਂ ਵਿਚ ਵੀ ਰਚ ਗਿਆ ਸੀ ਜੋ ਕਰਬਲਾ ਵਿਚ ਸ਼ਹੀਦ ਹੋਏ : ਇਸ ਦੈਵੀ ਸ਼ਕਤੀ ਦਾ ਉਤਕਰਸ਼ ਫਿਰ ਇਮਾਮ ਮਹਿਦੀ ਵਿਚ ਹੋਵੇਗਾ, ਜੋ ਅਜੇ ਪ੍ਰਗਟ ਹੋਣਾ ਹੈ।

ਸ਼ੀਆ ਮੁਸਲਮਾਨਾਂ ਵਿਚ ਇਮਾਮਾਂ ਦੀ ਗਿਣਤੀ ਇਕਸਾਰ ਨਹੀਂ। ਕੁਝ ਸ਼ੀਆ ਸੱਤ ਇਮਾਮ ਮੰਨਦੇ ਹਨ, ਪਰ ਕੁਝ ਬਾਰਾਂ। ਸ਼ੀਆ ਮੱਤ ਅਨੁਸਾਰ ਅਖ਼ੀਰਲਾ ਇਮਾਮ ਮਹਿਦੀ ਮਰਿਆ ਨਹੀਂ ਅਤੇ ਮੁੜ ਪ੍ਰਗਟ ਹੋਣ ਲਈ ਯੋਗ ਸਮੇਂ ਦੀ ਉਡੀਕ ਵਿਚ ਹੈ। ਸ਼ੀਆ ਦੇ ਬਾਰਾਂ ਇਮਾਮਾਂ ਦੇ ਨਾਂ ਇਹ ਹਨ :— (1) ਹਜ਼ਰਤ ਅਲੀ, (2) ਹਸਨ, (3) ਹੁਸੈਨ, (4) ਅਲੀ ਜ਼ੈਨੁਲ ਆਬਦੀਨ, (5) ਮੁਹੰਮਦ ਬਾਕਰ, (6) ਜਾਫ਼ਰ ਸਾਦਿਕ, (7) ਮੂਸਾ ਕਾਜ਼ਿਮ, (8) ਅਲੀ ਰਜ਼ਾ, (9) ਮੁਹੰਮਦ ਤਕੀ, (10) ਅਲੀ ਨਕੀ, (11) ਹਸਨ ਅਸਕਰੀ ਤੇ (12) ਮੁਹੰਮਦ ਅਲ ਮੁਤਜ਼ਰ (ਜਾਂ ਮੁਹੰਮਦ ਅਬੁਲ ਕਾਸਿਮ) ਜਿਸ ਨੂੰ ਇਮਾਮ ਮਹਿਦੀ ਵੀ ਕਿਹਾ ਜਾਂਦਾ ਹੈ। ਇਮਾਮ ਮਹਿਦੀ ਬਚਪਨ ਵਿਚ ਹੀ ਇਕ ਗੁਫ਼ਾ ਵਿਚ ਅਲੋਪ ਹੋ ਗਿਆ ਸੀ। ਸ਼ੀਆ ਤੇ ਸੁੰਨੀ ਦੋਹਾਂ ਫ਼ਿਰਕਿਆਂ ਦੀ ਧਾਰਨਾ ਹੈ ਕਿ ਉਹ ਮੁੜ ਪ੍ਰਗਟ ਹੋਵੇਗਾ।

ਇਸਮਾਈਲੀਆ ਸ਼ੀਆ ਫ਼ਿਰਕੇ ਦੇ ਲੋਕ ਇਮਾਮ ਨੂੰ ਅਵਤਾਰ ਦਾ ਦਰਜਾ ਦੇਂਦੇ ਹਨ। ਉਨ੍ਹਾਂ ਦਾ ਮੱਤ ਹੈ ਕਿ ਇਮਾਮ ਕੁਰਾਨ ਦੇ ਕਿਸੇ ਕਾਨੂੰਨ ਨੂੰ ਪੂਰਣ ਜਾਂ ਅੰਸ਼ਕ ਰੂਪ ਵਿਚ ਬਦਲ ਸਕਦਾ ਹੈ। ਸੋ ਉਹ ਇਮਾਮ ਨੂੰ ਪੈਗ਼ੰਬਰ ਵਾਂਗ ਹੀ ਮਹੱਤਵਪੂਰਣ ਸਥਾਨ ਦੇਂਦੇ ਹਨ। ਇਸਮਾਈਲੀਆ ਕੇਵਲ ਛੇ ਇਮਾਮਾਂ ਨੂੰ ਮੰਨਦੇ ਹਨ — ਆਦਮ, ਨੂਹ, ਇਬਰਾਹੀਮ, ਮੂਸਾ, ਈਸਾ, ਮੁਹੰਮਦ। ਅਲੀ ਨੂੰ ਮੁਹੰਮਦ ਸਾਹਿਬ ਦਾ ਅਸਾਸ (ਸਹਾਇਕ) ਮੰਨਦੇ ਹਨ। ਸਤਵਾਂ ਇਮਾਮ ਮਹਿਦੀ ਅਜੇ ਪ੍ਰਗਟ ਹੋਣਾ ਹੈ।

ਕੁਰਾਨ ਵਿਚ ਇਮਾਮ ਸ਼ਬਦ ਧਰਮ ਗ੍ਰੰਥ ਲਈ ਵੀ ਵਰਤਿਆ ਗਿਆ ਹੈ। ਮਾਲਾ ਦੇ ਸ਼ੁਮੇਰੂ ਮਣਕੇ ਨੂੰ ਵੀ ਮੁਸਲਮਾਨ 'ਇਮਾਮ' ਕਹਿੰਦੇ ਹਨ।

**(ਏ-88) ਇਮਾਮ ਅਬੂ ਹਨੀਫ਼ਾ :**

(ਵੇਖੋ : ਇਮਾਮ)।

**(ਏ-89) ਇਮਾਮ ਅਲੀ :**

(ਵੇਖੋ : ਅਲੀ)।

**(ਏ-90) ਇਮਾਮ ਸਾਫ਼ੀ :**

(ਵੇਖੋ : ਇਮਾਮ)।

**(ਏ-91) ਇਮਾਮ ਹਸਨ :**

(ਵੇਖੋ : ਹਸਨ-ਹੁਸੈਨ)।

**(ਏ-92) ਇਮਾਮ ਹੰਬਲ :**

(ਵੇਖੋ : ਇਮਾਮ)।

**(ਏ-93) ਇਮਾਮ ਹੁਸੈਨ :**

(ਵੇਖੋ : ਹਸਨ-ਹੁਸੈਨ)।

**(ਏ-94) ਇਮਾਮਜ਼ਾਦੇ :**

ਹਜ਼ਰਤ ਮੁਹੰਮਦ ਸਾਹਿਬ ਦੇ ਦੋਹਤਰੇ ਅਤੇ ਹਜ਼ਰਤ ਅਲੀ ਦੇ ਪੁੱਤਰ ਜੋ ਬੀਬੀ ਫ਼ਾਤਮਾ ਤੋਂ ਪੈਦਾ ਹੋਏ। ਇਨ੍ਹਾਂ ਦੇ ਨਾਂ ਇਮਾਮ ਹਸਨ ਅਤੇ ਇਮਾਮ ਹੁਸੈਨ ਹਨ। ਹਸਨ ਨੂੰ ਯਜ਼ੀਦ ਨੇ ਜ਼ਹਿਰ ਦੇ ਕੇ ਮਰਵਾ ਦਿਤਾ ਅਤੇ ਹੁਸੈਨ ਕਰਬਲਾ ਦੇ ਮੈਦਾਨ ਵਿਚ ਇਕ ਯੁੱਧ ਵਿਚ ਯਜ਼ੀਦ ਦੇ ਸੈਨਾਪਤੀ ਦੇ ਹੱਥੋਂ ਮਾਰਿਆ ਗਿਆ। ਸ਼ੀਆ ਮੁਸਲਮਾਨ ਇਨ੍ਹਾਂ ਦੋਹਾਂ ਨੂੰ ਆਦਰ ਨਾਲ ਇਮਾਮਜ਼ਾਦੇ ਕਹਿੰਦੇ ਹਨ ਅਤੇ ਇਨ੍ਹਾਂ ਦੀ ਸਿਮਰਤੀ ਵਿਚ ਮੁਹੱਰਮ ਵਿਚ ਤਾਜ਼ੀਏ ਕੱਢਦੇ ਹਨ (ਵੇਖੋ : ਹਸਨ-ਹੁਸੈਨ)।

**(ਏ-95) ਇਮਾਮ ਜ਼ਾਮਨ ਦਾ ਰੁਪਿਆ :**

ਸ਼ੀਆ ਮੱਤ ਦੇ ਅਠਵੇਂ ਇਮਾਮ; ਹਜ਼ਰਤ ਅਲੀ ਰਜ਼ਾ, ਮੁਸਲਮਾਨਾਂ ਵਿਚ, ਇਮਾਮ ਜ਼ਾਮਨ ਦੇ ਨਾਂ ਨਾਲ ਪ੍ਰਸਿੱਧ ਹਨ। ਮੁਸਲਮਾਨਾਂ ਦੀ ਧਾਰਨਾ ਹੈ ਕਿ ਸਫ਼ਰ ਸਮੇਂ ਜੇ ਕੋਈ ਮੁਸਾਫ਼ਰ ਇਮਾਮ ਜ਼ਾਮਨ ਨਮਿਤ ਕੁਝ ਰਕਮ ਸੱਜੇ ਡੌਲੇ ਉਤੇ ਬੰਨ੍ਹ ਲਏ ਤਾਂ ਉਸ ਮੁਸਾਫ਼ਰ ਦੀ ਰੱਖਿਆ ਕਰਨਾ ਇਮਾਮ ਦਾ ਕਰਤੱਵ ਬਣਦਾ ਹੈ। ਪੁਰਾਣੇ ਵੇਲਿਆਂ ਵਿਚ ਜਦੋਂ ਸਫ਼ਰ ਬੜੇ ਜੋਖੋਂ ਵਾਲੇ ਹੁੰਦੇ ਸਨ, ਮੁਸਲਮਾਨਾਂ ਵਿਚ ਰਵਾਜ ਸੀ ਕਿ ਲੰਬੇ ਸਫ਼ਰ ਵੇਲੇ ਉਹ ਕੁਝ ਰੁਪਏ ਇਕ ਗੁਥੀ ਵਿਚ ਵੱਖਰੇ ਪਾ ਕੇ ਸੱਜੇ ਡੌਲੇ ਨਾਲ ਬੰਨ੍ਹ ਲਿਆ ਕਰਦੇ ਅਤੇ ਟਿਕਾਣੇ ਉਤੇ ਪਹੁਚ ਕੇ ਉਹ ਰੁਪਏ ਸੱਯਦਾਂ ਵਿਚ ਵੰਡ ਦਿਤਾ ਕਰਦੇ ਸਨ। ਇਨ੍ਹਾਂ ਰੁਪਿਆਂ ਨੂੰ 'ਇਮਾਮ ਜ਼ਾਮਨ ਦਾ ਰੁਪਿਆ' ਕਿਹਾ ਜਾਂਦਾ ਸੀ। ਬੀਮਾਰੀ ਵੇਲੇ ਵੀ 'ਇਮਾਮ ਜ਼ਾਮਨ ਦਾ ਰੁਪਿਆ' ਬੜਾ ਰੱਖਿਅਕ ਸਮਝਿਆ ਜਾਂਦਾ ਹੈ।

**(ਏ-96) ਇਮਾਮ ਨਾਸਰ ਉੱਦੀਨ :**

ਇਕ ਪ੍ਰਸਿਧ ਮੁਸਲਮਾਨ ਪੀਰ; ਆਪ ਦਾ ਜਨਮ 866 ਈਸਵੀ ਵਿਚ ਫ਼ਾਰਸ ਦੇ ਇਕ ਨਗਰ ਨਕਸ਼ਬ ਵਿਚ ਹੋਇਆ। ਇਸਲਾਮ ਦਾ ਪ੍ਰਚਾਰ ਕਰਨ ਲਈ, ਆਪ ਭਾਰਤ ਵਿਚ ਆ ਕੇ ਜਲੰਧਰ ਵਿਚ ਰਹਿਣ ਲੱਗ ਪਏ। ਇਥੇ ਹੀ ਆਪ ਦੀ ਮ੍ਰਿਤੂ 945 ਈਸਵੀ ਵਿਚ ਹੋਈ। ਆਪ ਦੀ ਮਜ਼ਾਰ ਉਤੇ, ਦੇਸ਼-ਵੰਡ ਤੋਂ ਪਹਿਲਾਂ, ਹਰ ਸਾਲ ਹਾੜ ਦੇ ਮਹੀਨੇ ਦੇ ਦੂਜੇ ਵੀਰਵਾਰ ਨੂੰ ਭਾਰੀ ਮੇਲਾ ਲੱਗਦਾ ਸੀ, ਜਿਸ ਵਿਚ ਮੁਸਲਮਾਨਾਂ ਤੋਂ ਛੁਟ ਹਿੰਦੂ ਵੀ ਭਾਰੀ ਗਿਣਤੀ ਵਿਚ ਸ਼ਾਮਲ ਹੁੰਦੇ ਸਨ।

ਇਮਾਮ ਨਾਸਰ ਉੱਦੀਨ ਬੜੇ ਪ੍ਰਤਾਪੀ ਅਤੇ ਕਰਣੀ ਵਾਲੇ ਫ਼ਕੀਰ ਹੋਏ ਹਨ। ਆਪ ਨੇ ਕਈ ਮੋਅਜਜ਼ੇ ਵਿਖਾਏ। ਰਵਾਇਤ ਹੈ ਕਿ ਇਕ ਵਿਧਵਾ ਦੇ ਇਕਲੌਤੇ ਲੜਕੇ ਨੂੰ, ਜੋ ਕਿਸੇ ਸਰਾਪੀ ਹੋਈ ਕੰਧ ਹੇਠ ਆ ਕੇ ਮਰ ਗਿਆ ਸੀ, ਆਪ ਨੇ ਮੁੜ ਸੁਰਜੀਤ ਕਰ ਦਿਤਾ। ਜਲੰਧਰ ਵਿਚ ਇਕ ਥਾਂ, ਜਿਸ ਨੂੰ ਵਰਤਮਾਨ ਵਿਚ 'ਪੀਰ-ਗੈਬ' ਕਹਿੰਦੇ ਹਨ, ਕੁਝ ਮੁਸਲਮਾਨ ਇਕ ਦੀਵਾਰ ਉਸਾਰਨਾ ਚਾਹੁੰਦੇ ਸਨ। ਇਹ ਥਾਂ ਕਿਸੇ ਜੋਗੀ ਦੀ ਸੀ ਜੋ ਰਿਧੀਆਂ ਸਿਧੀਆਂ ਵਿਚ ਸੰਪੰਨ ਸੀ। ਦਿਨ ਵੇਲੇ ਕੰਧ ਦਾ ਜੋ ਭਾਗ ਉਸਾਰਿਆ ਜਾਂਦਾ, ਰਾਤ ਵੇਲੇ ਜੋਗੀ ਆਪਣੀ ਦੈਵੀ ਸ਼ਕਤੀ ਨਾਲ ਉਸ ਨੂੰ ਡੇਗ ਦਿਤਾ ਕਰਦਾ। ਇਕ ਵਿਧਵਾ ਦਾ ਲੜਕਾ ਰਾਤ ਵੇਲੇ ਉਸ ਕੰਧ ਦੀ ਰਖਵਾਲੀ ਕੀਤਾ ਕਰਦਾ ਸੀ। ਇਕ ਦਿਨ ਜਦੋਂ ਕੰਧ ਡਿਗਣ ਲੱਗੀ ਤਾਂ ਲੜਕੇ ਨੇ ਠੁਮਣਾ ਦੇ ਕੇ ਕੰਧ ਨੂੰ ਬਚਾਣ ਦਾ ਯਤਨ ਕੀਤਾ, ਪਰ ਉਹ ਖ਼ੁਦ ਕੰਧ ਹੇਠ ਆ ਕੇ ਮਰ ਗਿਆ। ਇਮਾਮ ਨਾਸਰ ਉੱਦੀਨ ਨੇ ਇਸ ਲੜਕੇ ਨੂੰ ਆਪਣੀ ਸ਼ਕਤੀ ਨਾਲ ਮੁੜ ਸੁਰਜੀਤ ਕਰ ਦਿਤਾ। ਪਿਛੋਂ ਆਪ ਨੇ ਜੋਗੀ ਨੂੰ ਇਸਲਾਮ ਮੱਤ ਗ੍ਰਹਿਣ ਕਰਨ ਲਈ ਪ੍ਰੇਰ ਲਿਆ (ਜਲੰਧਰ ਗਜ਼ਟੀਅਰ, ਪੰਨਾ 133)।

ਇਮਾਮ ਨਾਸਰ ਉੱਦੀਨ ਦੇ ਮਕਬਰੇ ਨਾਲ ਇਕ ਖੂਹ ਹੈ, ਜਿਥੇ ਮੇਲੇ (ਉਰਸ) ਦੇ ਦਿਨੀਂ ਸੇਵਾ ਕਰਨੀ ਬੜੀ ਫਲਦਾਇਕ ਮੰਨੀ ਜਾਂਦੀ ਹੈ। ਉਰਸ ਵਿਚ ਸ਼ਾਮਲ ਹੋਇਆਂ ਹਰ ਮੁਸਲਮਾਨ ਇਸ ਖੂਹ ਉਤੇ ਕਿਸੇ ਪ੍ਰਕਾਰ ਦੀ ਕੋਈ ਸੇਵਾ ਕਰਨ ਲਈ ਤਤਪਰ ਰਹਿੰਦਾ ਸੀ। ਮੁਸਲਮਾਨਾਂ ਦੇ ਪਾਕਿਸਤਾਨ ਚਲੇ ਜਾਣ ਨਾਲ ਇਸ ਥਾਂ ਦੀ ਮਾਨਤਾ ਘਟ ਗਈ ਹੈ।

**(ਏ-97) ਇਮਾਮ ਬਾੜਾ :**

ਸ਼ੀਆ ਮੁਸਲਮਾਨਾਂ ਦਾ ਉਹ ਪਵਿੱਤ੍ਰ ਅਸਥਾਨ, ਜੋ ਹਜ਼ਰਤ ਅਲੀ ਅਤੇ ਉਨ੍ਹਾਂ ਦੇ ਪੁਤਰਾਂ ਹਸਨ ਅਤੇ ਹੁਸੈਨ ਦੀ ਸ਼ਹਾਦਤ ਦੀ ਸਿਮਰਤੀ ਵਿਚ ਬਣਾਇਆ ਗਿਆ ਹੋਵੇ। ਇਥੇ ਸ਼ੀਆ ਮੁਸਲਮਾਨ ਹਸਨ-ਹੁਸੈਨ ਦੀ ਸ਼ਹਾਦਤ ਮਨਾਉਂਦੇ ਤੇ ਆਪਣੀਆਂ ਮਜਲਸਾਂ ਅਤੇ ਧਾਰਮਿਕ ਸਮਾਰੋਹ ਕਰਦੇ ਹਨ। ਬੜੇ ਦੇ ਅਹਾਤੇ ਵਿਚ ਮੁਹੱਰਮ ਦੇ ਦਿਨਾਂ ਵਿਚ ਤਾਜ਼ੀਏ ਰਖੇ ਜਾਂਦੇ ਅਥਵਾ ਦੱਬੇ ਜਾਂਦੇ ਹਨ। ਇਸੇ ਅਸਥਾਨ ਨੂੰ ਕਰਬਲਾ ਵੀ ਕਿਹਾ ਜਾਂਦਾ ਹੈ। ਕਰਬਲਾ ਫ਼ਰਾਤ ਦਰਿਆ ਦੇ ਪੱਛਮੀ ਕੰਢੇ ਉਤੇ ਵਸਦਾ ਇਕ ਨਗਰ ਹੈ ਜਿਥੇ ਹਜ਼ਰਤ ਅਲੀ ਦਾ ਪੁੱਤਰ ਹੁਸੈਨ ਇਕ ਯੁੱਧ ਵਿਚ ਯਜ਼ੀਦ ਦੇ ਸੈਨਾਪਤੀ ਦੇ ਹੱਥੋਂ ਮਾਰਿਆ ਗਿਆ ਸੀ। ਕਰਬਲਾ ਵਿਚ ਇਮਾਮ ਹੁਸੈਨ ਦਾ ਮਕਬਰਾ ਬਣਿਆ ਹੋਇਆ ਹੈ ਅਤੇ ਸ਼ੀਆ ਮੁਸਲਮਾਨ ਉਸੇ ਮਕਬਰੇ ਦੀ ਸ਼ਕਲ ਦੇ ਤਾਜ਼ੀਏ ਬਣਾ ਕੇ ਜਲੂਸ ਕੱਢਦੇ ਹਨ ਤੇ ਫਿਰ ਉਨ੍ਹਾਂ ਨੂੰ ਇਮਾਮ ਬਾੜੇ ਵਿਚ ਰਖ ਦੇਂਦੇ ਜਾਂ ਦਬ ਦੇਂਦੇ ਹਨ।

**(ਏ-98) ਇਮਾਮ ਮਾਲਿਕ :**

(ਵੇਖੋ : ਇਮਾਮ)।

**(ਏ-99) ਇਮਾਮ ਮਹਿਦੀ :**

ਮੁਸਲਮਾਨੀ ਅਕੀਦੇ ਅਨੁਸਾਰ ਇਸਲਾਮ ਦਾ ਆਖ਼ਰੀ ਪੈਗ਼ੰਬਰ ਜੋ ਕਿਆਮਤ ਤੋਂ ਕੁਝ ਸਮਾਂ ਪਹਿਲਾਂ ਪੈਦਾ ਹੋਵੇਗਾ। ਇਹ ਸਿੱਧਾ ਜੰਨਤ ਵਿਚੋਂ ਪ੍ਰਿਥਵੀ ਉਤੇ ਉਤਰੇਗਾ ਅਤੇ ਸਤ ਵਰ੍ਹੇ ਮੱਕੇ ਵਿਚ ਰਾਜ ਕਰ ਕੇ ਭੁੱਲੇ ਭਟਕੇ ਤੇ ਕੁਰਾਹੇ ਪਏ ਲੋਕਾਂ ਨੂੰ ਸਿੱਧੇ ਰਸਤੇ ਉਤੇ ਪਾਏਗਾ। ਕੁਰਾਨ ਸ਼ਰੀਫ਼ ਦੀ ਇਕ ਸੂਰਤ ਵਿਚ ਇਮਾਮ ਮਹਿਦੀ ਵਲ ਸੰਕੇਤ ਹੈ। ਹਦੀਸਾਂ ਵਿਚ ਇਸ ਪੈਗ਼ੰਬਰ ਦਾ ਅਨੇਕ ਥਾਈਂ ਜ਼ਿਕਰ ਹੈ।

ਇਮਾਮ ਮਹਿਦੀ ਬਾਰੇ ਸ਼ੀਆ ਮੱਤ ਦੇ ਵਿਚਾਰ ਸੁੰਨੀ ਮੁਸਲਮਾਨਾਂ ਨਾਲੋਂ ਵੱਖਰੇ ਹਨ। ਸ਼ੀਆ ਮੱਤ ਅਨੁਸਾਰ ਇਨ੍ਹਾਂ ਦਾ ਬਾਰ੍ਹਵਾਂ ਇਮਾਮ ਮੁਹੰਮਦ ਅਲ ਮੁਤਜ਼ਰ ਹੀ ਇਮਾਮ ਮਹਿਦੀ ਸੀ ਜੋ ਬਚਪਨ ਵਿਚ ਹੀ ਇਕ ਗੁਫ਼ਾ ਵਿਚ ਅਦ੍ਰਿਸ਼ਟ ਹੋ ਗਿਆ। ਇਹੋ ਇਮਾਮ ਯੋਗ ਸਮੇਂ ਪ੍ਰਗਟ ਹੋ ਕੇ ਇਸਲਾਮ ਦਾ ਸੁਧਾਰ ਕਰੇਗਾ।

ਇਮਾਮ ਮਹਿਦੀ ਨੂੰ 'ਸਾਹਿਬੇ ਜ਼ਮਾਂ' ਵੀ ਕਿਹਾ ਜਾਂਦਾ ਹੈ। ਮੁਨਤਖ਼ਬਤ-ਤਵਾਰੀਖ਼ ਅਨੁਸਾਰ ਸ਼ਿਰਾਜ਼ ਦੇ ਖ਼ਵਾਜਾ ਮੌਲਾਨਾ ਨੇ 990 ਹਿਜਰੀ ਵਿਚ ਇਕ ਕਿਤਾਬਚਾ ਕੱਢਿਆ ਸੀ ਜਿਸ ਵਿਚ ਲਿਖਿਆ ਸੀ ਕਿ ਸ੍ਰਿਸ਼ਟੀ 7,000 ਸਾਲ ਤਕ ਕਾਇਮ ਰਹਿਣੀ ਹੈ ਅਤੇ ਉਹ ਸਮਾਂ ਹੁਣ ਖ਼ਤਮ ਹੋ ਗਿਆ ਹੈ, ਇਸ ਲਈ ਇਮਾਮ ਮਹਿਦੀ ਛੇਤੀ ਪ੍ਰਗਟ ਹੋਣ ਵਾਲਾ ਹੈ। ਇਸ ਭਵਿਸ਼ਬਾਣੀ ਦਾ ਲਾਭ ਉਠਾ ਕੇ ਕਈ ਮੁਸਲਮਾਨਾਂ ਨੇ ਆਪਣੇ ਆਪ ਨੂੰ ਇਮਾਮ ਮਹਿਦੀ ਪ੍ਰਗਟ ਕੀਤਾ (ਗਲਾਸਰੀ, 1,502)। ਫ਼ਿਰੋਜ਼ ਸ਼ਾਹ ਦੇ ਸਮੇਂ ਰੁਕਨ-ਉਦ-ਦੀਨ ਨੇ ਆਪਣੇ ਆਪ ਨੂੰ ਇਮਾਮ ਮਹਿਦੀ ਪ੍ਰਗਟ ਕਰਦਿਆਂ ਸਰਬੱਗਤਾ ਦਾ ਦਾਅਵਾ ਕੀਤਾ। ਦਿੱਲੀ ਦੇ ਲੋਕਾਂ ਨੇ ਉਸ ਦੇ ਟੁਕੜੇ ਟੁਕੜੇ ਕਰ ਦਿਤੇ (ਉਹੀ, 1,495)।

ਪੰਜਾਬ ਦੇ ਮਿਰਜ਼ਈ ਮੁਸਲਮਾਨ ਮਿਰਜ਼ਾ ਗ਼ੁਲਾਮ ਅਹਿਮਦ ਨੂੰ ਇਮਾਮ ਮਹਿਦੀ ਮੰਨਦੇ ਹਨ। ਮਿਰਜ਼ਾ ਗ਼ੁਲਾਮ ਅਹਿਮਦ 1836 ਈਸਵੀ ਵਿਚ ਮਿਰਜ਼ਾ ਗ਼ੁਲਾਮ ਮੁਰਤਜ਼ਾ ਦੇ ਘਰ ਕਾਦੀਆਂ ਵਿਚ ਪੈਦਾ ਹੋਇਆ। ਅਨੇਕਾਂ ਮੁਸਲਮਾਨ ਉਸ ਦੇ ਮੁਰੀਦ ਬਣੇ ਅਤੇ ਉਸ ਨੇ ਆਪਣੇ ਮੱਤ ਦਾ ਨਾਂ ਅਹਿਮਦੀ ਰਖਿਆ। ਪਰ ਸੁੰਨੀ ਮੁਸਲਮਾਨ ਅਹਿਮਦੀਆਂ ਨੂੰ ਕਾਫ਼ਰ ਮੰਨਦੇ ਹਨ।

ਹਿੰਦੂਆਂ ਵਿਚ ਵੀ ਇਸੇ ਤਰ੍ਹਾਂ ਦੇ ਇਕ ਅਵਤਾਰ 'ਕਲਕੀ' ਨੇ ਅਜੇ ਪਰਗਟ ਹੋਣਾ ਹੈ (ਵੇਖੋ : ਕਲਕੀ ਅਵਤਾਰ)।

**(ਏ-100) ਇਮਾਮੀਆਂ :**

ਮੁਸਲਮਾਨਾਂ ਦਾ ਇਕ ਫ਼ਿਰਕਾ ਜੋ ਇਮਾਮ ਮੁਹੰਮਦ ਮਹਿਦੀ ਵਿਚ ਆਸਥਾ ਰਖਦਾ ਹੈ ਤੇ ਇਸੇ ਨੂੰ ਆਖ਼ਰੀ ਪੈਗ਼ੰਬਰ ਮੰਨਦਾ ਹੈ। ਇਸ ਮੱਤ ਦਾ ਵਿਸ਼ਵਾਸ਼ ਹੈ ਕਿ ਮੁਹੰਮਦ ਮਹਿਦੀ ਸੰਸਾਰ

ਉਤੇ ਅਦ੍ਰਿਸ਼ਟ ਰੂਪ ਵਿਚ ਵਿਚਰ ਰਿਹਾ ਹੈ ਅਤੇ ਕਿਆਮਤ ਵੇਲੇ ਪ੍ਰਗਟ ਹੋਵੇਗਾ।

**(ੲ-101) ਇਮਾਮੋਂ ਕਾ ਪੈਕ :**

ਮੁਹੱਰਮ ਦੇ ਦਿਨਾਂ ਵਿਚ ਕਈ ਮੁਸਲਮਾਨ ਆਪਣੇ ਬੱਚਿਆਂ ਨੂੰ ਇਕ ਖ਼ਾਸ ਤਰ੍ਹਾਂ ਦਾ ਪਹਿਰਾਵਾ ਪਹਿਨਾ ਕੇ 'ਇਮਾਮੋਂ ਕਾ ਪੈਕ' ਅਥਵਾ ਇਮਾਮਾਂ ਦਾ ਪੈਗ਼ਾਮ ਪਹੁੰਚਾਣ ਵਾਲਾ ਸੇਵਕ ਬਣਾਉਂਦੇ ਹਨ। ਇਹ ਪਹਿਰਾਵਾ ਖ਼ਾਸ ਵਿਧੀ ਨਾਲ ਬਣਾਇਆ ਜਾਂਦਾ ਹੈ। ਦਸ ਗਜ਼ ਮਲਮਲ ਖ਼ਰੀਦ ਕੇ ਉਸ ਦੇ ਚਾਰ ਬਰਾਬਰ ਦੇ ਟੁਕੜੇ ਕਟ ਲਏ ਜਾਂਦੇ ਹਨ। ਦੋ ਟੁਕੜੇ ਹਰੇ ਰੰਗ ਵਿਚ ਰੰਗੇ ਜਾਂਦੇ ਹਨ ਅਤੇ ਦੋ ਕਾਲੇ ਰੰਗ ਵਿਚ। ਫਿਰ ਹਰੇ ਤੇ ਕਾਲੇ ਟੁਕੜੇ ਆਪੋ ਵਿਚ ਜੋੜ ਦਿਤੇ ਜਾਂਦੇ ਹਨ। ਇਸ ਤਰ੍ਹਾਂ ਜੋ ਦੋ ਦੋ-ਰੰਗੇ ਪੱਲੇ ਬਣਦੇ ਹਨ, ਉਨ੍ਹਾਂ ਵਿਚੋਂ ਇਕ ਨੂੰ ਬੱਚੇ ਦੇ ਸਿਰ ਉਤੇ ਵਲ੍ਹੇਟ ਦਿਤਾ ਜਾਂਦਾ ਹੈ ਅਤੇ ਦੂਜੇ ਨੂੰ ਲੱਕ ਦੁਆਲੇ। ਫਿਰ ਕਾਲੇ ਧਾਗਿਆਂ ਦੀ ਡੋਰੀ ਵਿਚ ਦਸ ਪੰਦਰਾਂ ਛੋਟੇ ਘੁੰਗਰੂ ਬੰਨ੍ਹ ਕੇ ਉਸ ਨੂੰ ਲੱਕ ਦੁਆਲੇ ਬੰਨ੍ਹ ਦਿਤਾ ਜਾਂਦਾ ਹੈ। ਜੇ ਲੜਕਾ ਸੁੰਨੀ ਹੋਵੇ ਤਾਂ ਹਰੇ ਰੰਗ ਦੇ ਕਪੜੇ ਪਹਿਨਦਾ ਹੈ ਅਤੇ ਜੇ ਸ਼ੀਆ ਹੋਵੇ ਤਾਂ ਕਾਲੇ ਰੰਗ ਦੇ ਕਪੜੇ। ਇਹ ਲੜਕੇ ਪੈਰਾਂ ਵਿਚ ਜੁੱਤੀ ਨਹੀਂ ਪਹਿਨਦੇ। ਦਾਹੇ ਤਕ ਬੱਚੇ ਇਸੇ ਪੁਸ਼ਾਕ ਵਿਚ ਵਿਚਰਦੇ ਹਨ। ਦਸਵੇਂ ਦਿਨ, ਜਦੋਂ ਹੁਸੈਨ ਨੇ ਸ਼ਹਾਦਤ ਪ੍ਰਾਪਤ ਕੀਤੀ ਸੀ, ਖੀਰ ਰਿੰਨ੍ਹ ਕੇ ਵੰਡੀ ਜਾਂਦੀ ਹੈ।

**(ੲ-102) ਇਰਮ :**

(ਵੇਖੋ : ਬਾਗ਼ਿ ਇਰਮ)।

**(ੲ-103) ਇਰਾਵਤ :**

ਵਿਸ਼ਨੂੰ ਪੁਰਾਣ ਅਨੁਸਾਰ ਅਰਜਨ ਦਾ ਪੁੱਤਰ ਜੋ ਉਸ ਦੀ ਨਾਗ ਪਤਨੀ ਉਲੂਪੀ ਦੇ ਉਦਰ ਤੋਂ ਜੰਮਿਆ (ਵੇਖੋ : ਉਲੂਪੀ)।

**(ੲ-104) ਇਰਾਵਤੀ :**

ਦਰਿਆ ਰਾਵੀ ਦਾ ਪ੍ਰਾਚੀਨ ਨਾਂ; ਰਾਵੀ ਪਦ ਇਰਾਵਤੀ ਦਾ ਹੀ ਵਿਕ੍ਰਿਤ ਰੂਪ ਹੈ (ਵੇਖੋ : ਰਾਵੀ)।

**(ੲ-105) ਇੱਲ :**

ਇੱਲ ਬਾਰੇ ਬੜੇ ਅਦਭੁਤ ਤੇ ਰੋਚਕ ਵਿਸ਼ਵਾਸ, ਭਰਮ ਵਹਿਮ ਤੇ ਮਨੌਤਾਂ ਪ੍ਰਚਲਤ ਹਨ। ਧਾਰਨਾ ਹੈ ਕਿ ਇੱਲ ਦਾ ਬੱਚਾ ਉਦੋਂ ਤਕ ਅੱਖਾਂ ਨਹੀਂ ਖੋਲ੍ਹਦਾ ਜਦੋਂ ਤਕ ਸੋਨੇ ਦਾ ਟੁਕੜਾ ਜਾਂ ਕੋਈ ਗਹਿਣਾ ਉਸ ਦੀਆਂ ਅੱਖਾਂ ਨਾਲ ਛੁਹਾਇਆ ਨਾ ਜਾਵੇ। ਇਸ ਲਈ ਇੱਲ ਸੋਨੇ ਦੇ ਗਹਿਣੇ ਨੂੰ ਝਟ ਚੁਕ ਕੇ ਲੈ ਜਾਂਦੀ ਹੈ (ਪੀ. ਐਨ. ਕਿਊ. 3, 380-81)। ਕਈ ਲੋਕ-ਕਹਾਣੀਆਂ ਵਿਚ ਇੱਲ ਦੇ ਹਾਰ ਚੁਰਾਣ ਦਾ ਜ਼ਿਕਰ ਹੈ।

ਮੁਜ਼ਫ਼ਰਗੜ੍ਹ ਦੇ ਇਲਾਕੇ ਦੇ ਲੋਕਾਂ ਦਾ ਵਿਸ਼ਵਾਸ ਹੈ ਕਿ ਇੱਲ ਸਾਲ ਵਿਚ ਛੇ ਮਹੀਨੇ ਨਰ ਰਹਿੰਦੀ ਹੈ ਅਤੇ ਛੇ ਮਹੀਨੇ ਮਾਦਾ (ਗਲਾਸਰੀ. 1,143)। ਇੱਲ ਇਕ ਹਜ਼ਾਰ ਸਾਲ ਦੀ ਦੀਰਘ ਆਯੂ ਭੋਗ ਕੇ ਮਰਦੀ ਹੈ (ਆਈ. ਐਨ. ਕਿਊ. 4,355)।

ਇੱਲ ਦੀ ਨਜ਼ਰ ਬੜੀ ਤਿੱਖੀ ਹੁੰਦੀ ਹੈ। ਲੋਕ-ਚਿਕਿਤਸਾ ਅਨੁਸਾਰ ਕਮਜ਼ੋਰ ਨਜ਼ਰ ਵਾਲੇ ਬੱਚਿਆਂ ਦੀਆਂ ਅੱਖਾਂ ਵਿਚ, ਇੱਲ ਦੇ ਅੰਡੇ ਦੀ ਜ਼ਰਦੀ ਵਿਚ ਰਗੜ ਕੇ ਬਣਾਇਆ ਗਿਆ ਸੁਰਮਾ, ਪਾਉਣ ਨਾਲ ਉਨ੍ਹਾਂ ਦੀ ਨਜ਼ਰ ਤੇਜ਼ ਹੋ ਜਾਂਦੀ ਹੈ। ਜੇ ਕਿਸੇ ਸ਼ਖ਼ਸ ਨੂੰ ਜੋੜਾਂ ਦਾ ਦਰਦ ਹੋਵੇ ਤਾਂ ਉਹ ਵੀਰਵਾਰ ਨੂੰ ਇੱਲ ਮਾਰ ਕੇ ਉਸ ਦੀਆਂ ਹੱਡੀਆਂ ਨੂੰ ਪੀੜਤ ਥਾਂ ਉਤੇ ਬੰਨ੍ਹ ਦੇਵੇ ਤਾਂ ਦਰਦ ਝਟ ਦੂਰ ਹੋ ਜਾਂਦਾ ਹੈ। ਇਹ ਧਾਰਨਾ ਕੁਹਾੜਿਆਂ ਵਿਚ ਪ੍ਰਚਲਤ ਹੈ।

ਇੱਲ ਨੂੰ ਨਹਿਸ਼ ਸਮਝਿਆ ਜਾਂਦਾ ਹੈ ਅਤੇ ਜੇ ਮਕਾਨ ਦੀ ਮੱਮਟੀ ਉਤੇ ਇੱਲ ਬੈਠੀ ਹੋਵੇ ਤਾਂ ਉਡਾ ਦਿਤੀ ਜਾਂਦੀ ਹੈ। ਪਰ ਖੱਤਰੀਆਂ ਦੀਆਂ ਕੁਝ ਗੋਤਾਂ ਵਿਚ ਇੱਲ ਦੀ ਪੂਜਾ ਦੀ ਵੀ ਪ੍ਰਥਾ ਹੈ। ਭੁੱਚਰ ਖੱਤਰੀ ਵਿਆਹ ਉਤੇ ਇੱਲਾਂ ਨੂੰ ਦਾਅਵਤ ਦੇਂਦੇ ਹਨ। ਧਾਰਨਾ ਹੈ ਕਿ ਇਸ ਗੋਤ ਦਾ ਕੋਈ ਵਡਿੱਕਾ ਆਪਣੇ ਇਕਲੌਤੇ ਪੁੱਤਰ ਨੂੰ ਨਿਆਸਰਾ ਛੱਡ ਗਿਆ, ਇੱਲ ਨੇ ਉਸ ਨੂੰ ਪਾਲਿਆ (ਗਲਾਸਰੀ 2,518)। ਭੰਡਾਰੀ ਖੱਤਰੀਆਂ ਵਿਚ ਭਦਰਾਂ (ਮੁੰਡਨ) ਵੇਲੇ ਇੱਲ ਨੂੰ ਖੀਰ ਖਵਾਣ ਦੀ ਪ੍ਰਥਾ ਹੈ। ਇਕ ਦਿਨ ਪਹਿਲਾਂ ਪ੍ਰੋਹਿਤ ਜਾ ਕੇ ਇੱਲ ਨੂੰ ਨਿਉਤਾ ਦੇ ਆਉਂਦਾ ਹੈ ਤੇ ਅਗਲੇ ਦਿਨ ਰਸਮ ਤੋਂ ਪਹਿਲਾਂ ਇੱਲ ਨੂੰ ਖੀਰ ਤੇ ਪੂੜੀਆਂ ਖਵਾਈਆਂ ਜਾਂਦੀਆਂ ਹਨ। ਜਦੋਂ ਤਕ ਇੱਲ ਭੋਗ ਨਹੀਂ ਲਗਾ ਲੈਂਦੀ, ਰਸਮ ਨਹੀਂ ਕੀਤੀ ਜਾਂਦੀ (ਉਹੀ 2,517)। ਮਹਿੰਦਰੂ ਖੱਤਰੀਆਂ ਵਿਚ ਕੁਝ ਰੀਤਾਂ ਸਮੇਂ ਜਦੋਂ ਤਕ ਇੱਲ ਖੀਰ ਦਾ ਭੋਗ ਨਹੀਂ ਲਗਾਂਦੀ, ਪਰਿਵਾਰ ਦੇ ਲੋਕ ਕੋਈ ਚੀਜ਼ ਮੂੰਹ ਨਹੀਂ ਲਗਾਂਦੇ। ਕਈ ਵਾਰ ਇਸੇ ਕਾਰਨ ਉਨ੍ਹਾਂ ਨੂੰ ਦੋ ਤਿੰਨ ਦਿਨ ਵਰਤ ਰਖਣਾ ਪੈਂਦਾ ਹੈ (ਉਹੀ 2,523)। ਮਲਹੋਤਰਾ ਖੱਤਰੀ ਬੱਚੇ ਦੇ ਪੰਜਵੇਂ ਵਰ੍ਹੇ ਦੀ ਇਕ ਵਿਸ਼ੇਸ਼ ਰਸਮ ਦਿਓਕਾਜ ਸਮੇਂ ਅਤੇ ਵਿਆਹ ਵੇਲੇ ਇੱਲ ਦੀ ਪੂਜਾ ਕਰਦੇ ਹਨ। ਰਵਾਇਤ ਹੈ ਕਿ ਇਕ ਵਾਰ ਇਕ ਮਲਹੋਤਰਾ ਵਿਧਵਾ ਇਸਤ੍ਰੀ ਆਪਣੇ ਪਤੀ ਨਾਲ ਸਤੀ ਹੋਈ ਤਾਂ ਉਸ ਦੇ ਨਾਲ ਹੀ ਇਕ ਇੱਲ ਵੀ ਚਿਖਾ ਵਿਚ ਸੜ ਕੇ ਮਰ ਗਈ। ਫਲਸਰੂਪ ਮਲਹੋਤਰੇ ਇੱਲ ਨੂੰ ਸਤੀ ਦੇ ਰੂਪ ਵਿਚ ਪੂਜਣ ਲੱਗੇ (ਉਹੀ 2,523)।

**(ੲ-106) ਇੱਲ ਪੂਜਾ :**

ਖੱਤਰੀਆਂ ਦੀਆਂ ਕੁਝ ਗੋਤਾਂ ਵਿਚ ਮੁੰਡਨ ਸੰਸਕਾਰ ਤੇ ਵਿਆਹ ਦੀਆਂ ਰੀਤਾਂ ਸਮੇਂ ਇੱਲ ਦੀ ਪੂਜਾ ਕੀਤੀ ਜਾਂਦੀ ਹੈ (ਵੇਖੋ : 'ਇਲ', 'ਪਸ਼ੂ ਪੂਜਾ')।

**(ੲ-107) ਇੱਲ ਬਲਾ :**

ਬਦਰੂਹ; ਇੱਲ ਬਲਾ ਅਰਬੀ ਦੇ ਸ਼ਬਦ 'ਇਲਹ ਬਿਲਹ' ਦਾ ਵਿਕ੍ਰਿਤ ਰੂਪ ਹੈ ਅਤੇ ਅਰਥ ਵਿਕਾਰ ਵੀ। ਮੁਸਲਮਾਨ ਸ਼ੈਤਾਨ ਜਾਂ ਭੂਤ ਪ੍ਰੇਤ ਨੂੰ ਦੂਰ ਨਠਾਣ ਲਈ ਇਹ ਤੁਕ ਪੜ੍ਹਦੇ ਹਨ— 'ਲਾਹੌਲ ਵਲੱਹ ਕੁਵੱਤਾ ਇਲੱਹ ਬਿਲੱਹ'।

ਲੋਕ ਧਾਰਨਾ ਅਨੁਸਾਰ, ਜੋ ਇੱਲ ਲੰਮੀ ਉਮਰ ਭੋਗਦੀ ਹੈ ਉਸ ਵਿਚ ਰੂਪ ਬਦਲਣ ਦੀ ਸ਼ਕਤੀ ਆ ਜਾਂਦੀ ਹੈ ਅਤੇ ਉਹ ਬਲਾ ਦਾ ਰੂਪ ਧਾਰ ਕੇ ਡਰਾਉਂਦੀ ਹੈ। ਮੰਗਲਵਾਰ ਨੂੰ ਸਿਰ ਨਹਾਉਣ ਵਾਲੇ ਬੱਚੇ ਨੂੰ ਇੱਲ ਬਲਾ ਚੰਬੜਨ ਦਾ ਡਰ ਵਧੇਰੇ ਹੈ। ਇਸ ਤੋਂ ਬਚਣ ਦਾ ਉਪਾ ਇਹ ਹੈ ਕਿ ਬੱਚੇ ਦੇ ਬੁਲ੍ਹਾਂ ਨੂੰ ਪੁੱਠੇ ਤਵੇ ਦੀ ਕਾਲਖ ਮਲ ਦਿਤੀ ਜਾਵੇ। ਇਲ ਬਲਾ ਸ਼ਿਵਿਆਂ ਦੇ ਨੇੜੇ ਰਹਿੰਦੀ ਹੈ। ਜੇ ਕੋਈ ਉਥੋਂ ਪਲੀਤ ਅਵਸਥਾ ਵਿਚ, ਭਾਵ ਜੰਗਲ ਪਾਣੀ ਜਾਣ ਮਗਰੋਂ ਹੱਥ ਪੈਰ ਧੋਤੇ ਬਿਨਾਂ, ਲੰਘੇ ਤਾਂ ਇਲ ਬਲਾ ਉਸ ਦੇ ਖਹਿੜੇ ਪੈ ਜਾਂਦੀ ਹੈ, ਖਾਸ ਤੌਰ ਉਤੇ ਐਤਵਾਰ ਵਾਲੇ ਦਿਨ।

ਕੱਚੇ ਗਰਭ ਨੂੰ ਇਲ ਬਲਾ ਦੇ ਚੰਬੜਨ ਦਾ ਡਰ ਰਹਿੰਦਾ ਹੈ। ਇਸ ਲਈ ਗਰਭਵਤੀ ਦੇ ਪੱਲੇ ਨਾਲ ਕੱਚਾ ਅੰਨ ਬੰਨ੍ਹ ਦਿਤਾ ਜਾਂਦਾ ਹੈ। ਜਣਨੀ ਦੀ ਇਲ ਬਲਾ ਤੋਂ ਰੱਖਿਆ ਲਈ ਉਸ ਦੇ ਮੰਜੇ ਦੀ ਦੌਣ ਨਾਲ ਲੋਹਾ, ਕੱਚਾ ਅੰਨ, ਸਰ੍ਹੋਂ ਦੇ ਬੀਜ ਆਦਿ ਬੰਨ੍ਹ ਦਿਤੇ ਜਾਂਦੇ ਹਨ। ਜਨਮ ਮਗਰੋਂ ਬੱਚੇ ਦੇ ਅਠਵੇਂ ਅਤੇ ਅਠਾਰ੍ਹਵੇਂ ਦਿਨ ਅਤੇ ਅਠਵੇਂ ਅਤੇ ਅਠਾਰ੍ਹਵੇਂ ਮਹੀਨੇ ਇਲ ਬਲਾ ਦਾ ਵਧੇਰੇ ਡਰ ਹੁੰਦਾ ਹੈ। ਇਲ ਬਲਾ ਲੋਹੇ ਦੇ ਨੇੜੇ ਬਿਲਕੁਲ ਨਹੀਂ ਟਿਕਦੀ। ਇਸ ਲਈ ਮਾਵਾਂ ਬੱਚਿਆਂ ਨੂੰ ਲੋਹੇ ਦਾ ਕੜਾ ਜਾਂ ਛੱਲਾ ਪਹਿਨਾ ਦੇਂਦੀਆਂ ਹਨ।

**(ੲ-108) ਇਲਹਾਮ :**

ਆਕਾਸ਼ਬਾਣੀ ਹੋਣੀ; ਅਗੰਮ ਦਾ ਗਿਆਨ ਮਨ ਵਿਚ ਫੁਰਨਾ। ਇਸਲਾਮੀ ਅਕੀਦੇ ਅਨੁਸਾਰ ਅੱਲਾ ਆਪਣੇ ਖ਼ਾਸ ਚੁਣੇ ਹੋਏ ਬੰਦਿਆਂ ਅਥਵਾ

ਪੈਗ਼ੰਬਰਾਂ ਨੂੰ ਅਗਮ ਨਿਗਮ ਦੀਆਂ ਗੱਲਾਂ ਪ੍ਰਗਟ ਕਰਦਾ ਤੇ ਪੈਗ਼ਾਮ ਭੇਜਦਾ ਰਹਿੰਦਾ ਹੈ। ਇਸ ਤਰ੍ਹਾਂ ਦੀ ਗਿਆਨ ਪ੍ਰਾਪਤੀ ਤਿੰਨ ਤਰ੍ਹਾਂ ਨਾਲ ਹੁੰਦੀ ਹੈ :—

ਜਬਰਾਈਲ ਦੁਆਰਾ ਪ੍ਰਾਪਤ ਗਿਆਨ ਜਿਸ ਨੂੰ 'ਵਹੀ ਜ਼ਾਹਿਰ' ਕਹਿੰਦੇ ਹਨ। ਪੈਗ਼ੰਬਰਾਂ ਨੂੰ ਅਗੰਮੀ ਗਿਆਨ ਅੱਲਾ ਤੋਂ ਦੈਵੀ ਸੰਦੇਸ਼ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ। ਇਹ ਗਿਆਨ ਸਭ ਤੋਂ ਉੱਤਮ ਤੇ ਸ਼ੁਧ ਦੈਵੀ ਮੰਨਿਆ ਜਾਂਦਾ ਹੈ। ਮੁਸਲਮਾਨ ਕੁਰਾਨ ਨੂੰ ਅਜਿਹੇ ਦੈਵੀ ਪੈਗ਼ਾਮਾਂ ਦਾ ਸੰਗ੍ਰਹਿ ਮੰਨਦੇ ਹਨ ਜੋ ਹਜ਼ਰਤ ਮੁਹੰਮਦ ਸਾਹਿਬ ਨੂੰ ਜਬਰਾਈਲ ਫ਼ਰਿਸ਼ਤੇ ਦੁਆਰਾ ਪ੍ਰਾਪਤ ਹੋਏ। ਉਦੋਂ ਮੁਹੰਮਦ ਸਾਹਿਬ ਦਾ ਆਪਣਾ ਮਨ ਨਿਸ਼ਕ੍ਰਿਆ ਅਤੇ ਅਫੁਰ ਰਹਿੰਦਾ ਸੀ।

ਵਹੀ ਤੋਂ ਬਾਅਦ ਦੂਜੇ ਦਰਜੇ ਦਾ ਇਲਹਾਮ 'ਇਸ਼ਾਰਤ ਅਲ-ਮਲਕ' ਹੈ। ਇਹ ਗਿਆਨ ਕਿਸੇ ਫ਼ਰਿਸ਼ਤੇ ਦੁਆਰਾ ਮਿਲਦਾ ਹੈ।

ਤੀਜਾ ਦਰਜਾ ਇਲਹਾਮ ਦਾ ਹੈ ਜੋ ਮਨੁੱਖੀ ਮਨ ਵਿਚ ਸਹਿਜ ਰੂਪ ਵਿਚ ਫੁਰਦਾ ਹੈ। ਇਲਹਾਮ ਵੇਲੇ ਵਲੀ ਜਾਂ ਪੈਗ਼ੰਬਰ ਆਪਣੀ ਮਾਨਵ-ਸ਼ਕਤੀ ਦਾ ਪ੍ਰਯੋਗ ਕਰਦੇ ਹਨ ਅਤੇ ਦੈਵੀ ਰਾਹਬਰੀ ਹੇਠ ਅੱਲਾ ਦਾ ਸੰਦੇਸ਼ ਦੇਂਦੇ ਹਨ, ਪਰ ਇਹ ਸੰਦੇਸ਼ ਦੈਵੀ ਬਾਣੀ ਦੇ ਰੂਪ ਵਿਚ ਨਹੀਂ ਉਤਰਦਾ। ਮੁਸਲਮਾਨਾਂ ਦਾ ਅਕੀਦਾ ਹੈ ਕਿ ਕੁਰਾਨ ਤਾਂ ਵਹੀ ਦੁਆਰਾ ਪ੍ਰਗਟ ਹੋਇਆ, ਪਰ ਮੁਹੰਮਦ ਸਾਹਿਬ ਨੇ ਜੋ ਉਪਦੇਸ਼ ਦਿਤੇ ਉਹ ਇਲਹਾਮ ਸਨ। ਵਹੀ ਤੇ ਇਲਹਾਮ ਵਿਚ ਵੱਡਾ ਅੰਤਰ ਇਹ ਹੈ ਕਿ ਵਹੀ ਵਿਚ ਸੰਚਾਰ ਦਾ ਮਾਧਿਅਮ ਕੋਈ ਫ਼ਰਿਸ਼ਤਾ ਹੁੰਦਾ ਹੈ, ਪਰ ਇਲਹਾਮ ਵਿਚ ਨਹੀਂ। ਇਲਹਾਮ ਸੁਤੇ ਸਿਧ ਮਨ ਵਿਚ ਫੁਰਦਾ ਹੈ। ਮੁਸਲਮਾਨਾਂ ਅਨੁਸਾਰ ਜਬਰਾਈਲ ਫ਼ਰਿਸ਼ਤਾ ਕਈ ਵਾਰ ਬਿਨਾਂ ਪ੍ਰਗਟ ਹੋਏ, ਉਨ੍ਹਾਂ ਦੇ ਅਫੁਰ ਮਨ ਵਿਚ ਕੋਈ ਫੁਰਨਾ ਤਰੰਗ ਵਾਂਗ ਪੈਦਾ ਕਰਦਾ ਸੀ, ਉਦੋਂ ਮੁਹੰਮਦ ਸਾਹਿਬ ਜੋ ਗੱਲਾਂ ਕਰਦੇ ਸਨ ਉਹ ਇਲਹਾਮ ਸਨ।

ਹਿੰਦੂਆਂ ਤੇ ਸਿੱਖਾਂ ਵਿਚ ਵੀ ਇਸੇ ਤਰ੍ਹਾਂ ਦਾ ਸੰਕਲਪ ਪ੍ਰਚਲਤ ਹੈ। ਹਿੰਦੂ ਵੇਦਾਂ ਨੂੰ ਦੈਵੀ ਮੰਨਦੇ ਹੋਏ ਸਰੁਤੀ ਗਿਆਨ ਕਹਿੰਦੇ ਹਨ। ਸਿੱਖ ਆਦਿ ਗ੍ਰੰਥ ਦੀ ਕਵਿਤਾ ਨੂੰ ਧੁਰ ਦੀ ਬਾਣੀ (ਇਹ ਧੁਰ ਕੀ ਬਾਣੀ ਆਈ ਜਿਨ ਸਗਲੀ ਚਿੰਤ ਮਿਟਾਈ) ਮੰਨਦੇ ਹਨ।

## (ਏ-109) ਇਲਯਾਸ ਮੇਹਤਰ

ਇਕ ਪ੍ਰਸਿਧ ਪੀਰ ਜੋ ਖ਼ਵਾਜਾ ਖ਼ਿਜ਼ਰ ਦਾ ਭਰਾ ਸੀ; ਕਈ ਵਾਰ ਇਲਯਾਸ ਦਾ ਏਕੀਕਰਣ ਖ਼ਵਾਜਾ ਖ਼ਿਜ਼ਰ ਨਾਲ ਵੀ ਕਰ ਦਿਤਾ ਜਾਂਦਾ ਹੈ। ਇਲਯਾਸ ਮੇਹਤਰ ਦਾ ਅਧਿਕਾਰ ਜੰਗਲਾਂ ਤੇ ਉਜਾੜਾਂ ਉਤੇ ਮੰਨਿਆ ਜਾਂਦਾ ਹੈ। ਮੁਸਲਮਾਨੀ ਨਿਸਚੇ ਅਨੁਸਾਰ ਇਲਯਾਸ ਭੁਲੇ ਭਟਕੇ ਰਾਹੀਆਂ ਦੀ ਰੱਖਿਆ ਤੇ ਅਗਵਾਈ ਕਰਦਾ ਹੈ। ਖ਼ਵਾਜਾ ਖ਼ਿਜ਼ਰ ਜਲ ਦਾ ਦੇਵਤਾ ਹੈ, ਪਰ ਇਲਯਾਸ ਮੇਹਤਰ ਵਣਾਂ ਦਾ। ਰਵਾਇਤ ਹੈ ਕਿ ਆਬੇ-ਹਯਾਤ ਪੀਣ ਕਰ ਕੇ ਇਲਯਾਸ ਮੇਹਤਰ ਮੌਤ ਤੋਂ ਮੁਕਤ ਹੋ ਗਿਆ। ਸੋ ਇਹ ਕਿਆਮਤ ਤਕ ਜੀਵਤ ਰਹੇਗਾ। ਪਰ ਇਹ ਅਦ੍ਰਿਸ਼ਟ ਰੂਪ ਵਿਚ ਦੁਨੀਆਂ ਵਿਚ ਵਿਚਰਦਾ ਰਹਿੰਦਾ ਹੈ।

ਬਾਈਬਲ ਅਤੇ ਕੁਰਾਨ ਵਿਚ ਵੀ ਇਲਯਾਸ ਦਾ ਜ਼ਿਕਰ ਮਿਲਦਾ ਹੈ। ਇਕ ਦੰਦ-ਕਥਾ ਅਨੁਸਾਰ ਇਲਯਾਸ ਨੇ ਅੱਲਾ ਤੋਂ ਵਰਦਾਨ ਪ੍ਰਾਪਤ ਕਰ ਲਿਆ ਕਿ ਬਰਖਾ ਉਤੇ ਉਸ ਦਾ ਅਧਿਕਾਰ ਹੋਵੇਗਾ। ਇਸ ਵਰਦਾਨ ਮਗਰੋਂ ਉਹ ਤਿੰਨਾਂ ਸਾਲਾਂ ਤਕ ਛੁਪਿਆ ਰਿਹਾ ਅਤੇ ਇਤਨਾ ਵਿਕਰਾਲ ਸੋਕਾ ਪਿਆ ਕਿ ਅਨੇਕਾਂ ਪ੍ਰਾਣੀ ਜਲ ਤੇ ਅੰਨ ਨਾ ਮਿਲਣ ਕਰ ਕੇ ਤੜਪ ਤੜਪ ਕੇ ਮਰ ਗਏ। ਅੱਲਾ ਨੂੰ ਇਲਯਾਸ ਉਤੇ ਕਰੋਧ ਆ ਗਿਆ। ਇਹ ਵੇਖ ਕੇ ਇਲਯਾਸ ਨੇ ਦੁਆ ਕੀਤੀ ਅਤੇ ਮੀਂਹ ਵਸਣ ਲੱਗਾ।

## (ਏ-110) ਇਲਵਲ :

ਇਕ ਦੈਂਤ ਜੋ ਅਗਸਤ ਰਿਸ਼ੀ ਦੀ ਨੇਤ੍ਰ-ਅਗਨੀ ਨਾਲ ਭਸਮ ਹੋ ਗਿਆ ਸੀ। ਰਾਮਾਇਣ ਅਨੁਸਾਰ ਇਲਵਲ ਤੇ ਵਾਤਾਪੀ ਦੋ ਦੈਂਤ ਸਿੰਹਿਕਾ ਦੇ ਉਦਰ ਤੋਂ ਵਿਪ੍ਰਚਿਤਿ ਦੇ ਔਰਸ ਪੁੱਤਰ ਸਨ ਅਤੇ ਦੰਡਕ ਬਨ ਵਿਚ ਰਿਹਾ ਕਰਦੇ ਸਨ। ਵਾਤਾਪੀ ਨੇ ਕਿਸੇ ਤਪੱਸਵੀ ਬ੍ਰਾਹਮਣ ਤੋਂ ਇੰਦ੍ਰ ਵਰਗਾ ਪੁੱਤਰ ਪ੍ਰਾਪਤ ਕਰਨ ਦਾ ਵਰ ਮੰਗਿਆ। ਇਨਕਾਰੀ ਦੀ ਹਾਲਤ ਵਿਚ ਇਲਵਲ ਤੇ ਵਾਤਾਪੀ ਦੋਵੇਂ ਦੈਂਤ ਉਸ ਬ੍ਰਾਹਮਣ ਨਾਲ ਨਾਰਾਜ਼ ਹੋ ਗਏ। ਸੋ ਦੋਹਾਂ ਨੇ ਬ੍ਰਾਹਮਣਾਂ ਨੂੰ ਨਸ਼ਟ ਕਰਨ ਦਾ ਸੰਕਲਪ ਕੀਤਾ। ਇਲਵਲ ਵਿਚ ਸ਼ਕਤੀ ਸੀ ਕਿ ਜੇ ਉਹ ਕਿਸੇ ਮ੍ਰਿਤਕ ਨੂੰ ਆਵਾਜ਼ ਮਾਰਦਾ ਤਾਂ ਉਹ ਸਰੀਰ ਸਮੇਤ ਸੁਰਜੀਤ ਹੋ ਕੇ ਹਾਜ਼ਿਰ ਹੋ ਜਾਂਦਾ। ਬ੍ਰਾਹਮਣਾਂ ਨੂੰ ਹਾਨੀ ਪਹੁੰਚਾਣ ਲਈ ਇਕ ਵਾਰ ਵਾਤਾਪੀ ਨੇ ਜਾਦੂ ਸ਼ਕਤੀ ਨਾਲ ਮੇਢੇ ਦਾ ਰੂਪ ਧਾਰਨ ਕਰ ਲਿਆ। ਇਲਵਲ ਨੇ ਇਸ ਮੇਢੇ ਦੀ ਬਲੀ ਬ੍ਰਾਹਮਣਾਂ ਦੇ ਯੱਗ ਵਿਚ ਦੇ ਦਿਤੀ। ਬ੍ਰਾਹਮਣਾਂ ਨੇ ਇਸ ਮੇਢੇ ਦਾ ਮਾਸ ਰਿੰਨ੍ਹ ਕੇ ਖਾਧਾ। ਪਿਛੋਂ ਇਲਵਲ ਨੇ ਵਾਤਾਪੀ ਨੂੰ ਆਵਾਜ਼ ਮਾਰੀ ਤਾਂ ਉਹ ਬ੍ਰਾਹਮਣਾਂ ਦੇ ਪੇਟ ਪਾੜ ਕੇ ਬਾਹਰ ਆ ਗਿਆ। ਇਲਵਲ ਨੇ ਅਨੇਕਾਂ ਬ੍ਰਾਹਮਣ ਇਸੇ ਵਿਧੀ ਨਾਲ ਮਾਰੇ। ਅਖ਼ੀਰ ਉਸ ਨੇ ਅਗਸਤ ਰਿਸ਼ੀ ਨੂੰ ਵੀ ਇਸੇ ਜੁਗਤ ਨਾਲ ਨਸ਼ਟ ਕਰਨਾ ਚਾਹਿਆ, ਪਰ ਅਗਸਤ ਨੇ ਵਾਤਾਪੀ ਨੂੰ ਖਾ ਕੇ ਹਜ਼ਮ ਕਰ ਲਿਆ। ਜਦੋਂ ਇਲਵਲ ਨੇ ਵਾਤਾਪੀ ਨੂੰ ਬਾਹਰ ਆਉਣ ਲਈ ਆਵਾਜ਼ ਮਾਰੀ ਤਾਂ ਅਗਸਤ ਰਿਸ਼ੀ ਨੇ ਕਿਹਾ ਕਿ ਹੁਣ ਉਹ ਕਦੇ ਬਾਹਰ ਨਹੀਂ ਆ ਸਕੇਗਾ। ਇਹ ਗੱਲ ਸੁਣ ਕੇ ਇਲਵਲ ਨੇ ਅਗਸਤ ਮੁਨੀ ਉਤੇ ਹੱਲਾ ਬੋਲ ਦਿਤਾ। ਅਗਸਤ ਨੇ ਆਪਣੇ ਨੇਤ੍ਰਾਂ ਦੀ ਅਗਨ-ਲਾਟ ਨਾਲ ਇਲਵਲ ਨੂੰ ਵੀ ਭਸਮ ਕਰ ਦਿਤਾ।

## (ਏ-111) ਇਲਵਿਲਾ :

ਇਹ ਵਿਸ਼੍ਰਵਸ ਮੁਨੀ ਦੀ ਪਤਨੀ ਤੇ ਕੁਬੇਰ ਦੀ ਮਾਤਾ ਸੀ ਜੋ ਅਲੰਬੁਸ਼ਾ, ਅਪੱਛਰਾਂ ਦੇ ਉਦਰ ਤੋਂ ਤ੍ਰਿਣ ਬਿੰਦੂ ਦੇ ਸੰਜੋਗ ਤੋਂ ਜੰਮੀ। ਕਈ ਥਾਈਂ ਇਸ ਨੂੰ ਪੁਲਸਤਯ ਦੀ ਪਤਨੀ ਅਤੇ ਵਿਸ਼੍ਰਵਸ ਦੀ ਮਾਂ ਲਿਖਿਆ ਗਿਆ ਹੈ।

## (ਏ-112) ਇਲਾ .

ਇਲਾ ਨੂੰ ਇਡਾ ਵੀ ਕਹਿੰਦੇ ਹਨ, ਇਹ ਮਨੂ ਵੈਵਸਵਤ ਅਤੇ ਸ਼੍ਰਧਾ ਦੀ ਕੰਨਿਆਂ ਸੀ। ਪੌਰਾਣਿਕ ਕਥਾ ਅਨੁਸਾਰ ਮਨੂ ਨੇ ਪੁੱਤਰ ਦੀ ਪ੍ਰਾਪਤੀ ਲਈ ਇਕ ਯੱਗ ਕੀਤਾ ਜਿਸ ਦੇ ਵਿਧੀ ਵਿਧਾਨ ਵਿਚ ਗ਼ਲਤੀ ਹੋ ਜਾਣ ਕਾਰਨ ਅਥਵਾ ਜਲ ਵਿਚ ਘਿਉ ਆਦਿ ਦੇ ਮਿਲਣ ਕਰ ਕੇ ਇਕ ਕੰਨਿਆਂ ਪ੍ਰਗਟ ਹੋਈ ਜਿਸ ਨੂੰ ਮਨੂ ਨੇ ਪੁੱਤਰੀ ਦੇ ਰੂਪ ਵਿਚ ਗ੍ਰਹਿਣ ਕਰ ਕੇ ਪਾਲਿਆ। ਵਿਸ਼ਨੂੰ ਦੇ ਵਰਦਾਨ ਨਾਲ ਇਲਾ ਨੇ ਪੁਰਸ਼ ਦਾ ਰੂਪ ਧਾਰਨ ਕਰ ਲਿਆ ਅਤੇ ਇਸ ਦਾ ਨਾਂ ਸੁਦਯੁਮਨ ਰਖਿਆ ਗਿਆ। ਪਾਰਬਤੀ ਦੇ ਪਾਵਨ ਉਪਬਨ ਵਿਚੋਂ ਲੰਘਣ ਕਾਰਨ, ਸ਼ਿਵ ਵਲੋਂ ਦਿਤੇ ਸਰਾਪ ਸਦਕਾ, ਇਲਾ ਫਿਰ ਨਾਰੀ ਬਣ ਗਈ। ਇਸ ਦਾ ਵਿਆਹ ਬੁਧ ਨਾਲ ਹੋਇਆ। ਇਲਾ ਦੇ ਉਦਰ ਤੋਂ ਪੁਰੂਰਵ ਦਾ ਜਨਮ ਹੋਇਆ। ਮਗਰੋਂ ਵਿਸ਼ਨੂੰ ਦੇ ਵਰਦਾਨ ਨਾਲ ਇਲਾ ਨੇ ਮੁੜ ਪੁਰਸ਼ ਸੁਦਯੁਮਨ ਦਾ ਰੂਪ ਧਾਰ ਲਿਆ ਅਤੇ ਇਸ ਦੇ ਘਰ ਤਿੰਨ ਪੁਤਰ ਜੰਮੇ।

ਇਲਾ ਦੇ ਨਿਤ ਲਿੰਗ-ਪ੍ਰੀਵਰਤਨ ਤੋਂ ਦੁਖੀ ਹੋ ਕੇ ਮਨੂ ਨੇ ਵਸ਼ਿਸ਼ਟ ਤੋਂ ਸਹਾਇਤਾ ਮੰਗੀ। ਵਸ਼ਿਸ਼ਟ ਨੇ ਸ਼ਿਵ ਦੀ ਅਰਾਧਨਾ ਕਰ ਕੇ ਉਸ ਤੋਂ ਇਹ ਵਰ ਪ੍ਰਾਪਤ ਕੀਤਾ ਕਿ ਇਲਾ ਇਕ ਮਹੀਨਾ ਨਰ ਅਤੇ ਇਕ ਮਹੀਨਾ ਨਾਰੀ ਦੇ ਰੂਪ ਵਿਚ ਰਿਹਾ ਕਰੇਗੀ। ਇਸ ਤਰ੍ਹਾਂ ਇਲਾ ਨੇ ਇਲਾ ਅਤੇ ਸੁਦਯੁਮਨ ਦੋ ਲਿੰਗਾਂ ਅਥਵਾ ਰੂਪਾਂ ਵਿਚ ਜੀਵਨ ਬਤੀਤ ਕੀਤਾ।

ਜੌਨ ਡੌਸਨ ਅਨੁਸਾਰ ਰਿਗਵੇਦ ਵਿਚ ਇਲਾ

(ਇੜਾ) ਦਾ ਅੰਨ, ਜਲਪਾਨ ਜਾਂ ਦੁੱਧ ਦੇ ਤਰਪਣ ਦੀ ਦੇਵੀ ਦੇ ਰੂਪ ਵਿਚ ਮਿਲਦੀ ਹੈ। ਇਸ ਦਾ ਵਾਣੀ ਦੀ ਦੇਵੀ ਦੇ ਰੂਪ ਵਿਚ ਵੀ ਮਾਨਵੀਕਰਣ ਕੀਤਾ ਜਾਂਦਾ ਹੈ। ਰਿਗਵੇਦ ਵਿਚ ਇਲਾ ਦੀ ਕਾਫ਼ੀ ਪ੍ਰਸੰਸਾ ਕੀਤੀ ਗਈ ਹੈ। ਫ਼ੋਕਲੋਰ ਡਿਕਸ਼ਨਰੀ (1,514) ਅਨੁਸਾਰ ਇਲਾ ਵੈਦਿਕ ਪੌਰਾਣਧਾਰਾ ਵਿਚ ਬਲੀ ਦੀ ਦੇਵੀ ਸੀ। ਇਸ ਦੁਆਰਾ ਮੱਖਣ ਤੇ ਦੁੱਧ ਦੀ ਆਹੂਤੀ ਦਾ ਮਾਨਵੀਕਰਣ ਕੀਤਾ ਗਿਆ ਹੈ। ਕਈ ਥਾਈਂ ਇਲਾ ਨੂੰ ਪ੍ਰਿਥਵੀ ਦੇਵੀ ਵੀ ਮੰਨਿਆ ਗਿਆ ਹੈ।

ਸ਼ਤਪਥ ਬ੍ਰਾਹਮਣ ਅਨੁਸਾਰ ਇਲਾ ਦੀ ਉਤਪੱਤੀ ਇਕ ਯੱਗ ਵਿਚ ਹੋਈ। ਬ੍ਰਾਹਮਣਾਂ ਅਨੁਸਾਰ ਜਲ ਪਰਲੋ ਤੋਂ ਬਾਅਦ ਜਦੋਂ ਮਨੂ ਦਾ ਬੇੜਾ ਉੱਤਰੀ ਪਹਾੜਾਂ ਕੋਲ ਰੁਕਿਆ ਤਾਂ ਮਨੂ ਇਲਾ ਦੇ ਨਾਲ ਬੇੜੇ ਵਿਚੋਂ ਨਿਕਲਿਆ ਅਤੇ ਮਨੁੱਖ ਜਾਤੀ ਦਾ ਪੁਨਰ ਉਥਾਨ ਕੀਤਾ।

**(ਏ-113) ਇਲਾਵ੍ਰਤ :**

ਇਕ ਬਨ ਜੋ ਸੁਮੇਰ ਪਰਬਤ ਦੇ ਮੱਧ ਵਿਚ ਹੈ। ਇਹ ਬਨ ਸ਼ਿਵ ਦਾ ਨਿਵਾਸ ਤੇ ਤੱਪ ਅਸਥਾਨ ਮੰਨਿਆ ਜਾਂਦਾ ਹੈ।

**(ਏ-114) ਇੜਾ :**

(1) ਯੋਗ ਮੱਤ ਅਨੁਸਾਰ ਸਰੀਰ ਦੀ ਇਕ ਵਿਸ਼ੇਸ਼ ਨਾੜੀ, ਜੋ ਖੱਬੀ ਨਾਸ ਤੋਂ ਕੰਗਰੋੜ ਦੇ ਖੱਬੇ ਪਾਸੇ ਵਲ ਹੁੰਦੀ ਹੋਈ ਮਸਤਕ ਵਿਚ ਜਾ ਕੇ ਸਹੰਸਰ ਕੰਵਲ ਵਿਚ ਸਮਾ ਜਾਂਦੀ ਹੈ। ਯੋਗ ਮੱਤ ਵਿਚ ਇੜਾ ਨਾੜੀ ਦਾ ਜ਼ਿਕਰ ਦੋ ਹੋਰ ਨਾੜੀਆਂ ਪਿੰਗਲਾ ਤੇ ਸੁਖਮਣਾ ਦੇ ਨਾਲ ਆਉਂਦਾ ਹੈ। ਇਨ੍ਹਾਂ ਨਾੜੀਆਂ ਦੁਆਰਾ ਜੋਗੀ ਪ੍ਰਾਣਾਯਾਮ ਕਰਦੇ ਹਨ (ਵੇਖੋ : ਪ੍ਰਾਣਾਯਾਮ)।

ਯੋਗ ਵਿਚ ਇੜਾ ਨਾੜੀ ਨੂੰ ਚੰਦ੍ਰ ਨਾੜੀ ਵੀ ਕਿਹਾ ਗਿਆ ਹੈ, ਕਿਉਂ ਜੋ ਇਸ ਨਾੜੀ ਦਾ ਪ੍ਰਧਾਨ ਦੇਵਤਾ ਚੰਦ੍ਰਮਾ ਹੈ (ਵੇਖੋ : ਯੋਗ ਮੱਤ)। ਇੜਾ ਨਾੜੀ ਗੰਗਾ ਦੀ ਪ੍ਰਤੀਕ ਮੰਨੀ ਗਈ ਹੈ; ਅਤੇ ਪਿੰਗਲਾ ਤੇ ਸੁਖਮਣਾ ਜਮਨਾ ਅਤੇ ਸਰਸਵਤੀ ਦੀ ਪ੍ਰਤੀਕ। ਜੋਗ ਤੇ ਸੰਤ ਬਾਣੀ ਵਿਚ ਇੜਾ ਤੇ ਪਿੰਗਲਾ ਦਾ ਜ਼ਿਕਰ ਆਮ ਹੈ।

(2) ਵੈਵਸਵਤ ਮੁਨੀ ਦੀ ਕੰਨਿਆਂ; ਸ਼ਤਪਥ ਬ੍ਰਾਹਮਣ ਅਨੁਸਾਰ ਇੜਾ ਦੀ ਉਤਪੱਤੀ ਇਕ ਯੱਗ ਵਿਚ ਹੋਈ। ਇਸ ਨੂੰ ਇਲਾ ਵੀ ਕਹਿੰਦੇ ਹਨ; ਇਹ ਪੁਰੂਰਵ ਦੀ ਮਾਂ ਅਤੇ ਬੁਧ ਦੀ ਪਤਨੀ ਸੀ (ਵੇਖੋ : ਇਲਾ)।

**(ਏ-115) ਈਸ਼ :**

ਸ਼ਿਵ ਦੀ ਇਕ ਉਪਾਧੀ (ਵੇਖੋ : ਸ਼ਿਵ)।

**(ਏ-116) ਈਸਟਰ :**

ਯਹੂਦੀਆਂ ਤੇ ਈਸਾਈਆਂ ਦਾ ਇਕ ਤਿਉਹਾਰ ਜੋ ਅਪ੍ਰੈਲ ਵਿਚ ਪੈਂਦਾ ਹੈ। ਯੂਨਾਨੀ ਇਹ ਉਤਸ਼ਵ ਬਸੰਤ ਰੁੱਤ ਦੇ ਮੁੱਢ ਵਿਚ 21 ਮਾਰਚ ਨੂੰ ਮਨਾਇਆ ਕਰਦੇ ਸਨ। ਯਹੂਦੀਆਂ ਦੀ ਧਰਮ ਪੁਸਤਕ ਓਲਡ ਟੈਸਟਾਮੈਂਟ ਵਿਚ ਲਿਖਿਆ ਹੈ ਕਿ ਇਸਰਾਈਲੀਆਂ ਦੇ ਮਿਸਰ ਵਿਚ ਰਹਿਣ ਦੇ ਦੌਰਾਨ ਇਕ ਰਾਤ ਮੌਤ ਦਾ ਫ਼ਰਿਸ਼ਤਾ ਉਨ੍ਹਾਂ ਦੀ ਆਬਾਦੀ ਦੇ ਉਪਰੋਂ ਦੀ ਲੰਘਿਆ ਅਤੇ ਉਸ ਦੀ ਬਖ਼ਸ਼ਿਸ਼ ਸਦਕਾ ਯਹੂਦੀਆਂ ਦੀ ਰੱਖਿਆ ਹੋਈ। ਫਲਸਰੂਪ ਇਹ ਪੁਰਬ ਮੌਤ ਤੋਂ ਮੁਕਤੀ ਦਾ ਪ੍ਰਤੀਕ ਬਣ ਗਿਆ। ਇਹ ਤਿਉਹਾਰ ਯਹੂਦੀ ਆਪਣੇ ਸੰਮਤ ਦੇ ਪਹਿਲੇ ਮਹੀਨੇ— ਨਿਸਾਨ ਵਿਚ, ਮਨਾਉਂਦੇ ਹਨ ਅਤੇ ਇਸ ਨੂੰ 'ਪੇਸਾਖ਼' ਕਹਿੰਦੇ ਹਨ।

ਈਸਾਈਆਂ ਵਿਚ ਇਹ ਤਿਉਹਾਰ ਖ਼ਾਸ ਮਹੱਤਵ ਰਖਦਾ ਹੈ। ਈਸਾਈਆਂ ਦਾ ਵਿਸ਼ਵਾਸ ਹੈ ਕਿ ਈਸਾ ਮਸੀਹ ਸੂਲੀ ਉਤੇ ਚੜ੍ਹ ਕੇ, ਮਰਨ ਮਗਰੋਂ, ਫਿਰ ਸੁਰਜੀਤ ਹੋ ਗਏ ਸਨ। ਉਨ੍ਹਾਂ ਦੀ ਪੁਨਰ-ਸੁਰਜੀਤੀ ਇਸੇ ਦਿਨ ਹੋਈ ਸੀ ਜਦੋਂ ਕਿ ਯਹੂਦੀ ਯੁਰੁਸ਼ਲਮ ਵਿਚ 'ਪੇਸਾਖ਼' ਦਾ ਉਤਸ਼ਵ ਮਨਾ ਰਹੇ ਸਨ। ਇਸੇ ਲਈ ਦੋਵੇਂ ਪੁਰਬ ਇਕ ਦੂਜੇ ਵਿਚ ਸਮਿਲਤ ਹੋ ਗਏ। ਈਸਾਈ ਇਸ ਉਤਸ਼ਵ ਨੂੰ ਬੜੇ ਉਤਸ਼ਾਹ ਨਾਲ ਮਨਾਉਂਦੇ ਹਨ। ਹਿੰਦੂਆਂ ਦੇ ਪੁਰਬਾਂ ਵਾਂਗ ਈਸਾਈਆਂ ਦਾ ਇਹ ਪੁਰਬ ਚੰਦ੍ਰ ਮਾਸਿਕ ਹੈ ਅਤੇ ਇਹ ਯਹੂਦੀਆਂ ਦੀ 'ਨਿਸਾਨ' ਮਹੀਨੇ ਦੀ ਪੂਰਨਮਾਸ਼ੀ ਨੂੰ ਪੈਂਦਾ ਹੈ। ਇਸ ਲਈ ਇਹ ਉਤਸ਼ਵ ਈਸਾਈਆਂ ਦੇ ਹੋਰ ਤਿਉਹਾਰਾਂ ਵਾਂਗ ਈਸਵੀ ਸੰਨ ਦੀ ਕਿਸੇ ਨਿਸਚਿਤ ਮਿਤੀ ਨੂੰ ਨਹੀਂ ਪੈਂਦਾ।

**(ਏ-117) ਈਸਪ :**

ਸੰਸਾਰ ਦਾ ਪ੍ਰਸਿਧ ਨੀਤੀ ਕਥਾਕਾਰ; ਈਸਪ ਦੇ ਜੀਵਨ ਤੇ ਸਮੇਂ ਬਾਰੇ ਪ੍ਰਮਾਣੀਕ ਸਾਮੱਗਰੀ ਨਹੀਂ ਮਿਲਦੀ। ਕਈ ਵਿਦਵਾਨ ਤਾਂ ਈਸਪ ਦੀ ਹੋਂਦ ਉਤੇ ਵੀ ਸੰਦੇਹ ਪ੍ਰਗਟ ਕਰਦੇ ਹਨ। ਹੀਰੋਡੋਟਸ ਦੀਆਂ ਕੁਝ ਲਿਖਤਾਂ ਤੇ ਕੁਝ ਹੋਰ ਪੁਰਾਤਨ ਗ੍ਰੰਥਾਂ ਵਿਚ ਈਸਪ ਬਾਰੇ ਜੋ ਵਿਰਲੇਤਰੇ ਤੱਥ ਮਿਲਦੇ ਹਨ, ਉਨ੍ਹਾਂ ਦੇ ਆਧਾਰ ਉਤੇ ਅਨੁਮਾਨ ਹੈ ਕਿ ਈਸਪ ਦਾ ਜਨਮ ਹਜ਼ਰਤ ਈਸਾ ਤੋਂ 620 ਸਾਲ ਪਹਿਲਾਂ ਹੋਇਆ ਅਤੇ ਮ੍ਰਿਤੂ 570 ਪੂ. ਈ. ਵਿਚ ਹੋਈ। ਈਸਪ ਦਾ ਜਨਮ ਯੂਨਾਨ ਦੇ ਟਾਪੂ ਸਾਮਾਸ ਵਿਚ ਹੋਇਆ। ਉਹ ਸ਼ਕਲ ਦਾ ਬੜਾ ਬੇਢਬਾ ਤੇ ਕਰੂਪ ਸੀ। ਸਾਮਾਸ ਵਿਚ ਈਸਪ ਦੋ ਵੱਖੋ ਵੱਖ ਮਾਲਕਾਂ ਦਾ ਦਾਸ ਰਿਹਾ, ਪਹਿਲਾਂ ਐਨਥੱਸ ਦਾ ਤੇ ਫਿਰ ਇਯਾਦਮਨ ਦਾ; ਇਨ੍ਹਾਂ ਦੋਹਾਂ ਨੇ ਈਸਪ ਦੀ ਸੂਝ, ਦਾਨਾਈ ਅਤੇ ਵਿਹਾਰਕ ਗਿਆਨ ਵੇਖ ਕੇ, ਇਸ ਨੂੰ ਬੰਦੀ ਤੋਂ ਮੁਕਤ ਕਰ ਦਿਤਾ।

ਪਲੋਟਾਰਚ ਨੇ 'ਸਿੰਪੋਜ਼ੀਅਮ ਆਫ਼ ਦੀ ਸੈਵਨ ਸੇਜਿਜ਼' ਵਿਚ ਲਿਖਿਆ ਹੈ ਕਿ ਈਸਪ ਕਰੋਸਜ਼ ਦੇ ਦਰਬਾਰ ਵਿਚ ਯੂਨਾਨ ਦੇ ਸੱਤ ਰਿਸ਼ੀਆਂ ਦੇ ਨਾਲ ਹੀ ਸ਼ਾਹੀ ਮਹਿਮਾਨ ਵਾਂਗ ਰਿਹਾ ਕਰਦਾ ਸੀ ਅਤੇ ਬਾਦਸ਼ਾਹ ਕਰੋਸਜ਼ ਨੇ ਈਸਪ ਨੂੰ ਹਮੇਸ਼ਾਂ ਲਈ ਹੀ ਸਾਰਦਸ ਵਿਚ ਰਹਿਣ ਦੀ, ਅਤੇ ਰਾਜਨੀਤੀ ਦੇ ਕਠਿਨ ਮਸਲਿਆਂ ਨੂੰ ਸੁਲਝਾਣ ਵਿਚ, ਮਦਦ ਦੇਣ ਦੀ ਬੇਨਤੀ ਕੀਤੀ।

ਇਕ ਦੰਦ ਕਥਾ ਅਨੁਸਾਰ ਕਰੋਸਜ਼ ਨੇ ਈਸਪ ਨੂੰ ਡੇਲਫ਼ੀ ਦੇ ਸ਼ਹਿਰੀਆਂ ਵਿਚ ਬਹੁਤ ਵੱਡੀ ਰਕਮ ਵੰਡਣ ਲਈ ਭੇਜਿਆ। ਇਸ ਰਕਮ ਨੂੰ ਪ੍ਰਾਪਤ ਕਰਨ ਲਈ ਲੋਕ ਝਗੜਨ ਲੱਗੇ। ਈਸਪ ਨੇ ਕਰੋਧ ਵਿਚ ਆ ਕੇ ਰੁਪਏ ਵੰਡਣ ਤੋਂ ਇਨਕਾਰ ਕਰ ਦਿਤਾ ਤੇ ਕਿਹਾ ਕਿ ਤੁਸੀਂ ਲੋਕ ਇਸ ਰਕਮ ਦੇ ਕਾਬਿਲ ਨਹੀਂ। ਡੇਲਫ਼ੀ ਦੇ ਸ਼ਹਿਰੀਆਂ ਨੂੰ ਇਸ ਗੱਲ ਉਤੇ ਇਤਨਾ ਗੁੱਸਾ ਚੜ੍ਹਿਆ ਕਿ ਉਨ੍ਹਾਂ ਨੇ ਈਸਪ ਨੂੰ ਇਕ ਪਹਾੜੀ ਤੋਂ ਹੇਠਾਂ ਸੁਟ ਕੇ ਮਾਰ ਦਿਤਾ। ਪਰ ਇਕ ਹੋਰ ਦੰਦ-ਕਥਾ ਅਨੁਸਾਰ ਡੇਲਫ਼ੀ ਵਿਚ, ਈਸਪ ਉਤੇ, ਦੇਵ ਮੰਦਰ ਵਿਚੋਂ ਕੀਮਤੀ ਸਾਮੱਗਰੀ ਚੋਰੀ ਕਰਨ ਦਾ ਦੋਸ਼ ਲਗਾਇਆ ਗਿਆ ਤੇ ਈਸਪ ਨੂੰ ਇਕ ਪਹਾੜ ਤੋਂ ਧੱਕਾ ਦੇ ਕੇ ਮਾਰ ਦਿਤਾ ਗਿਆ। ਪਰ ਪ੍ਰੋ: ਗਿਲਬਰਟ ਮਰੇ ਇਸ ਕਥਾ ਨੂੰ ਮਿਥਿਆ ਮੰਨਦਾ ਹੈ। ਈਸਪ ਦੇ ਮਾਰੇ ਜਾਣ ਮਗਰੋਂ ਸਾਰੇ ਸ਼ਹਿਰ ਵਿਚ ਪਲੇਗ ਫੈਲ ਗਈ। ਲੋਕਾਂ ਦਾ ਨਿਸਚਾ ਸੀ ਕਿ ਇਹ ਪਲੇਗ ਈਸਪ ਨੂੰ ਬੇਦਰਦੀ ਨਾਲ ਮਾਰਨ ਕਰ ਕੇ ਫੈਲੀ ਸੀ। ਸੋ ਲੋਕਾਂ ਨੇ ਪਸਚਾਤਾਪ ਵਜੋਂ ਪ੍ਰਾਰਥਨਾਵਾਂ ਕੀਤੀਆਂ ਅਤੇ ਪੰਨ ਦਾਨ ਦਿਤੇ।

ਈਸਪ ਦੀ ਪ੍ਰਸਿਧੀ ਦਾ ਮੁਖ ਕਾਰਨ ਉਨ੍ਹਾਂ ਦੀਆਂ ਰਚੀਆਂ ਨੀਤੀ-ਕਥਾਵਾਂ ਹਨ, ਜਿਨ੍ਹਾਂ ਦੇ ਪਾਤਰ ਮਨੁੱਖ ਦੀ ਥਾਂ ਵਧੇਰੇ ਕਰ ਕੇ ਜੜ੍ਹ, ਪ੍ਰਕ੍ਰਿਤੀ ਅਤੇ ਪਸ਼ੂ-ਪੰਛੀ ਹਨ। ਇਹ ਕਥਾਵਾਂ ਰੌਚਕ ਹੋਣ ਤੋਂ ਛੁਟ ਉੱਤਮ ਵਿਹਾਰਕ ਗਿਆਨ ਵੀ ਦੇਂਦੀਆਂ ਹਨ।

**(ਏ-118) ਈਸਪ ਦੀਆਂ ਨੀਤੀ-ਕਥਾਵਾਂ :**

ਈਸਪ ਦੇ ਨਾਉਂ ਹੇਠ ਕੁਝ ਨੀਤੀ-ਕਥਾਵਾਂ

ਪ੍ਰਚਲਤ ਹਨ ਜਿਨ੍ਹਾਂ ਨੂੰ ਸਾਰੇ ਸੰਸਾਰ ਵਿਚ ਹੀ ਬੜੀ ਮਾਨਤਾ ਪ੍ਰਾਪਤ ਹੈ। ਇਨ੍ਹਾਂ ਕਥਾਵਾਂ ਦੇ ਪਾਤਰ ਮਨੁੱਖ ਦੀ ਥਾਂ ਜੜ੍ਹ, ਪ੍ਰਕ੍ਰਿਤੀ ਅਤੇ ਪਸ਼ੂ ਪੰਛੀ ਹਨ। ਇਹ ਕਥਾਵਾਂ ਮਨੋਰੰਜਨ ਦੇ ਨਾਲ ਹੀ ਵਿਹਾਰਕ ਗਿਆਨ ਤੇ ਨੀਤੀ ਦੀ ਸਿਖਸ਼ਾ ਵੀ ਦੇਂਦੀਆਂ ਹਨ (ਵੇਖੋ : ਨੀਤੀ ਕਥਾਵਾਂ)।

ਸਭ ਤੋਂ ਪਹਿਲਾਂ ਡੀਮੇਟਰਸ ਫ਼ਲੇਰੀਅਸ ਨੇ, 300 ਪੂ. ਈ. ਦੇ ਨੇੜੇ, ਈਸਪ ਦੀਆਂ ਨੀਤੀ ਕਥਾਵਾਂ ਦਾ ਸੰਕਲਨ ਕੀਤਾ, ਪਰ ਉਹ ਗ੍ਰੰਥ ਹੁਣ ਉਪਲਬਧ ਨਹੀਂ। ਇਸੇ ਗ੍ਰੰਥ ਨੂੰ ਆਧਾਰ ਬਣਾ ਕੇ ਮਗਰੋਂ ਰੋਮ ਦੇ ਕਵੀ ਫ਼ੇਡਰਸ ਬਾਬਰੀਅਸ ਨੇ ਪਹਿਲੀ ਸਦੀ ਈਸਵੀ ਵਿਚ ਇਕ ਸੌ ਕਥਾਵਾਂ ਨੂੰ ਕਾਵਿ ਰੂਪ ਦਿਤਾ। ਇਨ੍ਹਾਂ ਤੋਂ ਬਾਅਦ ਹੌਲੇ ਹੌਲੇ ਇਹ ਨੀਤੀ ਕਥਾਵਾਂ ਸੰਸਾਰ ਦੀਆਂ ਅਨੇਕਾਂ ਬੋਲੀਆਂ ਵਿਚ ਅਨੁਵਾਦ ਕੀਤੀਆਂ ਗਈਆਂ। ਈਸਪ-ਕਥਾਵਾਂ ਦੀ ਗਿਣਤੀ ਵੀ ਇਕ ਸਾਰ ਨਹੀਂ। ਫ਼ਰਾਂਸ ਦੇ ਏਮੀਲ ਸਾਂਬਰੀ ਦੇ ਸੰਸਕਰਣ (ਪੈਰਿਸ 1927) ਵਿਚ 358 ਕਥਾਵਾਂ ਹਨ ਜਦ ਕਿ ਹਾਲਮ ਦੇ ਸੰਸਕਰਣ (1889) ਵਿਚ 426 ਹਨ।

ਕੁਝ ਲੋਕਧਾਰਾਈ ਸ਼ਾਸਤ੍ਰੀਆਂ ਦਾ ਮੱਤ ਹੈ ਕਿ ਇਹ ਨੀਤੀ-ਕਥਾਵਾਂ ਸੰਸਾਰ ਵਿਚ ਪ੍ਰਚਲਤ ਲੋਕ-ਕਹਾਣੀਆਂ ਵਾਂਗ ਕਿਸੇ ਇਕ ਵਿਅੱਕਤੀ ਦੀਆਂ ਕਿਰਤਾਂ ਨਹੀਂ; ਇਨ੍ਹਾਂ ਦੀ ਰਚਨਾ ਲੋਕਾਂ ਨੇ ਕੀਤੀ। ਇਹ ਕਥਾਵਾਂ ਈਸਪ ਦੇ ਜ਼ਮਾਨੇ ਵਿਚ ਯੂਨਾਨ ਦੇ ਲੋਕਾਂ ਵਿਚ ਪ੍ਰਚਲਤ ਸਨ। ਬੇਨਫ਼ੀ (Benfey) ਦਾ ਖ਼ਿਆਲ ਹੈ ਕਿ ਈਸਪ ਨਾਲ ਸਬੰਧਿਤ ਨੀਤੀ ਕਥਾਵਾਂ ਦਾ ਈਸਪ ਨਾਲ ਕੋਈ ਵਾਸਤਾ ਨਹੀਂ।

ਪਰ ਪ੍ਰਾਚੀਨ ਲਿਖਤਾਂ ਵਿਚ ਇਨ੍ਹਾਂ ਕਥਾਵਾਂ ਨੂੰ ਈਸਪ ਦੇ ਨਾਂ ਨਾਲ ਜੋੜਿਆ ਗਿਆ ਹੈ। ਹੀਰੋਡੋਟਸ, ਜੋ ਈਸਪ ਦੀ ਅਨੁਮਾਨਿਤ ਮੌਤ ਤੋਂ ਲਗਪਗ ਇਕ ਸਦੀ ਬਾਅਦ ਹੋਇਆ, ਨਿਸਚੇ ਨਾਲ ਲਿਖਦਾ ਹੈ ਕਿ ਅਰਿਸਟੋਫ਼ੀਨਜ਼ ਅਨੁਸਾਰ ਅਰਸਤੂ ਤੇ ਲੂਸੀਅਨ ਦੋਵੇਂ ਆਪਣੇ ਸੰਬਾਦਾਂ ਵਿਚ ਈਸਪ ਦੀ ਪ੍ਰਸਿਧ ਨੀਤੀ ਕਥਾ 'ਬਲਦ ਦੀ ਦਾਨਾਈ' ਦਾ ਹਵਾਲਾ ਦਿਤਾ ਕਰਦੇ ਸਨ ਅਤੇ ਸੁਕਰਾਤ ਨੇ ਈਸਪ ਦੀਆਂ ਕੁਝ ਨੀਤੀ-ਕਥਾਵਾਂ ਨੂੰ ਕਵਿ-ਰੂਪ ਦਿਤਾ। ਅਫ਼ਲਾਤੂਨ ਇਨ੍ਹਾਂ ਕਥਾਵਾਂ ਦੀ ਪ੍ਰਸ਼ੰਸਾ ਈਸਪ ਦੇ ਪ੍ਰਸੰਗ ਵਿਚ ਕੀਤਾ ਕਰਦਾ ਸੀ। ਇਨ੍ਹਾਂ ਵਿਦਵਾਨਾਂ ਦੀਆਂ ਰਚਨਾਵਾਂ ਵਿਚ ਈਸਪ ਦੀਆਂ ਕਥਾਵਾਂ ਵਲ ਸੰਕੇਤ ਆਮ ਮਿਲਦੇ ਹਨ।

ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਨ੍ਹਾਂ ਨੀਤੀ ਕਥਾਵਾਂ ਵਿਚੋਂ ਕੁਝ ਕੁ ਭਾਰਤ ਵਿਚੋਂ ਹੀ ਪੱਛਮ ਵਲ ਪ੍ਰਸਾਰਤ ਹੋਈਆਂ। ਇਨ੍ਹਾਂ ਕਥਾਵਾਂ ਵਿਚੋਂ ਇਕ ਚੌਥਾਈ ਕਥਾਵਾਂ ਦਾ ਅਸਲਾ ਭਾਰਤੀ ਜਾਪਦਾ ਹੈ। ਮਹਾਤਮਾ ਬੁਧ ਦੇ ਪੂਰਬਲੇ ਜਨਮਾਂ ਦੀਆਂ ਕਥਾਵਾਂ, ਜਾਤਕਾ ਨਾਲ, 13 ਕਥਾਵਾਂ, ਮਿਲਦੀਆਂ ਹਨ, ਜਿਵੇਂ 'ਸ਼ੇਰ ਦੀ ਖਲੜੀ ਵਾਲਾ ਖੋਤਾ'; 'ਕਾਂ ਤੇ ਲੂੰਮੜੀ'; 'ਭੇੜੀਆ ਤੇ ਲੇਲਾ'; 'ਸੋਨੇ ਦੇ ਅੰਡੇ ਵਾਲੀ ਮੁਰਗ਼ੀ'। ਕੁਝ ਕਥਾਵਾਂ ਮਹਾਂਭਾਰਤ ਵਿਚ ਵੀ ਮਿਲਦੀਆਂ ਹਨ, ਜਿਵੇਂ 'ਸ਼ੇਰ ਤੇ ਚੂਹਾ'; 'ਕਿਸਾਨ ਤੇ ਸੱਪ'; 'ਪੇਟ ਅਤੇ ਸਰੀਰ ਦੇ ਅੰਗ'; 'ਦੋ ਘੜੇ' ਆਦਿ।

ਜਾਪਦਾ ਹੈ ਕਿ ਈਸਪ ਦੀਆਂ ਕਥਾਵਾਂ ਈਸਪ ਦੇ ਸਮੇਂ ਯੂਨਾਨ ਵਿਚ ਪ੍ਰਚਲਤ ਸਨ, ਪਰ ਈਸਪ ਇਨ੍ਹਾਂ ਦੀ ਵਰਤੋਂ ਵਿਹਾਰਕ ਜੀਵਨ ਦੇ ਪ੍ਰਸੰਗ ਵਿਚ ਤੇ ਨੈਤਿਕ ਉਪਦੇਸ਼ਾਂ ਲਈ ਕੀਤਾ ਕਰਦਾ ਸੀ ਜਿਸ ਤੋਂ ਇਹ ਕਥਾਵਾਂ ਉਸ ਦੇ ਨਾਂ ਨਾਲ ਜੁੜ ਗਈਆਂ।

**(ੲ-119) ਈਸ਼ਵਰ :**

(ਵੇਖੋ : ਪ੍ਰਮਾਤਮਾ)।

**(ੲ-120) ਈਸਵੀ ਸੰਨ :**

(ਵੇਖੋ : ਸੰਮਤ)।

**(ੲ-121) ਈਸਾ :**

ਇਕ ਪੈਗ਼ੰਬਰ ਜੋ ਈਸਾਈ ਧਰਮ ਦਾ ਮੋਢੀ ਸੀ। ਈਸਾ ਇਬਰਾਨੀ ਸ਼ਬਦ ਯੇਸ਼ੂਆ ਦਾ ਵਿਕ੍ਰਿਤ ਰੂਪ ਹੈ, ਜਿਸ ਦਾ ਸ਼ਾਬਦਿਕ ਅਰਥ ਹੈ — ਮੁਕਤੀ ਦਾਤਾ। ਈਸਾ ਦੇ ਜੀਵਨ ਨਾਲ ਸ਼ਰਧਾਲੂਆਂ ਨੇ ਬਹੁਤ ਸਾਰੀ ਲੋਕਧਾਰਾ ਜੋੜ ਦਿਤੀ ਜਿਸ ਕਰ ਕੇ ਉਨ੍ਹਾਂ ਦੇ ਜੀਵਨ ਦੀ ਵਾਸਤਵਿਕ ਨੁਹਾਰ ਲੱਭਣੀ ਕਠਨ ਹੋ ਗਈ ਹੈ। ਈਸਾ ਫ਼ਿਲਸਤੀਨ ਦੇ ਇਕ ਤਰਖਾਣ ਯੂਸਫ਼ ਦਾ ਪੁੱਤਰ ਸੀ। ਸੇਂਟ ਮੈਥਯੂ ਅਨੁਸਾਰ ਉਹ ਇਬਰਾਹੀਮ ਤੇ ਡੇਵਿਡ ਦੀ, ਅਤੇ ਸੇਂਟ ਲੂਕ ਅਨੁਸਾਰ ਆਦਮ ਦੀ ਵੰਸ਼ ਵਿਚੋਂ ਸੀ। ਈਸਾ ਦੀ ਮਾਤਾ ਮੇਰੀ ਗਲੀਲਿਯਾ ਪ੍ਰਾਂਤ ਦੇ ਨਾਜ਼ਰੇਥ ਪਿੰਡ ਦੀ ਵਸਨੀਕ ਸੀ। ਮੇਰੀ ਦੀ ਸਗਾਈ ਯੂਸਫ਼ ਨਾਲ ਹੋਈ, ਪਰ ਵਿਆਹ ਤੋਂ ਪਹਿਲਾਂ ਹੀ ਕੰਵਾਰੀ ਮੇਰੀ ਦੈਵੀ ਪ੍ਰਭਾਵ ਨਾਲ ਗਰਭਵਤੀ ਹੋ ਗਈ। ਯੂਸਫ਼ ਨੇ ਉਸ ਨੂੰ ਛੱਡ ਦੇਣ ਦਾ ਨਿਸਚਾ ਕੀਤਾ, ਪਰ ਅੰਤਰ-ਪ੍ਰੇਰਨਾ ਸਦਕਾ ਉਸ ਨੇ ਗਰਭਵਤੀ ਮੇਰੀ ਨੂੰ ਪਤਨੀ ਦੇ ਰੂਪ ਵਿਚ ਗ੍ਰਹਿਣ ਕਰ ਲਿਆ ਅਤੇ ਉਹ ਗਲੀਲਿਯਾ ਪ੍ਰਾਂਤ ਨੂੰ ਛੱਡ ਕੇ ਬੈਤਲਹਮ ਨਗਰ ਵਿਚ ਰਹਿਣ ਲੱਗਾ, ਜਿਥੇ ਈਸਵੀ ਸੰਨ ਤੋਂ ਚਾਰ ਸਾਲ ਪੂਰਬ, ਈਸਾ ਦਾ ਜਨਮ ਹੋਇਆ। ਰਾਜਾ ਹੀਰੋਡ, ਈਸਾ ਦੇ ਜਨਮ ਵੇਲੇ, ਕੁਝ ਅਲੌਕਿਕ ਘਟਨਾਵਾਂ ਵਾਪਰੀਆਂ ਵੇਖ ਕੇ, ਭੈਭੀਤ ਹੋ ਗਿਆ ਅਤੇ ਉਸ ਨੇ ਬੈਤਲਹਮ ਅਤੇ ਉਸ ਦੇ ਆਸ ਪਾਸ ਦੇ ਸਥਾਨਾਂ ਦੇ ਦੋ ਵਰ੍ਹਿਆਂ ਦੇ ਸਭ ਬੱਚਿਆਂ ਨੂੰ ਮਾਰ ਦੇਣ ਦਾ ਹੁਕਮ ਦਿਤਾ। ਇਸ ਮੌਕੇ ਉਤੇ ਇਕ ਫ਼ਰਿਸ਼ਤੇ ਨੇ ਯੂਸਫ਼ ਤੇ ਮੇਰੀ ਨੂੰ ਸੁਪਨੇ ਵਿਚ ਪ੍ਰਗਟ ਹੋ ਕੇ ਬੈਤਲਹਮ ਤੋਂ ਚਲੇ ਜਾਣ ਦੀ ਸਲਾਹ ਦਿਤੀ। ਲੂਕ ਅਨੁਸਾਰ ਮੇਰੀ ਅਤੇ ਯੂਸਫ਼ ਆਪਣੇ ਬੱਚੇ ਨੂੰ ਲੈ ਕੇ ਪਹਿਲਾਂ ਜਰੂਸ਼ਲਮ ਗਏ, ਅਤੇ ਉਥੋਂ ਫਿਰ ਨਾਜ਼ਰੇਥ ਜਾ ਵਸੇ। ਵੱਡਾ ਹੋ ਕੇ ਈਸਾ ਨੇ ਆਪਣੇ ਪਿਤਾ ਦੇ ਪੇਸ਼ੇ ਨੂੰ ਹੀ ਧਾਰਨ ਕੀਤਾ। ਈਸਾ ਤੀਹ ਸਾਲਾਂ ਦੀ ਉਮਰ ਤਕ ਨਾਜ਼ਰੇਥ ਵਿਚ ਹੀ ਤਰਖਾਣਾ ਕੰਮ ਕਰਦਾ ਰਿਹਾ।

ਫਿਰ ਈਸਾ ਨੇ ਤਰਖਾਣਾ ਕੰਮ ਛੱਡ ਕੇ ਜੌਨ ਤੋਂ ਬਪਤਿਸਮਾ ਲਿਆ ਅਤੇ ਉਹ ਲੋਕਾਂ ਨੂੰ ਧਰਮ ਦਾ ਉਪਦੇਸ਼ ਦੇਣ ਲੱਗਾ। ਉਹ ਯਹੂਦੀ ਧਰਮ ਦੇ ਫੋਕਟ ਕਰਮ ਕਾਂਡਾਂ ਦਾ ਖੰਡਨ ਕਰਦਾ ਹੋਇਆ, ਨੈਤਿਕਤਾ ਨੂੰ, ਧਰਮ ਦਾ ਆਧਾਰ ਮੰਨ ਕੇ, ਉਸੇ ਦਾ ਪ੍ਰਚਾਰ ਕਰਨ ਲੱਗਾ। ਈਸਾ ਨੇ ਕਈ ਕਰਾਮਾਤਾਂ ਵੀ ਵਿਖਾਈਆਂ, ਜਿਸ ਤੋਂ ਲੋਕ ਪ੍ਰਭਾਵਿਤ ਹੋ ਕੇ ਉਸ ਨੂੰ ਨਬੀ ਮੰਨਣ ਲੱਗੇ। ਯਹੂਦੀ ਆਗੂਆਂ ਨੇ ਜਦੋਂ ਵੇਖਿਆ ਕਿ ਈਸਾ ਇਕ ਨਵਾਂ ਮੱਤ ਸ਼ੁਰੂ ਕਰਨਾ ਚਾਹੁੰਦਾ ਹੈ; ਜੋ ਉਨ੍ਹਾਂ ਦੇ ਮੱਤ ਨਾਲੋਂ ਵੱਖਰਾ ਅਤੇ ਯਹੂਦੀਆਂ ਦੀਆਂ ਬੁਨਿਆਦੀ ਧਾਰਮਿਕ ਪਰੰਪਰਾਵਾਂ ਦੇ ਉਲਟ ਹੈ, ਤਾਂ ਉਨ੍ਹਾਂ ਨੇ ਈਸਾ ਨੂੰ ਇਸ ਦੋਸ਼ ਵਿਚ ਬੰਦੀ ਬਣਾ ਲਿਆ ਕਿ ਉਹ ਪ੍ਰਭੂ ਦਾ ਪੁੱਤਰ ਹੋਣ ਦਾ ਦਾਅਵਾ ਕਰਦਾ ਹੈ ਤੇ ਲੋਕਾਂ ਵਿਚ ਅਰਾਜਕਤਾ ਫੈਲਾਂਦਾ ਹੈ। ਮਗਰੋਂ ਈਸਾ ਨੂੰ ਬਾਦਸ਼ਾਹ ਹੀਰੋਡ ਨੇ ਪ੍ਰਾਣ ਦੰਡ ਦੇ ਕੇ ਸਲੀਬ ਉਤੇ ਚਾੜ੍ਹਿਆ। ਉਦੋਂ ਈਸਾ ਦੀ ਉਮਰ 33 ਸਾਲ ਦੀ ਸੀ ਮ੍ਰਿਤੂ ਮਗਰੋਂ ਈਸਾ ਨੂੰ ਜਰੂਸ਼ਲਮ ਵਿਚ ਦਫ਼ਨਾ ਦਿਤਾ ਗਿਆ। ਬਾਈਬਲ ਅਨੁਸਾਰ ਤੀਜੇ ਦਿਨ ਉਨ੍ਹਾਂ ਦੀ ਦੇਹ ਕਬਰ ਵਿਚੋਂ ਅਲੋਪ ਹੋ ਗਈ ਅਤੇ ਉਹ ਪੁਨਰ-ਜੀਵਤ ਹੋ ਕੇ ਆਪਣੇ ਖ਼ਾਸ ਖ਼ਾਸ ਸ਼ਰਧਾਲੂਆਂ ਨੂੰ ਵਿਖਾਈ ਦੇਣ ਲੱਗੇ। ਇਸੇ ਰੂਪ ਵਿਚ ਉਨ੍ਹਾਂ ਨੇ ਆਪਣੇ ਮੁਰੀਦਾਂ ਨੂੰ ਦੈਵੀ ਸੰਦੇਸ਼ਾਂ ਦੇ ਪ੍ਰਚਾਰ ਕਰਨ ਦਾ ਆਦੇਸ਼ ਦਿਤਾ। ਇਸ ਤੋਂ 40 ਦਿਨ ਬਾਅਦ ਈਸਾ ਨੇ ਪਰਲੋਕ ਗਮਨ ਕੀਤਾ। ਇਕ ਰਵਾਇਤ ਅਨੁਸਾਰ ਪ੍ਰਮਾਤਮਾ ਨੇ ਈਸਾ ਨੂੰ ਜੀਉਂਦਾ ਹੀ ਅਸਮਾਨ ਉਪਰ ਚੁਕ ਲਿਆ ਅਤੇ ਹੁਣ ਈਸਾ ਚੌਥੇ ਅਸਮਾਨ ਵਿਚ ਬਿਰਾਜਮਾਨ ਹੈ।

ਈਸਾ ਨੂੰ ਮੁਸਲਮਾਨ ਪੈਗ਼ੰਬਰ ਮੰਨਦੇ ਹਨ ਅਤੇ ਕੁਰਾਨ ਦੀਆਂ ਆਇਤਾਂ ਵਿਚ ਮੇਰੀ ਦੇ ਦੈਵੀ ਤੌਰ ਤੇ ਗਰਭਿਤ ਹੋਣ ਦੀ ਕਥਾ ਅੰਕਿਤ ਹੈ। ਕੁਰਾਨ ਅਨੁਸਾਰ ਈਸਾ ਦੇ ਜਨਮ ਸਮੇਂ

ਕੁਲ ਦੇ ਲੋਕਾਂ ਨੇ ਮੇਰੀ ਤੋਂ ਪੁੱਛਿਆ ਕਿ ਤੂੰ ਕੁਆਰੀ ਹੋ ਕੇ ਬਾਲਕ ਨੂੰ ਕਿਵੇਂ ਜਨਮ ਦਿਤਾ। ਮੇਰੀ ਨੇ ਇਹੋ ਗੱਲ ਬਾਲਕ ਤੋਂ ਪੁੱਛਣ ਲਈ ਕਹੀ। ਬਾਲ ਈਸਾ ਨੇ ਦੱਸਿਆ ਕਿ ਉਹ ਖ਼ੁਦਾ ਵਲੋਂ ਭੇਜਿਆ ਗਿਆ ਹੈ।

ਈਸਾ ਦੇ ਜੀਵਨ ਨਾਲ ਬਹੁਤ ਸਾਰੀ ਲੋਕਧਾਰਾ ਜੁੜੀ ਮਿਲਦੀ ਹੈ। ਮੱਛੀ ਦੀ ਇਕ ਵਿਸ਼ੇਸ਼ ਕਿਸਮ (haddoch) ਦੇ ਗਲਫੜੇ ਦੇ ਨੇੜੇ ਜੋ ਦੋ ਕਾਲੇ ਧੱਬੇ ਵਿਖਾਈ ਦੇਂਦੇ ਹਨ, ਈਸਾਈ ਉਨ੍ਹਾਂ ਨੂੰ ਈਸਾ ਦੇ ਅੰਗੂਠੇ ਤੇ ਉਂਗਲੀ ਦੇ ਨਿਸ਼ਾਨ ਮੰਨਦੇ ਹਨ। ਹਜ਼ਰਤ ਈਸਾ ਬਾਰੇ ਪ੍ਰਸਿੱਧ ਹੈ ਕਿ ਉਹ ਆਪਣੀ ਫੂਕ ਨਾਲ ਮੁਰਦਿਆਂ ਨੂੰ ਸੁਰਜੀਤ ਕਰ ਦਿਤਾ ਕਰਦੇ ਸਨ।

## (ੲ-122) ਈਸਾਈ ਮੱਤ :

ਈਸਾ ਦਾ ਚਲਾਇਆ ਮੱਤ; ਈਸਾਈਆਂ ਦੀ ਬੁਨਿਆਦੀ ਧਾਰਨਾ ਇਹ ਹੈ ਕਿ ਪ੍ਰਮਾਤਮਾ ਨੇ ਮਨੁੱਖ ਜਾਤੀ ਦੇ ਪਾਪਾਂ ਦੇ ਪ੍ਰਾਸਚਿਤ ਲਈ ਅਤੇ ਮਨੁੱਖਾਂ ਨੂੰ ਮੁਕਤੀ ਦੇ ਉਪਾ ਦੱਸਣ ਲਈ ਈਸਾ ਪੈਗ਼ੰਬਰ ਨੂੰ ਭੇਜਿਆ। ਹਿੰਦੀ ਵਿਸ਼ਵ ਕੋਸ਼ (2,37) ਅਨੁਸਾਰ ਈਸਾਈ ਅਵਤਾਰਵਾਦ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਮੱਤ ਵਿਚ ਈਸਾ ਦੇ ਈਸ਼ਵਰਤਵ ਅਤੇ ਮਨੁੱਖਤਵ ਦੋਹਾਂ ਦੀ ਹੀ ਵਾਸਵਿਕਤਾ ਉਤੇ ਜ਼ੋਰ ਦਿਤਾ ਜਾਂਦਾ ਹੈ। ਇਕ ਪਾਸੇ ਈਸਾ ਈਸ਼ਵਰ ਹੋਣ ਦੇ ਨਾਤੇ ਅਰਾਧਨਾ ਅਤੇ ਪੂਰਣ ਆਤਮ-ਸਮਰਪਣ ਦੇ ਅਧਿਕਾਰੀ ਬਣ ਜਾਂਦੇ ਹਨ; ਦੂਜੇ ਪਾਸੇ, ਵਾਸਤਵਿਕ ਮਨੁੱਖ ਹੋਣ ਦੇ ਨਾਤੇ ਉਹ ਭਗਤਾਂ ਦੇ ਅਧਿਕ ਨਿਕਟ ਹੋ ਕੇ ਕੋਮਲ ਭਗਤੀ ਦੇ ਪਾਤ੍ਰ ਵੀ ਹਨ।

ਈਸਾਈ ਮੱਤ ਵਿਚ ਈਸ਼ਵਰ ਨੂੰ ਨਿਰਗੁਣ, ਅਮੂਰਤ ਤੇ ਅਭੌਤਿਕ ਮੰਨਿਆ ਗਿਆ ਹੈ। ਉਹ ਅਨਾਦੀ ਤੇ ਅਨੰਤ ਹੈ। ਈਸਾਈ ਸ੍ਰਿਸ਼ਟੀ ਅਤੇ ਜੀਵਾਤਮਾ ਨੂੰ ਈਸ਼ਵਰ ਤੋਂ ਭਿੰਨ ਮੰਨਦੇ ਹਨ। ਈਸ਼ਵਰ ਨੇ ਆਪਣੇ ਹੁਕਮ ਨਾਲ ਸ੍ਰਿਸ਼ਟੀ ਤੇ ਜੀਵ ਰਚੇ ਅਤੇ ਆਪ ਉਨ੍ਹਾਂ ਤੋਂ ਵੱਖ ਰਿਹਾ। ਪਰ ਬਾਈਬਲ ਵਿਚ ਈਸ਼ਵਰ ਦੇ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੋਣ ਦੇ ਭਾਵ ਵੀ ਉਪਲਬਧ ਹਨ।

ਈਸਾਈ ਮੱਤ ਵਿਚ ਸ੍ਰਿਸ਼ਟੀ ਦੀ ਸਿਰਜਨਾ ਬਾਰੇ ਯਹੂਦੀਆਂ ਵਾਲਾ ਹੀ ਸੰਕਲਪ ਹੈ ਜੋ ਅੰਜੀਲ ਦੇ ਪਹਿਲੇ ਕਾਂਡ ਵਿਚ ਦਿਤਾ ਮਿਲਦਾ ਹੈ। ਇਹੋ ਸੰਕਲਪ ਥੋੜੇ ਬਹੁਤ ਪਰਿਵਰਤਨ ਨਾਲ ਮਗਰੋਂ ਇਸਲਾਮ ਨੇ ਅਪਣਾ ਲਿਆ। ਅੰਜੀਲ ਅਨੁਸਾਰ ਸ੍ਰਿਸ਼ਟੀ ਦੇ ਮੁੱਢ ਵਿਚ ਪ੍ਰਭੂ ਜਲ ਉਪਰ ਅਡੋਲ ਸੀ ਅਤੇ ਸਭ ਤਰਫ਼ ਘੋਰ ਹਨੇਰਾ ਸੀ। ਪ੍ਰਭੂ ਨੇ ਕਿਹਾ ਚਾਨਣ ਹੋ ਜਾਏ ਤਾਂ ਸਭ ਪਾਸੇ ਪ੍ਰਕਾਸ਼ ਫੈਲ ਗਿਆ। ਫੇਰ ਪ੍ਰਭੂ ਨੇ ਚਾਨਣ ਨੂੰ ਹਨੇਰੇ ਤੋਂ ਨਿਖੇੜ ਕੇ ਦਿਨ ਤੇ ਰਾਤ ਦਾ ਨਿਰਮਾਣ ਕੀਤਾ। ਦੂਜੇ ਦਿਨ ਅਸਮਾਨ ਰਚਿਆ, ਤੀਜੇ ਦਿਨ ਬਨਸਪਤੀ ਦੀ ਰਚਨਾ ਕੀਤੀ। ਚੌਥੇ ਦਿਨ ਚੰਨ, ਸੂਰਜ ਅਤੇ ਤਾਰੇ ਰਚੇ; ਪੰਜਵੇਂ ਦਿਨ ਜਲ ਦੇ ਜੀਵ ਤੇ ਪੰਖੇਰੂ ਪੈਦਾ ਕੀਤੇ; ਛੇਵੇਂ ਦਿਨ ਪਸ਼ੂ ਅਤੇ ਮਰਦ ਇਸਤ੍ਰੀ ਦੀ ਸਿਰਜਨਾ ਕੀਤੀ। ਸਤਵੇਂ ਦਿਨ ਸਾਰਾ ਕੰਮ ਮੁਕਾ ਕੇ ਪ੍ਰਮਾਤਮਾ ਨੇ ਆਰਾਮ ਕੀਤਾ।

ਪਹਿਲਾਂ ਫ਼ਰਿਸ਼ਤਿਆਂ ਦੀ ਸਿਰਜਨਾ ਕੀਤੀ ਗਈ ਅਤੇ ਸ਼ੈਤਾਨ ਨੂੰ ਪ੍ਰਭੂ ਦੇ ਆਦੇਸ਼ ਦੀ ਉਲੰਘਣਾ ਕਰਨ ਕਰ ਕੇ ਸਵਰਗ ਵਿਚੋਂ ਕੱਢ ਦਿਤਾ ਗਿਆ। ਪ੍ਰਥਮ ਮਨੁੱਖ ਆਦਮ ਤੇ ਹਵਾ ਸਨ, ਜਿਨ੍ਹਾਂ ਨੇ ਸ਼ੈਤਾਨ ਦੀ ਪ੍ਰੇਰਨਾ ਨਾਲ ਵਰਜਿਤ ਫਲ ਨੂੰ ਖਾਧਾ, ਜਿਸ ਕਰ ਕੇ ਆਦਮ ਤੇ ਹਵਾ ਦੋਹਾਂ ਨੂੰ ਸਵਰਗ ਵਿਚੋਂ ਕੱਢ ਕੇ ਧਰਤੀ ਉਤੇ ਭੇਜ ਦਿਤਾ ਗਿਆ। ਈਸਾਈ ਮੱਤ ਆਵਾਗਵਨ ਨੂੰ ਨਹੀਂ ਮੰਨਦਾ। ਇਸ ਮੱਤ ਅਨੁਸਾਰ ਪ੍ਰਾਣੀ ਦੀ ਆਤਮਾ ਅਮਰ ਹੈ ਤੇ ਇਕੋ ਵਾਰ ਮਨੁੱਖੀ ਸਰੀਰ ਧਾਰ ਕੇ ਸੰਸਾਰ ਨੂੰ ਭੋਗਦੀ ਹੈ। ਕਿਆਮਤ ਵਾਲੇ ਦਿਨ ਸਭ ਪ੍ਰਾਣੀ ਮੁੜ ਮੂਲ ਮਨੁੱਖੀ ਜਾਮੇ ਵਿਚ ਜੀਉ ਉਠਣਗੇ ਤੇ ਈਸਾ ਉਨ੍ਹਾਂ ਦੇ ਚੰਗੇ ਮੰਦੇ ਕਰਮਾਂ ਅਨੁਸਾਰ ਨਿਆ ਕਰਨਗੇ।

ਈਸਾਈ ਮੱਤ ਵਿਚ ਪ੍ਰਭੂ ਨੂੰ ਦਿਆਲੂ ਪਿਤਾ ਮੰਨਿਆ ਗਿਆ ਹੈ, ਬਾਈਬਲ ਦੇ ਉਤਰਾਰਧ ਵਿਚ ਲਗਭਗ 300 ਵਾਰ ਈਸ਼ਵਰ ਨੂੰ ਪਿਤਾ ਕਹਿ ਕੇ ਸੱਦਿਆ ਗਿਆ ਹੈ। ਈਸਾਈ ਮੱਤ ਵਿਚ ਪ੍ਰਾਸਚਿਤ ਨੂੰ ਬੜਾ ਮਹੱਤਵਪੂਰਣ ਸਥਾਨ ਪ੍ਰਾਪਤ ਹੈ, ਜਿਹੜਾ ਪ੍ਰਾਣੀ ਆਪਣੇ ਪਾਪਾਂ ਦਾ ਪ੍ਰਾਸਚਿਤ ਨਹੀਂ ਕਰਦਾ, ਉਹ ਨਰਕਾਂ ਦਾ ਭਾਗੀ ਬਣਦਾ ਹੈ। ਈਸਾ ਨੇ ਸੂਲੀ ਉਤੇ ਚੜ੍ਹ ਕੇ ਮਨੁੱਖ ਜਾਤੀ ਦੇ ਸਭ ਪਾਪਾਂ ਦਾ ਪ੍ਰਾਸਚਿਤ ਕੀਤਾ ਤੇ ਮਨੁੱਖ ਜਾਤੀ ਨੂੰ ਪ੍ਰਭੂ ਦੀ ਬਖ਼ਸ਼ਿਸ਼ ਦਾ ਪਾਤ੍ਰ ਬਣਾਇਆ। ਜਿਹੜੇ ਪ੍ਰਾਣੀ ਈਸਾ ਵਿਚ ਈਮਾਨ ਰਖ ਕੇ ਸੱਚੇ ਹਿਰਦੇ ਨਾਲ ਪ੍ਰਾਸਚਿਤ ਕਰਨ, ਉਹ ਈਸਾ ਦੇ ਪੁੰਨ-ਫਲ ਦੁਆਰਾ ਪਾਪਾਂ ਤੋਂ ਮੁਕਤ ਹੋ ਸਕਦੇ ਹਨ।

ਈਸਾਈ ਮੱਤ ਵਿਚ ਨੈਤਿਕਤਾ ਨੂੰ ਹੀ ਧਾਰਮਿਕ ਜੀਵਨ ਦਾ ਆਧਾਰ ਬਣਾਇਆ ਗਿਆ ਹੈ, ਇਸ ਲਈ ਮਨੁੱਖ ਜਾਤੀ ਨਾਲ ਪ੍ਰੇਮ ਕਰਨਾ, ਆਪਣੇ ਵਿਰੁੱਧ ਕੀਤੇ ਅਪਰਾਧ ਖਿਮਾਂ ਕਰਨੇ ਤੇ ਭਰਾਤ੍ਰੀ ਪ੍ਰੇਮ ਉਤੇ ਬਲ ਦਿਤਾ ਗਿਆ ਹੈ। ਇਸ ਮੱਤ ਵਿਚ ਮੂਸਾ ਦੇ ਦਸ ਹੁਕਮਾਂ ਨੂੰ ਮਹੱਤਵਪੂਰਣ ਸਥਾਨ ਪ੍ਰਾਪਤ ਹੈ, ਜੋ ਇਸ ਪ੍ਰਕਾਰ ਹਨ :—

(1) ਇਕ ਪ੍ਰਮਾਤਮਾ ਵਿਚ ਵਿਸ਼ਵਾਸ਼ ਰਖਣਾ।

(2) ਬੁਤਾਂ ਨੂੰ ਨਾ ਪੂਜਣਾ।

(3) ਪ੍ਰਮਾਤਮਾ ਦਾ ਨਾਂ ਅਕਾਰਥ ਨਾ ਲੈਣਾ।

(4) ਸਨਿਚਰਵਾਰ ਦੇ ਪਵਿਤ੍ਰ ਦਿਨ, ਕੋਈ ਕੰਮ ਨਾ ਕਰਨਾ।

(5) ਮਾਂ ਪਿਉ ਦਾ ਆਦਰ ਕਰਨਾ।

(6) ਕਤਲ ਨਾ ਕਰਨਾ।

(7) ਯਾਰੀ ਨਾ ਕਰਨੀ।

(8) ਚੋਰੀ ਨਾ ਕਰਨੀ।

(9) ਗੁਆਂਢੀ ਦੇ ਵਿਰੁੱਧ ਝੂਠੀ ਗਵਾਹੀ ਨਾ ਦੇਣੀ।

(10) ਗੁਆਂਢੀ ਦੀ ਕਿਸੇ ਚੀਜ਼ ਦਾ ਲੋਭ ਨਾ ਕਰਨਾ।

ਈਸਾਈ ਧਰਮ ਵਿਚ ਕਰਮ ਕਾਂਡਾਂ ਉਤੇ ਬਹੁਤਾ ਬਲ ਨਹੀਂ ਦਿਤਾ ਗਿਆ। ਬਪਤਿਸਮਾ ਸੰਸਕਾਰ ਈਸਾਈਆਂ ਵਿਚ ਵਿਸ਼ੇਸ਼ ਸਥਾਨ ਰਖਦਾ ਹੈ। ਈਸਾਈਆਂ ਦਾ ਧਰਮ ਗ੍ਰੰਥ ਬਾਈਬਲ ਹੈ। ਬਾਈਬਲ ਦੇ ਪੂਰਬਾਰਧ ਵਿਚ ਯਹੂਦੀਆਂ ਦੇ ਸਮੁੱਚੇ ਗ੍ਰੰਥ ਨੂੰ ਹੀ ਸੁਰਤੀ ਮੰਨ ਕੇ ਅਪਣਾ ਲਿਆ ਗਿਆ ਹੈ ਅਤੇ ਉਤਰਾਰਧ ਵਿਚ ਈਸਾ ਦੇ ਜੀਵਨ, ਸਿਖਸ਼ਾ ਤੇ ਈਸਾਈ ਮੱਤ ਦੇ ਮੁਢਲੇ ਇਤਿਹਾਸ ਦਾ ਵਰਨਣ ਹੈ। ਯਹੂਦੀਆਂ ਦੇ ਧਰਮ ਗ੍ਰੰਥ ਨੂੰ, ਬਾਈਬਲ ਦਾ ਅੰਗ ਬਣਾ ਲੈਣ ਕਾਰਨ, ਈਸਾਈ ਮੱਤ ਨੂੰ ਯਹੂਦੀ ਧਰਮ ਦਾ ਹੀ ਵਿਕਾਸ ਮੰਨਿਆ ਗਿਆ ਹੈ। ਈਸਾਈਆਂ ਦੇ ਪ੍ਰਸਿੱਧ ਪੁਰਬ ਹਨ — ਕ੍ਰਿਸਮਿਸ, ਈਸਟਰ ਅਤੇ ਗੁਡ ਫ਼ਰਾਈ ਡੇ।

## (ੲ-123) ਈਸਾ ਖ਼ਾਨ :

ਇਕ ਮੰਝ ਰਾਜਪੂਤ ਜਿਸ ਨੇ ਕੋਟ ਈਸੇ ਖ਼ਾਨ ਦਾ ਨਗਰ ਵਸਾਇਆ। ਈਸਾ ਖ਼ਾਨ ਦੌਲਤ ਖ਼ਾਨ ਦਾ ਪੁੱਤਰ ਸੀ ਜਿਸ ਨੂੰ ਸ਼ਾਹਜਹਾਨ ਨੇ ਮੁਕਤਸਰ ਤੇ ਕੋਟ ਕਪੂਰੇ ਦੇ ਇਲਾਕੇ ਦਾ ਹਾਕਮ ਥਾਪਿਆ ਸੀ। ਦੌਲਤ ਖ਼ਾਨ ਨੇ ਮੋਗੇ ਦੇ ਨੇੜੇ ਦੌਲਤਪੁਰ ਨਾਂ ਦਾ ਇਕ ਸ਼ਹਿਰ ਵੀ ਆਬਾਦ ਕੀਤਾ। ਪਿਉ ਦੀ ਮੌਤ ਤੋਂ ਬਾਅਦ ਇਸੇ ਇਲਾਕੇ ਉਤੇ ਈਸਾ ਖ਼ਾਨ ਰਾਜ ਕਰਨ ਲੱਗਾ। ਇਸ ਨੇ ਸਿੱਖਾਂ ਨੂੰ ਭਾਰੀ ਤਸੀਹੇ ਦਿਤੇ।

ਈਸਾ ਖ਼ਾਨ ਦੇ ਰਾਜ ਸਮੇਂ ਮੰਝ ਰਾਜਪੂਤਾਂ ਦੀ ਗੁਡੀ ਬੜੀ ਚੜ੍ਹੀ ਹੋਈ ਸੀ। ਬੈਰਾੜ ਕਬੀਲੇ ਦੇ ਮੁਖੀਏ ਕਪੂਰ ਸਿੰਘ, ਜਿਸ ਨੇ ਕੋਟ ਕਪੂਰਾ ਨਗਰ ਵਸਾਇਆ ਸੀ, ਦੀ ਪ੍ਰਭੁਤਾ ਵਧਦੀ ਵੇਖਕੇ, ਈਸਾ ਖ਼ਾਨ ਨੇ 1708 ਈ: ਵਿਚ, ਉਸ ਨੂੰ ਆਪਣੇ ਕੋਲ ਸੱਦ ਕੇ ਧੋਖੇ ਨਾਲ ਮਰਵਾ ਦਿਤਾ। ਕਿਹਾ ਜਾਂਦਾ ਹੈ ਕਿ ਈਸਾ ਖ਼ਾਨ ਦੀ ਦਲੇਰੀ ਤੋਂ ਪ੍ਰਭਾਵਤ ਹੋ ਕੇ ਮੁਗ਼ਲ ਬਾਦਸ਼ਾਹ ਨੇ, ਸਿੰਧ ਦੇ

ਬਾਗ਼ੀਆਂ ਨੂੰ ਦਬਾਣ ਲਈ, ਈਸਾ ਖ਼ਾਨ ਦੀ ਸਰਦਾਰੀ ਹੇਠ ਸ਼ਾਹੀ ਫ਼ੌਜ ਸਿੰਧ ਭੇਜੀ ਅਤੇ ਈਸਾ ਖ਼ਾਨ ਨੇ ਵਿਦਰੋਹੀਆਂ ਦੇ ਮੂੰਹ ਭੰਨ ਦਿਤੇ।

ਮੁਗ਼ਲੀਆ ਰਾਜ ਦੇ ਪਤਨ ਸਮੇਂ, 1740 ਈ: ਵਿਚ, ਈਸਾ ਖ਼ਾਨ ਨੇ ਖ਼ੁਦ-ਮੁਖ਼ਤਿਆਰੀ ਦਾ ਐਲਾਨ ਕਰ ਕੇ ਆਪਣਾ ਵੱਖਰਾ ਰਾਜ ਅਧਿਕਾਰ ਸਥਾਪਿਤ ਕਰ ਲਿਆ। ਕੁਝ ਚਿਰ ਤਾਂ ਉਹ ਮਨ-ਆਈਆਂ ਕਰਦਾ ਰਿਹਾ, ਪਰ ਮਗਰੋਂ ਦਿੱਲੀ ਦੇ ਪਾਤਸ਼ਾਹ ਨੇ, ਸ਼ਹਿਜ਼ਾਦ ਖ਼ਾਨ ਦੀ ਸਰਦਾਰੀ ਹੇਠ, ਈਸਾ ਖ਼ਾਨ ਦੀ ਸਿਰਕੋਬੀ ਲਈ ਸ਼ਾਹੀ ਫ਼ੌਜ ਭੇਜੀ। ਈਸਾ ਖ਼ਾਨ ਨੇ ਸ਼ਾਹੀ ਫ਼ੌਜ ਦਾ ਮੁਕਾਬਲਾ ਬੜੀ ਬਹਾਦਰੀ ਨਾਲ ਕੀਤਾ। ਜਦ ਈਸਾ ਖ਼ਾਨ ਤੇ ਸ਼ਹਿਜ਼ਾਦ ਖ਼ਾਨ ਹਾਥੀਆਂ ਉਤੇ ਸਵਾਰ ਹੋ ਕੇ ਆਹਮੋ ਸਾਹਮਣੇ ਲੜ ਰਹੇ ਸਨ ਤਾਂ ਈਸਾ ਖ਼ਾਨ ਦੇ ਸਾਲੇ ਉਮਰ ਖ਼ਾਨ ਨੇ ਸ਼ਹਿਜ਼ਾਦ ਖ਼ਾਨ ਨੂੰ ਮਾਰਨ ਲਈ ਇਕ ਤੀਰ ਛੱਡਿਆ, ਜੋ ਰੱਬ ਸਬੱਬੀ ਈਸਾ ਖ਼ਾਨ ਦੇ ਮੱਥੇ ਵਿਚ ਜਾ ਲੱਗਾ ਅਤੇ ਉਸੇ ਛਿਣ ਈਸਾ ਖ਼ਾਨ ਨੇ ਪ੍ਰਾਣ ਤਿਆਗ ਦਿਤੇ। ਈਸਾ ਖ਼ਾਨ ਬਾਰੇ ਭਟਾਂ ਨੇ ਇਕ ਵਾਰ ਲਿਖੀ ਜਿਸ ਵਿਚ ਉਪਰੋਕਤ ਘਟਨਾ ਦਾ ਵਰਨਣ ਇਉਂ ਕੀਤਾ ਹੈ :—

ਈਸਾ ਖ਼ਾਨ ਮਾਰੀਆਂ, ਸ਼ਹਿਜ਼ਾਦ ਝਲੀਆਂ
ਕੀ ਕਰੇ ਈਸਾਖ਼ਾਨ,ਜੋ ਰਬੋਂ ਪੈਣ ਅਵੱਲੀਆਂ।

**(ਏ-124) ਈਸਾ ਬਨੀਆ :**
(ਵੇਖੋ : ਈਸਾ ਵਿਪਾਰੀ)

**(ਏ-125) ਈਸ਼ਾਨ :**

ਪੂਰਬ ਅਤੇ ਉਤਰ ਦੇ ਮੱਧ ਦੀ ਉਪਦਿਸ਼ਾ; ਇਸ ਦਿਸ਼ਾ ਦਾ ਰੱਖਿਅਕ ਸ਼ਿਵ ਜਾਂ ਰੁਦ੍ਰ ਮੰਨਿਆ ਜਾਂਦਾ ਹੈ, ਇਸੇ ਤੋਂ ਈਸ਼ਾਨ ਪਦ ਰੁਦ੍ਰ ਲਈ ਵੀ ਪ੍ਰਯੋਗ ਕੀਤਾ ਜਾਣ ਲੱਗਾ (ਵੇਖੋ : ਦਿਸ਼ਾ)।

**(ਏ-126) ਈਸਾ ਵਪਾਰੀ :**

ਸਖੀ ਸਰਵਰ ਦਾ ਇਕ ਮੁਰੀਦ ਜੋ ਦਿੱਲੀ ਅਤੇ ਆਗਰੇ ਦਾ ਇਕ ਸਿਰਕਢ ਵਪਾਰੀ ਸੀ। ਈਸਾ ਔਰੰਗਜ਼ੇਬ ਦੇ ਰਾਜ ਸਮੇਂ, 1675 ਈਸਵੀ ਦੇ ਨੇੜੇ ਤੇੜੇ ਹੋਇਆ। ਇਹ ਵਿਦੇਸ਼ਾਂ ਵਿਚ ਵੀ ਵਪਾਰ ਕੀਤਾ ਕਰਦਾ ਸੀ। ਇਕ ਵਾਰ ਜਦੋਂ ਈਸਾ, ਹੀਰੇ ਮੋਤੀਆਂ ਅਤੇ ਅਮੁੱਲ ਵਸਤੂਆਂ ਨਾਲ ਜਹਾਜ਼ ਲੱਦ ਕੇ, ਵਿਦੇਸ਼ ਜਾਣ ਲੱਗਾ ਤਾਂ ਉਸ ਨੂੰ ਜੋਤਸ਼ੀਆਂ ਨੇ ਲਗਨ ਦੇਖ ਕੇ ਦੱਸਿਆ ਕਿ ਜੇ ਉਹ ਸਵਾ ਲੱਖ ਰੁਪਏ ਧਾਰਮਿਕ ਕਾਰਜਾਂ ਲਈ ਦਾਨ ਕਰਨ ਦੀ ਸੁੱਖਣਾ ਸੁਖੇ ਤਾਂ ਹੀ ਉਸ ਦਾ ਜਹਾਜ਼ ਸਹੀ ਸਲਾਮਤ ਕੰਢੇ ਲੱਗੇਗਾ। ਈਸਾ ਸਖੀ ਸਰਵਰ ਦਾ ਉਪਾਸ਼ਕ ਸੀ। ਸੋ ਉਸ ਨੇ ਸਖੀ ਸਰਵਰ ਅੱਗੇ ਸਵਾ ਲੱਖ ਰੁਪਏ ਦੀ ਸੁੱਖਣਾ ਸੁੱਖੀ। ਜਹਾਜ਼ ਸਹੀ ਸਲਾਮਤ ਟਿਕਾਣੇ ਜਾ ਪੁੱਜਾ। ਈਸਾ ਵਪਾਰੀ ਨੇ ਵਿਦੇਸ਼ਾਂ ਵਿਚ ਮਾਲ ਵੇਚ ਕੇ ਲੱਖਾਂ ਰੁਪਏ ਕਮਾਏ। ਪਰ ਸਖੀ ਸਰਵਰ ਦੀ ਸੁਖਣਾ ਦੇਣ ਦੀ ਗੱਲ ਉਹ ਬਿਲਕੁਲ ਹੀ ਭੁੱਲ ਗਿਆ।

ਈਸਾ ਫਿਰ ਇਕ ਵਾਰ ਹੀਰੇ ਮੋਤੀਆਂ ਨਾਲ ਊਠ ਲੱਦ ਕੇ, ਕਿਸੇ ਕਾਫ਼ਲੇ ਨਾਲ, ਆਗਰੇ ਤੋਂ ਦੂਰ ਦੁਰਾਡੇ ਸ਼ਹਿਰ ਵਿਚ ਮਾਲ ਵੇਚਣ ਲਈ ਗਿਆ। ਰਸਤੇ ਵਿਚ ਕਾਫ਼ਲਾ ਸ਼ਾਹ ਕੋਟ ਠਹਿਰਿਆ। ਅਗਲੇ ਦਿਨ ਜਦੋਂ ਕਾਫ਼ਲਾ ਚੱਲਣ ਲੱਗਾ ਤਾਂ ਈਸਾ ਇਹ ਵੇਖ ਕੇ ਘਬਰਾ ਗਿਆ ਕਿ ਉਸ ਦਾ ਊਠ ਲੰਙੜਾ ਹੋ ਜਾਣ ਕਾਰਨ ਇਕ ਕਦਮ ਵੀ ਨਹੀਂ ਪੁਟ ਸਕਦਾ। ਕਾਫ਼ਲੇ ਵਾਲੇ ਉਸ ਨੂੰ ਇਕੱਲਾ ਛੱਡ ਕੇ ਅੱਗੇ ਚਲੇ ਗਏ। ਲੁਟ ਮਾਰ ਦੇ ਡਰ ਤੋਂ ਘਬਰਾ ਕੇ ਈਸਾ ਨੇ ਸਖੀ ਸਰਵਰ ਨੂੰ ਯਾਦ ਕੀਤਾ। ਸੱਯਦ ਅਹਿਮਦ (ਸਖੀ ਸਰਵਰ) ਨੇ ਪ੍ਰਗਟ ਹੋ ਕੇ ਉਸ ਨੂੰ ਸਵਾ ਲੱਖ ਰੁਪਏ ਵਾਲੀ ਪਹਿਲੀ ਸੁਖਣਾ ਯਾਦ ਦਿਵਾਈ। ਈਸਾ ਨੇ ਉਸੇ ਵੇਲੇ ਸਵਾ ਲੱਖ ਰੁਪਏ ਸਖੀ ਸਰਵਰ ਦੇ ਚਰਨਾਂ ਵਿਚ ਭੇਟ ਕੀਤੇ। ਫਲਸਰੂਪ ਉਸੇ ਛਿਣ ਉਸ ਦਾ ਊਠ ਰਾਜ਼ੀ ਹੋ ਗਿਆ।

ਮਾਲ ਵੇਚ ਵਟ ਕੇ ਜਦੋਂ ਈਸਾ ਘਰ ਪਹੁੰਚਿਆ ਤਾਂ ਉਹ ਫਿਰ ਸਖੀ ਸਰਵਰ ਦੀ ਪੂਜਾ ਵਲੋਂ ਲਾਪ੍ਰਵਾਹੀ ਕਰਨ ਲੱਗਾ ਅਤੇ ਉਸ ਦੀ ਕਰਾਮਾਤੀ ਸ਼ਕਤੀ ਉਤੇ ਸੰਦੇਹ ਪ੍ਰਗਟ ਕਰਨ ਲੱਗਾ। ਜਿਸ ਕਰ ਕੇ ਈਸਾ ਦਾ ਇਕ ਪਾਸਾ ਅਧਰੰਗ ਨਾਲ ਮਾਰਿਆ ਗਿਆ। ਈਸਾ ਦੀ ਪਤਨੀ ਉਸ ਨੂੰ ਸਖੀ ਸਰਵਰ ਦੇ ਅਸਥਾਨ ਨਿਗਾਹਾ ਦੀ ਯਾਤਰਾ ਲਈ ਲੈ ਗਈ ਤੇ ਉਹ ਮੁੜ ਨਰੋਆ ਹੋ ਗਿਆ। ਫਿਰ ਈਸਾ ਦਾ ਸਿਦਕ ਕਦੇ ਨਹੀਂ ਸੀ ਡੋਲਿਆ।

ਈਸਾ ਵਪਾਰੀ ਦੀ ਉਪ੍ਰੋਕਤ ਸਾਖੀ ਕਈ ਕਾਵਿ ਕਥਾਵਾਂ ਦਾ ਵਿਸ਼ਾ ਬਣੀ ਹੈ। ਅਜਿਹੀਆ ਦੋ ਕਾਵਿ ਕਥਾਵਾਂ ਸਰ ਰਿਚਰਡ ਟੈਂਪਲ ਨੇ 'The Legends of the Panjab' ਵਿਚ 'ਈਸਾ ਬਨੀਆ' ਅਤੇ 'ਈਸਾ ਵਪਾਰੀ' ਦੇ ਸਿਰਲੇਖ ਹੇਠ ਦਿਤੀਆਂ ਹਨ। ਪਹਿਲੀ ਉਨ੍ਹਾਂ ਪਟਿਆਲੇ ਦੇ ਇਕ ਮਿਰਾਸੀ ਤੋਂ ਸੁਣੀ ਤੇ ਦੂਜੀ ਜਲੰਧਰ ਦੇ ਇਲਾਕੇ ਵਿਚੋਂ। ਸਖੀ ਸਰਵਰ ਦੇ ਚੇਲਿਆਂ ਵਿਚ ਇਹ ਕਥਾ ਬੜੀ ਮਾਨਤਾ ਰਖਦੀ ਹੈ ਅਤੇ ਚੌਕੀਆਂ ਤੇ ਜਾਗਿਆਂ ਵਿਚ ਇਸ ਕਥਾ ਦਾ ਸਰਵਣ ਸ਼ਰਧਾ ਨਾਲ ਕੀਤਾ ਜਾਂਦਾ ਹੈ।

**(ਏ-127) ਈਚਣਾ ਪਰਮੀਚਣਾ :**

ਬੱਚਿਆਂ ਦੀ ਇਕ ਖੇਡ; ਬੱਚੇ ਪਹਿਲਾਂ ਦੋ ਬਰਾਬਰ ਦੀਆਂ ਟੋਲੀਆ ਬਣਾਉਂਦੇ ਹਨ। ਫਿਰ ਇਕ ਟੋਲੀ ਘੋੜੀਆਂ ਬਣਦੀ ਹੈ ਅਤੇ ਦੂਜੀ ਇਹ ਦੇ ਹਾਣੀ ਉਨ੍ਹਾਂ ਉਤੇ ਇਹ ਟੱਪਾ ਪੜ੍ਹਦੇ ਹੋਏ ਸਵਾਰੀ ਕਰਦੇ ਹਨ — ਈਚਣਾ ਪਰਮੀਚਣਾ, ਰਹੀਮ ਦਾ ਘੋੜਾ ਖੀਚਣਾ। ਇਸ ਟੱਪੇ ਦੇ ਅੰਤ ਉਤੇ ਘੋੜੀਆਂ ਬਣੇ ਹੋਏ ਬੱਚੇ ਉਛਲਦੇ ਤੇ ਖਰੂਦ ਪਾਉਂਦੇ ਹਨ। ਜੇ ਸਵਾਰਾਂ ਵਿਚੋਂ ਕੋਈ ਇਕ ਵੀ ਹੇਠਾਂ ਡਿਗ ਪਏ ਜਾਂ ਕਿਸੇ ਦੇ ਪੈਰ ਹੇਠਾਂ ਜ਼ਮੀਨ ਨਾਲ ਲੱਗ ਜਾਣ ਤਾਂ ਸਵਾਰੀ ਕਰਨ ਵਾਲੀ ਟੋਲੀ ਹੇਠਾਂ ਆ ਕੇ ਘੋੜੀਆਂ ਬਣਦੀ ਹੈ ਤੇ ਘੋੜੀਆਂ ਬਣੇ ਬੱਚੇ ਸਵਾਰ। ਇਹ ਖੇਡ ਧਨੀ ਪੋਠੋਹਾਰ ਵਿਚ ਆਮ ਪ੍ਰਚਲਤ ਹੈ ਅਤੇ ਆਂਟੜੇ ਮਨ ਮਾਂਟੜੇ ਦਾ ਹੀ ਖੇਤਰੀ ਰੂਪ ਹੈ (ਵੇਖੋ : ਆਂਟੜੇ ਮਨ ਮਾਂਟੜੇ)।

**(ਏ-128) ਈਚੀ ਬੀਚੀ :**

ਇਕ ਨਿਰਾਰਥਕ ਵਾਕੰਸ਼, ਜਿਸ ਦਾ ਪ੍ਰਯੋਗ ਰੋਂਦੇ ਬੱਚੇ ਨੂੰ ਵਿਰਚਾਣ ਲਈ, ਲੋਰੀਆਂ ਵਿਚ ਕੀਤਾ ਜਾਂਦਾ ਹੈ। ਪੰਜਾਬੀ ਕੋਸ਼ (1,132) ਅਨੁਸਾਰ ਈਚੀ ਬੀਚੀ ਅੱਖਾਂ ਦੀ ਗਿੱਡ ਨੂੰ ਕਹਿੰਦੇ ਹਨ। ਬੱਚਿਆਂ ਦਾ ਮੂੰਹ ਹੱਥ ਧੋਣ-ਜਾਂ ਨੁਹਾਉਣ ਵੇਲੇ, ਮਾਵਾਂ ਉਨ੍ਹਾਂ ਦਾ ਧਿਆਨ ਦੂਜੇ ਪਾਸੇ ਲਗਾਉਣ ਲਈ ਈਚੀ ਬੀਚੀ ਦੀ ਲੋਰੀ ਪੜ੍ਹਦੀਆਂ ਹਨ — "ਈਚੀ ਬੀਚੀ ਕੋਕੋ ਖਾਏ, ਘਿਉ ਦੀ ਚੂਰੀ ਕਾਕਾ ਖਾਏ।" ਇਸੇ ਤਰ੍ਹਾਂ ਦਾ ਇਕ ਹੋਰ ਟੱਪਾ ਹੈ — 'ਈਚੋ ਦੀ ਕਹਾਣੀ, ਬੀਚੋ ਦੀ ਕਹਾਣੀ, ਖੂਹੇ 'ਚ ਪਾਣੀ, ਕਾਕੇ ਦੀ ਕਹਾਣੀ, ਝੂਲੇ 'ਚ ਝੁਲਾਣੀ।'

ਧਨੀ ਪੋਠੋਹਾਰ ਵਿਚ ਈਚੀ ਬੀਚੀ ਨੂੰ ਈਚੋ ਬੀਚੋ ਕਹਿੰਦੇ ਹਨ ਅਤੇ ਹੇਠਲਾ ਟੱਪਾ ਪ੍ਰਚਲਤ ਹੈ ਜੋ ਅਖਾਣ ਦੀ ਪੱਧਰ ਉਤੇ ਪਹੁੰਚ ਚੁਕਾ ਹੈ :—

ਈਚੋ ਪਾਇਆ, ਬੀਚੋ ਪਾਇਆ
ਮੇਰਾ ਕੰਮ ਬਣੀਂ ਗਿਆ।

ਕਥਾ ਕਹਾਣੀਆਂ ਵਿਚ ਈਚੋ ਬੀਚੋ ਪਾਤਰਾਂ ਦੇ ਰੂਪ ਵਿਚ ਵੀ ਆਏ ਹਨ।

**(ਏ-129) ਈਦ :**

ਮੁਸਲਮਾਨਾਂ ਦਾ ਇਕ ਉਤਸਵ; ਈਦ ਦੇ ਦਿਨ ਮੁਸਲਮਾਨ ਮਸਜਿਦ ਵਿਚ ਸਾਮੂਹਿਕ ਨਿਮਾਜ਼ ਪੜ੍ਹਦੇ, ਨਵੇਂ ਕਪੜੇ ਪਹਿਨਦੇ, ਘਰਾਂ ਵਿਚ ਮਿੱਠੇ ਤੇ ਵਧੀਆ ਪਦਾਰਥ ਪਕਾਂਦੇ ਅਤੇ ਪੁੰਨ-ਦਾਨ ਕਰਦੇ ਹਨ। ਮੁਸਲਮਾਨਾਂ ਵਿਚ ਈਦ ਵਾਲੇ ਦਿਨ ਰਿਸ਼ਤੇਦਾਰਾਂ ਦੀਆਂ ਮੜ੍ਹੀਆਂ ਅਤੇ ਪੀਰਾਂ ਫ਼ਕੀਰਾਂ ਦੀਆਂ ਖ਼ਾਨਗਾਹਾਂ ਉਤੇ ਜਾਣ ਦੀ ਵੀ ਪ੍ਰਥਾ ਹੈ।

ਮੁਸਲਮਾਨਾਂ ਵਿਚ ਪ੍ਰਮੁਖ ਈਦਾਂ ਦੋ ਹੀ ਹਨ — ਈਦੁਲ ਫ਼ਿਤਰ ਅਤੇ ਈਦੁਲ ਅਜ਼ਹਾ। ਈਦੁਲ ਫ਼ਿਤਰ ਦਾ ਪੁਰਬ, ਰਮਜ਼ਾਨ ਦੇ ਰੋਜ਼ਿਆਂ ਦੀ ਸਮਾਪਤੀ ਉਤੇ, ਨਵਾਂ ਚੰਨ ਚੜ੍ਹਨ ਤੋਂ ਅਗਲੇ ਦਿਨ ਪਹਿਲੀ ਸ਼ਾਬਾਨ ਨੂੰ ਮਨਾਇਆ ਜਾਂਦਾ ਹੈ। ਰਮਜ਼ਾਨ ਦੇ ਸਾਰੇ ਮਹੀਨੇ ਦੀਨਦਾਰ ਮੁਸਲਮਾਨ ਰੋਜ਼ੇ ਰਖਦੇ ਹਨ। ਅਰਬੀ ਰਵਾਇਤਾਂ ਅਨੁਸਾਰ ਪਹਿਲਾਂ ਮੁਹੰਮਦ ਸਾਹਿਬ ਨੇ ਕੇਵਲ ਮੁਹੱਰਮ ਦੀ ਦਸਵੀਂ ਅਸ਼ੂਰਾ ਨੂੰ ਰੋਜ਼ਾ ਰਖਣ ਦਾ ਆਦੇਸ਼ ਦਿਤਾ ਸੀ, ਪਰ ਮਗਰੋਂ ਰਮਜ਼ਾਨ ਦਾ ਸਾਰਾ ਮਹੀਨਾ ਹੀ ਰੋਜ਼ਿਆਂ ਲਈ ਨਿਸ਼ਚਿਤ ਹੋ ਗਿਆ। ਇਸਲਾਮੀ ਅਕੀਦੇ ਅਨੁਸਾਰ ਰਮਜ਼ਾਨ ਦਾ ਮਹੀਨਾ ਬੜਾ ਪਵਿਤ੍ਰ ਹੈ, ਕਿਉਂ ਜੋ ਇਸੇ ਮਹੀਨੇ ਮੁਹੰਮਦ ਸਾਹਿਬ ਨੂੰ ਵਹੀ ਦੁਆਰਾ ਕੁਰਾਨ ਉਤਰਿਆ ਕਰਦਾ ਸੀ। ਇਸ ਈਦ ਨੂੰ ਮੁਸਲਮਾਨ ਦੋ 'ਰਕਤਾਂ' ਦੀ ਨਮਾਜ਼ ਪੜ੍ਹਦੇ, ਇਮਾਮ ਤੋਂ ਖ਼ੁਤਬਾ ਸੁਣਦੇ, ਦਾਅਵਤਾਂ ਕਰਦੇ ਤੇ ਪੀਰਾਂ ਦੀਆਂ ਮੜ੍ਹੀਆਂ ਦੀ ਜ਼ਿਆਰਤ ਕਰਦੇ ਹਨ। ਜੇ ਕਿਸੇ ਮੁਸਲਮਾਨ ਨੇ ਜ਼ਕਾਤ ਨਾ ਦਿਤੀ ਹੋਵੇ ਤਾਂ ਉਸ ਲਈ ਇਸ ਈਦ ਤੋਂ ਪਹਿਲਾਂ ਜ਼ਕਾਤ ਦੇਣੀ ਲਾਜ਼ਮੀ ਹੈ।

ਦੂਜੀ ਈਦ ਈਦੁਲ ਅਜ਼ਹਾ ਹੈ। ਇਹ ਪੁਰਬ ਮੁਸਲਮਾਨੀ ਮਹੀਨੇ ਜ਼ੁਅਲ ਹਿੱਜਾਹ ਦੀ ਦਸਵੀਂ ਤਿੱਥ ਨੂੰ ਮਨਾਇਆ ਜਾਂਦਾ ਹੈ। ਹਰੇਕ ਮੁਸਲਮਾਨ ਲਈ ਆਦੇਸ਼ ਹੈ ਕਿ ਉਹ ਜੀਵਨ ਵਿਚ ਇਕ ਵਾਰ ਈਦੁਲ ਜ਼ਿਆ ਦੇ ਪੁਰਬ ਉਤੇ ਮੱਕੇ ਦੀ ਹੱਜ ਕਰੇ ਅਤੇ ਮਿਨਾ ਉਤੇ ਇਕ ਪਸ਼ੂ ਦੀ ਬਲੀ ਦੇਵੇ। ਜਿਹੜੇ ਮੁਸਲਮਾਨ ਹੱਜ ਲਈ ਨਹੀਂ ਜਾ ਸਕਦੇ, ਉਹ ਆਪਣੇ ਘਰਾਂ ਵਿਚ ਹੀ ਪਸ਼ੂ ਦੀ ਬਲੀ ਦੇਂਦੇ ਹਨ। ਇਸਲਾਮੀ ਰਵਾਇਤਾਂ ਇਸ ਈਦ ਦਾ ਸਬੰਧ, ਇਬਰਾਹੀਮ ਦੀ, ਆਪਣੇ, ਪੁੱਤਰ ਇਸਮਾਈਲ ਦੀ, ਦਿਤੀ ਕੁਰਬਾਨੀ ਨਾਲ ਜੋੜਦੀਆਂ ਹਨ। ਇਬਰਾਹੀਮ ਜਦੋਂ ਇਸਮਾਈਲ ਦੀ ਕੁਰਬਾਨੀ ਦੇਣ ਲੱਗਾ ਤਾਂ ਅੱਲਾ ਨੇ ਪ੍ਰਸੰਨ ਹੋ ਕੇ ਇਸਮਾਈਲ ਦੀ ਥਾਂ ਦੁੰਬਾ ਪ੍ਰਗਟ ਕਰ ਦਿਤਾ (ਵੇਖੋ : ਇਸਮਾਈਲ)। ਕੁਰਾਨ ਵਿਚ ਸੂਰਾ ਅਲਹਜ ਵਿਚ ਇਸ ਦਿਨ ਪਸ਼ੂ ਦੀ ਕੁਰਬਾਨੀ ਦੇਣ ਦਾ ਜ਼ਿਕਰ ਹੈ। ਕੁਰਬਾਨੀ ਭੇਡ, ਬਲਦ ਤੇ ਊਠ ਆਦਿ ਕਿਸੇ ਵੀ ਪਸ਼ੂ ਦੀ ਦਿਤੀ ਜਾ ਸਕਦੀ ਹੈ। ਪਰ ਪਸ਼ੂ ਮਿਲੇ ਜੁਲੇ ਰੰਗ ਜਾਂ ਕਾਲੇ ਚਿੱਟੇ ਰੰਗ ਦਾ ਹੋਵੇ; ਉਹ ਅਕਰਾਨ ਅਥਵਾ ਸਿੰਙਾਂ ਵਾਲਾ ਹੋਵੇ ਅਤੇ ਕਾਣਾ ਜਾਂ ਲੰਙੜਾ ਨਾ ਹੋਵੇ। ਪਸ਼ੂ ਨੂੰ ਵੱਢਣ ਤੋਂ ਪਹਿਲਾਂ ਬਿਸਮਿਲਾ ਕਹਿਣਾ ਲਾਜ਼ਮਾ ਹੈ, ਫਿਰ ਤਿੰਨ ਵਾਰ ਤਕਬੀਰ (ਅੱਲਾ ਹੂ ਅਕਬਰ) ਪੜ੍ਹੀ ਜਾਂਦੀ ਹੈ। ਮਗਰੋਂ ਕਲਮਾ ਪੜ੍ਹ ਕੇ ਪਸ਼ੂ ਨੂੰ ਹਲਾਲ ਕੀਤਾ ਜਾਂਦਾ ਹੈ (ਵੇਖੋ : ਹਲਾਲ)। ਰਵਾਇਤ ਹੈ ਕਿ ਮੁਹੰਮਦ ਸਾਹਿਬ ਇਸ ਤਿੱਥ ਨੂੰ ਪਸ਼ੂ ਦੀ ਬਲੀ ਦੇਣ ਵੇਲੇ, ਦੋ ਦੁੰਬੇ ਕਾਅਬੇ ਦੀ ਦਿਸ਼ਾ ਵਲ ਖੜੇ ਕਰ ਕੇ, ਕਲਮਾ ਪੜ੍ਹਦੇ ਹੋਏ ਵਢਦੇ ਸਨ। ਕੁਰਬਾਨੀ ਈਦ ਦੀ ਸਾਮੂਹਿਕ ਨਿਮਾਜ਼ (ਸਲਾਤ) ਅਤੇ ਇਮਾਮ ਦੇ ਖ਼ੁਤਬੇ ਤੋਂ ਬਾਅਦ ਦਿਤੀ ਜਾਂਦੀ ਹੈ; ਪਹਿਲਾਂ ਦਿਤੀ ਕੁਰਬਾਨੀ ਕਬੂਲ ਨਹੀਂ ਪੈਂਦੀ। ਕੁਰਬਾਨੀ ਵਾਲੇ ਪਸ਼ੂ ਦੇ ਮਾਸ ਦੇ ਤਿੰਨ ਹਿੱਸੇ ਕੀਤੇ ਜਾਂਦੇ ਹਨ। ਇਕ ਹਿੱਸਾ ਗ਼ਰੀਬਾਂ ਵਿਚ ਦਾਨ ਕੀਤਾ ਜਾਂਦਾ ਹੈ, ਦੂਜਾ ਰਿਸ਼ਤੇਦਾਰਾਂ ਵਿਚ ਬਰਾਬਰ ਵੰਡਿਆ ਜਾਂਦਾ ਹੈ ਅਤੇ ਤੀਜਾ ਆਪਣੇ ਖਾਣ ਲਈ ਹੈ। ਜੇ ਕਿਸੇ ਸੁੱਖਣਾ ਦੀ ਪੂਰਤੀ ਨਮਿਤ ਬਲੀ ਦਿਤੀ ਜਾਵੇ ਤਾਂ ਖ਼ੁਦ ਮਾਸ ਨਹੀਂ ਖਾਧਾ ਜਾਂਦਾ। ਇਸ ਈਦ ਨੂੰ ਬਕਰੀਦ ਵੀ ਕਿਹਾ ਜਾਂਦਾ ਹੈ। ਕਿਉਂ ਜੋ ਪਹਿਲਿਆਂ ਵਿਚ ਗਊ (ਅਰਬੀ ਬਕਰਹ) ਦੀ ਕੁਰਬਾਨੀ ਦੇਣ ਦੀ ਪ੍ਰਥਾ ਸੀ। ਪਰ ਅੱਜ ਕਲ੍ਹ ਭੇਡ ਜਾਂ ਬਕਰੇ ਦੀ ਬਲੀ ਦਿਤੀ ਜਾਂਦੀ ਹੈ। ਇਸੇ ਈਦ ਨੂੰ ਈਦੁਲ ਕਬੀਰ (ਵੱਡੀ ਈਦ) ਵੀ ਕਿਹਾ ਜਾਂਦਾ ਹੈ।

ਸ਼ੀਆ ਮੁਸਲਮਾਨ ਇਕ ਤੀਜੀ ਈਦ ਵੀ ਮਨਾਉਂਦੇ ਹਨ, ਜਿਸ ਨੂੰ ਈਦੇ-ਗ਼ਦੀਰ ਕਹਿੰਦੇ ਹਨ। ਗ਼ਦੀਰ ਇਕ ਤਲਾਬ ਦਾ ਨਾਂ ਹੈ ਜੋ ਮੱਕੇ ਅਤੇ ਮਦੀਨੇ ਦੇ ਵਿਚਕਾਰ ਸਥਿਤ ਹੈ। ਸ਼ੀਆ ਮੱਤ ਵਾਲਿਆਂ ਦੀ ਧਾਰਨਾ ਹੈ ਕਿ ਗ਼ਦੀਰ ਦੇ ਕੰਢੇ ਮੁਹੰਮਦ ਸਾਹਿਬ ਨੇ ਆਪਣੀ ਉੱਮਤ ਨੂੰ ਕਿਹਾ ਸੀ ਕਿ ਜੋ ਮੇਰੇ ਵਿਚ ਈਮਾਨ ਰਖਦਾ ਹੈ ਉਹ ਹਜ਼ਰਤ ਅਲੀ ਵਿਚ ਵੀ ਈਮਾਨ ਰਖੇ ਅਤੇ ਉਥੇ ਹੀ ਅਲੀ ਨੂੰ ਖ਼ਲੀਫ਼ਾ ਨਾਮਜ਼ਦ ਕੀਤਾ ਗਿਆ ਸੀ।

ਮੁਸਲਮਾਨਾਂ ਵਿਚ ਇਕ ਹੋਰ ਈਦ ਮੀਲਾਦੁਲ ਨਬੀ ਹੈ ਜੋ ਰਬੀ-ਉਲ-ਅੱਵਲ ਦੀ ਬਾਰ੍ਹਵੀਂ ਤਾਰੀਖ਼ ਨੂੰ ਮਨਾਈ ਜਾਂਦੀ ਹੈ। ਇਸ ਦਿਨ ਮੁਹੰਮਦ ਸਾਹਿਬ ਨੇ ਜਨਮ ਲਿਆ ਸੀ। ਇਸ ਨੂੰ ਈਦ ਦੀ ਥਾਂ ਵਧੇਰੇ ਕਰ ਕੇ ਮੀਲਾਦ ਹੀ ਕਿਹਾ ਜਾਂਦਾ ਹੈ। ਮੁਸਲਮਾਨਾਂ ਦੇ ਕੁਝ ਹੋਰ ਪੁਰਬ ਆਖ਼ਿਰੀ ਚਹਾਰ ਸ਼ੰਬਹ, ਨੌਰੋਜ਼, ਲੈਲਤੁਲ ਕਦਰ ਅਤੇ ਸ਼ਬਰਾਤ ਹਨ ਜਿਨ੍ਹਾਂ ਦਾ ਵਰਨਣ ਨਾਂ ਕ੍ਰਮ ਅਨੁਸਾਰ ਸੰਬੰਧਿਤ ਥਾਵਾਂ ਤੇ ਕੀਤਾ ਗਿਆ ਹੈ।

ਈਦ ਦਾ ਚਰਿਤ੍ਰ ਪੰਜਾਬੀ ਦੇ ਕੁਝ ਅਖਾਣਾਂ ਤੇ ਮੁਹਾਵਰਿਆਂ ਵਿਚ ਵੀ ਝਲਕਦਾ ਹੈ — 'ਈਦੀ ਪਿਛੋਂ ਤੰਬਾ', 'ਈਦ ਦਾ ਚੰਨ ਹੋਣਾ', 'ਸਦਾ ਨਾ ਮੋਮਨ ਈਦੜੀ ਭਾਵੇਂ ਨਿਤ ਚੜ੍ਹੇਂਦੇ ਚੰਨ' ਆਦਿ।

**(ਈ-130) ਈਦੁਲ ਅਜ਼ਹਾ :**

(ਵੇਖੋ : ਈਦ)।

**(ਈ-131) ਈਦੇ-ਗ਼ਦੀਰ :**

(ਵੇਖੋ : ਈਦ)।

**(ਈ-132) ਈਦੁਲ ਕਬੀਰ :**

(ਵੇਖੋ : ਈਦ)।

**(ਈ-133) ਈਦੁਲ ਫ਼ਿਤਰ :**

(ਵੇਖੋ : ਈਦ)।

**(ਈ-134) ਈਮਾਨ :**

ਮੁਸਲਮਾਨ, ਧਰਮ ਵਿਚ ਸਿਦਕ ਤੇ ਸ਼ਰਧਾ ਨੂੰ, ਈਮਾਨ ਕਹਿੰਦੇ ਹਨ ਅਤੇ ਜੋ ਸ਼ਖ਼ਸ ਇਸਲਾਮ ਵਿਚ ਨਿਸਚਾ ਰਖਦਾ ਹੈ ਉਸ ਨੂੰ ਮੋਮਿਨ ਕਹਿੰਦੇ ਹਨ। ਕੁਰਾਨ ਦੇ ਕਈ ਸੂਰਿਆਂ ਵਿਚ ਈਮਾਨ ਸ਼ਬਦ ਦਾ ਜ਼ਿਕਰ ਆਉਂਦਾ ਹੈ। ਈਮਾਨ ਦਾ ਧਾਰਨੀ ਸਬਰ, ਸ਼ੁਕਰ ਤੇ ਰਜ਼ਾ ਵਿਚ ਰਹਿੰਦਾ ਹੈ, ਅੱਲਾ ਦੀ ਬਖ਼ਸ਼ਿਸ਼ ਵਿਚ ਆਸਥਾ ਰਖਦਾ, ਰੋਜ਼ੇ ਰਖਦਾ, ਨਿਮਾਜ਼ ਪੜ੍ਹਦਾ, ਜ਼ਕਾਤ ਦੇਂਦਾ ਅਤੇ ਸੂਦ ਖ਼ੋਰੀ ਤੋਂ ਪ੍ਰਹੇਜ਼ ਕਰਦਾ ਹੈ। ਉਹ ਅੱਲਾ ਤੋਂ ਡਰਦਾ, ਕਦੇ ਅਮਾਨਤ ਵਿਚ ਖ਼ਿਆਨਤ ਨਹੀਂ ਕਰਦਾ। ਨਸ਼ੇ ਦਾ ਸੇਵਨ ਕਰ ਕੇ ਕਦੇ ਨਮਾਜ਼ ਨਹੀਂ ਪੜ੍ਹਦਾ ਅਤੇ ਮੁਹੰਮਦ ਸਾਹਿਬ ਦੇ ਦੁਸ਼ਮਣਾਂ ਨਾਲ, ਜਾਂ ਜਿਨ੍ਹਾਂ ਨਾਲ ਅੱਲਾ ਨਰਾਜ਼ ਹੈ, ਦੋਸਤੀ ਨਹੀਂ ਗੰਢਦਾ। ਇਸ ਤਰ੍ਹਾਂ ਵੇਖਿਆਂ ਈਮਾਨ ਦੇ ਅੰਤਰਗਤ ਮੋਮਿਨ ਦਾ ਸਾਰਾ ਜੀਵਨ-ਵਿਹਾਰ ਆ ਜਾਂਦਾ ਹੈ।

ਹਦੀਸਾਂ ਵਿਚ ਈਮਾਨ ਬਾਰੇ ਮੁਹੰਮਦ ਸਾਹਿਬ ਦੇ ਕਈ ਕਥਨ ਦਰਜ ਹਨ। ਇਕ ਕਥਨ ਅਨੁਸਾਰ ਈਮਾਨ ਲਿਆਣ ਵਾਲਾ ਮੋਮਿਨ ਅੱਲਾ, ਉਸ ਦੇ ਫ਼ਰਿਸ਼ਤਿਆਂ, ਕਤੇਬਾਂ, ਪੈਗ਼ੰਬਰਾਂ, ਮੁਕੱਦਰ ਅਤੇ ਕਿਆਮਤ ਵਿਚ ਨਿਸ਼ਠਾ ਰਖੇ। ਇਸ ਨੂੰ 'ਈਮਾਨੇ-ਮੁਫ਼ਸਲ' (ਵਿਸਥਾਰ ਪੂਰਵਕ ਈਮਾਨ) ਕਿਹਾ ਗਿਆ ਹੈ। ਇਕ ਦੂਜਾ ਈਮਾਨ — 'ਈਮਾਨੇ ਮੁਜ਼ਮਲ' (ਸੰਖਿਪਤ ਈਮਾਨ) ਹੈ, ਜਿਸ ਦੇ ਧਾਰਨੀ ਲਈ ਅੱਲਾ ਦਾ ਹੁਕਮ ਮੰਨਣਾ ਅਤੇ ਉਸ ਦੀ ਜ਼ਾਤ ਵਿਚ ਯਕੀਨ ਰਖਣਾ ਹੀ ਕਾਫ਼ੀ ਹੈ।

ਕੁਝ ਮੁਸਲਮਾਨਾਂ ਅਨੁਸਾਰ ਜੋ ਸ਼ਖ਼ਸ ਇਹ ਕਲਮਾ ਪੜ੍ਹਦਾ ਹੈ — 'ਲਾ ਇਲਾਹ ਇੱਲਲਾਹੂ ਮੁਹੰਮਦੁਰਸੂਲੱਲਾਹ', ਭਾਵ ਅੱਲਾ ਤੋਂ ਬਿਨਾਂ ਕੋਈ ਪੂਜਣ ਯੋਗ ਨਹੀਂ, ਮੁਹੰਮਦ ਉਸ ਦਾ ਭੇਜਿਆ ਹੋਇਆ ਪੈਗ਼ੰਬਰ ਹੈ, ਉਹ ਈਮਾਨ ਦਾ ਧਾਰਨੀ ਹੈ ਭਾਵੇਂ ਉਹ ਦਿਲੋਂ ਇਸ ਕਲਮੇ ਵਿਚ ਨਿਸਚਾ ਨਾ ਵੀ ਰਖਦਾ ਹੋਵੇ। ਦੂਜੇ ਮਤਾਂ ਦੇ ਲੋਕਾਂ ਨੂੰ ਇਸਲਾਮ ਵਿਚ ਲਿਆਣ ਵੇਲੇ ਸਭ ਤੋਂ ਪਹਿਲਾਂ ਕਲਮਾ ਹੀ ਪੜ੍ਹਾਇਆ ਜਾਂਦਾ ਹੈ।

ਮੁਤਜ਼ਲੀ ਤੇ ਕਈ ਹੋਰ ਫ਼ਿਰਕਿਆਂ ਅਨੁਸਾਰ ਜੋ ਮੁਸਲਮਾਨ ਪਾਪਾਂ ਵਿਚ ਵਲੀਨ ਹੈ, ਉਸ ਨੂੰ ਈਮਾਨ ਦਾ ਧਾਰਨੀ ਅਥਵਾ ਦੀਨਦਾਰ ਨਹੀਂ ਕਿਹਾ ਜਾ ਸਕਦਾ। ਉਸ ਨੂੰ ਕਾਫ਼ਰ ਕਹਿਣਾ ਵੀ ਠੀਕ ਨਹੀਂ, ਸੋ ਉਹ ਦੋਹਾਂ ਦੇ ਵਿਚਕਾਰ ਹੈ। ਕੁਝ ਹੋਰ ਫ਼ਿਰਕਿਆਂ ਦਾ ਮਤ ਹੈ ਕਿ ਮਨ ਤੇ ਬੁੱਧੀ ਕਰ ਕੇ ਈਮਾਨ ਲਿਆਣ ਵਾਲਾ ਮੋਮਿਨ ਭਾਵੇਂ ਕਿਤਨਾ ਵੀ ਸ਼ੈਤਾਨ ਕਿਉਂ ਨਾ ਹੋਵੇ, ਉਹ ਦੋਜ਼ਖ਼ ਵਿਚ ਕਦੇ ਨਹੀਂ ਜਾਵੇਗਾ। ਇਸ ਦੇ ਉਲਟ ਕੁਝ ਕਟੜ ਪੰਥੀਆਂ ਦੀ ਧਾਰਨਾ ਹੈ ਕਿ ਹਰੇਕ ਈਮਾਨਦਾਰ ਭਾਵੇਂ ਉਹ ਕਿਤਨਾ ਵੀ ਨੇਕ ਹੋਵੇ, ਜੀਵਨ ਵਿਚ ਕੁਝ ਪਾਪ ਚੇਤ ਅਚੇਤ ਰੂਪ ਵਿਚ ਕਰ ਹੀ ਬੈਠਦਾ ਹੈ ਅਤੇ ਉਹ ਆਪਣੇ ਮੰਦੇ ਕਰਮਾਂ ਦੇ ਤਨਾਸਬ ਵਿਚ ਕੁਝ ਚਿਰ ਦੋਜ਼ਖ਼ ਜ਼ਰੂਰ ਭੋਗੇਗਾ, ਪਰ ਹਰ ਮੋਮਿਨ ਦੀ ਅਖ਼ੀਰ ਵਿਚ ਰੱਖਿਆ ਹੋਵੇਗੀ ਅਤੇ ਹਰ ਈਮਾਨ ਵਾਲੇ ਮੁਸਲਮਾਨ ਦਾ ਅੰਤਿਮ ਸਥਾਨ ਬਹਿਸ਼ਤ ਹੋਵੇਗਾ, ਇਸ ਲਈ ਨਿਸਚੇ ਦੀ ਹੀ ਬੜੀ ਮਹੱਤਤਾ ਹੈ।

ਇਥੇ ਇਸ ਗੱਲ ਦਾ ਵੀ ਨਿਰਣਾ ਜ਼ਰੂਰੀ ਹੈ ਕਿ ਕੀ ਈਮਾਨ ਤੇ ਇਸਲਾਮ ਵਿਚ ਕੋਈ ਅੰਤਰ ਹੈ। ਕਟੜ ਪੰਥੀ ਇਨ੍ਹਾਂ ਦੋਹਾਂ ਸ਼ਬਦਾਂ ਨੂੰ ਸਮਾਨਾਰਥਕ ਮੰਨਦੇ ਹਨ ਅਤੇ ਉਨ੍ਹਾਂ ਅਨੁਸਾਰ ਹਰ ਮੋਮਿਨ ਲਈ ਈਮਾਨ ਦਾ ਧਾਰਨੀ ਹੋਣਾ ਲਾਜ਼ਮੀ ਹੈ। ਕੁਝ ਵਿਚਾਰਵਾਨ ਇਸਲਾਮ ਸ਼ਬਦ ਨੂੰ ਈਮਾਨ ਦੇ ਮੁਕਾਬਲੇ ਵਿਚ ਵਧੇਰੇ ਵਿਸਤ੍ਰਿਤ ਮੰਨਦੇ ਹਨ। ਉਨ੍ਹਾਂ ਦੀ ਧਾਰਨਾ ਹੈ ਕਿ ਇਸਲਾਮ ਮਨ, ਬਚਨ ਤੇ ਕਰਮ ਕਰ ਕੇ ਨਿਸ਼ਠਾ ਰਖਣਾ ਹੈ, ਪਰ ਈਮਾਨ ਕੇਵਲ ਸੰਕਲਪ ਕਰ ਕੇ ਹੀ। ਇਸ ਲਈ ਈਮਾਨ ਇਸਲਾਮ ਦਾ ਇਕ ਅੰਗ ਹੈ। ਜੋ ਸ਼ਖ਼ਸ ਈਮਾਨ ਰਖਦਾ ਹੈ ਤੇ ਈਮਾਨ ਅਨੁਸਾਰ ਹੀ ਜੀਵਨ ਨੂੰ ਢਾਲਦਾ ਹੈ, ਉਸ ਮੋਮਿਨ ਵਿਚ ਇਸਲਾਮ ਤੇ ਈਮਾਨ ਇਕ ਰਸ ਹੋ ਗਏ ਹੁੰਦੇ ਹਨ, ਪਰ ਜਿਸ ਦੀ ਮੰਨਣੀ ਤੇ ਕਰਨੀ ਵਿਚ ਅੰਤਰ ਹੈ, ਉਹ ਕੇਵਲ ਈਮਾਨ ਦਾ ਧਾਰਨੀ ਹੈ (ਵੇਖੋ : ਇਸਲਾਮ)।

(ੲ-135) **ਏਕੰਕਾਰ :**

(ਵੇਖੋ : ਇਅੰਕਾਰ)।

(ੲ-136) **ਏਕਪਰਣਾ :**

ਮੇਨਾ ਦੇ ਉਦਰ ਤੋਂ ਹਿਮਾਵਤ ਦੀ ਧੀ ਜੋ ਸ਼ਿਵ ਜੀ ਦੀ ਸਾਲੀ ਸੀ। ਹਰਿਵੰਸ਼ ਅਨੁਸਾਰ ਮੇਨਾ ਦੀਆਂ ਤਿੰਨ ਧੀਆਂ ਏਕਪਰਣਾ, ਏਕਪਾਟਲਾ ਤੇ ਅਪਰਣਾ ਸਨ। ਇਨ੍ਹਾਂ ਤਿੰਨਾ ਨੇ ਘੋਰ ਤਪੱਸਿਆ ਕਰ ਕੇ ਕਈਆਂ ਅਲੌਕਿਕ ਸ਼ਕਤੀਆਂ ਪ੍ਰਾਪਤ ਕਰ ਲਈਆਂ ਸਨ। ਘੋਰ ਤਪੱਸਿਆ ਦੇ ਦਿਨਾਂ ਵਿਚ ਏਕਪਰਣਾ ਸਿਰਫ਼ ਇਕੋ ਪੱਤਾ ਖਾਂਦੀ ਸੀ ਅਤੇ ਏਕਪਾਟਲਾ ਸਿਰਫ਼ ਇਕੋ ਪਾਟਲਾ। ਤੀਜੀ ਭੈਣ ਅਪਰਣਾ ਨੇ ਇਕ ਪੱਤਾ (ਅ-ਪਰਣਾ) ਵੀ ਖਾਣਾ ਛੱਡ ਦਿਤਾ। ਅਪਰਣਾ ਹੀ ਮਗਰੋਂ ਸ਼ਿਵ ਦੀ ਪਤਨੀ ਉਮਾ ਬਣੀ (ਵੇਖੋ : ਅਪਰਣਾ)।

(ੲ-137) **ਏਕਪਾਟਲਾ :**

(ਵੇਖੋ : ਏਕਪਰਣਾ)।

(ੲ-138) **ਏਕਮ :**

ਚੰਦਰ ਮਾਸ ਦੇ ਹਨੇਰੇ ਅਤੇ ਚਾਨਣ ਪੱਖ ਦੀ ਪਹਿਲੀ ਤਿੱਥ; ਪੂਰਨਮਾਸ਼ੀ ਤੇ ਅਮਾਵਸ ਤੋਂ ਅਗਲੀ ਤਿੱਥ; ਚਾਨਣ ਪੱਖ ਦੀ ਏਕਮ ਨੂੰ ਚੰਦ੍ਰਮਾ ਵਿਖਾਈ ਨਹੀਂ ਦੇਂਦਾ। ਦੇਸੀ ਵਰ੍ਹਾ ਚੇਤ ਦੀ ਏਕਮ ਤੋਂ ਆਰੰਭ ਹੁੰਦਾ ਹੈ ਅਤੇ ਇਸੇ ਦਿਨ ਨਵਾਂ ਸੰਮਤ ਦਾ ਤਿਉਹਾਰ ਮਨਾਇਆ ਜਾਂਦਾ ਹੈ।

(ੲ-139) **ਏਕਲਵਯ :**

ਵਸੁਦੇਵ ਦੇ ਭਰਾ ਦੇਵ ਸ੍ਰਵਸ ਦਾ ਪੋਤਰਾ ਅਤੇ ਸ਼ਤਰੂਘਨ ਦਾ ਭਰਾ; ਮਹਾਂਭਾਰਤ ਅਨੁਸਾਰ ਏਕਲਵਯ ਨਿਸ਼ਾਦਾਂ ਦਾ ਰਾਜਾ ਸੀ। ਨਿਸ਼ਾਦਾਂ ਨੇ ਇਸ ਨੂੰ ਕਿਸੇ ਢੇਰ ਤੋਂ ਚੁਕ ਕੇ ਪਾਲਿਆ ਅਤੇ ਮਗਰੋਂ ਆਪਣਾ ਰਾਜਾ ਬਣਾ ਲਿਆ। ਏਕਲਵਯ ਦਾ ਧਨੁਖ-ਵਿੱਦਿਆ ਵਿਚ ਬੜਾ ਲਗਾਓ ਸੀ। ਜਦੋਂ ਦ੍ਰੋਣਾਚਾਰੀਆ ਨੇ ਇਸ ਦਾ ਗੁਰੂ ਬਣਨ ਤੋਂ ਇਨਕਾਰ ਕਰ ਦਿਤਾ, ਤਾਂ ਇਸ ਨੇ ਜੰਗਲ ਵਿਚ ਦ੍ਰੋਣਾਚਾਰੀਆ ਦੀ ਮੂਰਤੀ ਸਥਾਪਿਤ ਕਰ ਕੇ, ਬਾਣ ਚਲਾਨ ਦਾ ਅਭਿਆਸ ਕਰਦੇ ਹੋਏ ਨਿਪੁੰਨਤਾ ਪ੍ਰਾਪਤ ਕੀਤੀ। ਜਦੋਂ ਦ੍ਰੋਣਾਚਾਰੀਆ ਨੇ ਵੇਖਿਆ ਕਿ ਏਕਲਵਯ ਬਾਣ ਚਲਾਣ ਵਿਚ ਅਰਜਨ ਨਾਲੋਂ ਵਧੇਰੇ ਮਾਹਿਰ ਹੈ ਤਾਂ ਉਸ ਨੇ ਗੁਰਦੀਖਸ਼ਾ ਵਜੋਂ ਏਕਲਵਯ ਤੋਂ ਉਸ ਦਾ ਸੱਜਾ ਅੰਗੂਠਾ ਮੰਗਿਆ ਤਾਂ ਜੋ ਉਹ ਅਪੰਗ ਹੋ ਜਾਵੇ। ਏਕਲਵਯ ਨੂੰ ਕ੍ਰਿਸ਼ਨ ਨੇ ਇਕ ਚੱਟਾਨ ਉੱਤੋਂ ਧੱਕਾ ਦੇ ਕੇ ਮਾਰ ਦਿਤਾ ਸੀ।

(ੲ-140) **ਏਕਾਸ਼ਟਕਾ :**

ਇਕ ਦੇਵੀ ਜੋ ਪ੍ਰਜਾਪਤੀ ਦੀ ਧੀ ਅਤੇ ਇੰਦਰ ਅਤੇ ਸੋਮ ਦੇਵਤੇ ਦੀ ਮਾਂ ਸੀ। ਇਸ ਦੇਵੀ ਦਾ ਵਰਨਣ ਅਥਰਵ ਵੇਦ ਵਿਚ ਆਉਂਦਾ ਹੈ। ਇਸ ਦੇਵੀ ਨੇ ਘੋਰ ਤਪੱਸਿਆ ਕਰ ਕੇ ਅਲੌਕਿਕ ਸ਼ਕਤੀਆਂ ਪ੍ਰਾਪਤ ਕੀਤੀਆਂ ਸਨ।

(ੲ-141) **ਏਕਾਂਤਿਕ :**

ਹਿੰਦੀ ਵਿਸ਼ਵ ਕੋਸ਼ (2,174) ਅਨੁਸਾਰ ਏਕਾਂਤਿਕ ਸ਼ਬਦ ਦੇ ਅਰਥ ਹਨ — ਉਹ ਧਰਮ ਜਿਸ ਵਿਚ ਇਕੋ (ਭਗਵਾਨ) ਨੂੰ ਹੀ ਅੰਤ ਜਾਂ ਸਿਧਾਂਤ ਮੰਨਿਆ ਜਾਵੇ।

ਭਾਗਵਤ ਧਰਮ ਦਾ ਪ੍ਰਧਾਨ ਤੱਤ ਪ੍ਰਾਪਤੀ ਜਾਂ ਸ਼ਰਣਾਗਤੀ ਹੈ। ਇਸ ਮੱਤ ਅਨੁਸਾਰ ਪ੍ਰਭੂ ਦੀ ਸ਼ਰਣ ਲੈਣ ਨਾਲ ਹੀ ਜੀਵ ਦਾ ਕਲਿਆਣ ਹੁੰਦਾ ਹੈ। ਪ੍ਰਭੂ ਦੀ ਜਦੋਂ ਤਕ ਜੀਵ ਉਤੇ ਕ੍ਰਿਪਾ ਨਹੀਂ ਹੁੰਦੀ, ਉਦੋਂ ਤਕ ਉਸ ਦਾ ਉਦਾਰ ਨਹੀਂ ਹੁੰਦਾ, ਏਕਾਂਤਿਕ ਦਾ ਵੀ ਪ੍ਰਧਾਨ ਤੱਤ ਭਾਗਵਤ ਪ੍ਰਾਪਤੀ ਹੈ।

ਉਪਨਿਸ਼ਦ ਕਾਲ ਵਿਚ ਭਾਗਵਤ ਧਰਮ ਨੂੰ 'ਏਕਾਯਨ' ਕਹਿੰਦੇ ਸਨ। ਸ਼ੁਕਲ ਯਜੁਰਵੇਦ ਦੀ ਕਾਣਵ ਸ਼ਾਖ਼ਾ ਦਾ ਨਾਉਂ ਵੀ 'ਏਕਾਯਨ ਸ਼ਾਖ਼ਾ' ਹੈ। ਪੰਚਰਾਤ੍ਰ ਦੇ ਮੋਢੀ ਪੰਜੇ ਰਿਸ਼ੀ — ਔਪਗਾਯਨ, ਕੌਸ਼ਿਕ, ਸ਼ਾਂਡਿਲਯ, ਭਰਦਵਾਜ ਅਤੇ ਮੌਂਜਾਯਨ ਵੀ ਕਾਣਵ ਸ਼ਾਖ਼ਾ ਦੇ ਅਨੁਸਾਰੀ ਦੱਸੇ ਜਾਂਦੇ ਹਨ, ਜਿਸ ਲਈ ਏਕਾਯਨ ਅਤੇ ਏਕਾਂਤਿਕ ਭਾਗਵਤ ਮੱਤ ਲਈ ਹੀ ਪ੍ਰਯੋਗ ਹੁੰਦਾ ਮੰਨ ਲਿਆ ਗਿਆ ਹੈ।

ਏਕਾਂਤਿਕ ਮੱਤ ਦੀਆਂ ਪ੍ਰਾਚੀਨ ਸੰਹਿਤਾਵਾਂ, ਜਿਨ੍ਹਾਂ ਦੀ ਗਿਣਤੀ 108 ਤੋਂ ਉਪਰ ਮੰਨੀ ਜਾਂਦੀ ਹੈ, ਦੇ ਆਧਾਰ ਉੱਤੇ ਹੀ ਮੱਧ ਕਾਲੀਨ ਯੁਗ ਵਿਚ ਵੈਸ਼ਣਵ ਮੱਤ ਦਾ ਵਿਕਾਸ ਹੋਇਆ। ਇਨ੍ਹਾਂ ਨੇ ਚਾਰ ਵਿਸ਼ਿਆਂ ਉੱਤੇ ਜ਼ੋਰ ਦਿਤਾ — ਗਿਆਨ, ਯੋਗ, ਕਿਰਿਆ ਅਤੇ ਚਰਯਾ। ਗਿਆਨ ਦੇ ਅੰਤਰਗਤ ਬ੍ਰਹਮਾ, ਜੀਵ ਤੇ ਜਗਤ ਦੇ ਅਧਿਆਤਮਕ ਰੂਪ ਦਾ ਵਰਨਣ ਹੈ। ਯੋਗ ਵਿਚ ਯੋਗ ਦੀਆਂ ਪ੍ਰਕਿਰਿਆਵਾਂ ਦਾ। ਕਿਰਿਆ ਵਿਚ ਵੈਸ਼ਨੋ ਮੰਦਰਾਂ ਦਾ ਨਿਰਮਾਣ ਤੇ ਮੂਰਤੀ ਦੀ ਸਥਾਪਨਾ ਆਦਿ ਦੇ ਵਿਸ਼ੇ ਲਏ ਗਏ ਹਨ। ਚਰਯਾ ਦੇ ਅੰਤਰਗਤ ਮੂਰਤੀਆਂ ਦੀ ਅਰਚਾ ਪੂਜਾ ਅਤੇ ਪੁਰਬਾਂ ਤੇ ਉਤਸ਼ਵਾਂ ਦੇ ਮਨਾਉਣ ਦੀ ਵਿਧੀ ਆਉਂਦੀ ਹੈ।

(ੲ-142) **ਏਕਾਦਸ਼ੀ :**

(ਵੇਖੋ : ਇਕਾਦਸ਼ੀ)।

(ੲ-143) **ਏਮੂਸ਼ :**

ਸੌ ਬਾਹਵਾਂ ਵਾਲਾ ਕਾਲੇ ਰੰਗ ਦਾ ਇਕ ਸੂਰ ਜਿਸ ਦਾ ਵਰਨਨ ਬ੍ਰਾਹਮਣ ਗ੍ਰੰਥਾਂ ਵਿਚ ਆਉਂਦਾ ਹੈ। ਕਈ ਇਸ ਨੂੰ ਵਰਾਹ ਅਵਤਾਰ ਦਾ ਮੂਲ ਰੂਪ ਮੰਨਦੇ ਹਨ। ਇਸ ਨੇ ਹੀ ਪ੍ਰਿਥਵੀ ਨੂੰ ਪਾਣੀ ਵਿਚੋਂ ਕੱਢ ਕੇ ਲਿਆਂਦਾ ਸੀ (ਵੇਖੋ :

ਵਰਾਹ)।

**(ੲ-144) ਏਲਾ :**

ਪੰਜ ਗੀਹਟੜੇ ਦੀ ਇਕ ਖੇਡ; ਇਸ ਖੇਡ ਵਿਚ ਕੁੜੀਆਂ ਹੱਥ ਨਾਲ ਇਕ ਗੀਹਟੇ ਨੂੰ ਉਛਾਲ ਕੇ ਹੇਠਾਂ ਸੁਟੇ ਗੀਹਟਿਆਂ ਨੂੰ ਵਾਰੋ ਵਾਰੀ ਇਕ ਇਕ ਕਰ ਕੇ ਚੁਕਦੀਆਂ ਹਨ। ਜੇ ਦੋ ਦੋ ਗੀਹਟੇ ਇਕੱਠੇ ਚੁਕਣ ਤਾਂ ਇਸ ਨੂੰ 'ਦੋਲਾ' ਅਤੇ ਤਿੰਨ ਤਿੰਨ ਇਕੱਠੇ ਚੁਕਣ ਤਾਂ 'ਤਰੇਲਾ' ਕਿਹਾ ਜਾਂਦਾ ਹੈ। ਏਲਾ ਦੇ ਸਮੇਂ ਜੋ ਗੀਤ ਗਾਏ ਜਾਂਦੇ ਹਨ ਉਹ ਇਸ ਪ੍ਰਕਾਰ ਹਨ :—

ਏਲਾ ਆਈ ਦਾ
ਦੇ ਪੱਲਾ ਭਰਜਾਈ ਦਾ।
ਲਾਵਾਂ ਫੀਤੇ
ਚਾਰ ਦਰਜੀ ਸੀਤੇ
ਪੰਜ ਭਾਬੋ ਰਾਣੀ ਸੀਤੇ।
ਕੁੜੀਏ ਥਾਲ ਈ।

ਏਲਾ ਪੰਜ ਗੀਹਟੜੇ ਖੇਡਣ ਵਾਲੀਆਂ ਕੁੜੀਆਂ ਦੀ ਪਹਿਲੀ ਪਿਤ ਹੁੰਦੀ ਹੈ। ਕਈ ਟੱਪਿਆਂ ਵਿਚ ਪਹਿਲੀ ਪਿਤ ਦਾ ਸੰਕੇਤ ਹੈ :—

ਏਲਾ ਏਲਾ
ਪਹਿਲੀ ਪਿਤ ਸੱਚ ਦੀ
ਦਾਹੜੀ ਮੁੰਨਾ ਕੱਚ ਦੀ
ਕੰਮ ਕਰਾਂ ਦੋਪਹਿਰਾਂ ਦਾ
ਕਜਲ ਪਾਵਾਂ ਕਹਿਰਾਂ ਦਾ
ਉੱਚੀ ਸ਼ੋਕ ਚਾਚੇ ਦੀ
ਕੁੜੀਆਂ ਵਾਲੇ ਭਾਪੇ ਦੀ।

ਇਨ੍ਹਾਂ ਗੀਤਾਂ ਨੂੰ ਏਲੇ ਦੇ ਗੀਤ ਵੀ ਕਿਹਾ ਜਾਂਦਾ ਹੈ। ਇਹ ਗੀਤ ਭਾਵੇਂ ਬੜੇ ਸਾਧਾਰਨ, ਅਜੋੜ ਤੇ ਬੇਥਵ੍ਹੇ ਹੁੰਦੇ ਹਨ, ਪਰ ਇਨ੍ਹਾਂ ਵਿਚ ਕੁੜੀਆਂ ਦੇ ਦਿਲਾਂ ਦੀਆਂ ਅਥਾਹ ਡੂੰਘਾਣਾਂ ਵੀ ਰੂਪਮਾਨ ਹੋ ਜਾਂਦੀਆਂ ਹਨ।

**(ੲ-145) ਏਲੇ :**

ਇਕ ਤਰ੍ਹਾਂ ਦੇ ਲੋਕ-ਗੀਤ ਜੋ ਪੰਜ ਗੀਹਟੜੇ ਦੀ ਖੇਡ ਸਮੇਂ ਕੁੜੀਆਂ ਗਾਉਂਦੀਆਂ ਹਨ (ਵੇਖੋ : ਏਲਾ)।

ਸ.

**(ਸ-1) ਸ :**

ਪੰਜਾਬੀ ਵਰਣਮਾਲਾ ਦਾ ਚੌਥਾ ਅੱਖਰ ਤੇ ਪਹਿਲਾ ਵਿਅੰਜਨ; 'ਸ' ਅੱਖਰ ਈਸ਼ਵਰ, ਸ਼ਿਵ, ਸ੍ਰਿਸ਼ਟੀ, ਸੂਰਜ, ਸ਼ਸ਼ੀ (ਚੰਨ), ਸੁਰ (ਦੇਵਤੇ) ਆਦਿ ਦਾ ਬੋਧਿਕ ਹੋਣ ਕਰ ਕੇ ਬੜਾ ਸ਼ੁਭ ਮੰਨਿਆ ਜਾਂਦਾ ਹੈ। ਗੁਰੂ ਨਾਨਕ ਦੇਵ ਨੇ ਆਪਣੀ ਰਚਨਾ 'ਪਟੀ ਲਿਖੀ' ਵਿਚ 'ਸੱਸੇ' ਨੂੰ ਪ੍ਰਭੂ ਦਾ ਬੋਧਿਕ ਦੱਸਿਆ ਹੈ, ਜੋ ਸ੍ਰਿਸ਼ਟੀ ਦਾ ਕਰਤਾ ਤੇ ਸਭਨਾਂ ਦਾ ਸਾਹਿਬ ਹੈ: "ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ।"

ਗੁਰੂ ਨਾਨਕ ਦੇਵ ਨੇ 'ਪਟੀ ਲਿਖੀ' ਬਾਣੀ ਵਿਚ, ਜੋ ਪੰਜਾਬੀ ਦੇ ਪੈਂਤੀ ਅੱਖਰਾਂ ਨੂੰ ਆਧਾਰ ਬਣਾ ਕੇ ਰਚੀ ਗਈ, ਸੱਸੇ ਅੱਖਰ ਨੂੰ ਸਭ ਤੋਂ ਪਹਿਲਾਂ ਰਖਿਆ ਹੈ। ਅੰਕ ਪਾਲੀ ਵਿਚ, ਜਿਸ ਵਿਚ ਕਿਸੇ ਸੰਖਿਆ ਦਾ ਬੋਧ ਕਰਵਾਣ ਲਈ, ਹਿੰਦਸਿਆਂ ਦੀ ਥਾਂ ਵਰਣ ਵਰਤੇ ਜਾਂਦੇ ਹਨ, 'ਸ' ਅੱਖਰ ਇਕ ਅੰਕ ਦਾ ਬੋਧਿਕ ਹੈ।

**(ਸ-2) ਸਉਣ ਸ਼ਾਸਤ੍ਰ :**

ਉਹ ਗ੍ਰੰਥ ਜਿਸ ਵਿਚ ਅੰਗਾਂ ਦੇ ਫਰਕਣ, ਸੂਹਾਂ ਦੇ ਚੱਲਣ, ਸਰੀਰ ਦੇ ਚਿੰਨ੍ਹਾਂ, ਪੰਛੀਆਂ ਦੇ ਬੋਲਾਂ, ਗ੍ਰਹਿਆਂ ਦੀ ਚਾਲ ਆਦਿ ਦੇ ਚੰਗੇ ਮੰਦੇ ਫਲ ਅਥਵਾ ਸ਼ਗਨ ਅਪਸ਼ਗਨ ਉਤੇ ਵਿਚਾਰ ਕੀਤੀ ਗਈ ਹੋਵੇ। ਮੱਧਕਾਲ ਵਿਚ ਭਰਮਾਂ ਵਹਿਮਾਂ ਨਾਲ ਲੋਕਾਂ ਦੀ ਇਕ ਭਾਵੁਕ ਸਾਂਝ ਬਣ ਗਈ ਸੀ ਤੇ ਭਰਮ ਵਹਿਮ ਇਕ ਵੱਖਰਾ ਅਸਤਿਤਵ ਧਾਰਨ ਕਰ ਕੇ ਲੋਕ-ਚਿੰਤਨ ਦਾ ਅੰਗ ਬਣ ਚੁਕੇ ਸਨ। ਇਸ ਲਈ ਲੋਕ-ਵਿਸ਼ਵਾਸ਼ਾਂ ਤੇ ਸ਼ਗਨਾਂ-ਅਪਸ਼ਗਨਾਂ ਬਾਰੇ ਅਨੇਕਾਂ ਗ੍ਰੰਥ ਰਚੇ ਗਏ। ਪੁਰਾਣਾਂ ਤੇ ਸ਼ਾਸਤ੍ਰਾਂ ਵਿਚ ਵੀ ਕਈ ਥਾਈਂ ਇਸ ਵਿਸ਼ੇ ਬਾਰੇ ਭਰਪੂਰ ਦਰਚਾ ਮਿਲਦੀ ਹੈ। ਇਨ੍ਹਾਂ ਗ੍ਰੰਥਾਂ ਵਿਚ ਬਦਰੂਹਾਂ ਤੇ ਕਰੂਰ ਤਾਕਤਾਂ ਦੇ ਕਹਿਰੀ ਅਸਰ ਅਤੇ ਅਪਸ਼ਗਨਾਂ ਦੇ ਫਲ ਦੇ ਨਾਲ ਨਾਲ ਉਨ੍ਹਾਂ ਦੇ ਪ੍ਰਭਾਵ ਤੋਂ ਬਚਣ ਦੇ ਉਪਾ ਵੀ ਦਰਜ ਹਨ। ਹਿੰਦੂ ਮੰਗਲ ਕਾਰਜਾਂ ਅਤੇ ਸੰਸਕਾਰਾਂ ਸਮੇਂ ਇਨ੍ਹਾਂ ਸ਼ਾਸਤ੍ਰਾਂ ਵਿਚ ਦਰਜ ਗੱਲਾਂ ਨੂੰ ਧਿਆਨ ਵਿਚ ਰਖਦੇ ਹਨ। ਇਹ ਗ੍ਰੰਥ ਮੱਧਕਾਲੀ ਜਨ-ਸਾਧਾਰਨ ਦੀ ਮਾਨਸਿਕ ਬਣਤਰ ਤੇ ਮਨੋਦਸ਼ਾ ਦਾ ਸ਼ੀਸ਼ਾ ਹਨ।

ਸਉਣ ਸ਼ਾਸਤ੍ਰ ਅੱਗੋਂ ਕਈ ਅੰਗਾਂ ਵਿਚ ਵੰਡੇ ਹੋਏ ਹਨ ਜਿਵੇਂ ਅੰਗ ਵਿਚਾਰ, ਅੰਗ ਫਰਕਣ ਵਿਚਾਰ, ਸੁਤ ਵਿਚਾਰ, ਸਾਮੁਦ੍ਰਿਕ ਵਿਚਾਰ, ਗ੍ਰਹਿ-ਨਛਤ੍ਰ ਵਿਚਾਰ, ਮੇਘ ਵਿਚਾਰ ਆਦਿ। ਇਨ੍ਹਾਂ ਸਭਨਾਂ ਅੰਗਾਂ ਬਾਰੇ ਵਿਚਾਰ ਇਨ੍ਹਾਂ ਹੀ ਸਿਰਲੇਖਾਂ ਹੇਠ ਕ੍ਰਮਵਾਰ ਸਥਿਤੀ ਅਨੁਸਾਰ ਕੀਤੀ ਗਈ ਹੈ। ਪੰਜਾਬ ਵਿਚ ਮੱਧਕਾਲ ਵਿਚ ਕਈ ਸਉਣ ਸ਼ਾਸਤ੍ਰ ਲਿਖੇ ਗਏ। ਵਿਗਿਆਨਕ ਯੁਗ ਵਿਚ ਇਨ੍ਹਾਂ ਦੀ ਮਾਨਤਾ ਘਟ ਗਈ ਹੈ, ਜਿਸ ਕਰ ਕੇ ਇਹ ਗ੍ਰੰਥ ਖਰੜਿਆਂ ਦੇ ਰੂਪ ਵਿਚ ਹੀ ਮਿਲਦੇ ਹਨ।

ਇਨ੍ਹਾਂ ਗ੍ਰੰਥਾਂ ਵਿਚੋਂ ਕੁਝ ਟੂਕਾਂ ਹੇਠ ਦਿਤੀਆਂ ਜਾਂਦੀਆਂ ਹਨ, ਜਿਨ੍ਹਾਂ ਤੋਂ ਮੱਧਕਾਲੀ ਲੋਕ-ਚਿੰਤਨ ਦੀ ਇਕ ਵਿਸ਼ਿਸ਼ ਧਾਰਾ ਦਾ ਬੋਧ ਹੁੰਦਾ ਹੈ —

(1) "ਜੇ ਕਰਿ ਖਬੇ ਪੈਰ ਦੇ ਸਭ ਨਖ ਫੁਰਨ ਤਾਂ ਭਲਾਈ ਕਉ ਪ੍ਰਾਪਤ ਹੋਵੇ। ਧੰਨਵਾਨ ਵਡਾ ਹੋਵੇ, ਇਤਨੀ ਦੌਲਤ ਆਵੇ ਜੋ ਲੰਗਰ ਚਲੇ ਲੋਕਾਂ ਵਿਚ।" ('ਅੰਗ ਫੁਰਨਾ', ਭਾਸ਼ਾ ਵਿਭਾਗ, ਹੱਥ ਲਿਖਤ ਨੰ: 206)।

(2) "ਜੇ ਬਾਂਵੀ ਵਲਿ ਸਿਰ ਫੁਰੈ ਤਾਂ ਬਖਤ ਖੁਲੇ ਤੇ ਮਰਾਤਬਾ ਪਾਵੈ ਤੇ ਨਿਆਮਤ ਪਾਵੈ" (ਪੰਜਾਬੀ ਯੂਨੀਵਰਸਿਟੀ, ਹੱਥ ਲਿਖਤ ਨੰ: 374)।

(3) "ਜਿਹ ਪਗ ਧਰਤੀ ਸੋ ਲਗੇ, ਆਠ ਪੁਤ੍ਰ ਤਿਹ ਜਾਨ। ਭਰਤਾ ਕੀ ਸੇਵਾ ਕਰੈ, ਫੁਨਿ ਤਾ ਕੈ ਧਨੁ ਧਾਨ।" ('ਸਾਮੁਦ੍ਰਿਕ ਭਾਖਾ', ਕਵੀ ਸੁਖਦੇਵ, ਮੋਤੀ ਬਾਗ਼, ਹੱਥ ਲਿਖਤ ਨੰ: 175)।

(4) "ਬਿਲਾ ਸੁਆਨ ਇਨਾਂ ਦੀ ਛਿਕਿ ਮਰਤੁ ਦਿਖਾਵੈ, ਪਸੂ ਦੀ ਛਿਕਿ ਮੰਦੀ" (ਕਕੜ ਵਿਚਾਰ, ਭਾਸ਼ਾ ਵਿਭਾਗ, ਹੱਥ ਲਿਖਤ ਨੰ: 4)।

(5) "ਬੁਧ ਰੋਜ ਭੁਚਾਲ ਹੋਇ ਸਰਦਾਰ ਤੇ ਜੋਰ। ਭਾਰੇ ਪੈਰ ਜੇ ਬੁਦੀਆਂ ਤਿਨੈ ਖਤਰਾ ਚੋਰ। ਰੋਜ਼ ਵੀਰ ਦੇ ਜੇ ਕਦੀ ਆਵੈ ਦੇਖ ਭੂੰਚਾਲ, ਇਸ ਦਾ ਫਲ ਤੂੰ ਏਹੁ ਲਖ, ਮੰਦਾ ਸ਼ਾਹਾਂ ਹਾਲ।" (ਭੂਚਾਲ ਫਲ, ਕ੍ਰਿਤ ਕਵੀ ਸਹਾਈ ਸਿੰਘ)।

ਪਿੰਡਾਂ ਵਿਚ ਕਈ ਪਾਂਧੇ, ਸਾਧ ਤੇ ਚੇਲੇ ਆਦਿ ਸਉਣ ਵਿੱਦਿਆ ਵਿਚ ਸਿਆਣੇ ਮੰਨੇ ਜਾਂਦੇ ਹਨ, ਜਿਨ੍ਹਾਂ ਨੂੰ ਸਾਉਗੀ ਕਿਹਾ ਜਾਂਦਾ ਹੈ।

**(ਸ-3) ਸੱਸ :**

ਲੋਕ-ਗੀਤਾਂ ਵਿਚ ਸੱਸ ਦਾ ਜੋ ਸਰੂਪ ਅੰਕਿਤ ਮਿਲਦਾ ਹੈ, ਉਨ੍ਹਾਂ ਵਿਚ ਸੱਸ ਨੂੰ ਜ਼ਾਲਮ, ਚੁੜੇਲ ਤੇ ਬਘਿਆੜੀ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ, ਪਰ ਇਹ ਰੂਪ ਯਥਾਰਥ ਵਿਚੋਂ ਉਘੜਿਆ ਹੋਣ ਕਰ ਕੇ, ਪੰਜਾਬੀ ਜੀਵਨ ਦੇ ਇਕ ਕੌੜੇ ਸੱਚ ਤੇ ਘਰੋਗੀ ਸੰਕਟ ਦਾ ਬੋਧ ਕਰਵਾਂਦਾ ਹੈ। ਲੋਕ-ਗੀਤਾਂ ਦੀ ਭਾਵ-ਭੂਮੀ ਅਨੁਸਾਰ ਸੱਸ ਨੂੰਹ ਨੂੰ ਗੱਲ ਗੱਲ ਉਤੇ ਟੋਕਦੀ, ਤਾਹਨੇ ਮਿਹਣੇ ਮਾਰਦੀ, ਭਰਾਵਾਂ ਦੀਆਂ ਗਾਲ੍ਹਾਂ ਕਢਦੀ, ਪੇਕਿਆਂ ਦੀ ਨਿਰਾਦਰੀ ਕਰਦੀ ਅਤੇ ਨੂੰਹ-ਪੁੱਤਰ ਦੇ ਪ੍ਰੇਮ ਵਿਚ ਸੂਹ-ਦਰਿਆ ਬਣਦੀ ਹੈ :—

ਇਕ ਮੇਰੀ ਸੱਸ ਨੀ ਬੁਰੀ,
ਭੈੜੀ ਰੋਹੀ ਦੇ ਕਿਕਰ ਤੋਂ ਕਾਲੀ,
ਗਲੇ ਕਥੇ ਵੀਰ ਪੁਣਦੀ,
ਨਿਤ ਦੇ ਮਾਪਿਆਂ ਨੂੰ ਗਾਲੀ
ਕਿਹੜਾ ਉਸ ਚੰਦਰੀ ਦਾ,
ਨੀ ਮੈਂ ਲਾਚੀਆਂ ਦਾ ਬਾਗ਼ ਉਜਾੜਿਆ।

ਸੱਸ ਪ੍ਰਤੀ ਘਿਰਣਾ ਦੇ ਭਾਵ ਕਈ ਗੀਤਾਂ ਦਾ ਵਿਸ਼ਾ ਹਨ ਅਤੇ ਨੂੰਹ ਲਈ ਇਹ ਰਿਸ਼ਤਾ ਹੀ ਸੰਕਟ ਦਾ ਰਿਸ਼ਤਾ ਬਣ ਗਿਆ ਹੈ :—

ਸੱਸਾਂ ਕਿਸ ਪਾਪੀ ਬਣਾਈਆਂ
ਸਾਡੇ ਮਗਰ ਚੁੜੇਲਾਂ ਲਾਈਆਂ।

ਸੱਸ ਨੂੰਹ ਦੇ ਦਰਮਿਆਨ ਇਕ ਪੀੜ੍ਹੀ ਦਾ ਫ਼ਰਕ ਹੈ ਅਤੇ ਇਨ੍ਹਾਂ ਵਿਚਲਾ ਘੋਲ ਮੂਲ ਵਿਚ ਦੋ ਪੀੜ੍ਹੀਆਂ ਦਾ ਸੰਘਰਸ਼ ਹੈ। ਨਵੀਂ ਪੀੜ੍ਹੀ

ਖੁਲ੍ਹਾਂ ਮੰਗਦੀ ਹੈ ਜੋ ਪੁਰਾਣੀ ਪੀੜ੍ਹੀ ਦੇਂਦੀ ਨਹੀਂ; ਨਵੀਂ ਪੀੜ੍ਹੀ ਬੰਧਨਾਂ ਤੋਂ ਮੁਕਤ ਹੋ ਕੇ ਆਕਾਸ਼ਾਂ ਵਿਚ ਹੁਲਾਰੇ ਲੈਣਾ ਚਾਹੁੰਦੀ ਹੈ, ਪਰ ਪੁਰਾਣੀ ਪੀੜ੍ਹੀ ਪੀਂਘ ਦੀਆਂ ਰੱਸੀਆਂ ਮੁਢੋਂ ਹੀ ਕਟ ਦੇਣਾ ਲੋਚਦੀ ਹੈ; ਜਿਸ ਤੋਂ ਦਵੰਦ ਪੈਦਾ ਹੁੰਦਾ ਹੈ। ਇਹ ਦਵੰਦ ਚੜ੍ਹਦੀ ਤੇ ਢਲਦੀ ਜਵਾਨੀ ਦਾ ਦਵੰਦ ਹੀ ਨਹੀਂ, ਨੂੰਹ ਵਲੋਂ ਵੰਡੇ ਗਏ ਪੁੱਤਰ ਦੇ ਪਿਆਰ ਤੇ ਘਰੇਲੂ ਅਧਿਕਾਰ ਵਿਚੋਂ ਉਪਜੀ ਈਰਖਾ ਦਾ ਪ੍ਰਤੀਕਰਮ ਵੀ ਹੈ।

ਇਨ੍ਹਾਂ ਗੀਤਾਂ ਵਿਚ ਜਵਾਨ ਹਿਰਦਿਆਂ ਦੀ ਸੰਵੇਦਨਾ ਹੈ ਜੋ ਕਿਧਰੇ ਗਿਲੇ ਸ਼ਿਕਵਿਆਂ ਦੇ ਰੂਪ ਵਿਚ ਪ੍ਰਗਟ ਹੋਈ ਹੈ, ਪਰ ਕਿਧਰੇ ਵੰਗਾਰ ਵੀ ਬਣ ਗਈ ਹੈ :—

(1) ਜਿਹੜੀ ਤਾਂ ਤੇਰੀ ਮਾਂ ਵੇ, ਸਾਡੀ ਸੱਸ ਵੇ,
ਸਾਨੂੰ ਬਹੁਤ ਦੁਖਾਵੇ।
ਗਿਲੀ ਤਾਂ ਧਾਣੀ ਜਵਾਰ ਦਾ,
ਸਾਥੋਂ ਮੈਦਾ ਪਿਹਾਵੇ।

(2) ਆਪ ਸੱਸ ਮੰਜੇ ਲੇਟਦੀ
ਸਾਨੂੰ ਮਾਰਦੀ ਚੱਕੀ ਦੇ ਵਲ ਸੈਨਤਾਂ,
ਅਸਾਂ ਚੱਕੀ ਨਹੀਂ ਪੀਸਣੀ,
ਆਪੇ ਪੀਹਣਗੀਆਂ ਸੱਸੂ ਦੀਆਂ ਜਾਈਆਂ।

ਘਰ ਵਿਚ ਤਾਂ ਨੂੰਹ ਆਪਣੀ ਸੱਸ ਨੂੰ ਵੰਗਾਰ ਨਹੀਂ ਸਕਦੀ, ਪਰ ਗੀਤਾਂ ਵਿਚ ਉਸ ਦੇ ਅਚੇਤ ਤੇ ਦਬੇ ਘੁਟੇ ਜਜ਼ਬੇ, ਨਿਝੱਕ ਬੋਲ ਪਏ ਹਨ ਤੇ ਨੂੰਹ ਨੇ ਆਪਣੇ ਮਨ ਦਾ ਗੁਬਾਰ ਰਜ ਕੇ ਕੱਢਿਆ ਹੈ। ਇਹ ਗੀਤ ਨੂੰਹ ਨੂੰ ਘੜੀ ਪਲ ਲਈ ਤ੍ਰਿਪਤੀ ਦੇਂਦੇ ਹਨ :—

(1) ਜੇ ਮੈਂ ਜਾਣਦੀ ਜੈਤੋ ਦੀ ਮੰਡੀ ਲੱਗਣੀ
ਸੱਸ ਨੂੰ ਵੜੇਵੇਂ ਚਾਰਦੀ।

(2) ਸੱਸ ਪਿਟਣੀ ਪੰਜੇਬਾਂ ਪਾ ਕੇ
ਲੋਕੀਂ ਭਾਵੇਂ ਨਿੰਦਿਆ ਕਰੇ।

(3) ਤੈਨੂੰ ਸੱਸ ਦੇ ਮਰੇ ਤੇ ਪਾਵਾਂ
ਸੁਥਣੇ ਸੂਫ ਦੀਏ।

ਭਾਵੇਂ ਸੱਸ ਦੇ ਮੋੜਵੇਂ ਗੀਤ ਬਹੁਤ ਘਟ ਮਿਲਦੇ ਹਨ, ਪਰ 'ਸੱਸ ਨੂੰਹ ਦੇ ਝੇੜੇ' ਆਮ ਪ੍ਰਚਲਤ ਹਨ, ਜਿਨ੍ਹਾਂ ਵਿਚ ਸੱਸ ਅਤੇ ਨੂੰਹ ਦੂ-ਬ-ਦੂ ਤਾਨੇ ਮਿਹਣੇ ਦਿੰਦੀਆਂ ਹਨ। ਅਖੀਰ ਵਿਚ ਕਿਸੇ ਝੇੜੇ ਵਿਚ ਸੱਸ ਨੂੰ, ਅਤੇ ਕਿਸੇ ਝੇੜੇ ਵਿਚ ਨੂੰਹ ਨੂੰ, ਦੋਸ਼ੀ ਠਹਿਰਾਇਆ ਗਿਆ ਹੈ। ਕੁਝ ਝੇੜਿਆਂ ਵਿਚ ਘਰ ਦੀ ਵੰਡ ਉਤੇ ਗੱਲ ਮੁਕਾਈ ਗਈ ਹੈ। ਕਵੀਸ਼ਰਾਂ ਨੇ ਵੀ ਕੁਝ 'ਝਗੜੇ' ਰਚੇ ਹਨ, ਜਿਨ੍ਹਾਂ ਵਿਚ ਭਾਨ ਸਿੰਘ ਕਵੀਸ਼ਰ ਦੀ 'ਨੂੰਹ ਸੱਸ ਦੀ ਲੜਾਈ' ਬੜੀ ਪ੍ਰਸਿਧ ਹੈ (ਪੰਜਾਬੀ ਝਗੜੇ, ਪੰਨਾ 260)। ਇਕ ਹੋਰ ਕਵੀਸ਼ਰ ਪੂਰਨ ਰਾਮ ਨੇ ਵੀ 'ਕਿੱਸਾ ਝਗੜਾ ਨੂੰਹ ਸੱਸ ਦਾ' ਰਚਿਆ ਹੈ ਜੋ ਬੜਾ ਸਾਦਾ; ਪਰ ਰੌਚਕ ਹੈ। ਸੱਸ ਨੂੰਹ ਦੋਹਾਂ ਦੇ ਜਵਾਬ ਬੜੇ ਕਰਾਰੇ ਹਨ :—

ਸੱਸ : ਮੈਨੂੰ ਕੌਣ ਛੇੜੇ,
ਢਿੱਡ ਧਾੜਾਂ ਨਾਲ ਦੰਦੀਆਂ ਦੇ।
ਦਹੀਂ ਦੇ ਭੁਲਾਮੇਂ ਨੂੰਹੇਂ
ਖਾਈਂ ਨਾ ਕਪਾਹ ਨੀ।
ਤੇਰੇ ਜੇਹੀਆਂ ਲੰਡੀਆਂ ਨੇ,
ਜਗ ਦੀ ਵਿਗਾੜ ਦਿਤੀ।
ਵੱਢ ਕੇ ਤੇ ਨੱਕ ਮੈਂ,
ਘਰਾਂ ਤੋਂ ਦੇਮਾਂ ਤਾਹ ਨੀ।
ਪੇਕਿਆਂ ਨੂੰ ਪੱਟ ਕੇ ਤੂੰ,
ਆਈ ਸਾਨੂੰ ਡੋਬਣੇ ਨੂੰ
ਵਿਹੁ ਦੇ ਕੇ ਮਾਰ ਦੇਂਗੀ,
ਤੇਰਾ ਕੀ ਵਿਸਾਹ ਨੀ।

ਨੂੰਹ : ਉਹ ਨੀ ਕੁਪੱਤੀਏ ਨੀ,
ਪੈਰ ਦੀਏ ਜੁੱਤੀਏ ਨੀ
ਗਲੀਆਂ ਦੀ ਕੁੱਤੀਏ,
ਤੂੰ ਜ਼ਬਾਨ ਨੂੰ ਸੰਮਾਲ ਨੀ।
ਮਾਪਿਆਂ ਨੂੰ ਪਿੱਟੀਏ ਨੀ,
ਤੈਨੂੰ ਮਾਰ ਸਿਟੀਏ ਨੀ
ਤੜਕੇ ਦੀ ਮਾਰੀ ਉਠੀਏ ਨੀ,
ਪਟਾਮੇ ਗੀ ਤੂੰ ਖਾਲ ਨੀ।
ਪਾਪ ਦੀ ਲੜਾਈ ਨਿਤੇ
ਹਟੇ ਨਾ ਹਟਾਈਂ ਕਿਥੇ
ਮੇਰੇ ਮੱਥੇ ਲਾਈ ਨੀ,
ਤੂੰ ਰੱਬ ਨੇ ਚੰਡਾਲ ਨੀ।

ਇਨ੍ਹਾਂ 'ਝੇੜਿਆਂ' ਵਿਚ ਪੰਜਾਬੀ ਘਰਾਂ ਦੇ ਰਿਸ਼ਤਿਆਂ ਦੇ ਸੰਕਟ ਦਾ ਵਾਸਤਵਿਕ ਚਿਤ੍ਰ ਮਿਲਦਾ ਹੈ (ਵੇਖੋ : ਝੇੜੇ)।

ਲੋਕ ਗੀਤਾਂ ਵਿਚ ਸੱਸ ਦਾ ਜੋ ਸਰੂਪ ਮਿਲਦਾ ਹੈ, ਉਸ ਨੂੰ ਭਗਤ ਬਾਣੀ ਵਿਚ ਪ੍ਰਤੀਕ ਰੂਪ ਵਿਚ ਅਪਣਾ ਲਿਆ ਗਿਆ ਹੈ। ਭਗਤ ਬਾਣੀ ਵਿਚ ਸੱਸ 'ਅਵਿੱਦਿਆ' ਤੇ 'ਮਾਯਾ' ਦਾ ਪ੍ਰਤੀਕ ਹੈ ਜੋ ਜੀਵ ਇਸਤ੍ਰੀ ਨੂੰ ਪਤੀ ਪ੍ਰਮਾਤਮਾ ਤੋਂ ਦੂਰ ਰਖਦੀ ਹੈ। ਨਾਥ ਬਾਣੀ ਵਿਚ ਕੁੰਭਕ ਸਮਾਧੀ ਦੁਆਰਾ ਮਣੀਪੂਰ ਚਕ੍ਰਾਂ ਵਿਚ ਸਥਿਤ ਪ੍ਰਾਣ ਅਤੇ ਆਪਾਨ ਵਾਯੂ ਨੂੰ ਤਰਤੀਬਵਾਰ ਸੱਸ ਅਤੇ ਸਹੁਰਾ ਮੰਨਿਆ ਗਿਆ ਹੈ।

ਗੁਰਬਾਣੀ ਵਿਚ 'ਸਸੁ ਵਿਰਾਇਣਿ' ਹੈ ਭਾਵ ਸੱਸ ਰੁਆ ਦੇਣ ਵਾਲੀ ਹੈ। ਇਹ ਬੋਧ ਲੋਕ-ਗੀਤਾਂ ਵਾਲਾ ਹੀ ਹੈ। ਜੋ ਸੱਸ ਤੋਂ ਦੂਰ ਰਹਿ ਕੇ ਹੀ ਪਿਰ ਦਾ ਆਨੰਦ ਮਾਣਿਆ ਜਾ ਸਕਦਾ ਹੈ : 'ਸਸੂ ਤੇ ਪਿਰਿ ਕੀਨੀ ਵਾਖਿ' (ਆਸਾ ਮ: ੫)।

(ਸ-4) **ਸਸਕਾਰ :**

ਮੁਰਦੇ ਨੂੰ ਅਗਨ ਭੇਟ ਕਰਨ ਦੀ ਕਿਰਿਆ (ਵੇਖੋ : ਦਾਹ-ਸੰਸਕਾਰ)।

(ਸ-5) **ਸੰਸਕਾਰ :**

ਸੰਸਕਾਰ, ਜੀਵਨ ਨਾਲ ਸੰਬੰਧਿਤ ਪਰੰਪਰਾ ਤੋਂ ਚਲੇ ਆ ਰਹੇ ਉਹ ਕਰਮ ਕਾਂਡ ਤੇ ਰਹੁ-ਰੀਤਾਂ ਹਨ, ਜਿਨ੍ਹਾਂ ਨਾਲ ਜਨ-ਸਾਧਾਰਨ ਦੀ ਧਾਰਮਿਕ ਭਾਵਨਾ ਜੁੜੀ ਹੁੰਦੀ ਹੈ। ਸੰਸਕਾਰ ਦਾ ਸ਼ਾਬਦਿਕ ਅਰਥ ਸ਼ੁਧ ਕਰਨਾ, ਸੁਧਾਰਨਾ ਅਥਵਾ ਯੋਗ ਬਨਾਣਾ ਹੈ। ਹਿੰਦੂ ਧਾਰਨਾ ਅਨੁਸਾਰ ਸੰਸਕਾਰ ਪ੍ਰਾਣੀ ਨੂੰ ਸ਼ੁਧ, ਸੁਸ਼ੀਲ ਤੇ ਸੁਬੁੱਧ ਬਣਾਉਂਦੇ ਹਨ। ਸੰਸਕਾਰਾਂ ਦਾ ਉਦਗਮ ਟੂਣਾ-ਚਿੰਤਨ ਤੋਂ ਹੋਇਆ। ਆਦਿਮ ਮਨੁੱਖ ਦੀ ਇਹ ਧਾਰਨਾ ਸੀ ਕਿ ਜੀਵਨ ਦੇ ਪ੍ਰਮੁਖ ਪੜਾਵਾਂ — ਜਨਮ, ਵਿਆਹ ਤੇ ਮੌਤ ਵੇਲੇ ਜੋ ਕਰਮ ਕਾਂਡ ਤੇ ਰੀਤਾਂ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਦਾ ਪ੍ਰਭਾਵ ਉਸ ਵਿਅੱਕਤੀ ਦੇ ਆਗਾਮੀ ਜੀਵਨ, ਚਿੱਤ ਅਤੇ ਬਿਰਤੀਆਂ ਉਤੇ ਸਹਿਜ ਰੂਪ ਵਿਚ ਪੈਂਦਾ ਹੈ।

ਸੰਸਕਾਰ ਤੇ ਰੀਤਾਂ ਸੁਭਾਵ ਵਿਚ ਸਮਰੂਪ, ਪਰ ਭਾਵਨਾ ਵਿਚ ਵੱਖ ਹਨ। ਰੀਤਾਂ ਟੂਣਾ-ਚਿੰਤਨ ਦਾ ਹੀ ਪ੍ਰਵਾਹ ਹਨ, ਪਰ ਸੰਸਕਾਰ ਧਰਮ-ਚਿੰਤਨ ਦਾ। ਧਰਮ ਤੇ ਟੂਣੇ ਦਾ ਮੂਲ ਅੰਤਰ ਹੀ ਸੰਸਕਾਰਾਂ ਤੇ ਰੀਤਾਂ ਦਾ ਬੁਨਿਆਦੀ ਅੰਤਰ ਹੈ। ਸੰਸਕਾਰਾਂ ਦੀ ਭਾਵ-ਭੂਮੀ ਧਰਮ ਹੈ, ਪਰ ਰੀਤਾਂ ਦੀ ਭਾਵ-ਭੂਮੀ ਲੋਕ-ਮਾਨਸ। ਬੱਚੇ ਦੇ ਜਨਮ ਵੇਲੇ ਚਿਲੇ ਵਿਚ ਅੰਨ ਦੇ ਦਾਣੇ, ਜਲ ਦਾ ਕੁੰਭ ਤੇ ਲੋਹੇ ਦੀ ਕੋਈ ਵਸਤੂ ਰਖਣਾ ਅਥਵਾ ਦੀਵਾ ਬਾਲਣਾ ਰੀਤ ਹੈ, ਪਰ ਬੱਚੇ ਦਾ ਧਰਮ ਮਰਯਾਦਾ ਅਨੁਸਾਰ ਨਾਮ ਰਖਣਾ ਸੰਸਕਾਰ ਹੈ। ਮੱਧਕਾਲ ਵਿਚ ਜਦੋਂ ਟੂਣਾ-ਚਿੰਤਨ ਤੇ ਧਰਮ-ਚਿੰਤਨ ਦੀਆਂ ਸੀਮਾਂ ਦਾ ਨਿਖੇੜ ਮੁਸ਼ਕਲ ਸੀ, ਸੰਸਕਾਰ ਤੇ ਰੀਤਾਂ ਦਾ ਵੀ ਰਲਗਡ ਹੋ ਜਾਣਾ ਸੁਭਾਵਿਕ ਸੀ।

ਆਰੀਆ ਜਾਤੀ ਵਿਚ ਸੰਸਕਾਰ ਧਰਮ ਮਰਯਾਦਾ ਦਾ ਅਨਿੱਖੜ ਅੰਗ ਸਨ। ਆਰੀਆ ਜਾਤੀ ਵਿਚ ਸੰਸਕਾਰ ਪ੍ਰਾਣੀ ਦੇ ਜੰਮਣ ਤੋਂ ਪਹਿਲਾਂ ਹੀ ਸ਼ੁਰੂ ਹੋ ਕੇ ਉਸ ਦੀ ਮ੍ਰਿਤੂ ਤੋਂ ਬਾਅਦ ਤਕ ਫੈਲੇ ਹੋਏ ਸਨ, ਜੋ ਪੂਰੀ ਆਸਥਾ ਤੇ ਭਾਵਨਾ ਨਾਲ ਨਿਭਾਏ ਜਾਂਦੇ ਸਨ। ਧਰਮ ਸ਼ਾਸਤ੍ਰਾਂ ਵਿਚ ਸੰਸਕਾਰਾਂ ਦੀ ਗਿਣਤੀ ਇਕਸਾਰ ਨਹੀਂ ਮਿਲਦੀ। ਗੌਤਮ ਨੇ ਚਾਲ੍ਹੀ ਸੰਸਕਾਰ ਗਿਣੇ ਹਨ ਤਾਂ ਵਿਆਸ ਨੇ ਸੋਲ੍ਹਾਂ। ਮਗਰੋਂ ਸੋਲ੍ਹਾਂ ਪ੍ਰਮੁਖ ਸੰਸਕਾਰਾਂ ਨੂੰ ਹੀ ਮਾਨਤਾ ਦਿਤੀ ਜਾਣ ਲੱਗੀ। ਮਨੂ ਸਿਮ੍ਰਤੀ ਵਿਚ ਕੇਵਲ ਬਾਰਾਂ ਸੰਸਕਾਰਾਂ ਦਾ ਵਰਨਣ ਹੈ :

ਗਰਭਦਾਨ, ਪੁੰਸਵਨ, ਸੀਮੰਤੋਨਯਨ, ਜਾਤ ਕਰਮ, ਨਾਮਕਰਣ, ਨਿਸਕ੍ਰਮਣ, ਅੰਨ-ਪ੍ਰਾਸ਼ਨ, ਚੂੜਾ ਕਰਮ ਉਪਨਯਨ, ਕੇਸ਼ਾਂਤ, ਸਮਾਵਰਤਨ ਤੇ ਵਿਵਾਹ। ਇਨ੍ਹਾਂ ਤੋਂ ਬਿਨਾਂ ਇਕ ਹੋਰ ਪ੍ਰਸਿਧ ਸੰਸਕਾਰ ਅੰਤਿਸ਼ਟੀ ਵੀ ਹੈ। ਕਿਸੇ ਸਮੇਂ ਪਤੀ ਨਾਲ ਇਸਤ੍ਰੀ ਦਾ ਸਤੀ ਹੋਣਾ ਵੀ ਇਕ ਲਾਜ਼ਮੀ ਸੰਸਕਾਰ ਸੀ। ਹਰੇਕ ਸੰਸਕਾਰ ਨਾਲ ਅੱਗੋਂ ਕਈ ਰੀਤਾਂ ਸੰਬੰਧਿਤ ਹਨ। ਧਰਮ ਸ਼ਾਸਤ੍ਰਾਂ ਵਿਚ ਇਨ੍ਹਾਂ ਸੰਸਕਾਰਾਂ ਦੀ ਵਿਸ਼ੇਸ਼ ਵਿਧੀ-ਵਿਧਾਨ ਦਾ ਵੇਰਵੇ ਭਰਿਆ ਵਰਨਣ ਮਿਲਦਾ ਹੈ।

ਭਾਈ ਕਾਹਨ ਸਿੰਘ (ਮਹਾਨ ਕੋਸ਼, 177) ਨੇ ਸੰਸਕਾਰਾਂ ਨੂੰ ਉੱਤਮ, ਮੱਧਮ ਤੇ ਨਖਿਧ ਤਿੰਨਾਂ ਹਿੱਸਿਆਂ ਵਿਚ ਵੰਡਿਆ ਹੈ। ਜਿਹੜੇ ਸੰਸਕਾਰ ਕੁਦਰਤ ਦੀ ਰਚਨਾ ਦੇ ਅਨੁਕੂਲ ਹਨ, ਉਹ ਉੱਤਮ ਹਨ, ਜਿਵੇਂ ਅੰਮ੍ਰਿਤ ਸੰਸਕਾਰ। ਜੋ ਕੁਦਰਤੀ ਰੂਪ ਨੂੰ ਵਿਗਾੜਦੇ ਤੇ ਅਜਿਹੇ ਚਿੰਨ੍ਹਾਂ ਦੇ ਧਾਰਨ ਲਈ ਹਨ ਜੋ ਕਿਸੇ ਨੂੰ ਕੋਈ ਲਾਭ ਨਹੀਂ ਪਹੁੰਚਾਂਦੇ, ਜਿਵੇਂ ਜਟਾ, ਭਸਮ, ਜਨੇਊ ਆਦਿਕ, ਉਹ ਮੱਧਮ ਸੰਸਕਾਰ ਹਨ। ਨਿਖਿਧ ਸੰਸਕਾਰ ਉਹ ਹਨ ਜੋ ਰਚਨਾ ਨੂੰ ਖੰਡਿਤ ਕਰਦੇ ਹਨ, ਜਿਵੇਂ ਕਰਣਵੇਧ, ਸੁੰਨਤ ਤੇ ਮੁੰਡਨ।

ਹਰੇਕ ਜਾਤੀ ਦੇ ਆਪੋ ਆਪਣੇ ਵੱਖਰੇ ਸੰਸਕਾਰ ਹਨ ਜੋ ਸਾਰੀ ਜਾਤੀ ਨੂੰ ਇਕ ਭਾਵੁਕ ਤੇ ਮਾਨਸਿਕ ਬੰਧਨ ਵਿਚ ਬੰਨ੍ਹਦੇ ਹਨ। ਇਨ੍ਹਾਂ ਸੰਸਕਾਰਾਂ ਵਿਚੋਂ ਜਾਤੀ ਦੇ ਚਰਿਤ੍ਰ ਦੀ ਅਸਲੀ ਨੁਹਾਰ ਪਛਾਣੀ ਜਾ ਸਕਦੀ ਹੈ। ਇਹ ਸੰਸਕਾਰ ਪਿੰਡ ਦੇ ਉਸ ਛੱਪੜ ਵਾਂਗ ਹੁੰਦੇ ਹਨ, ਜਿਸ ਵਿਚ ਉਸ ਪਿੰਡ ਦਾ ਹਰ ਪ੍ਰਾਣੀ ਨਹਾ ਕੇ ਆਪਣੇ ਪਿੰਡੇ ਦੀ ਮੈਲ ਪੂੰਝ ਲੈਂਦਾ ਤੇ ਸੁਰਖਰੂ ਮਹਿਸੂਸ ਕਰਦਾ ਹੈ, ਪਰ ਕੋਈ ਦੂਜਾ ਉਸ ਛੱਪੜ ਵਿਚ ਪੈਰ ਪਾਉਣੋਂ ਵੀ ਕਤਰਾਂਦਾ ਹੈ, ਮਤਾਂ ਚਿੱਕੜ ਵਿਚ ਹੀ ਪੈਰ ਨਾ ਖੁਭ ਜਾਵੇ (ਪੰਜਾਬ ਦੀ ਲੋਕਧਾਰਾ, 81), ਭਾਵ ਇਕ ਜਾਤੀ ਦੇ ਸੰਸਕਾਰ ਦੂਜੀ ਜਾਤੀ ਗ੍ਰਹਿਣ ਨਹੀਂ ਕਰਦੀ।

(2) ਸੰਸਕਾਰ ਸ਼ਬਦ ਇਕ ਹੋਰ ਮਹੱਤਵਪੂਰਣ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ ਜਿਸ ਦਾ ਭਾਵ ਹੈ ਪਿਛਲੇ ਜਨਮ ਦੀ ਵਾਸ਼ਨਾ। ਕਰਮ ਸਿਧਾਂਤ ਅਨੁਸਾਰ ਪ੍ਰਾਣੀ ਸੰਸਾਰ ਵਿਚ ਜੋ ਜੋ ਕਰਮ ਕਰਦਾ ਤੇ ਜਿਸ ਜਿਸ ਭਾਵ ਭੂਮੀ ਵਿਚ ਜੀਉਂਦਾ-ਵਿਗਸਦਾ ਹੈ, ਉਸ ਦਾ ਅਸਰ ਸਹਿਜੇ ਨਹੀਂ ਮਿਟਦਾ ਅਤੇ ਪ੍ਰਾਣੀ ਦੇ ਮਰਨ ਤੋਂ ਬਾਅਦ ਅਗਲੇ ਜਨਮ ਵਿਚ ਵੀ, ਇਹ ਪ੍ਰਭਾਵ ਬੀਜ ਰੂਪ ਵਿਚ ਵਿਦਮਾਨ ਰਹਿੰਦਾ ਹੈ। ਇਹੋ ਸੰਸਕਾਰ ਹਨ ਜੋ ਪ੍ਰਾਣੀ ਦੀ ਆਤਮਾ ਨਾਲ ਸੂਖਮ ਰੂਪ ਵਿਚ ਜੁੜੇ ਰਹਿੰਦੇ ਹਨ ਤੇ ਅਗਲੇ ਜਨਮ ਵਿਚ ਉਸ ਦੀ ਭਾਵ-ਭੂਮੀ ਬਣਦੇ ਹਨ (ਵੇਖੋ : ਕਰਮ)।

## (ਸ-6) ਸੰਸਕਾਰ ਗੀਤ :

ਸੰਸਕਾਰਾਂ ਨਾਲ ਜੁੜੀ ਭਾਵਨਾ ਨੇ ਅਨੇਕਾਂ ਲੋਕ-ਕਾਵਿ ਰੂਪਾਂ ਅਤੇ ਗੀਤਾਂ ਨੂੰ ਜਨਮ ਦਿਤਾ। ਇਨ੍ਹਾਂ ਗੀਤਾਂ ਦੀ ਜੜ੍ਹ ਲੋਕ-ਮਨ ਵਿਚ ਹੁੰਦੀ ਹੈ, ਅਤੇ ਇਹ ਗੀਤ ਲੋਕ-ਸੰਸਕ੍ਰਿਤੀ ਦੀ ਲੈਬੱਧ ਅਭਿਵਿਅਕਤੀ ਹਨ। ਸੰਸਕਾਰ ਗੀਤ ਜਾਤੀ ਦਾ ਲੋਕ-ਵੇਦ ਹਨ ਜਿਨ੍ਹਾਂ ਦਾ ਪ੍ਰਭਾਵ ਮੰਤ੍ਰਾਂ ਵਾਂਗ ਹੀ ਸਿਧੀ ਪੂਰਨ ਤੇ ਦੈਵੀ ਮੰਨਿਆ ਜਾਂਦਾ ਹੈ। ਲੋਕ ਧਾਰਨਾ ਹੈ ਕਿ ਜਦੋਂ ਤਕ ਕਿਸੇ ਸੰਸਕਾਰ ਸਮੇਂ ਉਸ ਨਾਲ ਸੰਬੰਧਿਤ ਗੀਤ ਨਾ ਗਾਏ ਜਾਣ ਸੰਸਕਾਰ ਸੰਪੂਰਨ ਨਹੀਂ ਹੁੰਦਾ। ਇਸੇ ਲਈ ਲੋਕਾਂ ਨੇ ਹਰ ਸੰਸਕਾਰ ਲਈ ਵੱਖੋ ਵੱਖਰੇ ਗੀਤਾਂ ਦੀ ਸਿਰਜਨਾ ਕੀਤੀ ਹੈ।

ਪੰਜਾਬੀ ਵਿਚ ਸੰਸਕਾਰ-ਗੀਤਾਂ ਦਾ ਵਿਲੱਖਣ ਸਥਾਨ ਹੈ। ਇਨ੍ਹਾਂ ਨੇ ਪੰਜਾਬੀ ਸਾਹਿੱਤ ਨੂੰ ਅਨੇਕਾਂ ਮੌਲਿਕ ਕਾਵਿ ਰੂਪ; ਅਤੇ ਲੋਕ-ਸੰਗੀਤ ਨੂੰ, ਕਈ ਨਵੀਨ ਗਾਇਨ ਸ਼ੈਲੀਆਂ ਦਿਤੀਆਂ ਹਨ। ਜਿਨ੍ਹਾਂ ਨੂੰ ਵਿਸ਼ਿਸ਼ਟ ਸਾਹਿੱਤਕਾਰਾਂ ਨੇ ਆਪਣੀਆਂ ਮੌਲਿਕ ਕ੍ਰਿਤਾਂ ਵਿਚ ਅਪਣਾ ਕੇ, ਲੋਕਧਾਰਾ ਨਾਲ ਆਪਣੀ ਭਾਵੁਕ ਇਕਸੁਰਤਾ ਉਜਾਗਰ ਕੀਤੀ ਹੈ। ਪੰਜਾਬੀ ਦਾ ਮੱਧਕਾਲੀ ਸਾਹਿੱਤ, ਰੂਪ ਤੇ ਭਾਵਨਾ ਦੇ ਪੱਖੋਂ, ਸੰਸਕਾਰ-ਗੀਤਾਂ ਦਾ ਰਿਣੀ ਹੈ।

ਸੰਸਕਾਰਾਂ ਨਾਲ ਸੰਬੰਧਿਤ ਬਹੁਤੇ ਗੀਤ ਪ੍ਰਾਚੀਨ ਕਾਲ ਤੋਂ ਚਲੇ ਆ ਰਹੇ ਹਨ। ਇਨ੍ਹਾਂ ਦੀ ਵਸਤੂ ਤੇ ਪ੍ਰਕ੍ਰਿਤੀ ਇਨ੍ਹਾਂ ਦੀ ਭੋਗੀ ਲੰਮੀ ਉਮਰ ਨੂੰ ਪ੍ਰਗਟ ਕਰ ਰਹੀ ਹੈ। ਇਨ੍ਹਾਂ ਗੀਤਾਂ ਵਿਚ ਪੁਰਾਣੀ ਬਾਸਮਤੀ ਦੀ ਮਹਿਕ ਹੈ ਅਤੇ ਪੁਰਾਣੇ ਮਾਖਿਓਂ ਦੀ ਮਿਠਾਸ ਵੀ। ਇਹ ਗੀਤ ਸਦੀਆਂ ਪੁਰਾਣੇ ਬੋਹੜ ਵਾਂਗ ਹਨ, ਜਿਸ ਵਿਚੋਂ ਨਵੀਆਂ ਕਰੂੰਬਲਾਂ ਨਾਲੋ ਨਾਲ ਫੁਟਦੀਆਂ ਰਹਿੰਦੀਆਂ ਹਨ, ਜਿਸ ਕਰ ਕੇ ਪੁਰਾਣੇ ਵਿਚ ਹਮੇਸ਼ਾਂ ਨਵਾਂ ਰਲਦਾ ਰਹਿੰਦਾ ਹੈ। ਫਿਰ ਵੀ ਸਦੀਆਂ ਦੇ ਲੰਮੇ ਪੈਂਡੇ ਦੀ ਪੁਰਾਣਾਈ ਝਲਕਣੋਂ ਨਹੀਂ ਰਹਿੰਦੀ। ਇਹ ਗੀਤ ਸਾਡੇ ਸਮੁੱਚੇ ਲੋਕ-ਗੀਤਾਂ ਦੇ ਵਡਿਕੇ ਕਹੇ ਜਾ ਸਕਦੇ ਹਨ।

ਸੰਸਕਾਰ ਗੀਤ ਜਾਤੀ ਦਾ ਸ਼ੀਸ਼ਾ ਹਨ। ਜਿਤਨਾ ਰੰਗੀਨ ਇਹ ਸ਼ੀਸ਼ਾ ਹੁੰਦਾ ਹੈ, ਉਤਨਾ ਹੁਸੀਨ ਜਾਤੀ ਦਾ ਚਿਹਰਾ ਲੱਗਦਾ ਹੈ। ਸੰਸਕਾਰਾਂ ਦੀਆਂ ਤੰਦਾਂ ਵਿਚ ਜਾਤੀ ਦੀ ਆਤਮਾ ਵਲਿਅਸੀ ਹੁੰਦੀ ਹੈ। ਸੰਸਕਾਰ ਗੀਤਾਂ ਦੇ ਵਿਵਧ-ਰੂਪ ਤੇ ਸ਼ੈਲੀਆਂ ਲੋਕ-ਵਰਗ ਦੇ ਰਸੀਲੇ ਤੇ ਰੋਮਾਂਟਿਕ ਸੁਭਾਵ ਦਾ ਹੁੰਗਾਰਾ ਭਰਦੀਆਂ ਹਨ। ਪੰਜਾਬੀ ਵਿਚ ਹਰ ਸੰਸਕਾਰ ਦੇ ਅਨੁਸਾਰੀ ਗੀਤ ਮਿਲਦੇ ਹਨ ਜਿਨ੍ਹਾਂ ਦਾ ਆਪਣਾ ਵੱਖਰਾ ਅਸਤਿਤਵ ਤੇ ਰੂਪ ਹੈ। ਹਰ ਭਾਵਨਾ ਲਈ ਨਵਾਂ ਕਾਵਿ-ਰੂਪ ਹੈ ਤੇ ਹਰ ਕਾਵਿ-ਰੂਪ ਪੰਜਾਬੀ ਸੰਸਕ੍ਰਿਤੀ ਦੀ ਆਰਸੀ ਹੈ ਜਿਸ ਵਿਚ ਲੋਕ-ਮਨ ਪ੍ਰਤਿਬਿੰਬਤ ਹੈ। ਇਨ੍ਹਾਂ ਗੀਤਾਂ ਵਿਚ ਪੰਜਾਬੀਆਂ ਦੀਆਂ ਮਚਲਦੀਆਂ ਸੱਧਰਾਂ, ਭਾਵਨਾਵਾਂ ਤੇ ਅਪੂਰਵ ਰੀਝਾਂ ਦਾ ਉਲੇਖ ਹੈ। ਪੰਜਾਬੀ ਆਪਣੇ ਜੀਵਨ ਪੈਂਡੇ ਦਾ ਹਰ ਕਦਮ ਗੀਤਾਂ ਦੀਆਂ ਸਵਰ-ਲਹਿਰੀਆਂ ਨਾਲ ਪੁਟਦਾ ਹੈ। ਉਹ ਜੰਮਦਿਆਂ ਹੀ ਲਾੜ੍ਹਾ ਹੁੰਦਾ ਹੈ, ਸਾਰੀ ਉਮਰ ਲਾੜ੍ਹਾ ਬਣਿਆਂ, ਉਮਰ ਦੀ ਅਥਰੀ ਘੋੜੀ ਉਤੇ, ਸ਼ਾਹ ਸਵਾਰ ਵਾਂਗ ਚੜ੍ਹਿਆ ਰਹਿੰਦਾ ਤੇ ਮਰਨ ਵੇਲੇ ਲਾੜ੍ਹਾ ਬਣ ਕੇ ਮੌਤ ਰਾਣੀ ਨੂੰ ਵਿਆਹੁੰਦਾ ਹੈ। ਜਾਂ ਇਉਂ ਕਹਿ ਲਓ ਕਿ ਉਹ ਵਧਾਵਿਆਂ ਵਿਚ ਜੰਮਦਾ, ਲੋਰੀਆਂ ਵਿਚ ਪਲਦਾ, ਘੋੜੀਆਂ ਵਿਚ ਵਿਆਹਿਆ ਜਾਂਦਾ ਤੇ ਅਲਾਹਣੀਆਂ ਵਿਚ ਪਰਲੋਕ ਗਮਨ ਕਰਦਾ ਹੈ।

ਸੰਸਕਾਰ ਗੀਤਾਂ ਵਿਚੋਂ ਕੁਝ ਕੁ ਪ੍ਰਸਿਧ ਕਾਵਿ ਰੂਪ ਹਨ :— ਹਰਿਆ, ਸੋਹਿਲੜੇ, ਛਟੀਆਂ, ਵਧਾਵੇ, ਵਟਣੇ, ਸੁਹਾਗ, ਘੋੜੀਆਂ, ਸਿਠਣੀਆਂ, ਮੁੰਦਾਵਣੀ, ਛੰਦਲੀਆਂ, ਕਾਮਣ, ਛੰਤ, ਲਾਵਾਂ, ਖਟ, ਖਾਰੇ, ਘੁੰਮਾਈਆਂ, ਡੋਲੀ, ਵਾਰਨੇ, ਗਾਨੇ, ਅਲਾਣੀਆਂ, ਸਿਆਪਾ ਆਦਿ।

## (ਸ-7) ਸੰਸਕ੍ਰਿਤੀ :

(ਵੇਖੋ : ਲੋਕ-ਸੰਸਕ੍ਰਿਤੀ)।

## (ਸ-8) ਸੰਸਾਰ :

(ਵੇਖੋ : ਉਤਪੱਤੀ ਸ੍ਰਿਸ਼ਟੀ ਦੀ)।

## (ਸ-9) ਸੱਸੀ ਪੁੰਨੂੰ :

ਸੱਸੀ ਪੁੰਨੂੰ ਪੰਜਾਬ ਦੀ ਇਕ ਪ੍ਰਸਿਧ ਦੰਦ-ਕਥਾ ਹੈ ਜੋ ਪੰਜਾਬ ਦੀਆਂ ਪ੍ਰੀਤ-ਕਥਾਵਾਂ ਵਿਚੋਂ ਸਭ ਤੋਂ ਪ੍ਰਾਚੀਨ ਤੇ ਬੇਜੋੜ ਹੋਣ ਤੋਂ ਇਲਾਵਾ ਸ਼ੁਧ ਦੇਸੀ ਵੀ ਹੈ। ਜਿਵੇਂ ਕਿ ਅੱਗੇ ਚਲ ਕੇ ਵੇਖਾਂਗੇ ਇਸ ਦਾ ਅਸਲਾ ਪੰਜਾਬੀ, ਸਿਰਜਨ-ਸਥਲ ਪੰਜਾਬ ਅਤੇ ਜਨਮ-ਤਿੱਥ ਪੌਰਾਣਿਕ ਕਾਲ ਹੈ। ਕਿਸੇ ਦੰਦ-ਕਥਾ ਦੀ ਹੋਂਦ ਨਿਸਚਿਤ ਕਰਨਾ ਅਤੇ ਉਸ ਨੂੰ ਇਤਿਹਾਸ ਦੇ ਕਾਲ-ਕਰਮ ਵਿਚ ਬੰਨ੍ਹਣਾ ਮੁਮਕਿਨ ਨਹੀਂ ਹੁੰਦਾ, ਕਿਉਂ ਜੋ ਇਸ ਦਾ ਅਸਤਿਤ੍ਵ ਸਮੇਂ ਸਥਾਨ ਵਿਚ ਨਹੀਂ, ਲੋਕ-ਮਨ ਵਿਚ ਹੁੰਦਾ ਹੈ। ਇਸ ਦਾ ਸੱਚ ਇਤਿਹਾਸ ਦਾ ਤੱਥ ਨਹੀਂ, ਚਰਿਤ੍ਰ ਦਾ ਸੱਚ ਜਾਂ ਲੋਕ-ਸੱਚ ਹੈ। ਇਸ ਦੇ ਰਹੱਸਮਈ ਅਰਥ ਹੀ ਇਸ ਦੇ ਪ੍ਰਾਣ ਹੁੰਦੇ ਹਨ। ਦੰਦ-ਕਥਾ ਤੱਥ ਤੇ ਮਿੱਥ ਦਾ ਸੁਮੇਲ ਹੁੰਦੀ ਹੈ। ਸਤਨਾਜੇ ਵਾਂਗ ਇਸ ਵਿਚ ਲੋਕ-ਤੱਤ, ਕਥਾਨਿਕ ਰੂੜ੍ਹੀਆਂ, ਰਵਾਇਤਾਂ ਅਤੇ ਹੋਰ ਲੋਕਧਾਰਾਈ ਅੰਸ਼, ਕਲਾ ਵਿਧੀ ਨਾਲ ਇਕ ਅਜਿਹੀ ਸ਼ਿਲਪ ਵਿਚ ਬੁਣੇ ਹੁੰਦੇ ਹਨ, ਕਿ

ਉਨ੍ਹਾਂ ਦਾ ਅੰਗ-ਨਿਖੇੜ ਕਰ ਕੇ ਮੂਲ ਨੁਹਾਰ ਪਛਾਣਨੀ ਸੌਖੀ ਨਹੀਂ ਹੁੰਦੀ। ਇਸੇ ਲਈ ਇਸ ਦੇ ਸੱਚ ਤੇ ਝੂਠ ਦਾ ਨਿਤਾਰਾ ਕਰਨ ਨਾਲੋਂ, ਇਸ ਨੂੰ ਲੋਕ-ਸੱਚ ਜਾਣ ਕੇ, ਇਸ ਦਾ ਆਨੰਦ ਮਾਣਨਾ ਵਧੇਰੇ ਸਿਆਣਪ ਹੈ।

ਦੰਦ-ਕਥਾ ਦੀ ਸਾਮੱਗਰੀ ਲੋਕ-ਚਿੱਤ ਵਿਚੋਂ ਉਪਜੀ ਹੁੰਦੀ ਹੈ ਤੇ ਇਸ ਦੀ ਸ਼ਿਲਪ ਵਿਚ ਲੋਕ-ਤੱਤਾਂ ਤੇ ਕਥਾਨਿਕ ਰੂੜ੍ਹੀਆਂ ਦੀਆਂ ਇੱਟਾਂ ਲੱਗੀਆਂ ਹੁੰਦੀਆਂ ਹਨ, ਇਸ ਲਈ ਹਰ ਦੰਦ-ਕਥਾ ਵਿਚ ਕੋਈ ਪੁਰਾਣ ਪੁਰਸ਼ ਹੀ ਕਾਇਆ ਲੈ ਕੇ ਸਜੀਵ ਹੁੰਦਾ ਹੈ। ਸੋ ਦੰਦ-ਕਥਾ ਦਾ ਅਸਲਾ ਜਾਣਨ ਲਈ ਉਸ ਉਤੇ ਲੋਕਧਾਰਾਈ ਦ੍ਰਿਸ਼ਟੀ ਤੋਂ ਹੀ ਵਿਚਾਰ ਕੀਤੀ ਜਾਵੇ ਤਾਂ ਉਸ ਦਾ ਮੂਲ ਰਹੱਸ ਖੁਲ੍ਹਦਾ ਅਤੇ ਕਥਾ ਦੀ ਜਠੇਰੀ ਦਾ ਪਤਾ ਲੱਗਦਾ ਹੈ ਅਤੇ ਨਾਲ ਹੀ ਅਸਚਰਜ ਕਰ ਦੇਣ ਵਾਲੇ ਸਿੱਟੇ ਨਿਕਲਦੇ ਹਨ।

ਪੰਜਾਬ ਦੀਆਂ ਇਸ਼ਕ ਨਾਲ ਸੰਬੰਧਿਤ ਦੰਦ-ਕਥਾਵਾਂ ਸੱਸੀ ਪੁੰਨੂੰ, ਹੀਰ ਰਾਂਝਾ, ਸੋਹਣੀ ਮਹੀਂਵਾਲ, ਮਿਰਜ਼ਾ ਸਾਹਿਬਾਂ ਆਦਿ ਨੂੰ ਜਦੋਂ ਤਕ ਅਸੀਂ ਲੋਕਧਾਰਾਈ ਦ੍ਰਿਸ਼ਟੀ ਤੋਂ ਘੋਖਦੇ ਪਰਖਦੇ ਨਹੀਂ, ਉਦੋਂ ਤਕ ਉਨ੍ਹਾਂ ਦੀ 'ਹੋਂਦ ਦਾ ਸੱਚ' ਉਜਾਗਰ ਨਹੀਂ ਹੋ ਸਕਦਾ। ਹੁਣ ਤਕ ਇਨ੍ਹਾਂ ਕਹਾਣੀਆਂ ਦੇ ਕਿੱਸਾ-ਕਾਵਿ ਵਿਚ ਮਿਲਦੇ ਸਾਹਿੱਤਕ ਰੂਪਾਂ ਨੂੰ ਹੀ ਚਰਚਾ ਦਾ ਆਧਾਰ ਬਣਾਇਆ ਗਿਆ ਹੈ ਅਤੇ ਉਹ ਵੀ ਇਹ ਮੰਨ ਕੇ ਕਿ ਇਨ੍ਹਾਂ ਕਿੱਸਿਆਂ ਵਿਚ ਕੋਈ ਵਾਸਤਵਿਕ ਕਥਾ ਵਿਗੜੇ ਰੂਪ ਵਿਚ ਸਮਾਈ ਹੋਈ ਹੈ। ਇਕ ਤਾਂ ਇਹ ਸਾਹਿੱਤਕ ਰੂਪ ਲੋਕ-ਰੂਪਾਂਤਰਾਂ ਨਾਲੋਂ ਭਿੰਨ, ਸੋਧੇ ਤੇ ਵਸ਼ਿਸ਼ਟ ਹਨ ਤੇ ਇਨ੍ਹਾਂ ਵਿਚੋਂ ਮੂਲ ਆਕ੍ਰਿਤੀ ਪਛਾਣਨੀ ਕਠਿਨ ਹੈ। ਦੂਜਾ, ਕਿਸੇ ਕਥਾ ਨੂੰ ਵਾਸਤਵਿਕ ਕਥਾ ਮੰਨ ਕੇ ਚਲੀਏ ਤਾਂ ਉਸ ਦਾ ਅਸਲਾ ਲੱਭਣਾ ਮੁਸ਼ਕਲ ਹੋ ਜਾਂਦਾ ਹੈ, ਕਿਉਂ ਜੋ ਵਾਸਤਵਿਕ ਕਥਾ ਤਾਂ ਸਮੇਂ ਸਥਾਨ ਵਿਚ ਬੱਝੀ ਹੁੰਦੀ ਹੈ ਅਤੇ ਇਕ ਖ਼ਾਸ ਸਮੇਂ ਦੀ ਦੂਰੀ ਤੋਂ ਅੱਗੇ ਜਾਂ ਪਿਛੇ ਝਾਕਣਾ ਅਜੀਬ ਲੱਗਦਾ ਹੈ। ਪਰ ਜੇ ਇਨ੍ਹਾਂ ਦੋਹਾਂ ਬੰਧਨਾਂ ਤੋਂ ਮੁਕਤ ਹੋ ਕੇ, ਵਿਗਿਆਨਕ ਦ੍ਰਿਸ਼ਟੀ ਨਾਲ, ਕਿਸੇ ਦੰਦ-ਕਥਾ ਦਾ ਵਿਸ਼ਲੇਸ਼ਣ ਕਰੀਏ ਤਾਂ ਇਸ ਦਾ ਅਸਤਿਤਵ ਤੇ ਮੂਲ ਨੁਹਾਰ ਪਛਾਣਨੀ ਕਠਿਨ ਨਹੀਂ।

ਸਦਾ ਗਤੀ ਵਿਚ ਰਹਿਣਾ ਹੀ ਲੋਕ-ਕਹਾਣੀਆਂ ਦੀ ਹੋਣੀ ਹੈ। ਜੋ ਸਦਾ ਗਤੀ ਵਿਚ ਰਹੇ ਉਸ ਦਾ ਕਦੇ ਕੋਈ ਸਥਿਰ ਰੂਪ ਨਹੀਂ ਹੁੰਦਾ। ਉਂਜ ਵੀ ਸਾਰੀ ਜਾਤੀ ਦਾ ਸਾਂਝਾ ਵਿਰਸਾ ਹੋਣ ਕਰ ਕੇ, ਲੋਕ-ਕਲਪਨਾ ਲੋਕ-ਕਹਾਣੀਆਂ ਨਾਲ ਨਵੀਆਂ ਰੂੜ੍ਹੀਆਂ ਅਤੇ ਸੰਕਲਪ ਜੋੜਦੀ ਰਹਿੰਦੀ ਹੈ। ਉਪਰ ਵਲ ਦੀ ਗਤੀ ਕਥਾ ਦੇ ਚਰਿਤ੍ਰ ਦਾ ਉਥਾਨ ਹੈ ਅਤੇ ਹੇਠਾਂ ਵਲ ਦੀ ਗਤੀ ਪਤਣ। — ਲੋਕ-ਕਥਾਵਾਂ ਦੇ ਤਿੰਨ ਉਘੜਵੇਂ ਤੇ ਪ੍ਰਧਾਨ ਤਲ ਹਨ: ਮਿੱਥ (ਪੌਰਾਣਿਕ ਕਥਾ), ਦੰਦ-ਕਥਾ ਤੇ ਲੋਕ-ਕਹਾਣੀ। ਮਿੱਥ ਸਭ ਤੋਂ ਉਪਰਲੀ ਪੱਧਰ ਹੈ। ਇਹ ਦੇਵ-ਕਥਾ ਹੈ ਜੋ ਪੂਰਵ-ਇਤਿਹਾਸਕ ਯੁਗ ਵਿਚ ਵਾਪਰੀ ਮੰਨੀ ਜਾਂਦੀ ਹੈ ਅਤੇ ਇਹ ਪਰਮਾਤਮਾ, ਮਨੁੱਖ, ਵਿਸ਼ਵ ਤੇ ਪ੍ਰਕ੍ਰਿਤੀ ਨਾਲ ਸੰਬੰਧਿਤ ਸ਼ੰਕਿਆਂ ਤੇ ਰਹੱਸਾਂ ਦਾ, ਕਲਪਨਾ ਦੀ ਪੱਧਰ ਉਤੇ ਸਪਸ਼ਟੀਕਰਣ ਕਰਦੀ ਹੈ। ਲੋਕ ਇਸ ਵਿਚ ਸ਼ਰਧਾ ਰਖਦੇ ਹਨ। ਦੰਦ-ਕਥਾ ਨੂੰ ਅਰਧ-ਸੱਚ ਅਤੇ ਲੋਕ-ਕਹਾਣੀ (ਜਿਸ ਦੇ ਅੰਤਰਗਤ ਪਰੀ ਕਥਾ, ਜਨੌਰ ਕਥਾ, ਨੀਤੀ ਕਥਾ ਆਦਿ ਆਉਂਦੇ ਹਨ) ਨੂੰ ਨਿਰੋਲ ਕਲਪਿਤ ਬ੍ਰਿਤਾਂਤ ਮੰਨਿਆ ਜਾਂਦਾ ਹੈ। ਕਈ ਵਾਰ ਕਿਸੇ ਲੋਕ-ਕਹਾਣੀ ਦਾ ਉਥਾਨ ਹੁੰਦਾ ਹੈ ਅਤੇ ਉਹ ਹੇਠੋਂ ਉਪਰ ਵਲ ਯਾਤ੍ਰਾ ਕਰਦੀ ਹੈ ਅਤੇ ਲੋਕ-ਕਹਾਣੀ ਤੋਂ ਦੰਦ-ਕਥਾ ਜਾਂ ਮਿੱਥ ਬਣ ਜਾਂਦੀ ਹੈ। ਇਸਦੀ ਇਕ ਸਾਧਾਰਨ ਮਿਸਾਲ ਗੁਰੂ ਨਾਨਕ ਦੇਵ ਨਾਲ ਸੰਬੰਧਿਤ ਸਾਖੀ 'ਵਸਦੇ ਰਹੋ ਤੇ ਉਜੜਦੇ ਰਹੋ' ਹੈ। ਪਹਿਲਾਂ ਇਹ ਕਥਾ ਇਕ ਸਾਧਾਰਨ ਲੋਕ-ਕਹਾਣੀ ਸੀ, ਪਰ ਇਸ ਕਥਾ ਵਿਚ ਇਕ ਮਹਾਨ ਜੀਵਨ-ਸੱਚ ਤੇ ਰਮਜ਼ ਹੈ। ਇਹ ਕਥਾ ਗੁਰੂ ਨਾਨਕ ਦੇਵ ਦੇ ਜੀਵਨ-ਚਰਿਤ੍ਰ ਨਾਲ ਜੁੜ ਕੇ ਦੰਦ-ਕਥਾ ਜਾਂ ਸਾਖੀ ਬਣ ਗਈ। ਇਹ ਇਸ ਲੋਕ-ਕਹਾਣੀ ਦਾ ਅਧਿਆਤਮਕ ਉਥਾਨ ਹੈ। ਜੇ ਇਹ ਉਥਾਨ ਹੋਰ ਉਪਰ ਵਲ ਹੋਵੇ ਭਾਵ ਇਹ ਕਥਾਨਿਕ ਰੂੜ੍ਹੀ ਕਿਸੇ ਦੇਵਤੇ ਨਾਲ ਜੋੜ ਦਿਤੀ ਜਾਵੇ ਤਾਂ ਇਹ ਦੰਦ-ਕਥਾ ਮਿੱਥ ਵੀ ਬਣ ਸਕਦੀ ਹੈ। ਇਸ ਦੇ ਉਲਟ ਕੁਝ ਕਥਾਵਾਂ ਦੀ ਗਤੀ ਹੇਠਾਂ ਵਲ ਚਲਦੀ ਹੈ। ਪਹਿਲਾਂ ਉਹ ਪੁਰਾਣ-ਕਥਾ ਜਾਂ ਮਿੱਥ ਹੁੰਦੀਆਂ ਹਨ, ਪਰ ਸਮਾਂ ਪਾ ਕੇ, ਵਿਗਾੜ ਨਾਲ ਦੰਦ-ਕਥਾ ਬਣ ਜਾਂਦੀਆਂ ਤੇ ਫਿਰ ਸਹਿਜੇ ਸਹਿਜੇ ਹੋਰ ਵਿਕ੍ਰਿਤ ਹੋ ਕੇ ਨਵੀਆਂ ਸਥਿਤੀਆਂ ਵਿਚ, ਲੋਕ-ਕਹਾਣੀ ਦੀ ਪੱਧਰ ਉਤੇ ਡਿਗ ਜਾਂਦੀਆਂ ਹਨ। ਇਹ ਮਿੱਥ ਦੇ ਮੂਲ-ਚਰਿਤ੍ਰ ਦਾ ਪਤਨ ਹੈ। ਸੱਸੀ ਪੁੰਨੂੰ ਇਸੇ ਭਾਂਤ ਦੀ ਇਕ ਕਥਾ ਹੈ ਜੋ ਮਿੱਥ ਤੋਂ ਵਿਕ੍ਰਿਤ ਹੋ ਕੇ ਦੰਦ-ਕਥਾ ਬਣੀ ਹੈ।

ਸੱਸੀ ਪੁੰਨੂੰ ਦੀ ਕਥਾ ਬੁਨਿਆਦੀ ਤੌਰ ਤੇ ਇਕ ਚੰਨ-ਮਿੱਥ (Moon-myth) ਹੈ, ਜੋ ਚੰਨ ਦੇ ਇਕ ਦ੍ਰਿਸ਼ਟਮਾਨ ਦੀ ਲੋਕ-ਕਲਪਨਾ ਵਿਚੋਂ ਉਪਜੀ ਬ੍ਰਿਤਾਂਤਕ ਨਕਲ ਹੈ, ਜਿਸ ਦੁਆਰਾ ਚੰਨ ਦੇ ਵਧਣ ਘਟਣ ਦੀ ਕਿਰਿਆ ਦੇ ਰਹੱਸਾਂ ਦਾ ਮਨੁੱਖੀ, ਰਿਸ਼ਤਿਆਂ ਵਿਚ ਸਪਸ਼ਟੀਕਰਣ ਕੀਤਾ ਗਿਆ ਹੈ ਅਤੇ ਇਹ ਕਥਾ ਪੂਰਵ-ਇਤਿਹਾਸਕ ਕਾਲ ਵਿਚ, ਦੇਵ-ਕਥਾ ਦੇ ਰੂਪ ਵਿਚ, ਚੰਨ ਦੇ ਉਪਾਸ਼ਕਾਂ ਵਿਚ ਪ੍ਰਚਲਤ ਸੀ। ਆਦਿਮ ਮਨੁੱਖ ਪ੍ਰਾਕ੍ਰਿਤਕ ਦ੍ਰਿਸ਼ਟਮਾਨਾਂ ਨੂੰ, ਆਪਣੀਆਂ ਮਨੌਤਾਂ ਤੇ ਸੰਕਲਪਾਂ ਅਨੁਸਾਰ, ਮਨੁੱਖੀ ਰਿਸ਼ਤਿਆਂ ਦੇ ਰੂਪ ਵਿਚ, ਕਿਸੇ ਬਿਰਤਾਂਤ ਵਿਚ ਢਾਲ ਕੇ ਪੇਸ਼ ਕਰਦਾ ਸੀ, ਜੋ ਅਸਲ ਵਿਚ ਲੋਕ-ਮਨ ਦੀ ਹੀ ਇਕ ਤਰੰਗ ਹੁੰਦਾ ਸੀ। ਚੰਨ ਤੇ ਸੂਰਜ ਬਾਰੇ ਅਨੇਕਾਂ ਮਿੱਥਾਂ ਹਰ ਜਾਤੀ ਵਿਚ ਮਿਲਦੀਆਂ ਹਨ। ਸੱਸੀ ਪੁੰਨੂੰ ਦੀ ਕਹਾਣੀ ਦਾ ਰਹੱਸ ਚੰਨ-ਲੋਕਧਾਰਾ (Moonlore) ਨੂੰ ਘੋਖਿਆਂ ਹੀ ਪ੍ਰਗਟ ਹੁੰਦਾ ਹੈ। ਪੰਜਾਬ ਵਿਚ ਪੂਰਵ-ਇਤਿਹਾਸਕ ਕਾਲ ਵਿਚ, ਸੱਸੀ ਪੁੰਨੂੰ ਦੀ ਜੋ ਮਿੱਥ ਪ੍ਰਚਲਤ ਸੀ, ਉਸ ਦੀ ਬੁਨਿਆਦੀ ਆਕ੍ਰਿਤੀ ਦਸਣੀ ਤਾਂ ਕਠਨ ਹੈ, ਪਰ ਉਸ ਦੀ ਨੁਹਾਰ ਸੱਸੀ ਪੁੰਨੂੰ ਦੀ ਕਹਾਣੀ ਵਿਚੋਂ ਹੀ ਪਛਾਣੀ ਜਾ ਸਕਦੀ ਹੈ। ਸੱਸੀ ਪਦ ਦਾ ਅਰਥ ਚੰਨ ਹੈ ਅਤੇ ਪੁੰਨੂੰ ਪੁੰਨਿਆਂ ਦਾ ਸੰਖੇਪ ਹੈ, ਜਿਸਦਾ ਭਾਵ ਹੈ ਪੂਰਨਮਾਸ਼ੀ। ਆਦਿਮ ਪੰਜਾਬੀਆਂ ਵਿਚ ਚੰਨ ਦੀ ਅਮਾਵਸ ਤੋਂ ਪੁੰਨਿਆਂ ਤੂਲ ਦੀ ਚੜ੍ਹਤ ਤੇ ਫਿਰ ਪਤਨ ਦੇ ਪ੍ਰਾਕ੍ਰਿਤਕ ਨਜ਼ਾਰੇ ਬਾਰੇ ਜੋ ਮਿੱਥ ਪ੍ਰਚਲਿਤ ਸੀ, ਉਹੋ ਮਿੱਥ ਹੀ ਸੱਸੀ ਪੁੰਨੂੰ ਦੀ ਦੰਦ-ਕਥਾ ਦੀ ਜੇਠੀ ਹੈ। ਸੱਸੀ ਦੇ, ਪੁੰਨੂੰ ਲਈ ਪਲ ਪਲ ਵਧਦੇ ਪ੍ਰੇਮ-ਵੇਗ, ਸੰਜੋਗ-ਸਿਖਰ ਤੇ ਫਿਰ ਵਿਜੋਗ ਵਲ ਦੀ ਹੋਂਦ-ਢੰਗਰੀ ਦਸ਼ਾ ਦਾ ਏਕੀਕਰਨ, ਚੰਨ (ਸ਼ਸ਼ੀ) ਦੀ ਮੱਸਿਆ ਤੋਂ ਪੂਰਨਮਾਸ਼ੀ (ਪੁੰਨੂੰ) ਵਲ ਦੀ ਚੜ੍ਹਦੀ ਗਤੀ ਅਤੇ ਪੂਰਨਮਾਸ਼ੀ ਤੋਂ ਮੱਸਿਆ ਵਲ ਦੇ ਪਤਨ ਦੇ ਦ੍ਰਿਸ਼ਟਮਾਨ ਨਾਲ ਕੀਤਾ ਜਾ ਸਕਦਾ ਹੈ। ਇਕ ਦ੍ਰਿਸ਼ਟਮਾਨ ਹੈ, ਦੂਜਾ ਉਸ ਦਾ ਬ੍ਰਿਤਾਂਤਕ ਰੂਪ। ਇਸ ਦੰਦ-ਕਥਾ ਦਾ ਚੰਨ ਦੇ ਵਧਣ ਘਟਣ ਦੀ ਦਸ਼ਾ ਨਾਲ ਤੁਲਨਾ ਕਰੀਏ ਤਾਂ ਰਹੱਸ ਆਪਣੇ ਆਪ ਖੁਲ੍ਹਦਾ ਹੈ। ਚੰਨ ਦਾ ਮੁਢਲਾ ਰੂਪ, ਅਮਾਵਸ, ਹਨੇਰੇ ਵਿਚ ਗਵਾਚਿਆ ਹੁੰਦਾ ਹੈ। ਸੱਸੀ ਪੁੰਨੂੰ ਵਿਚ ਇਹ ਅਵਸਥਾ, ਸੱਸੀ ਦੇ ਜੰਮਣ ਤੋਂ ਪਹਿਲਾਂ ਦੀ ਉਹ ਅਵਸਥਾ ਹੈ, ਜਿਸ ਵਿਚ ਆਦਮ ਜਾਮ ਔਲਾਦ ਲਈ ਤਰਲੇ ਕਰਦਾ ਤੇ ਸੁਖਣਾ ਸੁਖਦਾ ਹੈ। ਚੰਨ ਏਕਮ ਨੂੰ ਚੜ੍ਹਦਾ ਹੈ, ਪਰ ਉਹ ਨਜ਼ਰ ਨਹੀਂ ਆਉਂਦਾ। ਚੌਥ ਨੂੰ ਨਵਾਂ ਚੰਨ ਵੇਖਣ ਨਾਲ ਮੱਥੇ ਬਦਨਾਮੀ ਲੱਗਦੀ ਹੈ (ਇਸ ਧਾਰਨਾ ਬਾਰੇ ਇਕ ਮਿੱਥ ਵੀ ਪ੍ਰਚਲਤ ਹੈ)। ਸੱਸੀ ਜੰਮੀ ਪਰ ਜੋਤਸ਼ੀਆਂ ਦੇ ਕਹਿਣ ਉਤੇ ਕਿ ਉਹ ਮਾਪਿਆਂ ਨੂੰ ਬਦਨਾਮ ਕਰੇਗੀ, ਮਾਪੇ ਉਸ ਦੇ ਮੂੰਹ ਨਾ ਲੱਗੇ। ਸੱਸੀ ਦਾ ਜੰਮਦੇ ਸਾਰ ਦਰਿਆ ਵਿਚ ਰੋੜ੍ਹਿਆ ਜਾਣਾ ਅਤੇ ਚੰਨ ਦਾ ਏਕਮ ਨੂੰ ਅਸਮਾਨ ਵਿਚ ਠਿਲਣਾ ਇਕੋ ਦਸ਼ਾ ਦੇ ਬੋਧ ਹਨ। ਦੂਜ ਨੂੰ ਚੰਨ ਆਕਾਸ਼ ਵਿਚ ਪ੍ਰਤੱਖ ਰੂਪ ਵਿਚ ਵਿਖਾਈ ਦੇਂਦਾ ਹੈ। ਦਰਿਆ ਵਿਚ ਰੁੜ੍ਹਦੀ ਸੱਸੀ ਉਤੇ ਧੋਬੀ ਦੀ ਨਜ਼ਰ ਪੈਣੀ ਇਸੇ

ਦ੍ਰਿਸ਼ਟਮਾਨ ਦਾ ਬੋਧਿਕ ਹੈ। ਸੱਸੀ ਦਾ ਪੁੰਨੂੰ ਨੂੰ ਸੁਪਨੇ ਵਿਚ ਵੇਖ ਕੇ ਮੋਹਿਤ ਹੋਣਾ ਚੰਨ ਦਾ ਪੂਰਨਤਾ (ਪੁੰਨਿਆਂ) ਲਈ ਜਾਗਰੂਪ ਹੋਣਾ ਹੈ। ਇਹ ਚੰਨ ਦਾ ਸੰਪੂਰਨ ਹੋਣ ਲਈ ਆਤਮ-ਵਿਸਥਾਰ ਹੈ, ਆਪਣੀ ਹੋਂਦ ਨੂੰ ਕਾਇਨਾਤ ਨਾਲ ਇਕਸੁਰ ਕਰਨਾ ਹੈ। ਇਸ਼ਕ ਦੀ ਵੀ ਇਹੋ ਪ੍ਰਕ੍ਰਿਤੀ ਹੈ, ਉਹ ਵੀ ਆਤਮ-ਵਿਸਥਾਰ ਹੈ ਤੇ ਕਿਸੇ ਦੂਜੀ ਜਿੰਦ ਵਿਚ ਵਲੀਨ ਹੋ ਕੇ ਵਿਸ਼ਵ ਨਾਲ ਇਕਸੁਰ ਹੋਣਾ ਹੈ। ਸੱਸੀ ਦਾ, ਪੁੰਨੂੰ ਨਾਲ ਸੰਜੋਗ ਤਕ ਦਾ, ਇਸ਼ਕ ਦਾ ਸਫ਼ਰ, ਚੰਨ ਦੀ ਪੂਰਨਮਾ ਤਕ ਦੀ ਪ੍ਰਾਪਤੀ ਹੈ। ਪੂਰਨਮਾ ਸੰਜੋਗ ਦੀ ਸਿਖਰ ਹੈ। ਚੰਨ ਕਿਸੇ ਘੜੀ ਸਥਿਰ ਨਹੀਂ ਰਹਿੰਦਾ। ਪੂਰਨ ਹੋ ਕੇ ਵੀ ਚੰਨ ਦੀ ਇਹੋ ਹੋਣੀ ਹੈ। ਚੰਨ ਪੂਰਨਮਾ ਵਿਚ ਕੁਝ ਘੜੀਆਂ ਹੀ ਟਿਕਦਾ ਹੈ, ਹਮੇਸ਼ਾਂ ਲਈ ਨਹੀਂ। ਸੋ ਸੱਸੀ ਪੁੰਨੂੰ ਦਾ ਸੰਜੋਗ ਵੀ ਸਥਿਰ ਨਹੀਂ ਰਿਹਾ, ਸੰਜੋਗ ਸਿਖਰ ਉਤੇ ਪਹੁੰਚਣ ਮਗਰੋਂ ਵਿਜੋਗ ਬਣ ਗਿਆ। ਸੱਸੀ ਦਾ ਥਲ ਵਿਚ ਪੁੰਨੂੰ ਨੂੰ ਖੋਜਣਾ ਤੇ ਬ੍ਰਿਹੋਂ ਵਿਚ ਭਟਕਣਾ, ਘਟਦੇ ਚੰਨ ਦਾ ਆਕਾਸ਼ ਵਿਚ ਹੋਣੀ ਨਾਲ ਘੁਲਦਿਆਂ, ਦਿਨ ਪ੍ਰਤੀ ਦਿਨ ਤਿਲ ਤਿਲ ਨਿਘਰਨਾ ਤੇ ਆਪਣੀ ਹੋਂਦ ਨੂੰ ਵਿਛਿੰਨ ਕਰਨ ਦਾ ਹੀ ਰੂਪਕ ਹੈ। ਚੰਨ ਅਖ਼ੀਰ ਹੋਣੀ ਨਾਲ ਘੁਲਦਾ ਆਕਾਸ਼ ਦੇ ਵਿਸ਼ਾਲ ਥਲ ਵਿਚ ਵਿਲੀਨ ਹੋ ਜਾਂਦਾ ਹੈ। ਇਸੇ ਤਰ੍ਹਾਂ ਵਿਆਕੁਲ ਸੱਸੀ ਥਲਾਂ ਵਿਚ ਹੋਣੀ ਨਾਲ ਟਕਰਾਂਦੀ ਗੁਆਚੇ ਪੁੰਨੂੰ ਨੂੰ ਭਾਲਦੀ ਪ੍ਰਾਣ ਤਿਆਗ ਦੇਂਦੀ ਹੈ। ਪੂਰਨਮਾ ਦੀ ਹੋਂਦ ਚੰਨ ਵਿਚ ਹੈ : ਦੋਵੇਂ ਇਕ ਦੂਜੇ ਤੋਂ ਵੱਖਰੇ ਨਹੀਂ। ਇਕ, ਦੂਜੇ ਦਾ ਵਿਸਥਾਰ ਹੈ। ਇਸੇ ਲਈ ਦੰਦ-ਕਥਾ ਵਿਚ ਵੀ ਪੁੰਨੂੰ ਸੱਸੀ ਦੀ ਕਬਰ ਵਿਚ ਸਮਾ ਜਾਂਦਾ ਹੈ, ਵੱਖਰੀ ਹੋਂਦ ਨਹੀਂ ਭੋਗਦਾ। ਸੱਸੀ ਪੁੰਨੂੰ ਦਾ ਮਰਨ ਤੋਂ ਬਾਅਦ ਵੀ ਕਦੇ ਕਦਾਈਂ ਖ਼ਾਸ ਖ਼ਾਸ ਸ਼ਰਧਾਲੂਆਂ ਨੂੰ ਦਰਸ਼ਨ ਦੇਣਾ, ਚੰਨ ਦੇ ਮੁੜ ਪ੍ਰਗਟ ਹੋਣ ਦੇ ਬਰਾਬਰ ਹੈ। ਪ੍ਰਤੱਖ ਹੈ ਕਿ ਚੰਨ ਦਾ ਹੀ ਦ੍ਰਿਸ਼ਟੀਮਾਨ ਸੱਸੀ ਪੁੰਨੂੰ ਦੀ ਦੰਦ-ਕਥਾ ਵਿਚ ਇਕਾਗਰ ਹੈ।

ਚੰਨ ਦੀ ਮਿੱਥ ਅਤੇ ਸੱਸੀ ਪੁੰਨੂੰ ਦੀ ਦੰਦ-ਕਥਾ, ਦੋਹਾਂ ਵਿਚ, ਘਟਨਾਵਾਂ ਦੀ ਸ਼ਿਲਪ ਤੇ ਉਨ੍ਹਾਂ ਦਾ ਬੁਨਿਆਦੀ ਚਰਿੱਤ੍ਰ ਹੀ ਸਮਾਨ ਨਹੀਂ, ਸਗੋਂ ਦੋਹਾਂ ਦੀ ਸੰਵੇਦਨਾ ਵੀ ਇਕੋ ਜਿਹੀ ਹੈ। ਦੋਹਾਂ ਦੇ ਸੰਕਟ ਦਾ ਮੂਲ ਹੋਣੀ ਹੈ। ਚੰਨ ਅਮਿੱਟ ਹੋਣੀ ਦਾ ਸ਼ਿਕਾਰ ਹੈ ਜੋ ਧੁਰੋਂ ਉਸ ਦੇ ਕਰਮਾਂ ਵਿਚ ਲਿਖੀ ਗਈ ਹੈ। ਚੰਨ ਲੱਖ ਯਤਨ ਕਰੇ ਤਾਂ ਵੀ ਹੋਣੀ ਨੂੰ ਭੋਗਣ ਤੋਂ ਮੁਕਤ ਨਹੀਂ ਹੋ ਸਕਦਾ। ਸੱਸੀ ਪੁੰਨੂੰ ਦੀ ਦੰਦ-ਕਥਾ ਦੀ ਤ੍ਰਾਸਦੀ ਵੀ ਹੋਣੀ ਭੋਗਣ ਵਿਚ ਹੈ, ਜੋ ਸੱਸੀ ਨੂੰ ਜੰਮਦਿਆਂ ਹੀ ਗ੍ਰਸ ਲੈਂਦੀ ਹੈ ਅਤੇ ਉਦੋਂ ਤਕ ਉਸ ਦਾ ਖਹਿੜਾ ਨਹੀਂ ਛੱਡਦੀ ਜਦੋਂ ਤਕ ਉਹ ਥਲਾਂ ਵਿਚ ਲੀਨ ਨਹੀਂ ਹੋ ਜਾਂਦੀ। ਹੋਣੀ ਇਸ ਦੰਦ-ਕਥਾ ਦੀ ਮੂਲ ਪ੍ਰਕ੍ਰਿਤੀ ਹੈ। ਹੋਣੀ ਦਾ ਇਤਨਾ ਪ੍ਰਬਲ ਸਰੂਪ ਪੰਜਾਬੀ ਦੀ ਕਿਸੇ ਵੀ ਹੋਰ ਪ੍ਰੀਤ-ਕਥਾ ਵਿਚ ਨਹੀਂ ਮਿਲਦਾ। ਇਸ ਅਟਲ ਹੋਣੀ ਨੂੰ ਚੰਨ ਆਕਾਸ਼ ਮੰਡਲ ਵਿਚ ਭਰਮਣ ਕਰਦਿਆਂ ਭੋਗਦਾ ਹੈ, ਸੱਸੀ ਇਸੇ ਹੋਣੀ ਨੂੰ ਮਾਤਲੋਕ ਵਿਚ ਭੋਗਦੀ ਹੈ। ਸੋ ਸੱਸੀ ਦਾ ਜੀਵਨ-ਚਰਿੱਤ੍ਰ ਚੰਦਰਮੇ ਦੇ ਪ੍ਰਾਕ੍ਰਿਤਕ ਚਰਿੱਤ੍ਰ ਦਾ ਹੀ ਮੁਜਸਮਾ ਹੈ।

ਆਰੀਆ ਲੋਕ ਮੁੱਢ ਵਿਚ ਸੂਰਜ ਤੇ ਚੰਨ ਦੀ ਪੂਜਾ ਕਰਦੇ ਸਨ। ਪਹਿਲਾਂ ਪਹਿਲ ਜਦੋਂ ਆਰੀਆ ਜਾਤੀ ਪੰਜਾਬ ਵਿਚ ਸੁਹਾਂ ਦੇ ਕੰਢੇ ਵਸਦੀ ਸੀ ਤਾਂ ਉਨ੍ਹਾਂ ਦੇ ਕਈ ਚੰਨ-ਮੰਦਰ ਸਨ, ਜਿਥੇ ਉਹ ਚੰਦਰਮੇ ਦੀ ਪੂਜਾ-ਪ੍ਰਤਿਸ਼ਠਾ ਕੀਤਾ ਕਰਦੇ ਸਨ। ਅਜਿਹਾ ਇਕ ਮੰਦਰ ਹੁਣ ਤਕ ਪੱਛਮੀ ਪੰਜਾਬ ਵਿਚ ਸੁਹਾਂ ਦੀ ਇਕ ਸ਼ਾਖ਼ ਲੇਟੀ ਦੇ ਕੰਢੇ ਮੌਜੂਦ ਹੈ। ਇਸ ਮੰਦਰ ਨੂੰ ਲੋਕੀਂ 'ਸੱਸੀ ਦਾ ਧੌਲਰ' ਕਹਿੰਦੇ ਹਨ ਤੇ ਇਹ ਇਕ ਪੁਰਾਣੀ ਇਮਾਰਤ ਹੈ ਜਿਸ ਦਾ ਜ਼ਿਕਰ ਵੇਰਵੇ ਨਾਲ ਜਿਹਲਮ ਗਜ਼ਟੀਅਰ ਵਿਚ ਮਿਲਦਾ ਹੈ। ਹੈ। ਇਸ ਚੰਨ-ਮੰਦਰ ਨੂੰ ਦੰਦ-ਕਥਾਵੀ (Legendary) ਸੱਸੀ ਦਾ ਧੌਲਰ ਮਿਥਣਾ ਇਸ ਗੱਲ ਦਾ ਵੱਡਾ ਪ੍ਰਮਾਣ ਹੈ ਕਿ ਲੋਕ-ਮਨ ਵਿਚ ਚੰਨ ਤੇ ਸੱਸੀ ਸਮ-ਰੂਪ ਸਨ ਅਤੇ ਸੱਸੀ ਪੁੰਨੂੰ ਦੀ ਦੰਦ-ਕਥਾ ਵਿਚ ਚੰਨ ਮਿੱਥ ਹੀ ਇਕਾਗਰ ਹੈ। ਇਸ ਲਈ ਚੰਨ ਦਾ ਇਹ ਦੇਵ-ਮੰਦਰ ਸਮੇਂ ਦੀ ਲੰਮੀ ਯਾਤ੍ਰਾ ਮਗਰੋਂ 'ਸੱਸੀ ਦਾ ਧੌਲਰ' ਬਣ ਗਿਆ।

ਪਰ ਸੱਸੀ ਪੁੰਨੂੰ ਕਿਸ ਚੰਨ-ਮਿੱਥ ਦਾ ਵਿਗਾੜ ਹੈ? ਉਹ ਕਿਹੜੀ ਚੰਨ-ਮਿੱਥ ਹੈ, ਜਿਸ ਵਿਚੋਂ ਇਸ ਕਥਾ ਦਾ ਨਿਰਮਾਣ ਹੋਇਆ? ਮੂਲ ਚੰਨ-ਮਿੱਥ ਤਕ ਪਹੁੰਚਣ ਲਈ ਕਿੱਸਿਆਂ ਵਿਚ ਦਿਤੀ ਕਹਾਣੀ ਸਾਡੀ ਸਹਾਇਤਾ ਨਹੀਂ ਕਰਦੀ। ਇਸ ਪਾਸੇ ਕਿਸੇ ਪੌਰਾਣਿਕ ਚਰਿਤ੍ਰ ਦਾ ਰੂਪਾਂਤਰ (Version) ਹੀ ਸਹਾਇਕ ਹੋ ਸਕਦਾ ਹੈ। ਸੱਸੀ ਬਾਰੇ ਪੌਰਾਣਿਕ ਚਰਿੱਤ੍ਰ ਦੀ ਕਥਾ ਕੇਵਲ ਦਸਮ ਗ੍ਰੰਥ ਵਿਚ ਹੀ ਮਿਲਦੀ ਹੈ, ਜੋ ਸੱਸੀ ਸਾਹਿੱਤ ਵਿਚ ਬੇਜੋੜ ਹੈ। ਇਸ ਕਥਾ ਦੀ ਮਹਾਨਤਾ ਇਸ ਗੱਲ ਵਿਚ ਹੈ ਕਿ ਇਹ ਸੱਸੀ ਪੁੰਨੂੰ ਦੇ ਅਸਲੇ ਦੇ ਰਹੱਸ ਨੂੰ ਖੋਲ੍ਹਣ ਵਿਚ ਇਕ ਕੜੀ ਦਾ ਕੰਮ ਕਰਦੀ ਹੈ।

ਦਸਮ ਗ੍ਰੰਥ (ਚਰਿਤ੍ਰ 108) ਵਿਚ ਸੱਸੀ ਦੀ ਕਥਾ ਇਸ ਪ੍ਰਕਾਰ ਹੈ :— ਕਪਿਲ ਮੁਨੀ ਨੇ ਰੰਭਾ ਅਪੱਛਰਾਂ ਨੂੰ ਵੇਖਿਆ ਅਤੇ ਉਸ ਦਾ ਵੀਰਜ ਝੜ ਗਿਆ, ਜਿਸ ਨਾਲ ਰੰਭਾ ਨੂੰ ਗਰਭ ਹੋ ਗਿਆ। ਰੰਭਾ, ਕੰਨਿਆਂ ਨੂੰ, ਜੰਮਣ ਮਗਰੋਂ ਸਿੰਧ ਵਿਚ ਸੁਟ ਕੇ ਆਪ ਇੰਦਰਪੁਰੀ ਨੂੰ ਚਲੀ ਗਈ। ਸਿੰਧ ਦੇ ਰਾਜੇ ਬ੍ਰਹਮਦੱਤ ਨੇ, ਦਰਿਆ ਵਿਚੋਂ ਕੰਨਿਆਂ ਨੂੰ ਕੱਢਿਆ ਤੇ ਧੀ ਕਰ ਕੇ ਪਾਲਣ ਲੱਗਾ। ਉਸ ਨੇ ਇਸ ਦਾ ਨਾਂ ਸਸਿਆ ਰਖਿਆ। ਜਦੋਂ ਇਹ ਜਵਾਨ ਹੋਈ ਤਾਂ ਇਸ ਦਾ ਵਿਆਹ ਰਾਜੇ ਪੁੰਨੂੰ ਨਾਲ ਕਰ ਦਿਤਾ ਗਿਆ। ਪੁੰਨੂੰ ਦੀ ਪਹਿਲੀ ਰਾਣੀ ਨੂੰ ਜਦੋਂ ਇਸ ਵਿਆਹ ਦਾ ਪਤਾ ਲੱਗਾ ਤਾਂ ਉਸ ਨੇ ਜੰਤਰਾਂ ਮੰਤਰਾਂ ਦੁਆਰਾ ਪੁੰਨੂੰ ਦਾ ਮਨ ਸੱਸੀ ਅਤੇ ਜੀਵਨ ਦੋਹਾਂ ਵਲੋਂ ਉਪਰਾਮ ਕਰ ਦਿਤਾ। ਪੁੰਨੂੰ ਦਾ ਮਨ ਉਚਾਟ ਵੇਖ, ਸੱਸੀ ਨੇ ਜੰਤਰਾਂ ਮੰਤਰਾਂ ਨਾਲ ਪੁੰਨੂੰ ਨੂੰ ਮੁੜ ਨਰੋਆ ਕਰ ਕੇ ਜੀਵਨ ਤੇ ਆਪੇ ਦੋਹਾਂ ਨਾਲ ਜੋੜ ਲਿਆ। ਪੁੰਨੂੰ ਨੇ ਪਹਿਲੀ ਰਾਣੀ ਨੂੰ ਛੱਡ ਦਿਤਾ ਅਤੇ ਸਸਿਆ ਦੇ ਪ੍ਰੇਮ ਵਿਚ ਲੀਨ ਰਹਿਣ ਲੱਗਾ। ਪਹਿਲੀ ਰਾਣੀ ਨੇ ਦੂਤਾਂ ਦੁਆਰਾ ਪੁੰਨੂੰ ਨੂੰ ਮਰਵਾਣ ਦੀ ਸਾਜ਼ਸ਼ ਘੜੀ। ਜਦੋਂ ਪੁੰਨੂੰ ਸ਼ਿਕਾਰ ਖੇਡਣ ਗਿਆ ਤਾਂ ਦੂਤਾਂ ਨੇ ਪੁੰਨੂੰ ਨੂੰ ਘਾਇਲ ਕਰ ਦਿਤਾ, ਪਰ ਪੁੰਨੂੰ ਦੂਤਾਂ ਨੂੰ ਮਾਰ ਕੇ, ਸੂਰਬੀਰਾਂ ਵਾਂਗ ਜੂਝਦਾ ਹੋਇਆ ਮਰਿਆ। ਸਸਿਆ ਵਿਮਾਨ ਉਤੇ ਚੜ੍ਹ ਕੇ ਇਸ ਵਿਚਾਰ ਨਾਲ ਜੰਗਲ ਵਿਚ ਗਈ ਕਿ ਜਾਂ ਤਾਂ ਉਹ ਪੁੰਨੂੰ ਨੂੰ ਆਪਣੇ ਨਾਲ ਵਾਪਿਸ ਲੈ ਕੇ ਆਵੇਗੀ ਜਾਂ ਫਿਰ ਆਪਣੀ ਜਾਨ ਵੀ ਦੇ ਦੇਵੇਗੀ। ਪਰ ਪੁੰਨੂੰ ਦੀ ਕਬਰ ਵੇਖ ਕੇ ਉਹ ਉਸ ਵਿਚ ਸਮਾ ਗਈ। ਜਦੋਂ ਮਰਨ ਤੋਂ ਬਾਅਦ ਸਸਿਆ ਪੁੰਨੂੰ ਨੂੰ ਨਾਲ ਲੈ ਕੇ ਦੇਵ ਲੋਕ ਪਹੁੰਚੀ ਤਾਂ ਦੇਵਤਿਆਂ ਤੇ ਅਪੱਛਰਾਂ ਨੇ ਸਸਿਆ ਦੀ ਜੈ ਜੈਕਾਰ ਕੀਤੀ। ਇੰਦਰ ਨੇ ਉਸ ਨੂੰ ਆਪਣਾ ਅੱਧਾ-ਆਸਨ ਦਿਤਾ। ਅੰਤ ਵਿਚ ਇਸ ਕਥਾ ਦੇ ਦੋ ਤੱਤ ਕਢੇ ਗਏ ਹਨ : (ੳ) ਬਿਰਹਨੀ ਪ੍ਰੀਤਮ ਦੇ ਵਿਜੋਗ ਵਿਚ ਮੱਛੀ ਵਾਂਗ ਤੜਪਦੀ ਹੋਈ ਪ੍ਰਾਣ ਤਿਆਗ ਦੇਂਦੀ ਹੈ। (ਅ) ਸੌਂਕਣਾਂ ਦਾ ਸਾੜਾ ਕਈ ਵਾਰ ਪਤੀ ਦੀ ਮੌਤ ਦਾ ਕਾਰਨ ਬਣਦਾ ਹੈ। ਸੋ ਇਸ ਕਥਾ ਵਿਚ ਇਕ ਤਾਂ ਸੌਂਕਣਾਂ ਦੇ ਸਾੜੇ ਵਿਚੋਂ ਉਪਜੇ ਦੁਖਾਂਤ ਦਾ ਉਲੇਖ ਹੈ, ਤੇ ਦੂਜਾ, ਇਸ ਦਾ ਮੰਤਵ ਬ੍ਰਿਹੋਂ ਵਿਚ ਭੁਜਦੀ ਸਸਿਆ ਦੇ ਪ੍ਰੇਮ ਦੀ ਕੀਰਤੀ ਗਾਣਾ ਹੈ।

ਦਸਮ ਗ੍ਰੰਥ ਵਿਚ, ਇਸ ਕਥਾ ਨੂੰ ਹਿੰਦੂ ਪਰੰਪਰਾ ਤੇ ਪੌਰਾਣਿਕ ਕਾਲ ਨਾਲ ਜੋੜਨਾ, ਇਸ ਗੱਲ ਦਾ ਪ੍ਰਮਾਣ ਹੈ ਕਿ ਇਸ ਕਥਾ ਦੀ ਜਠੇਰੀ ਕੋਈ ਮਿੱਥ ਹੈ। ਪੁਰਾਣਾਂ ਵਿਚ ਦਸਮ ਗ੍ਰੰਥ ਵਾਲੇ ਰੂਪਾਂਤਰ ਦੀਆਂ ਕਥਾਨਿਕ ਰੂੜ੍ਹੀਆਂ ਉਤੇ ਅਧਾਰਤ ਇਕ ਸੋਮ-ਮਿੱਥ ਮਿਲਦੀ ਹੈ। ਕਿਧਰੇ ਉਪ੍ਰੋਕਤ ਕਥਾ ਉਸੇ ਸੋਮ-ਮਿੱਥ ਦਾ ਵਿਗਾੜ ਤਾਂ ਨਹੀਂ। ਉਸ ਮਿੱਥ ਅਨੁਸਾਰ ਸੋਮ (ਚੰਨ) ਦੀਆਂ 27

ਪਤਨੀਆਂ ਸਨ । (ਜੋ ਬੁਨਿਆਦੀ ਤੌਰ ਉਤੇ 27 ਨਛੱਤਰਾਂ ਦਾ ਮਾਨਵੀਕਰਨ ਹਨ)। ਇਹ ਸਭੇ ਦਖਸ਼ ਰਿਸ਼ੀ ਦੀਆਂ ਧੀਆਂ ਸਨ। ਸੋਮ ਆਪਣੀ ਚੌਥੀ ਇਸਤ੍ਰੀ ਰੋਹਿਣੀ ਨਾਲ ਬਹੁਤ ਜ਼ਿਆਦਾ ਪ੍ਰੇਮ ਕਰਦਾ ਸੀ, ਜਿਸ ਕਰ ਕੇ ਬਾਕੀ ਪਤਨੀਆਂ ਰੋਹਿਣੀ ਨਾਲ ਈਰਖਾ ਕਰਦੀਆਂ ਸਨ। ਰੋਹਿਣੀ ਦੀਆਂ ਸੌਂਕਣਾਂ ਨੇ ਮਿਲ ਕੇ ਆਪਣੇ ਪਿਤਾ ਦਖਸ਼ ਅੱਗੇ, ਸੋਮ ਦੀ ਉਨ੍ਹਾਂ ਪ੍ਰਤੀ ਉਪਰਾਮਤਾ ਦੀ ਸ਼ਿਕਾਇਤ ਕੀਤੀ। ਜਦੋਂ ਦਖਸ਼ ਦੇ ਸਮਝਾਣ ਉਤੇ ਵੀ ਸਮ ਵਿਚ ਕੋਈ ਤਬਦੀਲੀ ਨਾ ਆਈ ਤਾਂ ਦਖਸ਼ ਨੇ ਰੋਹਿਣੀ ਦੀਆਂ ਸੌਂਕਣਾਂ ਦੀ ਪ੍ਰੇਰਨਾ ਉਤੇ ਸੋਮ ਨੂੰ ਸਰਾਪ ਦੇ ਦਿਤਾ ਕਿ ਉਸ ਦਾ ਪਤਨ ਹੋਵੇ ਅਤੇ ਉਹ ਨਿਰਸੰਤਾਨ ਮਰੇ। ਜਦੋਂ ਸਰਾਪ ਕਾਰਨ ਸੋਮ ਘਟਦਾ ਘਟਦਾ ਲਕੀਰ ਬਣ ਗਿਆ ਤਾਂ ਪ੍ਰੇਮ ਵਿਚ ਵਿਆਕੁਲ ਰੋਹਿਣੀ ਨੇ ਆਪਣੀਆਂ ਸੌਂਕਣਾਂ ਨੂੰ ਪ੍ਰੇਰਿਆ ਕਿ ਉਹ ਦਖਸ਼ ਨੂੰ, ਸਰਾਪ ਵਾਪਿਸ ਲੈਣ ਲਈ ਬੇਨਤੀ ਕਰਨ। ਦਖਸ਼ ਨੇ ਸਰਾਪ ਵਾਪਿਸ ਤਾਂ ਨਾ ਲਿਆ, ਪਰ ਉਸ ਨੇ ਸਰਾਪ ਵਿਚ ਕੁਝ ਸੋਧ ਕਰ ਦਿਤੀ ਕਿ ਪਹਿਲਾਂ ਚੰਨ ਘਟਦਾ ਰਹਿਆ ਕਰੇਗਾ ਤੇ ਮੁੜ ਵਧਦਾ ਹੋਇਆ ਪਹਿਲਾਂ ਵਰਗਾ ਹੀ ਹੋ ਜਾਵੇਗਾ। ਇਸ ਤਰ੍ਹਾਂ ਘਟਣ ਵਧਣ ਦਾ ਕ੍ਰਮ ਚੰਨ ਦੀ ਹੋਣੀ ਬਣ ਗਿਆ। ਇਸ ਪੌਰਾਣਿਕ ਕਥਾ ਵਿਚ ਵੀ ਦੋ ਉਘੜਵੇਂ ਲੱਛਣ ਹਨ — ਸੌਂਕਣਾਂ ਦਾ ਸਾੜਾ ਜੋ ਸੋਮ ਦੇ ਪਤਨ ਦਾ ਕਾਰਨ ਬਣਿਆ ਅਤੇ ਰੋਹਿਣੀ ਦਾ ਸੋਮ ਨੂੰ ਖੁਰਦਿਆਂ ਵੇਖ ਬ੍ਰਿਹੋਂ ਵਿਚ ਭੁਜਣਾ ਅਤੇ ਵਿਰਲਾਪ ਕਰਨਾ।

ਇਹ ਪੌਰਾਣਿਕ ਮਿੱਥ ਵਸਤੂ, ਲੱਛਣ, ਭਾਵਨਾ ਅਤੇ ਚਰਿੱਤ੍ਰ ਵਿਚ ਦਸਮ ਗ੍ਰੰਥ ਦੇ ਰੂਪਾਂਤਰ ਦੇ ਕਾਫ਼ੀ ਨੇੜੇ ਹੈ। ਵਸਤੂ-ਸੰਗਠਨ ਦੇ ਪਖੋਂ ਵੀ ਦੋਹਾਂ ਵਿਚ ਕਾਫ਼ੀ ਸਮਾਨਤਾ ਹੈ। ਇਨ੍ਹਾਂ ਦੋਹਾਂ ਵਿਚ ਜੋ ਥੋੜਾ ਬਹੁਤ ਅੰਤਰ ਹੈ ਵੀ ਉਹ ਕਿਸੇ ਵੀ ਕਥਾ ਦੇ ਲਿਪੀਬਧ ਰੂਪਾਂਤਰ ਅਤੇ ਲੋਕਿਕ ਰੂਪਾਂਤਰ ਵਿਚ ਹੋਣਾ ਸਹਿਜ ਹੈ। ਮੌਖਿਕ ਸਾਹਿੱਤ ਲਿਪੀਬਧ ਹੋਣ ਤੋਂ ਬਾਅਦ ਵੀ ਬਦਲਦਾ ਰਹਿੰਦਾ ਹੈ। ਜੋ ਕਥਾ ਕਿਸੇ ਪੁਰਾਣ ਵਿਚ ਲਿਪੀਬਧ ਹੋ ਗਈ, ਉਸ ਨੇ ਲਿਖਤ ਵਿਚ ਤਾਂ ਸਥਿਰ ਰੂਪ ਗ੍ਰਹਿਣ ਕਰ ਲਿਆ, ਪਰ ਉਹ ਕਥਾ ਲੋਕਾਂ ਵਿਚ ਸਥਿਰ ਨਹੀਂ ਰਹਿੰਦੀ। ਪੁਰਾਣਾਂ ਦੀ ਸੋਮ-ਮਿੱਥ ਨੇ ਦਸਮ ਗ੍ਰੰਥ ਦੇ ਸੱਸੀ-ਰੂਪਾਂਤਰ ਤਕ ਪਹੁੰਚਣ ਵਿਚ, ਸਦੀਆਂ ਦਾ ਪੈਂਡਾ ਤੈਅ ਕੀਤਾ ਹੈ ਤੇ ਇਤਨੇ ਲੰਮੇ ਪੈਂਡੇ ਵਿਚ ਕੋਈ ਕਾਇਆ ਸੁੱਚੀ ਤੇ ਇਕਾਗਰ ਨਹੀਂ ਰਹਿੰਦੀ। ਇਨ੍ਹਾਂ ਦੋਹਾਂ ਰੂਪਾਂਤਰਾਂ ਦੀ ਸਮਾਨਤਾ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਦਸਮ ਗ੍ਰੰਥ ਦਾ ਰੂਪਾਂਤਰ ਪੁਰਾਣਾਂ ਵਿਚ ਦਿਤੀ ਉਪ੍ਰੋਕਤ ਸੋਮ-ਮਿੱਥ ਦਾ ਹੀ ਵਿਗਾੜ ਹੈ।

ਜਿਵੇਂ ਕਿ ਅੱਗੇ ਚਲ ਕੇ ਵਿਚਾਰ ਕਰਾਂਗੇ, ਹਰ ਲੋਕ-ਕਹਾਣੀ ਕੁਝ ਕਥਾਨਿਕ ਰੂੜ੍ਹੀਆਂ ਦਾ ਕਲਾਤਮਿਕ ਜੋੜ ਹੁੰਦੀ ਹੈ। ਜਿਵੇਂ ਕਿਸੇ ਦਰੱਖ਼ਤ ਵਿਚੋਂ ਨਵੀਆਂ ਕਰੂੰਬਲਾਂ ਨਿਕਲਦੀਆਂ ਰਹਿੰਦੀਆਂ ਅਤੇ ਪੁਰਾਣੇ ਪੱਤੇ ਝੜਦੇ ਰਹਿੰਦੇ ਹਨ, ਪਰ ਉਸ ਦੀ ਹਸਤੀ ਕਦੇ ਵਿਖੰਡ ਨਹੀਂ ਹੁੰਦੀ ਤੇ ਇਕੋ ਰਹਿੰਦੀ ਹੈ, ਉਸੇ ਤਰ੍ਹਾਂ ਲੋਕ-ਕਹਾਣੀਆਂ ਦੀ ਬੁਣਤ ਵਿਚ ਨਵੀਆਂ ਕਥਾਨਿਕ-ਰੂੜ੍ਹੀਆਂ ਸਮਾਂਦੀਆਂ ਅਤੇ ਕਈ ਪੁਰਾਣੀਆਂ ਝੜਦੀਆਂ ਰਹਿੰਦੀਆਂ ਹਨ। ਇਸ ਲਈ ਦਸਮ ਗ੍ਰੰਥ ਵਿਚ ਜੋ ਸੱਸੀ ਰੂਪਾਂਤਰ ਹੈ ਉਸ ਵਿਚ ਕੁਝ ਨਵੀਆਂ ਕਥਾਨਿਕ ਰੂੜ੍ਹੀਆਂ ਸਹਿਜ ਭਾਵ ਵਿਚ ਰਚਦੀਆਂ ਰਹੀਆਂ ਅਤੇ ਇਹ ਦੰਦ-ਕਥਾ ਇਕ ਨਵਾਂ ਰੂਪ ਧਾਰਨ ਕਰਦੀ ਗਈ।

ਇਹ ਕਥਾਨਿਕ ਰੂੜ੍ਹੀਆਂ ਕਿਥੋਂ ਆਈਆਂ ? ਇਹ ਜਾਣਨ ਲਈ ਸਾਨੂੰ ਇਕ ਹੋਰ ਮਿੱਥ ਦਾ ਅਧਿਐਨ ਕਰਨਾ ਪਵੇਗਾ। ਇਹ ਪੌਰਾਣਿਕ ਮਿੱਥ ਵੀ ਦਸਮ ਗ੍ਰੰਥ ਵਿਚ ਕ੍ਰਿਸ਼ਨ ਅਵਤਾਰ ਦੀ ਬਾਣੀ ਹੇਠ ਅੰਕਿਤ ਮਿਲਦੀ ਹੈ। ਇਹ ਕਥਾ ਊਸ਼ਾ ਤੇ ਅਨਿਰੁਧ ਦੀ ਪ੍ਰੇਮ-ਗਾਥਾ ਹੈ।

ਊਸ਼ਾ ਸ਼ੋਣਿਤਪੁਰ ਦੀ ਦੈਂਤ ਰਾਜਕੁਮਾਰੀ ਸੀ, ਜੋ ਬਾਣ ਦੀ ਧੀ ਤੇ ਬਲੀ ਦੀ ਪੋਤਰੀ ਸੀ। ਊਸ਼ਾ ਨੇ ਸੁਫ਼ਨੇ ਵਿਚ ਇਕ ਰਾਜਕੁਮਾਰ ਨੂੰ ਵੇਖਿਆ ਜਿਸ ਉਤੇ ਉਹ ਮੋਹਿਤ ਹੋ ਗਈ। ਉਸ ਦੀ ਸਹੇਲੀ ਚਿਤ੍ਰਲੇਖਾ ਵਿਚ ਇਹ ਦੈਵੀ ਸ਼ਕਤੀ ਸੀ ਕਿ ਉਹ ਦਿਬ-ਦ੍ਰਿਸ਼ਟੀ ਨਾਲ ਤ੍ਰਿਲੋਕੀ ਦੀ ਹਰ ਵਸਤੂ ਨੂੰ ਵੇਖ ਸਕਦੀ ਸੀ ਤੇ ਉਸ ਦਾ ਹੂ-ਬ-ਹੂ ਚਿਤ੍ਰ ਬਨਾਉਣ ਵਿਚ ਸਮਰਿੱਧ ਸੀ। ਚਿਤ੍ਰਲੇਖਾ ਨੇ ਵਿਸ਼ਵ ਦੇ ਅਨੇਕਾਂ ਦੇਵਤਿਆਂ ਤੇ ਰਾਜਕੁਮਾਰਾਂ ਦੇ ਚਿਤ੍ਰ ਬਣਾਏ ਜਿਨ੍ਹਾਂ ਵਿਚੋਂ ਇਕ ਚਿਤ੍ਰ ਵਿਚ ਊਸ਼ਾ ਨੇ ਆਪਣੇ ਪ੍ਰੇਮ-ਪਾਤਰ ਨੂੰ ਪਛਾਣ ਲਿਆ, ਜਿਸ ਦਾ ਨਾਂ ਅਨਿਰੁਧ ਸੀ, ਪ੍ਰਦੁਮਨ ਦਾ ਪੁੱਤਰ ਤੇ ਕ੍ਰਿਸ਼ਨ ਦਾ ਪੋਤਰਾ। ਚਿਤ੍ਰਲੇਖਾ, ਜਾਦੂ ਨਾਲ, ਅਨਿਰੁਧ ਨੂੰ ਊਸ਼ਾ ਦੇ ਕੋਲ ਚੁਕ ਕੇ ਲੈ ਆਈ। ਊਸ਼ਾ ਦੇ ਪਿਉ ਬਾਣ ਨੂੰ ਜਦੋਂ ਇਸ ਗੱਲ ਦੀ ਖ਼ਬਰ ਹੋਈ ਤਾਂ ਉਸ ਨੇ ਅਨਿਰੁਧ ਨੂੰ ਮਾਰਨ ਦੀ ਕੋਸ਼ਿਸ਼ ਕੀਤੀ, ਪਰ ਅਨਿਰੁਧ ਇਤਨਾ ਬਹਾਦਰ ਸੀ ਕਿ ਉਹ ਬਾਣ ਦੇ ਕਾਬੂ ਨਾ ਆਇਆ। ਅਖ਼ੀਰ ਬਾਣ ਨੇ ਅਨਿਰੁਧ ਨੂੰ ਨਾਗ-ਅਸਤਰ ਨਾਲ ਬੰਨ੍ਹ ਲਿਆ। ਕ੍ਰਿਸ਼ਨ, ਪ੍ਰਦੁਮਨ ਤੇ ਬਲਰਾਮ ਤਿੰਨੋਂ ਅਨਿਰੁਧ ਦੀ ਮਦਦ ਵਾਸਤੇ ਪਹੁੰਚੇ। ਦੂਜੇ ਪਾਸੇ ਬਾਣ ਦੀ ਸਹਾਇਤਾ ਲਈ ਸ਼ਿਵ ਤੇ ਸਕੰਦ ਆਦਿ ਦੇਵਤੇ ਆ ਗਏ। ਪਰ ਕ੍ਰਿਸ਼ਨ ਦੇ ਕਬੀਲੇ ਦੇ ਲੋਕ ਅਨਿਰੁਧ ਨੂੰ ਛੁਡਾ ਕੇ ਊਸ਼ਾ ਸਮੇਤ ਦਵਾਰਕਾ ਲੈ ਗਏ।

ਇਹ ਮਿੱਥ ਬੁਨਿਆਦੀ ਰੂਪ ਵਿਚ ਸੂਰਜ ਦੇ ਇਕ ਦ੍ਰਿਸ਼ਟਮਾਨ ਦਾ ਹੀ ਮਾਨਵੀਕਰਣ ਹੈ। ਅਨਿਰੁਧ ਦਾ ਭਾਵ ਹੈ ਜੋ ਰੁਕੇ ਨਾ ਤੇ ਅਮੋੜ ਹੋਵੇ। ਇਹ ਸੂਰਜ ਦਾ ਲੱਛਣ ਹੈ। ਊਸ਼ਾ ਸੂਰਜ ਚੜ੍ਹਨ ਤੋਂ ਪਹਿਲਾਂ ਦੀ ਲਾਲੀ ਹੈ। ਊਸ਼ਾ ਸੂਰਜ ਨੂੰ ਆਪਣੇ ਪ੍ਰੇਮ ਵਿਚ ਲੀਨ ਕਰ ਕੇ ਰੋਕਣਾ ਚਾਹੁੰਦੀ ਹੈ, ਪਰ ਸੂਰਜ ਊਸ਼ਾ ਨੂੰ ਆਪਣੇ ਤੇਜ ਵਿਚ ਹੀ ਸਮੇਟ ਕੇ ਲੈ ਜਾਂਦਾ ਹੈ। ਲੋਕ-ਕਲਪਨਾ ਨੇ ਇਸ ਦ੍ਰਿਸ਼ਟਮਾਨ ਨੂੰ ਊਸ਼ਾ-ਅਨਿਰੁਧ ਦੇ ਮਨੁੱਖੀ ਰਿਸ਼ਤੇ ਦੁਆਰਾ ਰੂਪਮਾਨ ਕੀਤਾ ਹੈ। ਇਹ ਪੌਰਾਣਿਕ ਕਥਾ ਮੱਧਕਾਲ ਵਿਚ ਬੜੀ ਪ੍ਰਸਿਧ ਸੀ।

ਇਹ ਊਸ਼ਾ-ਮਿੱਥ ਸੱਸੀ ਪੁੰਨੂੰ ਦੇ ਕਿੱਸਿਆਂ ਵਿਚ ਮਿਲਦੇ ਬ੍ਰਿਤਾਂਤ ਨਾਲ ਬੜੀ ਸਮਾਨਤਾ ਰਖਦੀ ਹੈ। ਦੋਹਾਂ ਦੀਆਂ ਕਈ ਕਥਾਨਿਕ ਰੂੜ੍ਹੀਆਂ ਸਾਂਝੀਆਂ ਹੋਣ ਤੋਂ ਇਲਾਵਾ ਵਸਤੂ-ਸੰਗਠਨ ਵੀ ਸਮਾਨ ਹੈ। ਇਕ ਦੀ ਸ਼ਿਲਪ ਦੂਜੇ ਦਾ ਮੁਜਸਮਾ ਹੈ। ਪਰ ਵਧੇਰੇ ਦਿਲਚਸਪ ਗੱਲ ਤਾਂ ਇਹ ਹੈ ਕਿ ਦਸਮ ਗ੍ਰੰਥ ਦਾ ਰੂਪਾਂਤਰ ਸੋਮ-ਮਿੱਥ ਨਾਲ ਵਸਤੂ-ਸਮਾਨਤਾ ਰਖਦਾ ਹੈ ਅਤੇ ਸੱਸੀ-ਪੁੰਨੂੰ ਦਾ ਕਿੱਸਿਆਂ ਵਿਚ ਮਿਲਦਾ ਰੂਪਾਂਤਰ, ਇਸ ਉਪ੍ਰੋਕਤ ਊਸ਼ਾ-ਮਿੱਥ ਦੇ ਨਾਲ। ਜਾਪਦਾ ਹੈ ਕਿ ਮੁਸਲਮਾਨਾਂ ਦੇ ਰਾਜ ਸਮੇਂ ਦੋ ਸੰਸਕ੍ਰਿਤੀਆਂ ਦੇ ਸੁਮੇਲ ਨਾਲ ਸਾਡੀਆਂ ਲੋਕ-ਕਹਾਣੀਆਂ ਵਿਚ ਨਵੇਂ ਵਿਗਾੜ ਪੈਦਾ ਹੋਏ ਅਤੇ ਇਨ੍ਹਾਂ ਵਿਚ ਨਵੀਆਂ ਕਥਾਨਿਕ ਰੂੜ੍ਹੀਆਂ ਰਚਣ ਲੱਗੀਆਂ। ਮੁਗ਼ਲਾਂ ਦੇ ਸਮੇਂ, ਸੱਸੀ ਪੁੰਨੂੰ ਦਾ ਪੁਰਾਣਾ ਰੂਪਾਂਤਰ, ਜੋ ਦਸਮ ਗ੍ਰੰਥ ਵਿਚ ਮਿਲਦਾ ਹੈ, ਊਸ਼ਾ ਅਨਿਰੁਧ ਦੀਆਂ ਕਥਾਨਿਕ ਰੂੜ੍ਹੀਆਂ ਨਾਲ ਗਰਭਿਤ ਹੋ ਕੇ ਇਕ ਨਵਾਂ ਰੂਪ ਧਾਰ ਗਿਆ। ਮੁਸਲਮਾਨ ਕਿੱਸਾਕਾਰਾਂ ਨੇ ਸੱਸੀ ਦੀ ਕਥਾ ਨੂੰ ਨਿਰੋਲ ਇਸ਼ਕ ਦੀ ਦੰਦ-ਕਥਾ ਦੇ ਰੂਪ ਵਿਚ ਸਿਰਜਿਆ ਅਤੇ ਦੂਜੀ ਸਾਰੀ ਵਸਤੂ ਤੇ ਤੱਤ ਉਸ ਨਾਲੋਂ ਝਾੜ ਕੇ ਸੁਟ ਦਿਤੇ।

ਸੋਮ-ਮਿੱਥ ਦਾ, ਇਸ਼ਕ ਦੀ ਦੰਦ-ਕਥਾ ਵਿਚ ਇਕਾਗਰ ਹੋਣਾ, ਬੜਾ ਸੁਭਾਵਿਕ ਹੈ! ਕਿਉਂ ਜੋ ਮਨੌਤਾਂ ਅਨੁਸਾਰ ਸੰਸਾਰ ਵਿਚ ਕਾਮ ਅਥਵਾ ਪ੍ਰੇਮ ਦਾ ਮੁੱਢ ਚੰਨ ਤੋਂ ਬੱਝਾ। ਪੰਜਾਬੀਆਂ ਦੀ ਧਾਰਨਾ ਹੈ ਕਿ ਇਸ਼ਕ ਦਾ ਪਸਾਰ ਚੰਨ ਤੋਂ ਹੋਇਆ। ਇਸ ਦੀ ਪ੍ਰੋੜ੍ਹਤਾ ਇਕ ਹੋਰ ਚੰਨ-ਮਿੱਥ ਕਰਦੀ ਹੈ ਜੋ ਕਦੇ ਪੰਜਾਬ ਵਿਚ ਆਮ ਪ੍ਰਚਲਤ ਸੀ। ਇਹ ਚੰਨ-ਮਿੱਥ ਵੀ ਦਸਮ ਗ੍ਰੰਥ ਵਿਚ 'ਚੌਬੀਸ ਅਵਤਾਰ' ਨਾਂ ਦੀ ਬਾਣੀ ਹੇਠ ਮਿਲਦੀ ਹੈ। ਇਸ ਮਿੱਥ ਅਨੁਸਾਰ ਚੰਨ ਨੇ ਸੰਸਾਰ ਵਿਚ ਇਸ ਲਈ ਅਵਤਾਰ ਲਿਆ ਕਿ ਸੰਸਾਰ ਉਤੇ ਕਾਮ-ਵਾਸ਼ਨਾ ਦੇ ਅਭਾਵ ਕਾਰਨ ਇਸਤ੍ਰੀ ਪਤੀ

ਵਿਚ ਕੋਈ ਪ੍ਰੇਮ-ਖਿੱਚ ਮਹਿਸੂਸ ਨਹੀਂ ਸੀ ਕਰਦੀ :

ਪੂਜੇ ਨਾ ਕੋ ਤ੍ਰੀਯਾ ਨਾਥ
ਐਂਠੀ ਫਿਰੈ ਜੀਅ ਸਾਥ
ਦੁਧਾਵੰ ਨਾ ਤਿਨ ਕਿਹ ਕਾਮ
ਤਾ ਤੇ ਨਾ ਬਿਨਵਤ ਬਾਮਾ (ਚੌਬੀਸ ਅਵਤਾਰ)

ਅਤੇ ਚੰਨ ਦੇ ਅਵਤਾਰ ਧਾਰਨ ਨਾਲ ਇਸ਼ਕ ਜਾਗਰੂਪ ਹੋਇਆ ਅਤੇ ਇਸਤ੍ਰੀ ਮਰਦ ਇਕ ਦੂਜੇ ਪ੍ਰਤੀ ਪ੍ਰੇਮ-ਖਿੱਚ ਅਨੁਭਵ ਕਰਨ ਲੱਗੇ :

ਤਾਂ ਤੇ ਭਈ ਤ੍ਰੀਯਾ ਦੀਨ
ਸਰਬ ਗਰਬ ਹੁਐ ਗਯੋ ਛੀਨ
ਲਾਗੀ ਕਰਨ ਪਤਿ ਸੇਵ
ਯਾ ਤੇ ਪ੍ਰਸੰਨਿ ਭਏ ਦੇਵ। (ਚੌਬੀਸ ਅਵਤਾਰ)

ਚੰਨ ਨਾਲ ਬਿਰ੍ਹੋਂ ਦਾ ਸੰਕਲਪ ਵੀ ਜੁੜਿਆ ਹੋਇਆ ਹੈ। ਚੰਨ ਨੇ ਹੀ ਮਨ ਵਿਚ ਪ੍ਰੇਮ ਦੀ ਜਾਗ ਲਗਾ ਕੇ ਬਿਰ੍ਹੋਂ ਦੀ ਅੱਗ ਬਾਲੀ ਹੈ। ਇਸੇ ਭਾਵ ਦਾ ਇਕ ਲੋਕ-ਗੀਤ ਵੀ ਮਿਲਦਾ ਹੈ :—

ਚੜ੍ਹ ਚੜ੍ਹ ਚੰਨਾ ਸ਼ਗਨੀ,
ਮੁਢ ਚੜ੍ਹਦੇ ਦੀ ਲਾਲੀ।
ਬਿਰਹਾ ਦੀ ਇਹ ਅਗਨੀ,
ਅਸਾਂ ਵਿਹੜੇ 'ਚ ਬਾਲੀ।

ਚੰਨ ਬਾਰੇ ਇਨ੍ਹਾਂ ਮਨੌਤਾਂ ਦੇ ਹੁੰਦਿਆਂ, ਚੰਨ ਦੇ ਵਧਣ ਘਟਣ ਦੇ ਦ੍ਰਿਸ਼ਟਮਾਨ ਦੀ ਮਿੱਥ ਦਾ ਇਸ਼ਕ ਦੀ ਦੰਦ-ਕਥਾ ਬਣਨਾ ਸਹਿਜ ਹੈ।

ਸੱਸੀ ਪੁੰਨੂੰ ਦੀ ਦੰਦ-ਕਥਾ ਕਈ ਪ੍ਰਾਚੀਨ ਕਥਾਨਿਕ ਰੂੜ੍ਹੀਆਂ ਦਾ ਸਮੂਹ ਹੈ। ਕਥਾਨਿਕ ਰੂੜ੍ਹੀ ਕਥਾ ਕਹਾਣੀ ਦਾ ਉਹ ਸਭ ਤੋਂ ਛੋਟਾ ਸਜੀਵ ਤੱਤ ਹੈ ਜੋ ਕਿਸੇ ਜਾਤੀ ਦੀ ਸੰਸਕ੍ਰਿਤੀ, ਨੈਤਿਕਤਾ, ਵਿਸ਼ਵਾਸ਼ਾਂ, ਰੀਤਾਂ ਤੇ ਪ੍ਰਵਿਰਤੀਆਂ ਵਿਚੋਂ ਜਨਮ ਲੈਂਦਾ ਹੈ ਅਤੇ ਪਰੰਪਰਾ ਵਿਚ ਸਥਿਰ ਹੋ ਜਾਂਦਾ ਹੈ। ਕਥਾਨਿਕ ਰੂੜ੍ਹੀ ਕਹਾਣੀ ਦੀ ਸਭ ਤੋਂ ਛੋਟੀ ਇਕਾਈ ਹੁੰਦੀ ਹੈ ਅਤੇ ਹਰੇਕ ਕਹਾਣੀ ਦਾ ਨਿਰਮਾਣ ਕੁਝ ਕੁ ਰੂੜ੍ਹੀਆਂ ਦੇ ਕਲਾਤਮਿਕ ਸੁਜੋੜ ਤੋਂ ਹੀ ਹੁੰਦਾ ਹੈ। ਕਿਸੇ ਕਹਾਣੀ ਦੀ ਮੂਲ ਹੋਂਦ ਤੇ ਪ੍ਰਕ੍ਰਿਤੀ ਇਨ੍ਹਾਂ ਰੂੜ੍ਹੀਆਂ ਦੀ ਸ਼ਿਲਪ ਵਿਚ ਲੀਨ ਹੁੰਦੀ ਹੈ। ਕਥਾਨਿਕ ਰੂੜ੍ਹੀ ਰੋਚਕ ਤੇ ਅਸਾਧਾਰਨ ਹੁੰਦੀ ਹੈ ਅਤੇ ਸਮੂਹ ਤੋਂ ਪ੍ਰਵਾਨਿਤ। ਚੰਗੀ ਮਤ੍ਰੇਈ ਮਾਂ ਕਥਾਨਿਕ ਰੂੜ੍ਹੀ ਨਹੀਂ, ਪਰ ਨਿਰਦਈ ਮਤ੍ਰੇਈ ਮਾਂ ਪੰਜਾਬੀ ਲੋਕ-ਕਹਾਣੀਆਂ ਦੀ ਕਥਾਨਿਕ ਰੂੜ੍ਹੀ ਹੈ। ਚਿੜੀ ਦਾ ਚਹਿਕਣਾ ਕਥਾਨਿਕ ਰੂੜ੍ਹੀ ਨਹੀਂ, ਚਿੜੀ ਦਾ ਤੀਵੀਆਂ ਵਾਂਗ ਬੋਲਣਾ ਕਥਾਨਿਕ ਰੂੜ੍ਹੀ ਹੈ।

ਸੱਸੀ ਪੁੰਨੂੰ ਦੀ ਪ੍ਰਚਲਤ ਪ੍ਰੇਮ-ਕਥਾ ਵਿਚ ਕੁਝ ਮੋਟੀਆਂ ਮੋਟੀਆਂ ਕਥਾਨਿਕ ਰੂੜ੍ਹੀਆਂ ਇਹ ਹਨ — (1) ਰਾਜੇ ਦਾ ਔਲਾਦ ਲਈ ਸੁਖਣਾ ਸੁਖਣੀਆਂ; (2) ਅਸ਼ੁਭ ਗ੍ਰਹਿਆਂ ਵਿਚ ਬੱਚੀ ਦਾ ਜੰਮਣਾ; (3) ਨਜੂਮੀਆਂ ਦੀ ਭਵਿਖਬਾਣੀ; (4) ਬੱਚੀ ਨੂੰ ਨਦੀ ਵਿਚ ਰੋੜ੍ਹਨਾ; (5) ਧੋਬੀ ਦਾ ਰੁੜ੍ਹਦੀ ਸੱਸੀ ਨੂੰ ਫੜਨਾ; (6) ਲੈਪਾਲਕ ਦਾ ਬਾਂਝ ਹੋਣਾ; (7) ਸੁਪਨੇ ਵਿਚ ਕਿਸੇ ਯੁਵਕ ਦੇ ਦਰਸ਼ਨ ਕਰ ਕੇ (ਜਾਂ ਤਸਵੀਰ ਵੇਖ ਕੇ) ਮੋਹਿਤ ਹੋਣਾ; (8) ਪ੍ਰੇਮੀ ਦਾ ਪ੍ਰੇਮਿਕਾ ਦੇ ਪਿਉ/ਲੈਪਾਲਕ ਦਾ ਪੇਸ਼ਾ ਧਾਰਨ ਕਰਨਾ; (9) ਪ੍ਰੇਮੀ ਨੂੰ ਉਸ ਦੇ ਕਬੀਲੇ ਦੇ ਲੋਕਾਂ ਦਾ ਉਧਾਲ ਕੇ ਲੈ ਜਾਣਾ; (10) ਪ੍ਰੇਮਿਕਾ ਦਾ ਥਲ/ਜਲ ਵਿਚ ਵਿਜੋਗ ਵਿਚ ਮਰਨਾ; (11) ਪ੍ਰੇਮੀ ਕੋਲ ਪ੍ਰੇਮਿਕਾ ਦੀ ਰੂਹ ਦਾ ਜਾਣਾ ਤੇ ਪ੍ਰੇਮੀ ਦਾ ਵਾਪਿਸ ਮੁੜਨਾ; (12) ਧਰਤੀ/ਕਬਰ ਦਾ ਫਟਣਾ ਤੇ ਪ੍ਰੇਮੀਆਂ ਦਾ ਉਸ ਵਿਚ ਸਮਾ ਜਾਣਾ।

ਉਪ੍ਰੋਕਤ ਕਥਾਨਿਕ ਰੂੜ੍ਹੀਆਂ ਪੰਜਾਬ ਦੀਆਂ ਅਨੇਕਾਂ ਲੋਕ-ਕਹਾਣੀਆਂ ਵਿਚ ਮਿਲਦੀਆਂ ਹਨ। ਪਹਿਲੇ ਤਿੰਨ ਕਥਾ-ਤੱਤ ਤਾਂ ਪੂਰਨ ਵਿਚ ਹੀ ਮਿਲਦੇ ਹਨ, ਪੂਰਨ ਨੂੰ ਨਦੀ ਵਿਚ ਰੋਹੜਨ ਦੀ ਥਾਂ ਭੋਰੇ ਵਿਚ ਪਾਇਆ ਗਿਆ ਸੀ। ਚੌਥਾ, ਪੰਜਵਾਂ ਤੇ ਛੇਵਾਂ ਤੱਤ ਤਾਂ ਪੰਜਾਬੀਆਂ ਦੀਆਂ ਅਨੇਕਾਂ ਲੋਕ-ਕਹਾਣੀਆਂ ਵਿਚ ਆਮ ਲਭਦਾ ਹੈ। ਸਤਵੀਂ ਰੂੜ੍ਹੀ ਯੂਸਫ਼ ਜ਼ੁਲੈਖ਼ਾਂ ਅਤੇ ਊਸ਼ਾ-ਅਨਿਰੁਧ ਆਦਿ ਕਥਾਵਾਂ ਵਿਚ ਮਿਲਦੀ ਹੈ। ਅਠਵੀਂ ਰੂੜ੍ਹੀ ਹੀਰ ਰਾਂਝਾ ਤੇ ਸੋਹਣੀ ਮਹੀਂਵਾਲ ਦੀਆਂ ਕਥਾਵਾਂ ਵਿਚ ਵੀ ਵਿਦਮਾਨ ਹੈ। ਨਾਵੀਂ ਰੂੜ੍ਹੀ ਊਸ਼ਾ-ਅਨਿਰੁਧ ਵਿਚ ਮਿਲਦੀ ਹੈ। ਦਸਵੀਂ ਰੂੜ੍ਹੀ ਸੋਹਣੀ ਮਹੀਂਵਾਲ ਵਿਚ ਹੈ, ਉਥੇ ਥਲ ਜਲ ਵਿਚ ਬਦਲ ਗਿਆ ਹੈ; ਗਿਆਰ੍ਹਵੀਂ ਰੂੜ੍ਹੀ ਸੋਹਣੀ ਮਹੀਂਵਾਲ ਤੇ ਹੀਰ ਰਾਂਝੇ ਦੀ ਕਥਾ ਵਿਚ ਵੀ ਮਿਲਦੀ ਹੈ ਅਤੇ ਬਾਰ੍ਹਵੀਂ ਰੂੜ੍ਹੀ ਹੀਰ ਰਾਂਝੇ ਵਿਚ ਵੀ ਹੈ।

ਸੋ ਸੱਸੀ ਪੁੰਨੂੰ ਦੀ ਕਥਾ ਦਾ ਨਿਰਮਾਣ ਆਮ ਪ੍ਰਚਲਤ ਕਥਾਨਿਕ ਰੂੜ੍ਹੀਆਂ ਤੋਂ ਹੀ ਹੋਇਆ ਹੈ। ਇਸ ਕਹਾਣੀ ਨੂੰ ਵੱਖਰੀ ਹੋਂਦ ਦੇਣ ਵਾਲੀ ਵਸਤੂ ਇਸ ਦੀ ਕਥਾ ਸ਼ਿਲਪ ਹੈ। ਜਿਵੇਂ ਹਰ ਮਕਾਨ ਇੱਟਾਂ ਗਾਰੇ ਨਾਲ ਉਸਰਿਆ ਹੁੰਦਾ ਹੈ, ਪਰ ਉਸ ਦੀ ਸ਼ਿਲਪ ਉਸ ਨੂੰ ਬਾਕੀਆਂ ਤੋਂ ਵੱਖਰੀ ਨੁਹਾਰ ਬਖ਼ਸ਼ਦੀ ਹੈ। ਇਸੇ ਤਰ੍ਹਾਂ ਲੋਕ-ਰੂੜ੍ਹੀਆਂ ਵਿਚੋਂ ਉਪਜੀ ਇਸ ਕਥਾ ਨੂੰ, ਇਸ ਦੀ ਸ਼ਿਲਪ ਨਵੇਕਲੀ ਹੋਂਦ ਤੇ ਚਰਿੱਤ੍ਰ ਪ੍ਰਦਾਨ ਕਰਦੀ ਹੈ। ਅਜਿਹੀ ਕਥਾ ਜਿਸ ਦਾ ਨਿਰਮਾਣ ਲੋਕ-ਸਾਮਗ੍ਰੀ ਤੋਂ ਹੋਇਆ ਹੋਵੇ ਅਤੇ ਜਿਸ ਦੀ ਸਿਰਜਨਾ ਵਿਚ ਜਾਤੀ ਦੇ ਸਾਮੂਹਿਕ ਚਿੱਤ (ਲੋਕ-ਮਨ) ਦਾ ਪਾਸਾਰ ਹੋਵੇ, ਉਸ ਦੇ ਸਮੇਂ ਨੂੰ ਇਤਿਹਾਸਕ ਪ੍ਰਸੰਗ ਵਿਚ, ਅਤੇ ਸਥਾਨ ਨੂੰ ਭੂਗੋਲਿਕ ਹੱਦਾਂ ਵਿਚ ਮਿਥਣਾ ਭੁੱਲ ਹੈ। ਇਸ ਦਾ ਮੂਲ ਅਸਤਿਤਵ — ਕਾਲ ਤੇ ਸਥਾਨ ਦੇ ਬੰਧਨ ਤੋਂ ਮੁਕਤ ਹੁੰਦਾ ਹੈ। ਇਨ੍ਹਾਂ ਕਹਾਣੀਆਂ ਵਿਚ ਇਤਿਹਾਸਕ ਸੱਚ, ਮੂਲ ਵਿਚ ਤੱਥ ਨਹੀਂ ਹੁੰਦਾ, ਲੋਕ-ਸੱਚ ਹੁੰਦਾ ਹੈ।

ਉਪ੍ਰੋਕਤ ਸਾਰੀ ਚਰਚਾ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਸੱਸੀ ਪੁੰਨੂੰ ਦੀ ਕਥਾ ਸੋਮ-ਮਿੱਥ ਦਾ ਵਿਕ੍ਰਿਤ ਰੂਪ ਹੈ ਅਤੇ ਇਸ ਵਿਚ ਕਈ ਹੋਰ ਮੱਧਕਾਲੀ ਕਥਾਵਾਂ ਦੀਆਂ ਰੂੜ੍ਹੀਆਂ ਸਮਾਈਆਂ ਹੋਈਆਂ ਹਨ। ਇਹ ਕਥਾ ਇਤਿਹਾਸਕ ਸੱਚ ਨਹੀਂ ਲੋਕ-ਸੱਚ ਹੈ, ਜਿਸ ਨੂੰ ਲੋਕ-ਮਨ ਨੇ ਸਿਰਜਿਆ ਹੈ।

ਸੱਸੀ ਪੁੰਨੂੰ ਦੀ ਕਥਾ ਦਾ, ਪੂਰਵ ਇਤਿਹਾਸਕ ਕਾਲ ਤੋਂ ਵਰਤਮਾਨ ਕਾਲ ਤਕ, ਨਾ ਤਾਂ ਰੂਪ ਸਥਿਰ ਰਿਹਾ ਹੈ ਅਤੇ ਨਾ ਹੀ ਭਾਵ। ਹਰ ਯੁਗ ਨੇ ਇਸ ਨੂੰ ਨਵੇਂ ਅਰਥ ਦਿਤੇ ਹਨ ਜੋ ਉਸ ਯੁਗ ਦੀ ਭਾਵਨਾ ਤੇ ਚਰਿੱਤ੍ਰ ਦੇ ਅਨੁਕੂਲ ਹਨ। ਮੂਲ ਮਿੱਥ ਦੀ ਪ੍ਰੇਰਕ ਸੁਰ ਸੌਂਕਣਾਂ ਦਾ ਸਾੜਾ ਸੀ ਜੋ ਬਹੁ-ਪਤਨੀ ਪ੍ਰਥਾ ਵਿਚੋਂ ਉਪਜੀ। ਇਹੋ ਸੁਰ ਮੱਧਕਾਲ ਵਿਚ ਸੁਰਜੀਤ ਰਹੀ, ਪਰ ਇਸ ਦੇ ਨਾਲ ਹੀ ਕਹਾਣੀ ਨੂੰ ਬੀਰ-ਰਸੀ ਭਾਵਾਂ ਤੇ ਪਤੀਬ੍ਰਤ ਆਦਰਸ਼ਾਂ ਦੀ ਜਾਗ ਵੀ ਲਗਾ ਲਈ ਗਈ। ਜਾਗੀਰਦਾਰੀ ਯੁਗ ਵਿਚ ਇਸ ਕਥਾ ਦੀ ਪ੍ਰਧਾਨ ਸੁਰ ਹੋਣੀ ਗ੍ਰਸਿਆ ਇਸ਼ਕ ਬਣ ਗਈ। ਲੋਕ-ਯੁਗ ਵਿਚ ਇਸ ਨੂੰ ਕਿਹੜੀ ਪ੍ਰੇਰਕ ਸੁਰ ਪ੍ਰਦਾਨ ਕੀਤੀ ਜਾਂਦੀ ਹੈ ਅਤੇ ਇਸ ਦਾ ਮੌਖਿਕ ਰੂਪ ਕੀ ਬਣਦਾ ਹੈ, ਇਹ ਸਮਾਂ ਹੀ ਦੱਸੇਗਾ। ਸ਼ਿਵ ਕੁਮਾਰ ਨੇ ਲੂਣਾ ਦਾ ਸੰਕਲਪ ਬਦਲ ਦਿਤਾ ਹੈ, ਸ਼ਾਇਦ ਕੋਈ ਕਵੀ ਸੱਸੀ ਨੂੰ ਵੀ ਨਵੇਂ ਚਰਿਤ੍ਰ ਵਿਚ ਸਿਰਜੇ।

## (ਸ-10) ਸੱਸੀ ਦਾ ਧੌਲਰ :

ਸੱਸੀ ਨਾਲ ਸੰਬੰਧਿਤ ਇਕ ਪ੍ਰਾਚੀਨ ਇਮਾਰਤ ਜੋ ਪਿੰਡ ਤਰਾਪ ਤਹਿਸੀਲ ਤਲਾਗੰਗ ਵਿਚ ਹੁਣ ਤਕ ਮੌਜੂਦ ਹੈ। ਇਹ ਧੌਲਰ, ਸੁਹਾਂ ਤੇ ਅਟਕ ਦਰਿਆ ਦੇ ਸੰਗਮ ਤੋਂ ਬਾਰਾਂ ਕੁ ਮੀਲ ਪੂਰਬ ਵਲ, ਮਖੱਡ ਅਤੇ ਕਾਲਾ ਬਾਗ ਦੇ ਵਿਚਕਾਰ ਹੈ। ਜਿਹਲਮ ਗਜ਼ਟੀਅਰ (ਪੰਨਾ 48-49) ਅਨੁਸਾਰ ਇਹ ਇਮਾਰਤ ਇਕ ਪਹਾੜੀ ਉਤੇ ਚੌਰਸ ਸ਼ਕਲ ਤੇ ਮੰਦਰ ਦੀ ਤਰਜ਼ ਦੀ ਹੈ। ਇਸ ਦੇ ਨੇੜਿਓਂ ਲੇਟੀ ਨਾਂ ਦੀ ਕੱਸੀ ਵਗਦੀ ਹੈ। ਰਵਾਇਤ ਹੈ ਕਿ ਇਹ ਧੌਲਰ ਸੱਸੀ ਦੇ ਲੈਪਾਲਕ ਧੋਬੀ ਨੇ ਉਸ ਦੇ ਰਹਿਣ ਲਈ ਉਸਾਰਿਆ ਸੀ। ਧੋਬੀ ਨੂੰ ਸੱਸੀ ਦਾ ਸੰਦੂਕ, ਇਸੇ ਪਹਾੜੀ ਦੇ ਪੈਰਾਂ ਵਿਚ ਵਗਦੀ, ਲੇਟੀ ਨਦੀ ਵਿਚੋਂ ਮਿਲਿਆ ਸੀ। ਇਲਾਕੇ ਦੇ ਲੋਕ ਸੱਸੀ ਦੀ ਕਥਾ ਦਾ ਘਟਨਾ-ਸਥਲ ਇਸੇ ਖੇਤਰ ਨੂੰ ਮੰਨਦੇ ਹਨ।

ਇਸੇ ਇਮਾਰਤ ਨੂੰ 'ਸੱਸੀ ਦਾ ਕਲਰ' ਵੀ

ਕਿਹਾ ਜਾਂਦਾ ਹੈ। ਜਾਪਦਾ ਹੈ ਕਿ ਇਹ ਇਮਾਰਤ ਪ੍ਰਾਚੀਨ ਕਾਲ ਵਿਚ, ਚੰਨ ਦੇਵਤੇ ਦੀ ਪੂਜਾ ਲਈ ਉਸਾਰਿਆ ਗਿਆ ਕੋਈ ਮੰਦਰ ਸੀ। ਸੱਸੀ ਅਥਵਾ ਸ਼ਸ਼ੀ ਚੰਨ ਨੂੰ ਵੀ ਕਹਿੰਦੇ ਹਨ, ਇਸ ਲਈ ਇਹ ਮੰਦਰ ਚੰਨ ਦੇਵਤੇ ਦਾ ਹੀ ਪੂਜਾ ਅਸਥਾਨ ਸੀ। ਕਿਉਂ ਜੋ ਸੱਸੀ ਪੁੰਨੂੰ ਦੀ ਦੰਦ-ਕਥਾ ਚੰਨ-ਮਿੱਥ ਦਾ ਹੀ ਵਿਕ੍ਰਿਤ ਰੂਪ ਹੈ ਅਤੇ ਲੋਕ-ਮਨ ਵਿਚ ਚੰਨ ਤੇ ਸੱਸੀ ਸਮਰੂਪ ਸਨ, ਇਸ ਲਈ ਇਸ ਚੰਨ-ਮੰਦਰ ਨੂੰ ਦੰਦ-ਕਥਾਵੀ ਸੱਸੀ ਦਾ ਧੌਲਰ ਵੀ ਕਿਹਾ ਜਾਣ ਲੱਗਾ (ਵੇਖੋ : ਸੱਸੀ ਪੁੰਨੂੰ)।

ਇਹ ਮੰਦਰ ਅਥਵਾ ਧੌਲਰ ਬੜੀ ਖਸਤਾ ਹਾਲਤ ਵਿਚ ਹੈ ਅਤੇ ਇਸ ਨਾਲੋਂ ਕੁਝ ਪੱਥਰ ਡਿਗ ਕੇ ਇਧਰ ਉਧਰ ਖਿਲਰੇ ਹੋਏ ਹਨ। ਇਥੋਂ ਦਾ ਇਕ ਪੱਥਰ ਤਿੰਨ ਕੁ ਮੀਲ ਦੂਰ ਪਿੰਡ ਸ਼ਾਹ ਮੁਹੰਮਦ ਵਲੀ ਦੀ ਕਬਰਸਤਾਨ ਵਿਚ ਦੱਬਿਆ ਹੋਇਆ ਹੈ। ਇਹ ਪੱਥਰ, ਜੋ 12×8 ਇੰਚ ਦਾ ਹੈ ਅਤੇ ਪੰਜ ਕੁ ਫ਼ੁਟ ਲੰਮਾ ਹੈ, ਸੱਸੀ ਦੇ ਧੌਲਰ ਦੀ ਵਿਚਲੀ ਡਿਓਢੀ ਦੀ ਇਕ ਥੰਮ੍ਹੀ ਜਾਂ ਦਲ੍ਹੀਜ਼ ਦੀ ਸਿਲ ਸੀ। ਜਦੋਂ ਡਿਓਢੀ ਡਿੱਗੀ ਤਾਂ ਇਹ ਪੱਥਰ ਵੀ ਉਪਰੋਂ ਰੁੜ੍ਹਦਾ ਹੋਇਆ ਹੇਠਾਂ ਆ ਗਿਆ। ਰਵਾਇਤ ਹੈ ਕਿ ਪਿੰਡ ਦੇ ਕਿਸੇ ਵਸਨੀਕ ਨੇ ਇਸ ਪੱਥਰ ਨੂੰ ਆਪਣੇ ਮਕਾਨ ਦੀ ਉਸਾਰੀ ਵਿਚ ਵਰਤ ਲਿਆ ਅਤੇ ਉਹ ਸ਼ਖ਼ਸ ਕੁਝ ਹੀ ਦਿਨਾਂ ਵਿਚ ਬੀਮਾਰ ਪੈ ਕੇ ਮਰ ਗਿਆ। ਲੋਕਾਂ ਦਾ ਵਿਚਾਰ ਸੀ ਕਿ ਇਹ ਮੰਦਰ ਦੇ ਦੇਵਤੇ ਦੀ ਕਰੋਪੀ ਸਦਕਾ ਹੋਇਆ। ਉਦੋਂ ਤੋਂ ਉਹ ਪੱਥਰ ਕਬਰਸਤਾਨ ਵਿਚ ਰਖ ਦਿਤਾ ਗਿਆ ਹੈ। ਲੋਕ ਸੱਸੀ ਦੇ ਧੌਲਰ ਦੇ ਕਿਸੇ ਪੱਥਰ ਨੂੰ ਕਦੇ ਨਹੀਂ ਵਰਤਦੇ (ਅਟਕ ਗਜ਼ਟੀਅਰ, 322)।

ਡਾ: ਐਮ. ਏ. ਸਟਨ ਦਾ ਵਿਚਾਰ ਹੈ ਕਿ ਇਹ ਚੰਨ-ਮੰਦਰ ਸਤਵੀਂ ਤੋਂ ਨਾਵੀਂ ਸਦੀ ਈਸਵੀ ਵਿਚ ਉਸਾਰਿਆ ਗਿਆ।

## (ਸ-11) ਸੱਸੀ ਦੀ ਕਬਰ :

ਲੋਕ-ਚੇਤਨਾ ਆਪਣੇ ਮਹਿਬੂਬ ਪਾਤਰਾਂ ਨੂੰ, ਭਾਵੇਂ ਉਹ ਲੋਕ-ਕਲਪਨਾ ਵਿਚੋਂ ਹੀ ਉਪਜੇ ਹੋਣ, ਸਮੇਂ-ਸਥਾਨ ਦੇ ਬੰਧਨਾਂ ਵਿਚ ਬੰਨ੍ਹ ਕੇ ਉਨ੍ਹਾਂ ਨੂੰ ਇਤਿਹਾਸਕ ਪ੍ਰਾਣੀ ਬਣਾ ਦੇਂਦੀ ਹੈ। ਤੇ ਭਾਵੇਂ ਸੱਸੀ ਪੁੰਨੂੰ ਦੀ ਕਥਾ ਲੋਕਾਂ ਦੀ ਸਿਰਜਨਾਤਮਕ ਸ਼ਕਤੀ ਦਾ ਚਮਤਕਾਰ ਹੈ ਅਤੇ ਇਹ ਕਥਾ ਕਿਸੇ ਚੰਨ-ਮਿੱਥ ਦਾ ਵਿਕ੍ਰਿਤ ਰੂਪ ਹੈ; ਭਾਵੇਂ ਸੱਸੀ ਪੁੰਨੂੰ ਇਤਿਹਾਸਕ ਪ੍ਰਾਣੀ ਨਹੀਂ, ਫਿਰ ਵੀ ਇਨ੍ਹਾਂ ਨਾਲ ਸੰਬੰਧਿਤ ਅਸਥਾਨ ਮਿਲਦੇ ਹਨ ਜਿਨ੍ਹਾਂ ਵਿਚੋਂ ਦੋ ਅਸਥਾਨ ਖ਼ਾਸ ਪ੍ਰਸਿਧ ਹਨ, ਸੱਸੀ ਦਾ ਧੌਲਰ ਤੇ ਕਬਰ। ਅਸਲ ਵਿਚ ਪੰਜਾਬ, ਕੱਛ ਅਤੇ ਸਿੰਧ ਆਦਿ ਦੇ ਇਲਾਕਿਆਂ ਵਿਚ ਜਦੋਂ ਲੋਕਾਂ ਦੇ ਦਿਲਾਂ ਵਿਚ ਸੱਸੀ ਪੁੰਨੂੰ ਲਈ ਸ਼ਰਧਾ, ਆਦਰ ਤੇ ਅਪਣੱਤ ਦੇ ਭਾਵ ਪੈਦਾ ਹੋ ਗਏ ਤਾਂ ਉਨ੍ਹਾਂ ਨੇ ਕਿਸੇ ਪੁਰਾਣੀ ਯਾਦਗਾਰ, ਥੇਹ, ਕਬਰ, ਚਸ਼ਮਾ ਆਦਿ ਨੂੰ ਸੱਸੀ ਦੀ ਸਿਮਰਤੀ ਨਾਲ ਜੋੜ ਲਿਆ। ਇਨ੍ਹਾਂ ਵਿਚੋਂ ਕੁਝ ਅਸਥਾਨ ਤਾਂ ਚੰਨ ਦੇਵ ਦੀ ਪੂਜਾ ਨਾਲ ਸੰਬੰਧਿਤ ਮੰਦਰਾਂ ਦੇ ਖੰਡਰ ਵੀ ਹੋ ਸਕਦੇ ਹਨ।

ਸੱਸੀ ਦੀਆਂ ਕਈ ਥਾਈਂ ਕਬਰਾਂ ਮਿਲਦੀਆਂ ਹਨ। ਇਕ ਤੋਂ ਵਧੀਕ ਕਬਰਾਂ ਦਾ ਹੋਣਾ ਹੀ ਇਸ ਗੱਲ ਦਾ ਪ੍ਰਮਾਣ ਹੈ ਕਿ ਉਹ ਕਬਰਾਂ 'ਵਾਸਤਵਿਕ ਸੱਚ' ਨਹੀਂ 'ਲੋਕ ਸੱਚ' ਹਨ, ਜੋ ਭਿੰਨ ਭਿੰਨ ਇਲਾਕਿਆਂ ਦੇ ਲੋਕਾਂ ਦੀ ਸੱਸੀ ਪ੍ਰਤੀ ਸ਼ਰਧਾ ਦੀਆਂ ਲਖਾਇਕ ਹਨ। ਸੰਭਵ ਹੈ ਕਿ ਇਹ ਕਬਰਾਂ ਵੀ ਚੰਨ ਪੂਜਾ ਨਾਲ ਸੰਬੰਧਿਤ ਮੰਦਰ ਹੋਣ ਜੋ ਸੱਸੀ-ਮੰਦਰ ਤੋਂ ਖੰਡਰ ਬਣ ਕੇ ਸੱਸੀ-ਕਬਰ ਬਣ ਗਏ ਹੋਣ। ਭਾਵੇਂ ਕੁਝ ਵੀ ਹੋਵੇ ਇਹ ਵਿਸ਼ਾ ਆਪਣੇ ਆਪ ਵਿਚ ਰੋਚਕ ਹੈ।

ਰਵਾਇਤ ਹੈ ਕਿ ਸੱਸੀ ਨੇ ਪੁੰਨੂੰ ਦੇ ਵਿਜੋਗ ਵਿਚ ਥਲਾਂ ਵਿਚ ਜਿਸ ਥਾਂ ਪ੍ਰਾਣ ਤਿਆਗੇ ਸਨ, ਉਥੇ ਇਕ ਆਜੜੀ ਨੇ ਕਬਰ ਬਣਾ ਦਿਤੀ ਸੀ: 'ਥਲ ਵਿਚ ਗੋਰ ਸਸੀ ਦੀ ਕਟਕੇ, ਵਾਂਗ ਯਤੀਮ ਨਿਮਾਣੇ; ਗਲ ਕਫਨੀ ਸਿਰ ਪਾਇ ਬਰਹਿਨਾ, ਬੈਠਾ ਗੋਰ ਸਿਰ੍ਹਾਣੇ।' ਮਗਰੋਂ ਜਦੋਂ ਪੁੰਨੂੰ ਸੱਸੀ ਨੂੰ ਢੂੰਡਦਾ ਥਲਾਂ ਵਿਚੋਂ ਦੀ ਲੰਘਿਆ ਤਾਂ ਰਾਹ ਵਿਚ ਉਸ ਨੇ 'ਤਾਜ਼ੀ ਗੋਰ ਡਿਠੀ'। ਪੁੱਛਣ ਉਤੇ ਉਸ ਨੂੰ ਪਤਾ ਲੱਗਾ ਕਿ ਇਹ ਸੱਸੀ ਦੀ ਹੀ ਕਬਰ ਹੈ ਜਿਸ ਨੇ ਪੁੰਨੂੰ ਦਾ ਨਾਮ ਜਪਦਿਆਂ ਪ੍ਰਾਣ ਤਿਆਗ ਦਿਤੇ ਸਨ। ਇਹ ਗੱਲ ਸੁਣਦਿਆਂ ਸਾਰ ਪੁੰਨੂੰ ਬੇਹੋਸ਼ ਹੋ ਕੇ ਕਬਰ ਉਤੇ ਡਿਗ ਪਿਆ, ਝਟ ਕਬਰ ਖੁਲ੍ਹ ਗਈ ਤੇ ਪੁੰਨੂੰ ਉਸ ਵਿਚ ਸਮਾ ਗਿਆ : 'ਸੁਣ ਕੇ ਹੋਤ ਜ਼ਿਮੀਂ ਪੁਰ ਡਿਗਿਆ, ਖਾਇ ਕਲੇਜੇ ਕਾਨੀ। ਖੁਲ੍ਹ ਗਈ ਗੋਰ ਪਿਆ ਵਿਚ ਕਬਰੇ, ਫੇਰ ਮਿਲੇ ਦਿਲ ਜਾਨੀ।' (ਹਾਸ਼ਮ ਸੱਸੀ)।

ਪਰ ਇਹ ਕਬਰ ਕਿਥੇ ਹੈ ? ਕਈ ਵਿਦਵਾਨਾਂ ਤੇ ਖੋਜੀਆਂ ਨੇ ਇਸ ਕਬਰ ਦਾ ਜ਼ਿਕਰ ਕੀਤਾ ਹੈ ਤੇ ਭੂਗੋਲਿਕ ਸਥਿਤੀ ਵੀ ਦੱਸੀ ਹੈ, ਪਰ ਹਰੇਕ ਨੇ ਥਾਵਾਂ ਵੱਖੋ ਵੱਖਰੀਆਂ ਦਸੀਆਂ ਹਨ। ਸੱਸੀ ਦੀ ਕਬਰ ਬਾਰੇ ਕਈ ਇਤਿਹਾਸਾਂ ਅਤੇ ਸਫ਼ਰਨਾਮਿਆਂ ਵਿਚ ਵੀ ਜ਼ਿਕਰ ਆਉਂਦਾ ਹੈ, ਜਿਸ ਦਾ ਵੇਰਵਾ ਸ੍ਰ: ਹਰਨਾਮ ਸਿੰਘ ਸ਼ਾਨ ਨੇ 'ਸੱਸੀ ਹਾਸ਼ਮ' ਵਿਚ ਸਵਿਸਥਰ ਦਿਤਾ ਹੈ।

ਪ੍ਰਿੰਸੀਪਲ ਤੇਜਾ ਸਿੰਘ ਤੇ ਪ੍ਰੋ: ਸ. ਸ. ਅਮੋਲ ਅਨੁਸਾਰ 'ਕੇਚ ਤੇ ਲਤਫ਼ਰਾਨੇ ਦੇ ਵਿਚਕਾਰ ਮਾਰੂਥਲ ਵਿਚ, ਅੰਗਰੇਜ਼ੀ ਬਲੋਚਸਤਾਨ ਦੀ ਹੱਦ ਉਤੇ ਸੱਸੀ ਦੀ ਕਬਰ ਹੈ...ਇਥੇ ਸੱਸੀ ਦੀ ਯਾਦ ਵਿਚ ਕੁਝ ਇਮਾਰਤ ਜਿਹੀ ਬਣੀ ਹੋਈ ਹੈ ਤੇ ਚਾਰ ਪੰਜ ਖਜੂਰਾਂ ਦੇ ਬੂਟ ਤਪਦੇ ਥਲਾਂ ਵਿਚ ਠੰਢੀ ਹੋਈ ਸੱਸੀ ਦੀ ਕਬਰ ਉਤੇ ਹੁਣ ਛਾਂ ਕਰ ਰਹੇ ਹਨ।' ਉਨ੍ਹਾਂ ਨੇ ਇਹ ਵੀ ਦੱਸਿਆ ਹੈ ਕਿ ਇਥੇ ਹਰ ਸਾਲ ਲੋਕ ਯਾਤ੍ਰਾ ਕਰਨ ਲਈ ਆਉਂਦੇ ਹਨ ਅਤੇ ਮੇਲਾ ਵੀ ਲੱਗਦਾ ਹੈ। ਕਈ ਲੋਕ ਇਥੇ ਆ ਕੇ ਚਿਲਾ ਵੀ ਕਟਦੇ ਹਨ। ਇਸ ਕਬਰ ਬਾਰੇ ਵਾਕਫ਼ੀ ਉਨ੍ਹਾਂ ਨੇ ਭਾਈ ਗੰਗਾ ਸਿੰਘ ਤੋਂ ਪ੍ਰਾਪਤ ਕੀਤੀ ਜਿਸ ਦਾ ਜ਼ਿਕਰ 'ਪੰਜਾਬੀ ਭੌਰੇ' ਦੀ ਭੂਮਿਕਾ ਵਿਚ ਕੀਤਾ ਗਿਆ ਹੈ।

ਰਾਇ ਬਹਾਦਰ ਹਤੂ ਰਾਮ ਨੇ 'ਤਾਰੀਖ਼ੇ ਬਲੋਚਿਸਤਾਨ' (ਪੰਨਾ 47-49) ਵਿਚ ਲਿਖਿਆ ਹੈ ਕਿ ਸੱਸੀ ਦੀ ਕਬਰ ਇਲਾਕਾ ਲਾਸ ਬੇਲਾ ਵਿਚ ਸ਼ਾਹ ਬਿਲਾਵਲ ਦੇ ਓਥਲ ਦੇ ਵਿਚਕਾਰ ਇਕ ਰੇਤਲੇ ਮੈਦਾਨ ਵਿਚ ਹੁਣ ਤਕ ਮੌਜੂਦ ਹੈ। ਉਨ੍ਹਾਂ ਦੇ ਕਥਨ ਅਨੁਸਾਰ ਇਹ ਕਬਰ ਉਨ੍ਹਾਂ ਖ਼ੁਦ ਵੇਖੀ ਹੈ। ਇਲਾਕੇ ਦੇ ਲੋਕ ਇਸ ਕਬਰ ਦੀ ਜ਼ਿਆਰਤ ਕਰਦੇ ਤੇ ਸੁਖਣਾਂ ਸੁਖਦੇ ਹਨ।

ਸਿੰਧ ਗਜ਼ਟੀਅਰ (1907, ਪੰਨਾ 484) ਅਨੁਸਾਰ ਸੱਸੀ ਦੀ ਕਬਰ 'ਪੱਬ ਹਿਲਜ਼' ਵਿਚ ਬਣੀ ਹੋਈ ਹੈ। ਆਰ. ਸੀ. ਬਰਟਨ ਵੀ ਆਪਣੀ ਪੁਸਤਕ 'ਸਿੰਧ' (1851, ਪੰਨਾ 83) ਵਿਚ ਸੱਸੀ ਦੀ ਕਬਰ ਪੱਬ ਦੀਆਂ ਪਹਾੜੀਆਂ ਵਿਚ ਹੀ ਦਸਦਾ ਹੈ। ਬਰਟਨ ਅਨੁਸਾਰ ਇਸ ਕਬਰ ਬਾਰੇ ਕਈ ਰਵਾਇਤਾਂ ਤੇ ਦੰਦ-ਕਥਾਵਾਂ ਪ੍ਰਚਲਤ ਹਨ। ਇਕ ਰਵਾਇਤ ਅਨੁਸਾਰ ਇਸ ਕਬਰ ਦੇ ਨੇੜੇ ਕੋਈ ਡਾਚੀ ਨਹੀਂ ਜਾਂਦੀ। ਕਿਉਂ ਜੋ ਪੁੰਨੂੰ ਦੇ ਕਬੀਲੇ ਦੇ ਲੋਕ ਪੁੰਨੂੰ ਨੂੰ ਡਾਚੀ ਉਤੇ ਹੀ ਚੁਕ ਕੇ ਲੈ ਗਏ ਸਨ। ਸੋ ਸੱਸੀ ਨੇ ਕਰੋਧ ਵਿਚ ਆ ਕੇ ਡਾਚੀ ਨੂੰ ਬਦ-ਦੁਆ ਦਿਤੀ : 'ਜਿਸ ਡਾਚੀ ਮੇਰਾ ਪੁੰਨੂੰ ਖੜਿਆ ਸ਼ਾਲਾ ਉਹ ਮਰ ਦੋਜ਼ਖ਼ ਵਲ ਜਾਵੇ'। ਸੱਸੀ ਦੀ ਰੂਹ ਨੇ ਅਜੇ ਤਕ ਡਾਚੀ ਨੂੰ ਮਾਫ਼ ਨਹੀਂ ਕੀਤਾ। ਬਰਟਨ ਵਲੋਂ ਅੰਕਿਤ ਕੀਤੀ ਗਈ ਇਕ ਹੋਰ ਰਵਾਇਤ ਅਨੁਸਾਰ ਸੱਸੀ ਦੀ ਕਬਰ ਉਤੇ ਜ਼ਿਆਰਤ ਕਰਨ ਆਏ ਕਈ ਪੱਕੇ ਸ਼ਰਧਾਵਾਨਾਂ ਨੂੰ, ਸੱਸੀ ਨੇ ਕਬਰ ਵਿਚੋਂ ਹੱਥ ਕੱਢ ਕੇ, ਦੁੱਧ ਤੇ ਪਰੌਂਠੇ ਖਾਣ ਲਈ ਦਿਤੇ।' ਇਕ ਰਵਾਇਤ ਇਹ ਵੀ ਹੈ ਕਿ ਜਿਹੜੇ ਸਿਦਕੀ ਮਰਦ ਇਸ ਕਬਰ ਉਤੇ ਆਉਂਦੇ ਹਨ, ਉਨ੍ਹਾਂ ਨੂੰ ਪੁੰਨੂੰ ਦੇ ਦਰਸ਼ਨ ਹੁੰਦੇ ਹਨ ਤੇ ਔਰਤਾਂ ਨੂੰ ਸੱਸੀ ਦੇ। ਲੋਕਾਂ ਦਾ ਨਿਸਚਾ ਹੈ ਕਿ ਕਬਰ ਦੇ ਹੇਠਾਂ ਸੱਸੀ ਤੇ ਪੁੰਨੂੰ ਅੱਜ ਵੀ ਜਿਉਂਦੇ ਸਰੀਰ ਵਿਚ ਰਹਿੰਦੇ ਹਨ।

ਪਰ ਮਿਸਿਜ਼ ਪੋਸਟਨਜ਼ ਅਨੁਸਾਰ ਸੱਸੀ ਕੱਛ ਵਿਚ ਮਰੀ। 'ਕੱਛ' ਨਾਂ ਦੀ ਪੁਸਤਕ ਵਿਚ ਉਨ੍ਹਾਂ

ਲਿਖਿਆ ਹੈ ਕਿ ਮਹਨ ਵਲ ਕੱਛ ਦੇ ਥਲ ਵਿਚੋਂ ਲੰਘਦਿਆਂ ਪਿਆਸੀ ਸੱਸੀ ਨੇ ਇਕ ਚਸ਼ਮੇਂ ਵਿਚੋਂ ਪਾਣੀ ਪੀਤਾ ਅਤੇ ਸ਼ੁਕਰਾਨੇ ਵਜੋਂ ਉਥੇ ਇਕ ਮਹਿੰਦੀ ਦਾ ਬੂਟਾ ਲਗਾਇਆ, ਜੋ ਅੱਜ ਤਕ ਉਥੇ ਹਰਾ ਭਰਾ ਵਖਿਆ ਜਾ ਸਕਦਾ ਹੈ (Cutch, ਪੰਨਾ 201)। ਪਰ ਸੱਸੀ ਦੀ ਕਬਰ ਕਿਸ ਥਾਂ ਹੈ, ਇਸ ਬਾਰੇ ਉਹਨੇ ਕੋਈ ਵੇਰਵਾ ਨਹੀਂ ਦਿਤਾ।

ਕਈ ਸੱਸੀ ਦੀ ਕਬਰ ਨੂੰ ਕੇਚ ਮਕਰਾਨ ਵਿਚ ਮੰਨਦੇ ਹਨ । ਸ੍ਰੀ ਦੂਲੇ ਰਾਏ ਕਾਰਾਨੀ 'ਕਛ ਕਲਾਧਰ' (ਪੰਨਾ 325) ਵਿਚ ਲਿਖਦਾ ਹੈ : 'ਸਿੰਧੋਂ ਕੇਚ ਮਕਰਾਨ ਭਾਵ ਬਲੋਚਿਸਤਾਨ ਦੇ ਰਾਹ ਵਿਚ ਦੋਹਾਂ ਪ੍ਰੇਮੀਆਂ ਦੀਆਂ ਕਬਰਾਂ ਅੱਜ ਵੀ ਕਾਇਮ ਹਨ ਅਤੇ ਇਥੋਂ ਲੰਘਣ ਵਾਲੇ ਮੁਸਾਫ਼ਰ ਇਨ੍ਹਾਂ ਸੱਚੇ ਪ੍ਰੇਮੀਆਂ ਨੂੰ ਨਮਸਕਾਰ ਕਰ ਕੇ ਹੀ ਅੱਗੇ ਜਾਂਦੇ ਹਨ।'

(ਸ-12) **ਸਹੱਸ ਭੱਗ ਗਾਮੀ :**

ਗੌਤਮ ਰਿਸ਼ੀ ਦੇ ਸਰਾਪ ਨਾਲ ਇੰਦਰ ਦੇ ਸਰੀਰ ਉੱਤੇ ਇਕ ਹਜ਼ਾਰ ਭੱਗ (ਯੋਨੀ) ਉਤਪੰਨ ਹੋ ਗਏ ਸਨ, ਜਿਸ ਕਰ ਕੇ ਇੰਦਰ ਦੀ ਅੱਲ ਸਹੱਸ ਭੱਗ ਗਾਮੀ ਪੈ ਗਈ। ਮਗਰੋਂ ਇੰਦਰ ਦੇ ਪਸ਼ਚਾਤਾਪ ਕਰਨ ਉੱਤੇ, ਗੌਤਮ ਨੇ ਸਰਾਪ ਨੂੰ ਨਰਮ ਕਰ ਦਿਤਾ ਅਤੇ ਇਹੋ ਭੱਗ ਨੇਤਰਾਂ ਵਿਚ ਬਦਲ ਗਏ, ਜਿਸ ਕਰ ਕੇ ਇੰਦਰ ਨੂੰ ਸਹੱਸ੍ਰਾਕਸ਼ ਵੀ ਕਿਹਾ ਜਾਂਦਾ ਹੈ (ਵੇਖੋ : ਇੰਦਰ)।

(ਸ-13) **ਸਹੱਸ੍ਰਬਾਹੂ :**

ਹੈਹਯ ਵੰਸ਼ ਦਾ ਇਕ ਚੰਦ੍ਰਵੰਸ਼ੀ ਰਾਜਾ, ਜੋ ਬੜਾ ਪ੍ਰਤਾਪੀ ਤੇ ਪ੍ਰਾਕ੍ਰਮੀ ਸੀ। ਇਸ ਦਾ ਅਸਲੀ ਨਾਂ ਅਰਜਨ ਸੀ। ਕ੍ਰਿਤਵੀਰਯ ਦਾ ਪੁੱਤਰ ਹੋਣ ਕਰ ਕੇ ਇਸ ਨੂੰ ਕਾਰਤਵੀਰਯ ਵੀ ਕਿਹਾ ਜਾਂਦਾ ਹੈ। ਵਿਸ਼ਨੂੰ ਪੁਰਾਣ ਅਨੁਸਾਰ ਇਸ ਰਾਜੇ ਨੇ ਦੱਤਾਤ੍ਰੇਯ ਦੀ ਉਪਾਸਨਾ ਕਰ ਕੇ, ਉਸ ਤੋਂ ਕੁਝ ਵਰ ਪ੍ਰਾਪਤ ਕੀਤੇ, ਜਿਹਾ ਕਿ ਉਸ ਦੀਆਂ ਹਜ਼ਾਰ ਬਾਹਵਾਂ ਹੋਣ ਅਤੇ ਉਹ ਅਜਿੱਤ ਹੋਵੇ; ਉਸ ਨੂੰ ਇਕ ਅਜਿਹਾ ਦੈਵੀ ਰਥ ਪ੍ਰਾਪਤ ਹੋਵੇ, ਜੋ ਆਪਣੀ ਸਹਿਜ ਸ਼ਕਤੀ ਦੁਆਰਾ ਪਲਾਂ ਵਿਚ ਹਰੇਕ ਥਾਂ ਪਹੁੰਚਣ ਦੀ ਸਮਰੱਥਾ ਰਖਦਾ ਹੋਵੇ; ਅਤੇ ਉਹ ਸਾਰੀ ਪ੍ਰਿਥਵੀ ਨੂੰ ਜਿੱਤ ਕੇ ਉਸ ਉਤੇ ਧਰਮ ਤੇ ਨਿਆਂ ਨਾਲ ਰਾਜ ਕਰੇ। ਉਸ ਦੀ ਮੌਤ ਕਿਸੇ ਅਜਿਹੇ ਪ੍ਰਾਕ੍ਰਮੀ ਦੇ ਹੱਥੋਂ ਹੋਵੇ ਜੋ ਸਾਰੀ ਦੁਨੀਆਂ ਵਿਚ ਪ੍ਰਸਿਧ ਹੋਵੇ। ਇਨ੍ਹਾਂ ਵਰਦਾਨਾਂ ਸਦਕਾ ਸਹੱਸ੍ਰਬਾਹੂ ਨੇ ਪ੍ਰਿਥਵੀ ਉੱਤੇ, ਬੜੀ ਯੋਗਤਾ ਨਾਲ, 85,000 ਸਾਲ ਤਕ ਰਾਜ ਕੀਤਾ।

ਵਾਯੂ ਪੁਰਾਣ ਅਨੁਸਾਰ ਸਹੱਸ੍ਰਬਾਹੂ ਨੇ ਇਕ ਵਾਰ ਲੰਕਾ ਉੱਤੇ ਹੱਲਾ ਬੋਲ ਕੇ ਰਾਵਣ ਨੂੰ ਬੰਦੀ ਬਣਾ ਲਿਆ। ਪਰ ਇਕ ਹੋਰ ਪੌਰਾਣਿਕ ਕਥਾ ਅਨੁਸਾਰ ਜਦੋਂ ਰਾਵਣ ਕਈ ਦੇਸ਼ਾਂ ਨੂੰ ਫ਼ਤਹਿ ਕਰਦਾ ਹੋਇਆ ਕਾਰਤਵੀਰਯ (ਸਹੱਸ੍ਰਬਾਹੂ) ਦੀ ਰਾਜਧਾਨੀ ਮਹਿਸ਼ਮਤੀ ਵਿਚ ਪੁੱਜਾ ਤਾਂ ਕਾਰਤਵੀਰਯ ਨੇ ਉਸ ਨੂੰ ਬੰਦੀ ਬਣਾ ਕੇ, ਜੰਗਲੀ ਜਾਨਵਰ ਵਾਂਗ ਸ਼ਹਿਰ ਦੀ ਇਕ ਗੁਠੇ ਬੰਨ੍ਹ ਦਿਤਾ। ਇਕ ਹੋਰ ਪ੍ਰਸੰਗ ਅਨੁਸਾਰ ਜਦੋਂ ਰਾਵਣ ਨਰਬਦਾ ਨਦੀ ਦੇ ਕੰਢੇ ਤੱਪ ਕਰ ਰਿਹਾ ਸੀ ਤਾਂ ਸਹੱਸ੍ਰਬਾਹੂ ਆਪਣੀਆਂ ਰਾਣੀਆਂ ਨਾਲ ਦਰਿਆ ਦੇ ਕੰਢੇ ਪ੍ਰੇਮ-ਕ੍ਰੀੜਾ ਕਰ ਰਿਹਾ ਸੀ। ਸਹੱਸ੍ਰਬਾਹੂ ਨੇ ਆਪਣੀਆਂ ਸਹੱਸ੍ਰ ਬਾਹਵਾਂ ਨਾਲ ਜਲ ਦਾ ਪ੍ਰਵਾਹ ਰੋਕ ਲਿਆ। ਫਲਸਰੂਪ ਇਸ ਦਾ ਰਾਵਣ ਨਾਲ ਯੁਧ ਹੋਇਆ ਜਿਸ ਵਿਚ ਰਾਵਣ ਨੂੰ ਹਾਰ ਹੋਈ।

ਕੁਝ ਪੁਰਾਣ ਕਥਾਵਾਂ ਅਨੁਸਾਰ ਸਹੱਸ੍ਰਬਾਹੂ ਪਿਛੋਂ ਅਭਿਮਾਨ ਵਿਚ ਆ ਕੇ ਦੇਵਤਿਆਂ ਤੇ ਮਨੁੱਖਾਂ ਉੱਤੇ ਅੱਤਿਆਚਾਰ ਕਰਨ ਲੱਗਾ। ਦੇਵਤਿਆਂ ਦੀ ਪ੍ਰੇਰਨਾ ਉੱਤੇ, ਵਿਸ਼ਨੂੰ ਨੇ ਪਰਸਰਾਮ ਦੇ ਰੂਪ ਵਿਚ ਅਵਤਾਰ ਧਾਰ ਕੇ, ਸਹੱਸ੍ਰਬਾਹੂ ਦਾ ਬੱਧ ਕੀਤਾ। ਬ੍ਰਹਮ ਵੈਵਰਤ ਪੁਰਾਣ ਅਨੁਸਾਰ ਇਕ ਵਾਰ ਸਹੱਸ੍ਰਬਾਹੂ ਕੁਝ ਸਾਥੀਆਂ ਸਮੇਤ ਜਮਦਗਨੀ ਰਿਸ਼ੀ ਦੇ ਆਸ਼ਰਮ ਵਿਚ ਗਿਆ। ਰਿਸ਼ੀ ਨੇ ਕਪਿਲਾ ਨਾਂ ਦੀ ਕਾਮਧੇਨ ਗਊ ਦੀ ਮਦਦ ਨਾਲ ਰਾਜੇ ਨੂੰ ਬੜੀ ਵਧੀਆ ਦਾਅਵਤ ਦਿਤੀ। ਤੁਰਨ ਵੇਲੇ ਸਹੱਸ੍ਰਬਾਹੂ ਨੇ ਰਿਸ਼ੀ ਤੋਂ ਉਹ ਗਊ ਮੰਗੀ। ਰਿਸ਼ੀ ਦੇ ਇਨਕਾਰ ਕਰਨ ਉੱਤੇ ਸਹੱਸ੍ਰਬਾਹੂ ਨੇ ਜ਼ਬਰਦਸਤੀ ਕਾਮਧੇਨ ਖੋਹਣੀ ਚਾਹੀ, ਪਰ ਗਊ ਦੇ ਸਰੀਰ ਵਿਚੋਂ ਲਸ਼ਕਰ ਨੇ ਪ੍ਰਗਟ ਹੋ ਕੇ ਰਾਜੇ ਨੂੰ ਨਠਾ ਦਿਤਾ। ਕੁਝ ਚਿਰ ਬਾਅਦ ਫਿਰ ਇਕ ਵਾਰ ਸਹੱਸ੍ਰਬਾਹੂ ਨੇ ਭਾਰੀ ਲਸ਼ਕਰ ਲੈ ਕੇ ਜਮਦਗਨੀ ਉੱਤੇ ਚੜ੍ਹਾਈ ਕਰ ਦਿਤੀ ਅਤੇ ਉਸ ਨੂੰ ਮਾਰ ਕੇ ਗਊ ਆਪਣੇ ਕਬਜ਼ੇ ਵਿਚ ਕਰ ਲਈ। ਪਰਸ਼ੁਰਾਮ ਦੇ ਘਰ ਆਉਣ ਉੱਤੇ, ਜਮਦਗਨੀ ਦੀ ਪਤਨੀ ਰੇਣਕਾ ਨੇ, ਵਿਰਲਾਪ ਕਰਦੇ ਹੋਏ ਸਾਰੀ ਗੱਲ ਉਸ ਨੂੰ ਦੱਸੀ ਤਾਂ ਪਰਸ਼ੁਰਾਮ ਨੇ ਸਹੱਸ੍ਰਬਾਹੂ ਨੂੰ ਰਸਤੇ ਵਿਚ ਹੀ ਘੇਰ ਕੇ ਮਾਰ ਦਿਤਾ।

(ਸ-14) **ਸਹਾਨੁਭੂਤੀ ਟੂਣਾ :**

(ਵੇਖੋ : ਜਾਦੂ ਟੂਣਾ)।

(ਸ-15) **ਸਹਿਆ :**

ਸਹੇ ਸਬੰਧੀ ਕਈ ਤਰ੍ਹਾਂ ਦੀਆਂ ਮਨੌਤਾਂ, ਵਰਜਨ ਤੇ ਕਥਾਵਾਂ ਪ੍ਰਚਲਤ ਹਨ। ਨੀਤੀ ਕਥਾਵਾਂ ਵਿਚ ਸਹਾ ਬੜਾ ਫੁਰਤੀਲਾ, ਚਾਤੁਰ ਤੇ ਸੂਝਵਾਨ ਜਨੌਰ ਮੰਨਿਆ ਗਿਆ ਹੈ। ਸਹੇ ਦੀ ਸਿਆਣਪ ਤੇ ਦੂਰ-ਦ੍ਰਿਸ਼ਟਤਾ ਬਾਰੇ, ਸਭ ਤੋਂ ਵਧ ਪ੍ਰਸਿਧ ਕਥਾ, ਜੋ ਪੰਚਤੰਤਰ ਵਿਚ ਮਿਲਦੀ ਹੈ, ਉਹ 'ਸਹੇ ਤੇ ਸ਼ੇਰ' ਦੀ ਹੈ। ਜੰਗਲ ਦੇ ਪਸ਼ੂਆਂ ਨੇ ਸ਼ੇਰ ਨਾਲ ਸਮਝੌਤਾ ਕੀਤਾ ਕਿ ਸ਼ੇਰ ਅੱਗੇ ਤੋਂ ਕਿਸੇ ਵੀ ਪਸ਼ੂ ਨੂੰ ਨਹੀਂ ਮਾਰੇਗਾ; ਜੰਗਲ ਦੇ ਪਸ਼ੂ ਨੇਮ ਨਾਲ ਉਸ ਨੂੰ ਖਾਣ ਲਈ ਰੋਜ਼ ਇਕ ਪਸ਼ੂ ਭੇਜ ਦਿਤਾ ਕਰਨਗੇ। ਕੁਝ ਦਿਨ ਇਸੇ ਤਰ੍ਹਾਂ ਚਲਦਾ ਰਿਹਾ। ਜਿਸ ਦਿਨ ਸਹੇ ਦੀ ਵਾਰੀ ਆਈ ਤਾਂ ਉਹ ਜਾਣ ਬੁਝ ਕੇ ਸ਼ੇਰ ਕੋਲ ਦੇਰ ਨਾਲ ਪਹੁੰਚਿਆ। ਕਾਰਨ ਪੁੱਛਣ ਉੱਤੇ ਸਹੇ ਨੇ ਦੱਸਿਆ ਕਿ ਜੰਗਲ ਵਿਚ ਇਕ ਹੋਰ ਸ਼ੇਰ ਰਹਿੰਦਾ ਹੈ, ਜਿਸ ਤੋਂ ਮਸਾਂ ਉਹ ਜਾਨ ਬਚਾ ਕੇ ਆਇਆ ਹੈ। ਸਹਿਆ, ਸ਼ੇਰ ਨੂੰ ਦੂਜਾ ਸ਼ੇਰ ਵਿਖਾਣ ਲਈ, ਇਕ ਖੂਹ ਉੱਤੇ ਲੈ ਗਿਆ। ਸ਼ੇਰ ਨੇ ਖੂਹ ਵਿਚ, ਆਪਣਾ ਹੀ ਪਰਛਾਵਾਂ ਵੇਖ ਕੇ, ਉਸ ਨੂੰ ਦੂਜਾ ਸ਼ੇਰ ਸਮਝਿਆ ਅਤੇ ਝਪਟ ਕੇ ਉਸ ਉੱਤੇ ਕੁਦ ਪਿਆ, ਫਲਸਰੂਪ ਉਹ ਖ਼ੁਦ ਖੂਹ ਵਿਚ ਡੁਬ ਕੇ ਮਰ ਗਿਆ। ਪੰਚਤੰਤਰ ਵਿਚ ਸਹੇ ਬਾਰੇ ਕੁਝ ਹੋਰ ਕਥਾਵਾਂ ਵੀ ਮਿਲਦੀਆਂ ਹਨ।

ਚੂਹੜੇ ਸਹੇ ਨੂੰ ਪਵਿੱਤਰ ਜਾਨਵਰ ਮੰਨਦੇ ਹਨ ਤੇ ਇਸ ਦਾ ਮਾਸ ਖਾਣਾ ਉਨ੍ਹਾਂ ਲਈ ਕੁਰਹਿਤ ਹੈ 'ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜ' (ਭਾ. ਗੁ.)। ਇਸ ਪ੍ਰਸੰਗ ਵਿਚ ਚੂਹੜਿਆਂ ਵਿਚ ਦੋ ਦੰਦ-ਕਥਾਵਾਂ ਪ੍ਰਚਲਤ ਹਨ। ਇਕ ਕਥਾ ਅਨੁਸਾਰ ਚੂਹੜਿਆਂ ਦਾ ਗੁਰੂ ਲਾਲ ਬੇਗ, ਜੋ ਵਾਲਮੀਕੀ ਦਾ ਅਵਤਾਰ ਮੰਨਿਆ ਜਾਂਦਾ ਹੈ, ਬਚਪਨ ਵਿਚ ਸਹੇ ਦੇ ਦੁਧ ਨਾਲ ਪਲਿਆ ਸੀ, ਜਿਸ ਲਈ ਚੂਹੜਿਆਂ ਵਾਸਤੇ ਸਹਾ ਖਾਣਾ ਹਰਾਮ ਹੋ ਗਿਆ।

ਪਰ ਦੂਜੀ ਰਵਾਇਤ ਅਨੁਸਾਰ ਇਕ ਚੂਹੜੇ ਕੋਲੋਂ ਅਣਜਾਣੇ ਵਿਚ ਹੀ ਗਊ ਦਾ ਵੱਛਾ ਮਾਰਿਆ ਗਿਆ, ਇਹ ਪਾਪ ਗਊ-ਹੱਤਿਆ ਦੇ ਤੁਲ ਸੀ। ਚੂਹੜੇ ਨੇ ਡਰਦਿਆਂ ਵੱਛੇ ਨੂੰ ਟੋਕਰੇ ਹੇਠ ਛੁਪਾ ਦਿਤਾ। ਵੱਛੇ ਦੇ ਮਾਲਕ ਨੂੰ ਚੂਹੜੇ ਉੱਤੇ ਸ਼ੱਕ ਪਿਆ, ਇਸ ਲਈ ਉਸ ਨੇ ਚੂਹੜੇ ਦੀ ਤਲਾਸ਼ੀ ਲੈਣੀ ਚਾਹੀ। ਚੂਹੜੇ ਨੇ ਆਪਣੇ ਪੀਰ ਲਾਲ ਬੇਗ ਅੱਗੇ ਪ੍ਰਾਰਥਨਾ ਕੀਤੀ ਕਿ ਉਹ ਉਸ ਦੀ ਪੱਤ ਰਖੇ। ਰੱਬ ਦੀ ਕਰਨੀ ਵੱਛਾ ਸਹੇ ਦੇ ਰੂਪ ਵਿਚ ਬਦਲ ਗਿਆ। ਜਦੋਂ ਮਾਲਕ ਨੇ ਟੋਕਰਾ ਚੁਕਿਆ ਤਾਂ ਹੇਠੋਂ ਵੱਛੇ ਦੀ ਥਾਂ ਸਹਾ ਮਰਿਆ ਹੋਇਆ ਨਿਕਲਿਆ। ਉਦੋਂ ਤੋਂ ਚੂਹੜੇ ਸਹੇ ਨੂੰ 'ਪੱਤ ਦਾ ਰਾਖਾ' ਸਮਝ ਕੇ ਉਸ ਦਾ ਮਾਸ ਨਹੀਂ ਖਾਂਦੇ।

ਸ਼ੀਆ ਮੁਸਲਮਾਨ ਵੀ ਸਹੇ ਦਾ ਮਾਸ ਨਹੀਂ ਖਾਂਦੇ। ਕਾਰਨ ਇਹ ਹੈ ਕਿ ਮੁਸਲਮਾਨਾਂ ਵਿਚ ਲਹੂ ਪੀਣਾ ਹਰਾਮ ਹੁੰਦਾ ਹੈ ਅਤੇ ਸਹੇ ਦੇ ਮਾਸ ਨਾਲੋਂ ਲਹੂ ਵੱਖ ਕਰਨਾ ਕਠਿਨ ਹੈ। ਪਰ ਇਕ ਧਾਰਨਾ ਅਨੁਸਾਰ ਮੁਸਲਮਾਨਾਂ ਵਿਚ ਸਹੇ ਦਾ ਮਾਸ ਖਾਣ ਦੀ ਮਨਾਹੀ ਯਹੂਦੀ ਪਰੰਪਰਾ ਤੋਂ ਆਈ ਹੈ। ਮੂਸੇ ਨੇ ਸਹੇ ਨੂੰ ਅਪਵਿਤ੍ਰ ਪ੍ਰਾਣੀ ਮੰਨਿਆ ਹੈ। ਇਸ ਲਈ ਯਹੂਦੀਆਂ ਵਿਚ ਸਹੇ ਦਾ ਮਾਸ ਵਰਜਿਤ ਹੈ। ਭਾਵੇਂ ਹਜ਼ਰਤ ਮੁਹੰਮਦ ਨੇ ਸਹੇ ਨੂੰ ਨਿਸ਼ੇਧ ਨਹੀਂ ਕਿਹਾ, ਪਰ ਮੂਸੇ ਨੂੰ ਪੈਗੰਬਰ ਮੰਨਣ ਕਰ ਕੇ ਬਹੁਤ ਸਾਰੇ ਮੁਸਲਮਾਨ ਯਹੂਦੀਆਂ ਦੀ ਪੈਰਵੀ ਕਰਦੇ ਹੋਏ ਸਹਿਆ ਨਹੀਂ ਖਾਂਦੇ (ਮਹਾਨ ਕੋਸ਼, 104)।

ਕਈ ਲੋਕ ਸਹੇ ਦੇ ਲਹੂ ਨੂੰ, ਰੂੰ ਦੇ ਟੁਕੜੇ ਉਤੇ ਪਾ ਕੇ, ਬਰ ਜਿਹਾ ਬੰਨ੍ਹ ਕੇ ਰਖ ਲੈਂਦੇ ਹਨ। ਜੇ ਕਿਸੇ ਨੂੰ ਗਸ਼ ਪੈ ਜਾਵੇ ਤਾਂ ਰੋਗੀ ਨੂੰ ਇਹ ਰੂੰ ਸੁੰਘਾਇਆ ਜਾਂਦਾ ਹੈ।

ਸਹੇ ਦਾ ਸੰਬੰਧ ਚੰਨ ਨਾਲ ਵੀ ਜੋੜਿਆ ਜਾਂਦਾ ਹੈ। ਪੌਰਾਣਿਕ ਕਥਾਵਾਂ ਅਨੁਸਾਰ ਚੰਨ ਵਿਚ ਜੋ ਕਾਲੇ ਦਾਗ਼ ਹਨ, ਉਹ ਸਹੇ ਦੇ ਹਨ ਅਤੇ ਇਸੇ ਲਈ ਚੰਨ ਨੂੰ ਸਸਾਂਕ — ਭਾਵ ਸਹੇ ਦਾ ਚਿੰਨ੍ਹ ਧਾਰਨ ਕਰਨ ਵਾਲਾ, ਵੀ ਕਿਹਾ ਜਾਂਦਾ ਹੈ।

**(ਸ-16) ਸਹਿਗਲ :**

ਖੱਤਰੀਆਂ ਦੀ ਇਕ ਗੋਤ; ਬਾਹ੍ਰੀਆਂ ਵਿਚੋਂ ਹੋਣ ਕਰ ਕੇ ਸਹਿਗਲਾਂ ਦੇ ਰੀਤ ਰਵਾਜ ਵਧੇਰੇ ਕਰ ਕੇ ਬਾਹ੍ਰੀਆਂ ਵਾਲੇ ਹੀ ਹਨ (ਵੇਖੋ : ਬਾਹ੍ਰੀ)। ਕੁਝ ਸਹਿਗਲਾਂ ਵਿਚ ਵੈਂਗਣ ਖਾਣੇ ਨਿਸ਼ੇਧ ਹੈ। ਰਵਾਇਤ ਹੈ ਕਿ ਇਕ ਵਾਰ ਸਹਿਗਲਾਂ ਦੀ ਨਵੀਂ ਵਿਆਹੀ ਨੂੰਹ ਬਾਹਰਾ ਬਹਿਣ ਲਈ ਵੈਂਗਣਾਂ ਦੇ ਖੇਤ ਵਿਚ ਗਈ, ਜਿਥੇ ਉਸਨੂੰ ਸੱਪ ਨੇ ਡੰਗ ਲਿਆ ਅਤੇ ਉਹ ਮਰ ਗਈ। ਉਦੋਂ ਤੋਂ ਸਹਿਗਲਾਂ ਵਿਚ ਵੈਂਗਣ ਖਾਣੇ ਨਿਸ਼ੇਧ ਹਨ।

**(ਸ-17) ਸਹਿਜ :**

ਸਹਿਜ ਦਾ ਅਰਥ ਹੈ, ਸੁਤੇ ਸਿਧ ਜਾਂ ਸੁਭਾਵਿਕ। ਲੋਕਧਾਰਾ ਵਿਚ ਸਹਿਜ ਉਸ ਸ਼ਕਤੀ ਦਾ ਨਾਂ ਹੈ ਜੋ ਪ੍ਰਾਕ੍ਰਿਤਕ ਰੂਪ ਵਿਚ ਹੀ ਕਿਸੇ ਵਸਤੂ, ਕਰਮ ਕਾਂਡ ਜਾਂ ਸ਼ਬਦ ਵਿਚ ਲੀਨ ਹੁੰਦੀ ਹੈ। ਜਿਵੇਂ ਕਿ ਟੂਣਾ ਜਾਂ ਮੰਤ੍ਰ ਜਿਸਦਾ ਫਲ ਬਿਨਾਂ ਕਿਸੇ ਮਨੁੱਖੀ ਉੱਦਮ ਜਾਂ ਬਾਹਰਲੀ ਮਦਦ ਦੇ ਸੁਤੇ ਸਿਧ ਪ੍ਰਾਪਤ ਹੋ ਜਾਂਦਾ ਹੈ।

ਸਹਿਜ ਉਹ ਅਵਸਥਾ ਵੀ ਹੈ ਜਿਸ ਵਿਚ ਕੋਈ ਕੰਮ ਕਲਪਨਾ ਕਰਦਿਆਂ ਜਾਂ ਫੁਰਨਾ ਫੁਰਦਿਆਂ ਸਾਰ ਆਪਣੇ ਆਪ ਹੋ ਜਾਵੇ, ਭਾਵ ਉਹ ਅਵਸਥਾ ਜਿਸ ਵਿਚ ਸਾਧਕ ਨੂੰ ਸਿੱਧੀ ਪ੍ਰਾਪਤ ਹੋ ਗਈ ਹੋਵੇ। ਲੋਕ-ਧਾਰਨਾ ਹੈ ਕਿ ਗੁਰੂ, ਪੀਰ, ਸੰਤ, ਸਾਧ ਵਿੱਚ ਸਹਿਜ ਸ਼ਕਤੀ ਹੁੰਦੀ ਹੈ ਜੋ ਉਨ੍ਹਾਂ ਦੇ ਵਾਕਾਂ, ਫੁਰਨਿਆਂ ਤੇ ਸੰਕਲਪਾਂ ਨੂੰ ਸਿੱਧੀ ਬਖ਼ਸ਼ਦੀ ਹੈ।

ਮਗਰੋਂ ਸਹਿਜ ਸ਼ਬਦ ਸਿੱਧ, ਨਾਥ, ਸੰਤ ਤੇ ਗੁਰੂ ਸਾਧਨਾ ਵਿਚ ਕਈ ਅਰਥਾਂ ਤੇ ਸੰਕਲਪਾਂ ਵਿਚ ਪ੍ਰਯੋਗ ਹੁੰਦਾ ਰਿਹਾ। ਸਿੱਧਾਂ ਨੇ ਤਾਂ ਆਪਣੇ ਹਰ ਸੰਕਲਪ ਤੇ ਪ੍ਰਾਪਤੀ ਨੂੰ ਸਹਿਜ ਨਾਲ ਜੋੜ ਕੇ ਉਸ ਨੂੰ ਪਰੰਪਰਾ ਤੋਂ ਨਿਖੇੜ ਲਿਆ ਜਿਵੇਂ ਸਹਿਜ ਗਿਆਨ, ਸਹਿਜ ਆਨੰਦ, ਸਹਿਜ ਕਾਇਆ ਆਦਿ ਅਤੇ ਇਹ ਸ਼ਬਦ ਉੱਚੀ, ਸ਼ੁੱਧ, ਫੁਰਨੇ ਰਹਿਤ ਅਵਸਥਾ ਦਾ ਬੋਧਿਕ ਬਣ ਗਿਆ।

ਗੁਰਮਤਿ ਵਿਚ ਸਹਿਜ ਦੀ ਅਵਸਥਾ ਚਉਥੈ ਪਦ ਵਿਚ ਪ੍ਰਾਪਤ ਮੰਨੀ ਗਈ ਹੈ — 'ਚਉਥੈ ਪਦ ਵਿਚ ਸਹਜ ਹੈ ਗੁਰਮੁਖ ਪਲੈ ਪਾਇ' (ਸ੍ਰੀ ਰਾਗ ਮਹਲਾ ੩)। ਮਨ ਦੀਆਂ ਕਈ ਅਵਸਥਾਵਾਂ ਹਨ। ਕਿਉਂ ਜੋ ਬਿਰਤੀਆਂ ਮਨੁੱਖ ਦੇ ਚਿੱਤ ਨੂੰ ਕਦੇ ਇਕ ਰਸ ਨਹੀਂ ਰਹਿਣ ਦੇਂਦੀਆਂ। ਫੁਰਨੇ ਤੇ ਸੰਕਲਪ ਮਨ ਨੂੰ ਸਦਾ ਚੰਚਲ ਤੇ ਅਸਥਿਰ ਰਖਦੇ ਹਨ। ਮਨ ਦੀ ਸੁਚੇਤ ਅਵਸਥਾ 'ਜਾਗ੍ਰਿਤ' ਹੈ। ਇਸ ਅਵਸਥਾ ਵਿਚ ਚਿੱਤ ਦੀਆਂ ਬਿਰਤੀਆਂ ਵਿਆਪਕ ਹੁੰਦੀਆਂ ਹਨ ਅਤੇ ਜੀਵਨ ਸਥੂਲ ਪਦਾਰਥਾਂ ਵਿਚ ਰਚਿਆ ਰਹਿੰਦਾ ਹੈ। ਦੂਜੀ ਅਵਸਥਾ 'ਸੁਪਨ' ਦੀ ਹੈ। ਇਸ ਅਵਸਥਾ ਵਿਚ ਚਿੱਤ ਦੀਆਂ ਬਿਰਤੀਆਂ ਨਿੰਦਰਾ ਵਿਚ ਹੁੰਦੀਆਂ ਹਨ, ਪਰ ਉਨ੍ਹਾਂ ਦੀ ਪ੍ਰਛਾਈਂ ਕਾਰਨ ਜੀਵ ਵਿਸ਼ੇ-ਵਿਕਾਰਾਂ ਨੂੰ ਭੋਗਦਾ ਤੇ ਟਿਕ ਕੇ ਨਹੀਂ ਰਹਿੰਦਾ। ਇਸ ਅਵਸਥਾ ਵਿਚ ਵੀ ਸਥੂਲ ਪਦਾਰਥਾਂ ਦਾ ਅਨੁਭਵ ਰਹਿੰਦਾ ਹੈ ਤੇ ਜੀਵ ਵਾਸ਼ਨਾ ਵਿਚ ਲੀਨ ਰਹਿੰਦਾ ਹੈ। ਤੀਜੀ ਅਵਸਥਾ 'ਸੁਖੋਪਤ' ਦੀ ਹੈ। ਇਸ ਅਵਸਥਾ ਵਿਚ ਚਿੱਤ ਦੀਆਂ ਬਿਰਤੀਆਂ ਤੇ ਵਾਸ਼ਨਾਵਾਂ ਦਾ ਜੀਵ ਉਤੇ ਅਸਰ ਨਹੀਂ ਹੁੰਦਾ, ਉਹ ਸੂਖਮ ਜਾਂ ਅਸਥੂਲ ਰੂਪ ਵਿਚ ਕੋਈ ਵੀ ਭੋਗ ਨਹੀਂ ਭੋਗਦਾ, ਮਨ ਅਡੋਲ ਰਹਿੰਦਾ ਹੈ। ਜੀਵ ਬ੍ਰਹਮਾ ਦੀ ਨੇੜਤਾ ਤਾਂ ਅਨੁਭਵ ਕਰਦਾ ਹੈ, ਪਰ ਉਸ ਨੂੰ ਪੂਰਨ ਗਿਆਨ ਨਹੀਂ ਹੁੰਦਾ। ਚੌਥੀ ਅਵਸਥਾ ਚਿੱਤ ਦੀ ਸਭ ਤੋਂ ਉੱਚੀ ਅਵਸਥਾ ਹੈ। ਮਨ ਫੁਰਨਿਆਂ ਤੇ ਸੰਕਲਪਾਂ ਤੋਂ ਰਹਿਤ ਹੋ ਕੇ ਆਪਣੇ ਅਸਲੇ ਵਿਚ ਇਕਾਗਰ ਹੁੰਦਾ ਹੈ ਤੇ ਸਥਿਰ ਰਹਿੰਦਾ ਹੈ। ਜੀਵ ਵਿਚ ਕੋਈ ਆਸਾ-ਮਨਸਾ ਪੈਦਾ ਨਹੀਂ ਹੁੰਦੀ। ਇਸੇ ਅਵਸਥਾ ਨੂੰ ਤੁਰੀਆ ਜਾਂ ਸਹਿਜ ਕਹਿੰਦੇ ਹਨ।

ਗੁਰਮਤਿ ਅਨੁਸਾਰ ਇਸ ਅਵਸਥਾ ਵਿਚ ਜੀਵ ਮੋਹ ਮਾਇਆ ਤੋਂ ਨਿਰਲੇਪ ਹੋਣ ਤੋਂ ਇਲਾਵਾ ਰਜੋ, ਤਮੋ ਤੇ ਸਤੋ ਤਿੰਨਾਂ ਗੁਣਾਂ ਤੋਂ ਉਪਰ ਹੁੰਦਾ ਹੈ। ਆਪਣੇ ਅਸਲੇ ਵਿਚ ਇਕਾਗਰ ਹੋਣ ਕਰ ਕੇ ਜੀਵ ਦਾ ਮਨ ਵਿਸਮਾਦ ਵਿਚ ਰਹਿੰਦਾ ਹੈ। ਸਹਿਜ ਅਵਸਥਾ ਵਿਚ ਗੁਰਮੁਖ ਆਪਣੀ ਨਿਜੀ ਹਉਂ ਨੂੰ, ਜੋ ਪਹਿਲੀਆਂ ਤਿੰਨ ਅਵਸਥਾਵਾਂ ਵਿਚ ਸੁਰਜੀਤ ਰਹਿੰਦੀ ਹੈ, ਪ੍ਰਭੂ ਦੇ ਹੁਕਮ ਵਿਚ ਵਿਲੀਨ ਕਰ ਕੇ, ਉਸ ਨਾਲ ਇਕ ਰਸ ਹੋ ਜਾਂਦਾ ਹੈ।

ਗੁਰਮਤਿ ਦੀ ਪ੍ਰਿਭਾਸ਼ਕ ਸ਼ਬਦਾਵਲੀ ਵਿਚ ਵੀ ਸਹਿਜ ਨਾਲ ਕਈ ਸੰਕਲਪ ਜੁੜੇ ਹੋਏ ਹਨ ਜਿਵੇਂ ਸਹਿਜ ਸਮਾਧ, ਸਹਿਜ ਸੁਖ, ਸਹਿਜ ਗੁਫਾ, ਸਹਿਜ ਜੋਗ, ਸਹਿਜ ਧੁਨ, ਸਹਿਜ ਧਿਆਨ। ਸਹਿਜ ਨਾਲ ਜੁੜ ਕੇ ਇਹ ਸੰਕਲਪ ਵਿਲੱਖਣ ਤੇ ਉਚੇਰੇ ਹੋ ਗਏ ਹਨ।

**(ਸ-18) ਸਹਿਜਧਾਰੀ ਸਿੱਖ :**

ਉਹ ਸਾਧਕ ਜੋ ਸਿੱਖ ਮੱਤ ਨੂੰ ਸਹਿਜੇ ਸਹਿਜੇ ਗ੍ਰਹਿਣ ਕਰ ਰਿਹਾ ਹੋਵੇ ਅਰਥਾਤ ਜਿਸ ਨੇ ਸਿੱਖੀ ਦਾ ਸਹਿਜ ਅਥਵਾ ਦਾਰਸ਼ਨਿਕ ਪੱਖ ਤਾਂ ਅਪਣਾ ਲਿਆ ਹੋਵੇ, ਪਰ ਸਿੱਖ ਸਰੂਪ ਨੂੰ ਅਜੇ ਧਾਰਨ ਨਾ ਕੀਤਾ ਹੋਵੇ। ਜਿਹੜੇ ਸੱਜਨ ਕੇਸ ਕੰਘਾ ਆਦਿ ਪੰਜ ਕਕੇ ਧਾਰਨ ਨਹੀਂ ਕਰਦੇ ਜਾਂ ਖੰਡੇ ਦਾ ਅੰਮ੍ਰਿਤ ਛਕ ਕੇ ਸਿੱਖ ਨਹੀਂ ਸਜਦੇ, ਪਰ ਗੁਰੂ ਗ੍ਰੰਥ ਸਾਹਿਬ ਨੂੰ ਪੂਜਦੇ ਅਤੇ ਸਿੱਖ ਧਰਮ ਦੀਆਂ ਰੀਤਾਂ, ਆਚਾਰ ਤੇ ਜੀਵਨ ਵਿਧੀ ਨੂੰ ਗ੍ਰਹਿਣ ਕਰ ਲੈਂਦੇ ਹਨ, ਉਨ੍ਹਾਂ ਨੂੰ 'ਸਹਿਜਧਾਰੀ' ਕਿਹਾ ਜਾਂਦਾ ਹੈ। ਸਿੱਖਾਂ ਵਾਂਗ ਸਹਿਜਧਾਰੀ ਵੀ ਕੁਠਾ ਨਹੀਂ ਖਾਂਦੇ ਅਤੇ ਤੰਬਾਕੂ ਨੂੰ ਨਹੀਂ ਪੀਂਦੇ। ਸਹਿਜਧਾਰੀ ਦੇ ਟਾਕਰੇ ਉਤੇ ਜਿਨ੍ਹਾਂ ਸਿੱਖਾਂ ਨੇ ਕੇਸ ਰਖੇ ਹੋਣ ਉਨ੍ਹਾਂ ਨੂੰ ਕੇਸਾਧਾਰੀ ਅਤੇ ਜਿਨ੍ਹਾਂ ਨੇ ਅੰਮ੍ਰਿਤ ਛਕਿਆ ਹੋਵੇ ਉਨ੍ਹਾਂ ਨੂੰ ਅੰਮ੍ਰਿਤਧਾਰੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਸਹਿਜਧਾਰੀ ਸਿੱਖਾਂ ਦੀ ਹੀ ਇਕ ਸ਼੍ਰੇਣੀ ਹੈ। ਕਈ ਸਹਿਜਧਾਰੀ ਆਪਣੇ ਆਪ ਨੂੰ 'ਨਾਨਕ ਪੰਥੀ' ਵੀ ਕਹਿੰਦੇ ਹਨ।

ਗੁਰੂ ਗੋਬਿੰਦ ਸਿੰਘ ਦੇ, ਖੰਡੇ ਦੇ ਅੰਮ੍ਰਿਤ ਦੀ ਰੀਤ ਤੋਂ ਪਹਿਲਾਂ, ਸਹਿਜਧਾਰੀ ਤੇ ਕੇਸਾਧਾਰੀ ਸਿੱਖਾਂ ਵਿਚ ਕੋਈ ਫ਼ਰਕ ਨਹੀਂ ਸੀ ਹੁੰਦਾ। ਜਦੋਂ 1699 ਈ: ਦੀ ਵਿਸਾਖੀ ਨੂੰ ਗੁਰੂ ਗੋਬਿੰਦ ਸਿੰਘ ਨੇ ਖੰਡੇ ਦਾ ਅੰਮ੍ਰਿਤ ਛਕਾ ਕੇ, ਸਿੱਖਾਂ ਨੂੰ ਕੇਸ ਧਾਰਨ ਕਰਨ ਦਾ ਆਦੇਸ਼ ਦਿਤਾ, ਤਾਂ ਕੁਝ ਸਿੱਖਾਂ ਨੇ, ਮੁਗ਼ਲਾਂ ਦੀ ਕਰੋਪੀ ਤੋਂ ਡਰਦਿਆਂ, ਸਹਿਜਧਾਰੀ ਰੂਪ ਨੂੰ ਹੀ ਅਪਣਾਈ ਰਖਿਆ। ਕੁਝ ਸਹਿਜਧਾਰੀ ਆਪਣੇ ਆਪ ਨੂੰ, ਗੁਰੂ ਗੋਬਿੰਦ ਸਿੰਘ ਦੇ ਨਵੇਂ ਚਲਾਏ ਪੰਥ, ਖਾਲਸਾ

ਤੋਂ ਭਿੰਨ ਪ੍ਰਗਟ ਕਰਦੇ ਹੋਏ 'ਨਾਨਕ ਪੰਥੀ' ਅਖਵਾਣ ਲੱਗੇ।

ਧਨੀ ਪੋਠੋਹਾਰ ਦੇ ਇਲਾਕੇ ਵਿਚ ਸਹਿਜਧਾਰੀ ਹਿੰਦੂਆਂ ਵਿਚ ਇਹ ਪ੍ਰਥਾ ਸੀ ਕਿ ਉਹ ਘਟੋ ਘਟ ਆਪਣੇ ਜੇਠੇ ਪੁੱਤਰ ਜਾਂ ਕਿਸੇ ਇਕ ਲੜਕੇ ਨੂੰ ਜ਼ਰੂਰ ਕੇਸਾਧਾਰੀ ਬਣਾਉਂਦੇ ਸਨ। ਧਨੀ ਪੋਠੋਹਾਰ ਵਿਚ, ਕਈ ਹਿੰਦੂ, ਜਿਨ੍ਹਾਂ ਦੇ ਘਰ ਸੰਤਾਨ ਨਹੀਂ ਸੀ ਹੁੰਦੀ, ਆਪਣੇ ਪਹਿਲੇ ਬੱਚੇ ਨੂੰ, ਜੇ ਉਹ ਲੜਕਾ ਹੋਵੇ ਤਾਂ ਕੇਸਾਧਾਰੀ ਬਨਾਉਣ ਦੀ ਅਤੇ ਜੇ ਉਹ ਕੰਨਿਆਂ ਹੋਵੇ ਤਾਂ ਕਿਸੇ ਕੇਸਾਧਾਰੀ ਨਾਲ ਵਿਆਹੁਣ ਦੀ ਸੁਖਣਾ ਸੁਖਿਆ ਕਰਦੇ ਸਨ।

ਕੇਸਾਧਾਰੀ ਸਿੱਖ ਆਪਣੀ ਕੰਨਿਆਂ ਦਾ ਵਿਆਹ ਕਿਸੇ ਸਹਿਜਧਾਰੀ ਨਾਲ ਨਹੀਂ ਕਰਦਾ, ਪਰ ਆਪਣੇ ਪੁੱਤਰ ਦਾ ਵਿਆਹ ਸਹਿਜਧਾਰੀ ਦੀ ਕੰਨਿਆਂ ਨਾਲ ਕਰ ਲੈਂਦਾ ਹੈ।

**(ਸ-19) ਸ਼ਹਿਜ਼ਾਦਾ-ਸ਼ਹਿਜ਼ਾਦੀ :**

ਮੱਧਕਾਲ ਵਿਚ ਰਾਜਿਆਂ, ਰਾਣਿਆਂ, ਪਾਤਸ਼ਾਹਾਂ, ਸ਼ਹਿਜ਼ਾਦਿਆਂ ਤੇ ਦਰਬਾਰੀਆਂ ਆਦਿ ਨੂੰ ਹੀ ਸਮਾਜ ਦਾ ਵਿਸ਼ਿਸ਼ਟ, ਆਦਰਯੋਗ ਤੇ ਮੋਹਰੀ ਵਰਗ ਮੰਨਿਆ ਜਾਂਦਾ ਸੀ। ਇਹੋ ਵਰਗ ਲੋਕਾਂ ਦਾ ਸੁਪਨਾ ਤੇ ਆਦਰਸ਼ ਬਣਿਆ ਹੋਇਆ ਸੀ। ਲੋਕੀ ਆਪਣਾ ਹਰ ਆਦਰਸ਼ ਤੇ ਰਾਂਗਲਾ ਸੁਪਨਾ ਇਸੇ ਵਰਗ ਨਾਲ ਜੋੜਦੇ ਸਨ। ਇਸ ਲਈ ਬਹੁਤੀਆਂ ਲੋਕ-ਕਹਾਣੀਆਂ ਵਿਚ, ਸਮਾਜਕ-ਆਰਥਕ ਢਾਂਚੇ ਦੇ ਇਸ ਉਪਰਲੇ ਧਰਾਤਲ ਉਤੇ ਵਸਦੇ ਲੋਕਾਂ ਦੇ ਹੀ ਪ੍ਰਾਕ੍ਰਮ, ਸਾਹਸ ਤੇ ਦਾਈਏ ਦੀ ਮਹਿਮਾਂ ਹੁੰਦੀ ਹੈ। ਇਹੋ ਕਾਰਨ ਹੈ ਕਿ ਸਾਡੀਆਂ ਅਨੇਕਾਂ ਪਰੀ-ਕਹਾਣੀਆਂ 'ਇਕ ਸੀ ਰਾਜਾ', ਜਾਂ 'ਇਕ ਸੀ ਸ਼ਹਿਜ਼ਾਦਾ' ਆਦਿ ਨਾਲ ਆਰੰਭ ਹੁੰਦੀਆਂ ਹਨ।

ਪੰਜਾਬੀ ਲੋਕ-ਕਹਾਣੀਆਂ ਦਾ ਸ਼ਹਿਜ਼ਾਦਾ ਬੜਾ ਸੁੰਦਰ, ਕਲਾਵਾਨ ਤੇ ਸਾਹਸੀ ਹੈ ਜੋ ਹਰ ਮੁਸ਼ਕਲ ਨੂੰ ਲਿਤਾੜਦਾ ਤੇ ਵਿਰੋਧੀਆਂ ਨਾਲ ਜੂਝਦਾ ਹੋਇਆ ਆਪਣੇ ਨਿਸ਼ਾਨੇ ਉਤੇ ਪਹੁੰਚਦਾ ਹੈ। ਇਸੇ ਤਰ੍ਹਾਂ ਪੰਜਾਬੀ ਕਹਾਣੀਆਂ ਦੀ ਸ਼ਹਿਜ਼ਾਦੀ ਆਮ ਤੌਰ ਉਤੇ ਹੁਸਨ ਦੀ ਮੂਰਤ, ਸ਼ੀਲਵੰਤ, ਆਦਰਸ਼ਕ ਪ੍ਰੇਮਿਕਾ ਤੇ ਮਿੱਠੇ ਸੁਭਾਅ ਵਾਲੀ ਹੈ। ਉਹ ਜਦੋਂ ਹੱਸਦੀ ਹੈ ਤਾਂ ਫੁੱਲ ਕਿਰਦੇ ਹਨ, ਜਦੋਂ ਰੋਂਦੀ ਹੈ ਤਾਂ ਮੋਤੀ ਝੜਦੇ ਹਨ। ਕਹਾਣੀਆਂ ਵਿਚ ਸ਼ਹਿਜ਼ਾਦੇ ਤੇ ਸ਼ਹਿਜ਼ਾਦੀਆਂ ਦੋਵੇਂ ਹੀ ਗੁਣਾਂ ਦੇ ਮੁਜਸਮੇਂ ਹਨ। ਉਹ ਪ੍ਰਾਕ੍ਰਮੀ ਤੇ ਬੁੱਧੀਵਾਨ ਹੋਣ ਤੋਂ ਇਲਾਵਾ ਦੁਖੀਆਂ ਦੇ ਸਹਾਇਕ ਤੇ ਦੋਖੀਆਂ ਦਾ ਨਾਸ ਕਰਨ ਵਾਲੇ ਵੀ ਹਨ। ਇਹ ਚਰਿੱਤ੍ਰ ਸਾਮੰਤਸ਼ਾਹੀ ਨਹੀਂ। ਅਸਲ ਵਿਚ ਪੰਜਾਬੀ ਲੋਕ-ਕਹਾਣੀਆਂ ਵਿਚ ਮੂਲ ਆਕ੍ਰਿਤੀ ਮੱਧਕਾਲੀ ਸ਼ਹਿਜ਼ਾਦਿਆਂ ਦੀ ਨਹੀਂ, ਆਦਰਸ਼ਿਆਏ ਹੋਏ ਪੰਜਾਬੀ ਯੁਵਕਾਂ-ਯੁਵਤੀਆਂ ਦੀ ਹੈ। ਇਸੇ ਲਈ ਇਹ ਪੰਜਾਬੀ ਯੁਵਕ ਤੇ ਯੁਵਤੀਆਂ ਦੇ ਚਰਿੱਤ੍ਰ ਦੇ ਬੁਨਿਆਦੀ ਗੁਣਾਂ ਦਾ ਹੀ ਮੁਜਸਮਾ ਬਣਾਏ ਗਏ ਹਨ।

ਪੰਜਾਬੀ ਵਿਚ ਕਹਾਣੀਆਂ ਦਾ ਇਕ ਖ਼ਾਸ ਵਰਗ, ਪਸ਼ੂ ਦੇ ਰੂਪ ਵਿਚ ਵਿਚਰਦੇ ਜਾਂ ਬਨਸਪਤੀ ਦੇ ਰੂਪ ਵਿਚ ਸਥਿਤ, ਸ਼ਹਿਜ਼ਾਦੇ ਤੇ ਸ਼ਹਿਜ਼ਾਦੀਆਂ ਦਾ ਹੈ। ਸ਼ਹਿਜ਼ਾਦੀ ਕਿਸੇ ਅਨਾਰ, ਵੈਂਗਣ ਜਾਂ ਮਿਰਚ ਦੇ ਬੂਟੇ ਵਿਚ ਛੁਪੀ ਹੁੰਦੀ ਹੈ ਅਤੇ ਜਦੋਂ ਨਾਇਕ ਇਹ ਬੂਟਾ ਤੋੜ ਕੇ ਘਰ ਲੈ ਜਾਂਦਾ ਹੈ ਤਾਂ ਉਸ ਵਿਚੋਂ 'ਸਾਵੇ ਸੂਹੇ ਪਹਿਨੀ, ਛਮ ਛਮ ਕਰਦੀ' ਸੁੰਦਰ ਸ਼ਹਿਜ਼ਾਦੀ ਪ੍ਰਗਟ ਹੁੰਦੀ ਹੈ। ਇਸ ਵੰਨਗੀ ਦੀਆਂ ਕਹਾਣੀਆਂ ਹਨ : 'ਅਨਾਰਾਂ ਸ਼ਹਿਜ਼ਾਦੀ', 'ਵੈਂਗਣ ਸ਼ਹਿਜ਼ਾਦੀ', 'ਮਿਰਚਾਂ ਸ਼ਹਿਜ਼ਾਦੀ', ਜੋ ਬੜੀਆਂ ਰੋਮਾਂਚਿਕ ਤੇ ਅਦਭੁਤ ਹਨ। ਕੁਝ ਸ਼ਹਿਜ਼ਾਦੀਆਂ ਕਿਸੇ ਜਨੌਰ ਦੇ ਰੂਪ ਵਿਚ ਵੀ ਵਿਚਰਦੀਆਂ ਹਨ ਜਿਵੇਂ 'ਬਿੱਲੀ ਸ਼ਹਿਜ਼ਾਦੀ', 'ਬਾਂਦਰੀ ਸ਼ਹਿਜ਼ਾਦੀ'। ਇਸੇ ਰੂੜ੍ਹੀ ਦੀਆਂ ਕੁਝ ਕਹਾਣੀਆਂ ਸ਼ਹਿਜ਼ਾਦਿਆਂ ਬਾਰੇ ਵੀ ਮਿਲਦੀਆਂ ਹਨ, ਜਿਵੇਂ 'ਕੁੱਤਾ ਸ਼ਹਿਜ਼ਾਦਾ', 'ਮਗਰਮੱਛ ਸ਼ਹਿਜ਼ਾਦਾ', 'ਸ਼ੇਰ ਸ਼ਹਿਜ਼ਾਦਾ', 'ਮੋਰ ਸ਼ਹਿਜ਼ਾਦਾ' ਆਦਿ। ਇਹ ਸ਼ਹਿਜ਼ਾਦੇ ਤੇ ਸ਼ਹਿਜ਼ਾਦੀਆਂ ਕਿਸੇ ਸਰਾਪ ਜਾਂ ਟੂਣੇ ਦੇ ਕਾਰਨ ਜਾਂ ਸਹਿਜ ਰੂਪ 'ਚ ਹੀ ਆਪਣੀ ਮੂਲ ਜੂਨ ਨੂੰ ਤਿਆਗ ਕੇ, ਇਨ੍ਹਾਂ ਰੂਪਾਂ ਵਿਚ ਵਿਚਰਦੀਆਂ ਹਨ ਅਤੇ ਸਰਾਪ ਦੀ ਅਵਧੀ ਪੂਰੀ ਹੋਣ/ਟੂਣੇ ਦੇ ਟੁਟਣ ਉਤੇ ਜਾਂ ਸੁਤੇ ਸਿਧ ਮੁੜ ਅਸਲੀ ਰੂਪ ਵਿਚ ਆ ਜਾਂਦੀਆਂ ਹਨ। ਇਸ ਵੰਨਗੀ ਦੀਆਂ ਪਰੀ ਕਹਾਣੀਆਂ ਬੜੀਆਂ ਅਦਭੁਤ ਤੇ ਅਲੌਕਿਕ ਹੁੰਦੀਆਂ ਹਨ ਅਤੇ ਇਨ੍ਹਾਂ ਦਾ ਵਸਤੂ-ਜਗਤ ਸਾਡੇ ਸੰਸਾਰ ਨਾਲੋਂ ਬਿਲਕੁਲ ਵੱਖਰਾ ਹੁੰਦਾ ਹੈ। ਇਸ ਵਰਗ ਨੂੰ ਲੋਕਧਾਰਾਈ ਸ਼ਾਸਤ੍ਰੀਆਂ ਨੇ 'ਸੁੰਦਰੀ ਤੇ ਪਸ਼ੂ' (Beauty and the Beast) ਦਾ ਨਾਂ ਦਿਤਾ ਹੈ। ਇਹ ਕਹਾਣੀਆਂ ਬਨਸਪਤੀ ਜਗਤ ਤੇ ਪਸ਼ੂ ਜਗਤ ਦੇ ਸੁਹਜ ਤੇ ਮਾਦਕਤਾ ਨੂੰ ਮਨੁੱਖੀ ਜਾਮੇ ਵਿਚ ਆਲਿੰਗਨ ਕਰਨ ਦੀ ਲੋਚਾ ਵਿਚੋਂ ਉਪਜੀਆਂ ਹਨ।

**(ਸ-20) ਸਹਿਤੀ :**

ਸਹਿਤੀ ਹੀਰ ਦੀ ਨਨਾਣ ਸੀ, ਪਰ ਉਸ ਦੇ ਕਿਰਦਾਰ ਵਿਚ ਰਵਾਇਤੀ ਨਨਾਣ ਦੇ ਲੱਛਣਾਂ ਨਾਲੋਂ ਸਖੀ ਸਹੇਲੀ ਦੇ ਗੁਣ ਵਧੇਰੇ ਵਿਦਮਾਨ ਹਨ। ਇਸ ਦੇ ਦੋ ਪ੍ਰਮੁਖ ਕਾਰਨ ਹਨ। ਇਕ ਤਾਂ ਇਹ ਕਿ ਉਸ ਦੀ ਆਪਣੀ ਮਿੱਟੀ ਨੂੰ ਵੀ ਇਸ਼ਕ ਦਾ ਖ਼ਮੀਰ ਲੱਗਾ ਹੋਇਆ ਹੈ ਅਤੇ ਉਹ ਇਸ਼ਕ ਦੀ ਅਜ਼ਲੀ ਹੋਂਦ ਅਤੇ ਮਾਨਸਿਕ ਸੰਤਾਪ ਨੂੰ ਜਾਣਦੀ ਹੈ। ਇਸ ਲਈ ਉਸ ਦੀ ਹੀਰ ਲਈ ਸੁਹਿਰਦਤਾ ਸਹਿਜ ਹੈ। ਦੂਜਾ, ਉਹ ਹੀਰ ਨੂੰ ਇਕ ਆਦਰਸ਼ਕ ਪ੍ਰੇਮਿਕਾ ਮੰਨਦੀ ਹੈ। ਆਦਰਸ਼ਕ ਪ੍ਰੇਮੀ ਪਿਆਰ ਦੇ ਅਜ਼ਲੀ ਰਿਸ਼ਤਿਆਂ ਵਿਚ ਬੱਝੇ ਹੁੰਦੇ ਹਨ; ਉਨ੍ਹਾਂ ਲਈ ਸੰਸਾਰਕ ਰਿਸ਼ਤੇ ਕੋਈ ਅਰਥ ਨਹੀਂ ਰਖਦੇ। ਇਸੇ ਲਈ ਸਹਿਤੀ ਹੀਰ ਵਾਂਗ ਹੀ, ਹੀਰ ਦੇ ਖੇੜੇ ਪਰਿਵਾਰ ਨਾਲ ਸੰਸਾਰਕ ਰਿਸ਼ਤੇ ਨੂੰ ਯਥਾਰਥ ਨਹੀਂ ਮੰਨਦੀ, ਤੇ ਅਜ਼ਲੀ ਪ੍ਰੇਮ ਨੂੰ ਸਥਾਈ ਰਿਸ਼ਤਾ ਮੰਨ ਕੇ ਉਸ ਦੀ ਪੁਨਰ-ਸੁਰਜੀਤੀ ਆਪਣਾ ਕਰਤੱਵ ਸਮਝਦੀ ਹੈ। ਇਸ ਤਰ੍ਹਾਂ ਸਹਿਤੀ ਹੀਰ ਦੀ ਆਪਣੀ ਹੀ ਛਾਇਆ ਹੈ ਅਤੇ ਉਸ ਦੀ ਆਪਣੀ ਹੋਂਦ ਦਾ ਮੁਜਸਮਾ। ਹੀਰ ਸਹਿਤੀ ਬਿਨਾਂ ਸੰਪੂਰਨ ਨਹੀਂ।

ਬਾਵਾ ਬੁਧ ਸਿੰਘ ਤਾਂ ਸਹਿਤੀ ਨੂੰ ਕਵੀਆਂ ਦੀ ਸਿਰਜਨਾ ਮੰਨਦੇ ਹਨ : "ਸਹਿਤੀ ਸੌ ਵਿਸਵੇ ਕਵੀਆਂ ਦੇ ਦਿਮਾਗ਼ ਵਿਚੋਂ ਨਿਕਲੀ ਹੋਈ ਮਨੁੱਖ ਹੈ, ਸੱਚਮੁੱਚ ਸ਼ੈਂਤ ਨਾ ਹੋਵੇ, ਇਸ ਨੂੰ ਕਵੀਆਂ ਨੇ ਹੀਰ ਦੇ ਕੁਝ ਗੁਣ ਦੇ ਕੇ, ਰਤੀ ਢੇਰ ਮੂੰਹ ਫਟ, ਅਲ੍ਹੜ ਤੇ ਬੇਸਮਝ ਤੇ ਲੜਾਕੀ ਦੱਸਿਆ ਹੈ।"

ਹੀਰ ਦੇ ਵਿਆਹ ਤੋਂ ਬਾਅਦ ਦੀ ਕਹਾਣੀ ਦਾ ਸਾਰਾ ਨਿਰਮਾਣ ਸਹਿਤੀ ਦੇ ਕਿਰਦਾਰ ਉਤੇ ਹੋਇਆ ਹੈ। ਜੇ ਸਹਿਤੀ ਦਾ ਕਿਰਦਾਰ ਮਿਸਾਲੀ ਨਨਾਣ ਵਰਗਾ ਹੁੰਦਾ ਅਤੇ ਕੈਦੋ ਵਾਂਗ ਉਹ ਵਿਦਰੋਹੀ ਬਣ ਕੇ ਹੀਰ ਨੂੰ ਭੰਡਦੀ ਤਾਂ ਇਹ ਕਹਾਣੀ ਇਕ ਸਾਧਾਰਨ ਘਰੋਗੀ ਦੁਖਾਂਤ ਬਣ ਕੇ ਰਹਿ ਜਾਂਦੀ। ਇਸ ਲਈ ਸਹਿਤੀ ਭਾਵੇਂ ਗੌਣ ਪਾਤਰ ਹੈ, ਪਰ ਉਹ ਇਸ ਕਹਾਣੀ ਦੀ ਬਣਤਰ ਵਿਚ ਇਕ ਅਜਿਹੀ ਥੰਮੀ ਹੈ, ਜੋ ਕਹਾਣੀ ਨੂੰ ਡਿਗਣ ਤੋਂ ਬਚਾ ਕੇ ਮਲਬਾ ਨਹੀਂ ਬਣਨ ਦੇਂਦੀ। ਸਹਿਤੀ ਦਾ ਕਿਰਦਾਰ ਲੋਕ-ਮਰਯਾਦਾ ਦੇ ਐਨ ਉਲਟ ਹੈ। ਪੰਜਾਬੀ ਸਮਾਜ ਵਿਚ ਨਨਾਣ ਆਮ ਤੌਰ ਉਤੇ ਭਰਜਾਈ ਦੀ ਵਿਦਰੋਹੀ ਬਣਦੀ ਹੈ, ਸੁਰ-ਰੂਪ ਨਹੀਂ। ਪਰ ਸਹਿਤੀ ਨੇ ਪਰੰਪਰਾ ਦੇ ਸੱਚ ਉਤੇ ਆਦਰਸ਼ ਦੇ ਸੱਚ ਨੂੰ ਤਰਜੀਹ ਦੇ ਕੇ ਇਸ ਦੰਦ-ਕਥਾ ਦੀ ਹੋਣੀ ਘੜੀ ਹੈ।

ਸਹਿਤੀ ਜਟਕੇ ਸੁਭਾ ਦੀ ਪ੍ਰਤੀਨਿਧ ਹੈ। ਉਹ ਬੜੀ ਅੱਖੜ ਤੇ ਝਗੜਾਲੂ ਹੈ। ਕਪਟ, ਧੋਖਾ ਤੇ ਛਲ ਜਾਣਦੀ ਹੈ। ਜੋਗੀ ਦੇ ਸਵਾਂਗ ਨੂੰ ਝਟ ਪਛਾਣ ਲੈਂਦੀ ਹੈ ਤੇ ਉਸ ਨਾਲ ਤਾੜ ਤਾੜ ਗੱਲਾਂ ਕਰਦੀ ਹੈ। ਉਹ ਚਲਿਤ੍ਰਹਾਰੀ ਰੰਨ ਹੈ। ਝੂਠ, ਮਕਰ ਤੇ ਪਖੰਡ ਨਾਲ ਹੀਰ ਨੂੰ ਰਾਂਝੇ ਨਾਲ ਮੇਲ ਦੇਂਦੀ ਹੈ। ਪਰ ਸਮਾਜ ਉਸ ਤੋਂ ਵੱਡਾ ਛਲੀਆ ਤੇ ਪਖੰਡੀ ਨਿਕਲਿਆ, ਜਿਸ ਨੇ ਹੀਰ ਰਾਂਝੇ ਨੂੰ ਵਿਆਹ ਦੇ ਸਮਾਜਕ ਬੰਧਨ ਵਿਚ ਬੰਨ੍ਹਣ ਦਾ

ਨਾਟਕ ਰਚ ਕੇ, ਹੀਰ ਨੂੰ ਜ਼ਹਿਰ ਦੇ ਕੇ ਮਾਰ ਸੁਟਿਆ।

ਸਹਿਤੀ ਦੇ ਚਰਿਤ੍ਰ ਨੇ ਵੀ ਹੀਰ ਦੀ ਦੰਦ-ਕਥਾ ਦੇ ਨਾਲ ਵਿਕਾਸ ਕੀਤਾ ਹੈ। ਦਮੋਦਰ ਦੀ ਸਹਿਤੀ ਵਿਧਵਾ ਹੈ ਜੋ ਰਾਮੂ ਬ੍ਰਾਹਮਣ ਨਾਲ ਇਸ਼ਕ ਕਰਦੀ ਹੈ। ਸਹਿਤੀ ਰਾਮੂ ਬ੍ਰਾਹਮਣ ਨੂੰ ਰਾਂਝੇ ਦੇ ਕੋਲ ਤਖ਼ਤ ਹਜ਼ਾਰੇ ਭੇਜਦੀ ਹੈ ਅਤੇ ਰਾਮੂ ਹੀਰ ਦੇ ਮਾਨਸਿਕ ਸੰਤਾਪ ਨੂੰ ਰਾਂਝੇ ਅੱਗੇ ਪ੍ਰਗਟ ਕਰ ਕੇ ਉਸ ਦੀ ਸੁਤੀ ਪ੍ਰੇਮ-ਅਗਨ ਨੂੰ ਮੁੜ ਜਗਾਂਦਾ ਹੈ। ਪਰ ਮੁਕਬਲ ਅਤੇ ਵਾਰਸ ਦੀ ਸਹਿਤੀ ਮੁਰਾਦ ਨਾਂ ਦੇ ਬਲੋਚ ਨਾਲ ਇਸ਼ਕ ਕਰਦੀ ਹੈ ਅਤੇ ਉਸ ਦੀ ਇਕ ਆਪਣੀ ਨਵੇਕਲੀ ਹੋਂਦ ਹੈ।

### (ਸ-21) ਸਹਿਤੀ ਮੁਰਾਦ :

ਪੰਜਾਬ ਦੀ ਇਕ ਪ੍ਰੀਤ-ਕਥਾ; ਇਹ ਕਥਾ ਹੀਰ-ਕਥਾ-ਚਕ੍ਰ ਦਾ ਹੀ ਅੰਗ ਹੈ। ਇਹ ਕਹਾਣੀ ਹੀਰ ਰਾਂਝੇ ਦੀ ਦੰਦ-ਕਥਾ ਦੀ ਕੁੱਖ ਵਿਚੋਂ ਨਿੰਮੀ ਅਤੇ ਕਿੱਸਾਕਾਰਾਂ ਦੀ ਕਲਪਨਾ ਦੀ ਘਾੜਤ ਹੈ, ਲੋਕ-ਮਨ ਦੀ ਕ੍ਰਿਤ ਨਹੀਂ। ਇਸੇ ਲਈ ਇਸ ਨੂੰ ਲੋਕਾਂ ਨੇ ਉਸ ਸਹਿਜ ਤੇ ਲਗਨ ਨਾਲ ਨਹੀਂ ਅਪਣਾਇਆ ਜਿਸ ਨਾਲ ਦੂਜੀਆਂ ਪ੍ਰੀਤ-ਕਥਾਵਾਂ ਨੂੰ। ਇਹ ਪ੍ਰੀਤ-ਕਥਾ ਆਪਣੀ ਵੱਖਰੀ ਹੋਂਦ ਵੀ ਸਥਾਪਿਤ ਨਹੀਂ ਕਰ ਸਕੀ ਅਤੇ ਜ਼ਿੰਦਗੀ ਭੋਗਣ ਲਈ ਹੀਰ-ਕਥਾ ਦੇ ਮੋਢਿਆਂ ਨਾਲ ਲਗ ਕੇ ਖੜੀ ਹੈ। ਸਹਿਤੀ ਮੁਰਾਦ ਦੀ ਕਥਾ ਦੀ ਸਿਰਜਨਾ ਮੁਰਾਦ ਸ਼ਬਦ ਦੇ ਅਰਥ-ਘਾਤ ਤੋਂ ਹੋਈ ਹੈ। ਮੁਰਾਦ ਦਾ ਅਰਥ ਹੈ, ਆਸ ਉਮੀਦ। ਰਾਂਝਾ ਜੋਗੀ ਸਹਿਤੀ ਨੂੰ ਅਸੀਸ ਦੇਂਦਾ ਹੈ, "ਸਹਿਤੀ ਮੁਰਾਦ ਪਾਵੇਂਗੀ ਹੀਰ ਨੂੰ ਫ਼ਕੀਰ ਨਾਲ ਤੋਰ ਦੇ।" ਪਰ ਇਹੋ ਮੁਰਾਦ ਮਗਰੋਂ ਸਹਿਤੀ ਦੇ ਪ੍ਰੇਮੀ ਦਾ ਨਾਂ ਬਣ ਗਿਆ। ਪਹਿਲਾਂ ਸਹਿਤੀ ਦੇ ਕਿਰਦਾਰ ਦੀ, ਨਨਾਣ ਦੇ ਰਵਾਇਤੀ ਕਿਰਦਾਰ ਨਾਲੋਂ ਵਿਲੱਖਣਤਾ ਨੂੰ, ਯਥਾਰਥ ਬਨਾਣ ਲਈ, ਮੁਰਾਦ ਦਾ ਪਾਤਰ ਘੜਿਆ ਗਿਆ, ਮਗਰੋਂ ਉਸ ਨਾਲ ਵੱਖਰੀ ਕਹਾਣੀ ਦੀਆਂ ਤੰਦਾਂ ਬੁਣ ਲਈਆਂ ਗਈਆਂ।

ਦਮੋਦਰ ਦੀ ਹੀਰ ਵਿਚ ਸਹਿਤੀ-ਮੁਰਾਦ ਦੀ ਕਥਾ ਦਾ ਕੋਈ ਉਭਰਵਾਂ ਰੂਪ ਨਹੀਂ ਮਿਲਦਾ, ਪਰ ਇਸ ਕਥਾ ਦੇ ਬੀਜ ਮੌਜੂਦ ਹਨ। ਦਮੋਦਰ ਦੀ ਸਹਿਤੀ ਰਾਮੂ ਬਾਹਮਣ ਨਾਲ ਇਸ਼ਕ ਪਾਲਦੀ ਹੈ ਅਤੇ ਉਸੇ ਦੀ ਮਦਦ ਨਾਲ ਹੀਰ, ਰਾਂਝੇ ਦੇ ਸੰਜੋਗ ਲਈ ਭੂੰਮੀ ਤਿਆਰ ਕਰਦੀ ਹੈ। ਪਰ ਮਗਰੋਂ ਅਹਿਮਦ ਦੇ ਸਮੇਂ ਤਕ ਰਾਮੂ ਬਾਹਮਣ ਦਾ ਮੁਸਲਮਾਨੀਕਰਣ ਕਰ ਕੇ ਉਸ ਨੂੰ ਮੁਰਾਦ ਦੇ ਰੂਪ ਵਿਚ ਸਿਰਜਣ ਦੀ ਪ੍ਰਕ੍ਰਿਆ ਸੰਪੂਰਨ ਹੋ ਚੁਕੀ ਸੀ। ਮੁਕਬਲ ਦੀ ਹੀਰ ਵਿਚ ਰਾਂਝਾ ਜਾਦੂ ਦੇ ਤਾਵੀਜ਼ ਨਾਲ, ਸੈਂਕੜੇ ਕੋਹਾਂ ਦੂਰ ਬੈਠੇ ਮੁਰਾਦ ਨੂੰ, ਆਪਣੇ ਕੋਲ ਸੱਦ ਲੈਂਦਾ ਹੈ ਅਤੇ ਸਹਿਤੀ ਤੇ ਮੁਰਾਦ ਦੋਵੇਂ ਇਕ ਦੂਜੇ ਨੂੰ ਕਾਲੇ ਬਾਗ਼ ਵਿਚ ਮਿਲਦੇ ਹਨ ਤੇ ਉਹ ਹੀਰ ਰਾਂਝੇ ਤੋਂ ਪਹਿਲਾਂ ਹੀ ਦੌੜ ਜਾਂਦੇ ਹਨ। ਵਾਰਸ ਅਨੁਸਾਰ ਸਹਿਤੀ ਅਤੇ ਮੁਰਾਦ ਦੋਵੇਂ ਹੀਰ ਰਾਂਝੇ ਦੇ ਨਾਲ ਹੀ ਰੰਗਪੁਰੋਂ ਨਠਦੇ ਹਨ ਅਤੇ ਖੇੜੇ ਦੋਹਾਂ ਦੇ ਮਗਰ ਵਾਹਰਾਂ ਭੇਜਦੇ ਹਨ। ਮੁਰਾਦ ਦੇ ਪਿਛੇ ਭੇਜੀ ਵਾਹਰ ਬਲੋਚਾਂ ਤੋਂ ਮਾਰ ਖਾ ਕੇ ਵਾਪਿਸ ਆ ਜਾਂਦੀ ਹੈ।

ਪਰ ਸਹਿਤੀ ਮੁਰਾਦ ਦੀ ਪ੍ਰੇਮ-ਕਥਾ ਵਿਚ ਸਮਰੱਥਾ ਦਾ ਅਭਾਵ ਸੀ; ਨਾ ਸਮਾਜਕ ਦਵੰਦ ਹੈ ਨਾ ਇਸ਼ਕ ਦਾ ਸੰਤਾਪ; ਇਸ ਲਈ ਇਸ ਦੀਆਂ ਸੰਭਾਵਨਾਵਾਂ ਉਜਾਗਰ ਨਹੀਂ ਹੋ ਸਕੀਆਂ ਅਤੇ ਕਿਸੇ ਵੀ ਵਿਸ਼ਿਸ਼ਟ ਕਿੱਸਾਕਾਰ ਨੇ ਇਸ ਕਥਾ ਨੂੰ ਕਾਵਿ ਵਿਚ ਨਹੀਂ ਬੰਨ੍ਹਿਆ। ਹਾਂ, ਦੇਸ਼ ਵੰਡ ਤੋਂ ਪਹਿਲਾਂ ਸਹਿਤੀ ਮੁਰਾਦ ਉਤੇ ਇਕ ਪੰਜਾਬੀ ਫ਼ਿਲਮ ਬਣੀ ਸੀ, ਪਰ ਉਸ ਵਿਚ ਪ੍ਰੀਤ ਦੀਆਂ ਦੰਦ-ਕਥਾਵਾਂ ਦੀਆਂ ਆਮ ਕਥਾਨਿਕ ਰੂੜ੍ਹੀਆਂ ਦਾ ਹੀ ਸੰਜੋਗ ਸੀ। ਇਹ ਕਥਾ ਆਪਣੀ ਕੋਈ ਨਿਵੇਕਲੀ ਸ਼ਿਲਪ ਨਾ ਹੋਣ ਕਰ ਕੇ ਵੱਖਰੀ ਨੁਹਾਰ ਨਹੀਂ ਗ੍ਰਹਿਣ ਕਰ ਸਕੀ। ਇਸੇ ਲਈ ਇਸ ਦੀ ਕੋਈ ਵੱਖਰੀ ਜੀਵੰਤ ਹੋਂਦ ਨਹੀਂ।

### (ਸ-22) ਸ਼ਹਿਦ :

ਲੋਕ ਧਾਰਨਾ ਅਨੁਸਾਰ ਸ਼ਹਿਦ ਸ਼ੁਭ ਤੇ ਕਲਿਆਣੀ ਹੈ। ਸ਼ਹਿਦ ਦੀ ਉਤਪੱਤੀ ਅੰਮ੍ਰਿਤ ਤੋਂ ਹੋਈ ਮੰਨੀ ਗਈ ਹੈ। ਕਥਾ ਹੈ ਕਿ ਜਦੋਂ ਦੇਵਤੇ ਅੰਮ੍ਰਿਤ ਪੀ ਚੁਕੇ ਤਾਂ ਬਾਕੀ ਅੰਮ੍ਰਿਤ ਉਨ੍ਹਾਂ ਨੇ ਫੁੱਲਾਂ ਉਤੇ ਡੋਲ੍ਹ ਦਿਤਾ। ਇਹ ਅੰਮ੍ਰਿਤ ਫੁੱਲਾਂ ਵਿਚ ਸ਼ਹਿਦ ਦੇ ਰੂਪ ਵਿਚ ਰਚ ਗਿਆ। ਪਿਛੋਂ ਜਦੋਂ ਦੈਂਤਾਂ ਨੂੰ ਪਤਾ ਲੱਗਾ ਤਾਂ ਕੁਝ ਦੈਂਤਾਂ ਨੇ ਮਖਿਆਰੀਆਂ ਦਾ ਰੂਪ ਧਾਰ ਕੇ, ਫੁੱਲਾਂ ਵਿਚੋਂ ਇਹ ਰਸ ਚੂਸਣਾ ਚਾਹਿਆ।

ਕਈ ਜਾਤਾਂ ਗੋਤਾਂ ਵਿਚ ਨਵੇਂ ਜੰਮੇ ਬੱਚੇ ਨੂੰ ਸ਼ਹਿਦ ਦੀ ਗੁੜ੍ਹਤੀ ਦਿਤੀ ਜਾਂਦੀ ਹੈ।

### (ਸ-23) ਸਹਿਦੇਵ :

ਪੰਜਾਂ ਪਾਂਡਵਾਂ ਵਿਚੋਂ ਸਭ ਤੋਂ ਛੋਟਾ ਰਾਜਕੁਮਾਰ ਜੋ ਪਾਂਡੂ ਦੀ ਦੂਜੀ ਪਤਨੀ ਮਾਦਰੀ ਦੇ ਉਦਰ ਤੋਂ ਜੰਮਿਆ। ਪੌਰਾਣਿਕ ਕਥਾਵਾਂ ਅਨੁਸਾਰ ਮਾਦਰੀ ਨੇ ਇਸ ਬਾਲਕ ਦੀ ਉਤਪੱਤੀ ਲਈ ਅਸ਼੍ਵਿਨੀ ਕੁਮਾਰਾਂ ਨਾਲ ਸਹਿਵਾਸ ਕੀਤਾ, ਜਿਸ ਕਰ ਕੇ ਸਹਿਦੇਵ ਨੂੰ ਦੇਵ-ਪੁੱਤਰ ਕਿਹਾ ਜਾਂਦਾ ਹੈ। ਇਸ ਨੇ ਦ੍ਰੋਣਾਚਾਰਯ ਤੋਂ ਖਗੋਲ ਵਿੱਦਿਆ ਗ੍ਰਹਿਣ ਕੀਤੀ। ਸਹਿਦੇਵ ਦੀ ਪਤਨੀ ਵਿਜਯ ਦੇ ਉਦਰ ਤੋਂ ਸੁਹੋਤ੍ਰ ਨਾਂ ਦਾ ਪੁੱਤਰ ਪੈਦਾ ਹੋਇਆ।

### (ਸ-24) ਸ਼ਹਿਨਾਈ :

ਇਕ ਸਾਜ਼ ਜੋ ਵਿਆਹ ਸ਼ਾਦੀ ਤੇ ਮੰਗਲ ਕਾਰਜਾਂ ਸਮੇਂ ਵਜਾਇਆ ਜਾਂਦਾ ਹੈ। ਇਸ ਸਾਜ਼ ਨੂੰ ਤੂਤੀ ਵੀ ਕਿਹਾ ਜਾਂਦਾ ਹੈ (ਵੇਖੋ : ਤੂਤੀ)।

### (ਸ-25) ਸਹਿਬਾਲਾ :

(ਵੇਖੋ : ਸਬਾਲਾ)।

### (ਸ-26) ਸ਼ਹਿਰ ਸਬਜ਼ :

ਹੁਸਨ ਬਾਨੋ ਦਾ ਵਤਨ; ਇਸ ਸ਼ਹਿਰ ਦਾ ਜ਼ਿਕਰ ਸ਼ਾਹ ਬਹਿਰਾਮ ਦੇ ਕਿੱਸੇ ਵਿਚ ਆਉਂਦਾ ਹੈ। ਰਵਾਇਤ ਹੈ ਕਿ ਇਹ ਸ਼ਹਿਰ, ਸੁਲੇਮਾਨ ਪੈਗੰਬਰ ਨੇ ਪਰੀਆਂ ਅਤੇ ਦੇਵਾਂ ਦੇ ਵਸੇਬੇ ਲਈ, ਖ਼ੁਦ ਬਹਿਸ਼ਤ ਦੇ ਨਮੂਨੇ ਉਤੇ ਤਿਆਰ ਕਰਵਾਇਆ ਸੀ। ਇਸ ਸ਼ਹਿਰ ਦੇ ਕੰਧਾਂ-ਕੋਟ, ਚੁਬਾਰੇ ਅਤੇ ਫ਼ਰਸ਼ ਸਬਜ਼ ਜ਼ਮੁਰਦ ਦੇ ਬਣੇ ਹੋਏ ਹਨ। ਹਰੇਕ ਘਰ ਦੇ ਅੱਗੇ ਵੱਖੋ ਵੱਖਰਾ ਬਗ਼ੀਚਾ ਹੈ, ਜਿਸ ਵਿਚ ਹੌਜ਼ ਅਤੇ ਕੌਸਰ ਵਰਗੀ ਨਹਿਰ ਵਗਦੀ ਹੈ। ਇਸ ਸ਼ਹਿਰ ਵਿਚ ਦਾਖ਼ਲ ਹੋਣ ਲਈ ਸੌ ਮੀਲ ਲੰਮੀ ਸੁਰੰਗ ਵਿਚੋਂ ਲੰਘਣਾ ਪੈਂਦਾ ਹੈ। ਇਸ ਸੁਰੰਗ ਵਿਚ ਹਮੇਸ਼ਾਂ ਕਾਲੀ ਬੋਲੀ ਰਾਤ ਰਹਿੰਦੀ ਹੈ।

### (ਸ-27) ਸ਼ਹਿਰ-ਜ਼ਨਾ (ਨਾਰੀ ਨਗਰ) :

ਪੰਜਾਬ ਦੀਆਂ ਲੋਕ-ਕਥਾਵਾਂ ਵਿਚ ਅਨੇਕਾਂ ਥਾਈਂ ਨਾਰੀ ਨਗਰਾਂ ਦਾ ਜ਼ਿਕਰ ਆਉਂਦਾ ਹੈ। ਗੁਰੂ ਨਾਨਕ ਦੇਵ ਦੀਆਂ ਸਾਖੀਆਂ ਵਿਚ ਵੀ ਨਾਰੀ ਨਗਰ ਦਾ ਵਰਨਣ ਹੈ। ਸਾਖੀਕਾਰਾਂ ਅਨੁਸਾਰ ਕਾਮਰੂਪ ਨਾਰੀ ਨਗਰ ਸੀ, ਜਿਥੋਂ ਦੀਆਂ ਤ੍ਰੀਵੀਆਂ ਜਾਦੂ ਟੂਣੇ ਤੇ ਮੰਤ੍ਰ ਜੰਤ੍ਰ ਲਈ ਬੜੀਆਂ ਪ੍ਰਸਿਧ ਸਨ (ਵੇਖੋ : ਕਾਮਰੂਪ)।

ਸੈਫ਼ੁਲ ਮਲੂਕ ਦੇ ਕਿੱਸੇ ਵਿਚ ਵੀ ਸ਼ਹਿਰ-ਜ਼ਨਾ (ਜ਼ਨਾਨਾ ਸ਼ਹਿਰ) ਦਾ ਵਰਣਨ ਹੈ। ਇਹ ਨਗਰ ਕੋਹ ਕਾਫ਼ ਦੇ ਨੇੜੇ ਸਥਿਤ ਸੀ, ਜਿਥੇ ਇਸਤ੍ਰੀਆਂ ਦਾ ਹੀ ਰਾਜ ਸੀ, ਜੀਵਨ ਦੇ ਸਾਰੇ ਕੰਮ ਧੰਦੇ ਇਸਤ੍ਰੀਆਂ ਹੀ ਕਰਦੀਆਂ ਸਨ :

ਜਿਤ ਵਲ ਨਜ਼ਰ ਕਰੇ ਸ਼ਾਹਜ਼ਾਦਾ,
ਦਿਸਣ ਸੁੰਦਰ ਕੁੜੀਆਂ
ਹਰ ਝਾਕੀ ਹਰਿ ਮਹਿਲ ਚੁਬਾਰੇ,
ਵਾਹ ਸ਼ਕਲਾਂ ਦਿਲਿ ਪੁੜੀਆਂ।...
ਨਾਰੀ ਖਟਣ ਨਾਰੀ ਖਾਵਣ,
ਨਾਰੀ ਸਭ ਕੰਮ ਚਾਏ
ਉਹੋ ਖ਼ਰੀਦਣ, ਉਹੋ ਵੇਚਣ,

ਖ਼ੂਬ ਬਾਜ਼ਾਰ ਸੁਹਾਏ।...

ਇਸ ਨਗਰ ਵਿਚ ਇਕ ਅਲੌਕਿਕ ਚਸ਼ਮਾ ਸੀ, ਜਿਸ ਦੇ ਪਾਣੀ ਵਿਚ ਇਕ ਅਜੀਬ ਸ਼ਕਤੀ ਸੀ। ਇਸ ਚਸ਼ਮੇ ਵਿਚ ਇਸ਼ਨਾਨ ਕਰਨ ਨਾਲ, ਤੀਵੀਆਂ ਦੀ ਲਿੰਗ ਭੁਖ ਦੀ ਤ੍ਰਿਪਤੀ, ਸੁਤੇ ਸਿਧ ਹੋ ਜਾਂਦੀ ਤੇ ਉਨ੍ਹਾਂ ਨੂੰ ਗਰਭ ਵੀ ਠਹਿਰ ਜਾਂਦੇ, ਪਰ ਉਨ੍ਹਾਂ ਦੇ ਉਦਰ ਤੋਂ ਹਮੇਸ਼ਾਂ ਕੁੜੀਆਂ ਹੀ ਜੰਮਦੀਆਂ ਸਨ :

ਸ਼ਹਿਵਤ ਆਣ ਕਰੇ ਜਦ ਗ਼ਲਬਾ,
ਇਸ ਚਸ਼ਮੇ ਵਿਚ ਨਹਾਵਣ।
ਲਜ਼ਤ ਮਰਦ-ਜ਼ਨਾਨੀ ਵਾਲੀ,
ਪਾਣੀ ਵਿਚੋਂ ਪਾਵਣ।
ਨਾਲੇ ਹਮਲ ਉਨ੍ਹਾਂ ਨੂੰ ਹੋਵਣ,
ਪੈਦਾ ਹੋਵਣ ਧੀਆਂ।
ਹੁਕਮ ਰੱਬੇ ਦੇ ਨਾਲ ਇਹ ਸਿਫ਼ਤਾਂ,
ਇਸ ਪਾਣੀ ਵਿਚ ਧਰੀਆਂ। (ਸੈਫ਼ੁਲ ਮਲੂਕ)

**(ਸ-28) ਸਹਿਵਾਸਣੀ :**

ਹਰਿਆਣੇ ਦੀ ਮਿਉ ਜਾਤੀ ਵਿਚ ਰਵਾਜ ਹੈ ਕਿ ਵਿਆਹ ਤੋਂ ਕੁਝ ਕੁ ਦਿਨ ਪਹਿਲੋਂ ਹੀ, ਵਰ/ਕੰਨਿਆਂ ਨੂੰ ਇਕੱਲਾ ਨਹੀਂ ਛੱਡਿਆ ਜਾਂਦਾ ਅਤੇ ਉਸ ਦੇ ਨਾਲ ਹਰ ਵੇਲੇ ਇਕ ਤੀਵੀਂ ਰਹਿੰਦੀ ਹੈ, ਜਿਸ ਨੂੰ ਸਹਿਵਾਸਣੀ ਕਿਹਾ ਜਾਂਦਾ ਹੈ। ਇਹ ਤੀਵੀਂ ਆਮ ਤੌਰ ਉਤੇ ਵਰ/ਕੰਨਿਆਂ ਦੇ ਚਾਚੇ, ਮਾਮੇ, ਭੂਆ ਜਾਂ ਮਾਸੀ ਆਦਿ ਦੀ ਜੇਠੀ ਲੜਕੀ ਜਾਂ ਖ਼ੁਦ ਭੂਆ ਹੀ ਹੁੰਦੀ ਹੈ। ਇਨ੍ਹਾਂ ਦੀ ਗਿਣਤੀ ਇਕ ਤੋਂ ਵਧੀਕ ਵੀ ਹੋ ਸਕਦੀ ਹੈ। ਵਿਆਹ ਦੀ ਹਰ ਰਸਮ-ਰੀਤ ਵੇਲੇ ਸਹਿਵਾਸਣੀ ਦਾ ਹੋਣਾ ਲਾਜ਼ਮੀ ਹੈ। ਸਹਿਵਾਸਣੀ ਦੇ ਜ਼ਿੰਮੇਂ ਘਰ ਦੇ ਕਈ ਜ਼ਰੂਰੀ ਕੰਮ, ਜਿਹਾ ਕਿ ਆਟਾ ਪੀਹਣਾ, ਘਰ ਨੂੰ ਸਜਾਣਾ ਤੇ ਵਿਆਹ ਦੀਆਂ ਰਸਮਾਂ ਦਾ ਪ੍ਰਬੰਧ ਕਰਨਾ ਆਦਿ ਹੁੰਦੇ ਹਨ।

**(ਸ-29) ਸ਼ਹੀਦ :**

ਸ਼ਹੀਦ ਪਦ ਅਰਬੀ ਦੇ ਸ਼ਬਦ ਸ਼ਹਾਦਤ ਤੋਂ ਬਣਿਆ ਹੈ, ਜਿਸ ਦੇ ਕੋਸ਼ਗਤ ਅਰਥ ਹਨ : ਸ਼ਾਹਦੀ, ਗਵਾਹ; ਉਹ ਸ਼ਖ਼ਸ ਜੋ ਕਿਸੇ ਅੱਖੀਂ ਵੇਖੀ ਗੱਲ ਦੀ ਗਵਾਹੀ ਭਰੇ; ਮਗਰੋਂ ਇਸ ਪਦ ਦਾ ਅਰਥ-ਵਿਸਥਾਰ ਕਰ ਲਿਆ ਗਿਆ ਅਤੇ ਧਰਮ ਲਈ ਬਲੀ ਦੇਣ ਵਾਲੇ ਨੂੰ ਸ਼ਹੀਦ ਕਿਹਾ ਜਾਣ ਲੱਗਾ। ਮੁਸਲਮਾਨਾਂ ਵਿਚ ਸ਼ਹੀਦ ਕਈ ਪ੍ਰਕਾਰ ਦੇ ਮੰਨੇ ਗਏ ਹਨ। ਕਾਨੂੰਨੇ ਇਸਲਾਮ (ਕਾਂਡ 12) ਵਿਚ ਵੀਹ ਤਰ੍ਹਾਂ ਦੇ ਸ਼ਹੀਦ ਗਿਣੇ ਗਏ ਹਨ। ਇਸ ਪ੍ਰਮਾਣਿਕ ਅਨੁਮਾਨ ਜੇ ਕੋਈ ਮੁਸਲਮਾਨ ਕੁਰਾਨ ਦਾ ਪਾਠ ਕਰਦਿਆ, ਜਾਂ ਨਿਮਾਜ਼ ਪੜ੍ਹਦਿਆਂ ਮਾਰਿਆ ਜਾਵੇ, ਜਾਂ ਡਾਕੂਆਂ ਨਾਲ ਲੜਦਾ ਪ੍ਰਾਣ ਤਿਆਗ ਦੇਵੇ, ਜਾਂ ਬਿਜਲੀ ਦੇ ਪੈਣ, ਹੜ੍ਹ ਵਿਚ ਰੁੜ੍ਹਨ ਤੇ ਅੰਨ੍ਹੇ ਖੂਹ ਵਿਚ ਡਿਗਣ ਨਾਲ ਮਰੇ, ਤਾਂ ਉਹ ਵੀ ਸ਼ਹੀਦ ਹੈ। ਪਰੰਤੂ ਸ਼ਹੀਦ-ਉਲ-ਕਾਮਿਲ ਉਹ ਸ਼ਖ਼ਸ ਹੈ ਜੋ ਧਰਮ ਯੁਧ ਵਿਚ ਆਪਣੀ ਬਲੀ ਦੇਵੇ। ਮੁਸਲਮਾਨੀ ਅਕੀਦੇ ਅਨੁਸਾਰ ਸ਼ਹੀਦਾਂ ਨੂੰ ਬਹਿਸ਼ਤ ਵਿਚ ਉੱਚਾ ਮੁਰਾਤਬਾ ਤੇ ਹੂਰਾਂ ਪ੍ਰਾਪਤ ਹੋਣਗੀਆਂ। ਇਸ ਲਈ ਮੁਸਲਮਾਨਾਂ ਵਿਚ ਸ਼ਹੀਦਾਂ ਦੀ ਬੜੀ ਮਾਨਤਾ ਹੈ।

ਪਹਿਲਾਂ ਪਹਿਲ, ਮੁਸਲਮਾਨਾਂ ਨੇ ਭਾਰਤ ਵਿਚ ਆ ਕੇ, ਹਿੰਦੂਆਂ ਵਿਰੁੱਧ ਜੋ ਯੁਧ ਲੜੇ, ਉਨ੍ਹਾਂ ਵਿਚ ਜਿਥੇ ਕਿਧਰੇ ਵੀ ਮੁਸਲਮਾਨ ਸ਼ਹੀਦ ਹੋਏ, ਉਨ੍ਹਾਂ ਸਭ ਥਾਵਾਂ ਨੂੰ ਉਨ੍ਹਾਂ ਨੇ 'ਗੰਜੇ ਸ਼ਹੀਦ' ਦਾ ਰੁਤਬਾ ਦਿਤਾ ਅਤੇ ਉਥੇ ਮਜ਼ਾਰਾਂ ਬਣਾ ਕੇ ਜੋਤਾਂ ਬਾਲਦੇ ਰਹੇ। ਅਜਿਹੇ ਸ਼ਹੀਦਾਂ ਵਿਚੋਂ ਸਭ ਤੋਂ ਵਧ ਪ੍ਰਸਿਧ ਸ਼ਹੀਦ ਗ਼ਾਜ਼ੀ ਮੀਆਂ ਹੋਇਆ ਹੈ, ਜਿਸਦਾ ਅਸਲੀ ਨਾਂ ਸਲਾਰ ਮਸੂਦ ਸੀ ਅਤੇ ਜੋ ਸੁਲਤਾਨ ਮਹਿਮੂਦ ਗ਼ਜ਼ਨਵੀ ਦਾ ਭਤੀਜਾ ਸੀ। ਸਲਾਰ ਮਸੂਦ ਯੁਧ ਦੇ ਮੈਦਾਨ ਵਿਚ ਅਨੇਕਾਂ ਕਾਫ਼ਰਾਂ ਨੂੰ ਮਾਰਦਾ ਹੋਇਆ 1033 ਈ: ਵਿਚ ਸ਼ਹੀਦ ਹੋਇਆ ਅਤੇ ਇਸ ਨੂੰ ਅਵਧ ਵਿਚ ਬਾਹਰੈਚ ਦੇ ਮੁਕਾਮ ਤੇ ਦੱਬਿਆ ਗਿਆ। ਇਸ ਸਿਰਮੌਰ ਸ਼ਹੀਦ ਦੀ ਮਜ਼ਾਰ ਉਤੇ ਹਰ ਸਾਲ ਜੇਠ ਦੇ ਮਹੀਨੇ 'ਸ਼ਾਦੀ' ਮਨਾਈ ਜਾਂਦੀ ਹੈ। ਪੰਜਾਬ ਦੇ ਮੁਸਲਮਾਨ ਵੀ ਗ਼ਾਜ਼ੀ ਸਲਾਰ ਦੀ 'ਸ਼ਾਦੀ' ਮਨਾਉਂਦੇ ਹਨ (ਵੇਖੋ : ਸ਼ਾਦੀ)।

ਜੇ ਕੋਈ ਮੁਸਲਮਾਨ ਬਿਨਾਂ ਕਸੂਰ ਦੇ ਮਾਰਿਆ ਗਿਆ ਹੋਵੇ ਤਾਂ ਮੁਸਲਮਾਨ ਉਸ ਨੂੰ ਵੀ ਸ਼ਹੀਦ ਦਾ ਦਰਜਾ ਦੇਂਦੇ ਹਨ। ਇਸ ਦੀਆਂ ਕਈ ਮਿਸਾਲਾਂ ਮਿਲਦੀਆਂ ਹਨ। ਅਕਬਰ ਦੇ ਰਾਜ ਸਮੇਂ ਫ਼ਿਰੋਜ਼ਪੁਰ ਵਿਚ ਇਕ ਪੀਰ ਬਹਾਵਲ ਸ਼ਾਹ ਰਹਿੰਦਾ ਸੀ। ਕੋਈ ਚੋਰ ਕਿਸੇ ਆਦਮੀ ਦੇ ਘਰੋਂ ਚੋਰੀ ਕਰ ਕੇ ਜਦੋਂ ਇਸ ਪੀਰ ਦੇ ਤਕੀਏ ਕੋਲੋਂ ਲੰਘਿਆ ਤਾਂ ਉਸ ਨੇ ਸ਼ਰਧਾ ਦੇ ਤੌਰ ਉਤੇ ਪੀਰ ਨੂੰ ਚੋਰੀ ਦੇ ਮਾਲ ਵਿਚੋਂ ਕੁਝ ਰਕਮ ਭੇਟਾ ਚਾੜ੍ਹਨੀ ਚਾਹੀ, ਸੋ ਉਹ ਸੁਤੇ ਪਏ ਪੀਰ ਦੇ ਤਕੀਏ ਦੇ ਹੇਠਾਂ ਚੋਰੀ ਦਾ ਕੁਝ ਮਾਲ ਰਖ ਕੇ ਅੱਗੇ ਚਲਾ ਗਿਆ। ਚੋਰ ਦਾ ਪਿੱਛਾ ਕਰਦਾ ਹੋਇਆ ਮਾਲਕ ਜਦੋਂ ਪੀਰ ਦੇ ਤਕੀਏ ਉਤੇ ਪੁਜਾ ਤਾਂ ਤਕੀਏ ਹੇਠ ਚੋਰੀ ਦਾ ਮਾਲ ਵੇਖ ਕੇ, ਉਸ ਨੇ ਪੀਰ ਨੂੰ ਹੀ ਚੋਰ ਸਮਝਦੇ ਹੋਏ ਮਾਰ ਦਿਤਾ। ਫ਼ਿਰੋਜ਼ਪੁਰ ਦੇ ਮੁਸਲਮਾਨ ਇਸ ਪੀਰ ਨੂੰ ਸ਼ਹੀਦ ਦਾ ਦਰਜਾ ਦੇਂਦੇ ਹਨ ਅਤੇ ਇਸ ਦੀ ਮਜ਼ਾਰ ਉਤੇ ਭੇਟਾ ਚਾੜ੍ਹਦੇ ਹਨ।

ਦੂਜੇ ਦੀ ਰੱਖਿਆ ਹਿੱਤ ਮਰਨ ਵਾਲਾ ਵੀ ਸ਼ਹੀਦ ਹੈ। ਕਰਨਾਲ ਵਿਚ ਮੁਸਲਮਾਨ ਸ਼ਹੀਦਾਂ ਦੀਆਂ ਕੁਝ ਮੜ੍ਹੀਆਂ ਮਿਲਦੀਆਂ ਹਨ। ਰਵਾਇਤ ਹੈ ਕਿ ਇਕ ਬ੍ਰਾਹਮਣ ਦੀ ਕੰਨਿਆਂ ਨੂੰ ਇਕ ਰਾਜਾ ਉਧਾਲ ਕੇ ਲੈ ਗਿਆ। ਸੱਯਦ ਮੁਹੰਮਦ ਨੇ ਮੁਸਲਮਾਨਾਂ ਦੀ ਮਦਦ ਨਾਲ ਕੰਨਿਆਂ ਨੂੰ ਤਾਂ ਛੁਡਾ ਲਿਆ, ਪਰ ਉਸ ਦੇ ਪੰਜ ਸੌ ਮੁਰੀਦ ਮਾਰੇ ਗਏ, ਜਿਨ੍ਹਾਂ ਦੀਆਂ ਉਥੇ ਹੀ ਮਜ਼ਾਰਾਂ ਬਣਾ ਦਿਤੀਆਂ ਗਈਆਂ। ਇਨ੍ਹਾਂ ਮਜ਼ਾਰਾਂ ਉਤੇ ਸਥਾਨਿਕ ਮੁਸਲਮਾਨ ਹਰ ਵੀਰਵਾਰ ਨੂੰ ਦੀਵੇ ਬਾਲਦੇ ਹਨ।

ਪੰਜਾਬ ਵਿਚ ਨੌਗਜ਼ਿਆਂ ਦੀਆਂ ਅਨੇਕਾਂ ਕਬਰਾਂ ਮਿਲਦੀਆਂ ਹਨ। ਇਨ੍ਹਾਂ ਕਬਰਾਂ ਦੀ ਲੰਬਾਈ ਨੌਗਜ਼ ਮੰਨੀ ਜਾਂਦੀ ਹੈ। ਮੁਸਲਮਾਨਾਂ ਦੇ ਨਿਸ਼ਚੇ ਅਨੁਸਾਰ ਇਹ ਕਬਰਾਂ ਉਨ੍ਹਾਂ ਸ਼ਹੀਦਾਂ ਦੀਆਂ ਹਨ ਜੋ ਧਰਮ ਯੁਧ ਵਿਚ ਕਾਫ਼ਰਾਂ ਨਾਲ ਲੜਦੇ ਹੋਏ ਮਾਰੇ ਗਏ (ਵੇਖੋ : ਨੌਗਜ਼ੇ)।

ਪੋਠੋਹਾਰ ਵਿਚ ਸ਼ਹੀਦਾਂ ਦੇ 'ਚੂਰੇ' ਬਨਾਉਣ ਦੀ ਪਰੰਪਰਾ ਹੈ। ਜਿਸ ਥਾਂ ਕੋਈ ਸ਼ਖ਼ਸ ਮਾਰਿਆ ਗਿਆ ਹੋਵੇ ਉਥੇ ਪੱਥਰਾਂ ਦੀ ਇਕ ਢੇਰੀ ਲਗਾ ਦਿਤੀ ਜਾਂਦੀ ਹੈ। ਉਥੋਂ ਲੰਘਣ ਵਾਲਾ ਹਰ ਮੁਸਾਫ਼ਰ ਉਸ ਉਪਰ ਸ਼ਰਧਾ ਨਾਲ ਕੁਝ ਗੀਟੇ ਰਖ ਕੇ ਜਾਂਦਾ ਹੈ। ਕਈ ਚੂਰਿਆਂ ਉਤੇ ਲੋਕੀਂ ਮੰਨਤਾਂ ਮੰਨਦੇ ਤੇ ਦੀਵੇ ਜਗਾਉਂਦੇ ਹਨ (ਵੇਖੋ : ਚੂਰੇ)।

ਪੰਜਾਬ ਵਿਚ ਜੱਟਾਂ ਤੇ ਰਾਜਪੂਤਾਂ ਵਿਚ ਜਠੇਰਿਆਂ ਦੀ ਪੂਜਾ ਦੀ ਪ੍ਰਥਾ ਹੈ। ਕੁਝ ਜਠੇਰੇ ਕਿਸੇ ਕਬੀਲੇ ਦੇ ਉਹ ਵਡਿਕੇ ਹਨ ਜੋ ਯੁਧ ਵਿਚ ਲੜਦੇ ਹੋਏ ਸ਼ਹੀਦ ਹੋਏ। ਜਠੇਰਿਆਂ ਦੀ ਪੂਜਾ ਮੁਸਲਮਾਨਾਂ ਵਿਚ ਵੀ ਪ੍ਰਚਲਤ ਹੈ। ਚਿਭ ਰਾਜਪੂਤਾਂ ਦਾ ਇਕ ਜਠੇਰਾ 'ਸੂਰ ਸਦੀ' ਹੈ ਜੋ ਔਰੰਗਜ਼ੇਬ ਦੇ ਸਮੇਂ ਮਾਰਿਆ ਗਿਆ ਸੀ। ਇਸ ਦੀ ਮਜ਼ਾਰ ਉਤੇ ਚਿਭ ਜਾਤੀ ਦੇ ਮੁਸਲਮਾਨ ਰਾਜਪੂਤ ਆਪਣੇ ਬੱਚਿਆਂ ਦੀ ਝੰਡ ਉਤਾਰਦੇ ਹਨ। ਜਦੋਂ ਤਕ ਝੰਡ ਦੀ ਰਸਮ ਨਹੀਂ ਹੋ ਜਾਂਦੀ, ਬੱਚੇ ਨੂੰ ਅਸਲੀ ਚਿਭ ਨਹੀਂ ਮੰਨਿਆ ਜਾਂਦਾ ਅਤੇ ਬੱਚੇ ਦੀ ਮਾਂ ਮਾਸ ਨੂੰ ਮੂੰਹ ਨਹੀਂ ਲਗਾਂਦੀ (ਗਲਾਸਗੀ, 2,169)।

ਸ਼ੀਆ ਮੁਸਲਮਾਨਾਂ ਵਿਚ ਸ਼ਹੀਦਾਂ ਦੀ ਬੜੀ ਮਾਨਤਾ ਹੈ। ਉਹ ਆਪਣੇ ਇਮਾਮਾਂ ਹਸਨ-ਹੁਸੈਨ ਦੀ ਸ਼ਹਾਦਤ ਦੀ ਸਿਮਰਤੀ ਵਿਚ, ਹਰ ਸਾਲ ਮੁਹੱਰਮ ਦੇ ਦਿਨਾਂ ਵਿਚ ਛਾਤੀਆਂ ਪਿਟਦੇ, ਨਾਅਤੇ ਪੜ੍ਹਦੇ ਅਤੇ ਤਾਜ਼ੀਏ ਕਢਦੇ ਹਨ। ਮੁਸਲਮਾਨ ਕਵੀਆਂ ਨੇ ਹਸਨ-ਹੁਸੈਨ ਦੀ ਸ਼ਹਾਦਤ ਬਾਰੇ ਜੰਗਨਾਮੇ ਲਿਖੇ ਜੋ ਕਰੁਣਾ, ਬੀਰ ਤੇ ਵੀਭਤਸ ਰਸ ਨਾਲ ਭਰਪੂਰ ਹਨ।

ਮੁਸਲਮਾਨਾਂ ਵਾਂਗ ਸਿੱਖਾਂ ਵਿਚ ਵੀ ਸ਼ਹੀਦਾਂ ਦਾ ਦਰਜਾ ਬੜਾ ਉੱਚਾ ਹੈ। ਸਿੱਖ ਉਸ ਸ਼ਖ਼ਸ ਨੂੰ ਸ਼ਹੀਦ ਮੰਨਦੇ ਹਨ ਜੋ ਕਿਸੇ ਅਸੂਲ, ਆਦਰਸ਼

ਜਾਂ ਮਾਨਵਤਾ ਲਈ ਜੂਝਦਿਆਂ ਪ੍ਰਾਣ ਤਿਆਗ ਦੇਵੇ । ਸਿੱਖ ਲੋਕਧਾਰਾ ਅਨੁਸਾਰ ਧਰਮ ਯੁਧ ਵਿਚ ਸ਼ਹੀਦ ਹੋਇਆ ਸਿੱਖ ਮੁਕਤ ਹੋ ਜਾਂਦਾ ਹੈ। ਸਿੱਖਾਂ ਨੇ ਮੁਸਲਮਾਨਾਂ ਵਾਂਗ ਹੀ ਆਪਣੇ ਸ਼ਹੀਦਾਂ ਦੇ ਸਮਾਰਗ ਕਾਇਮ ਕੀਤੇ ਅਤੇ ਸ਼ਹੀਦ ਗੰਜਾਂ ਜਾਂ ਦੇਹਰੇ ਬਣਵਾਏ । ਸਿੱਖ ਕੌਮ ਵਿਚ ਸਭ ਤੋਂ ਵਧ ਸ਼ਹੀਦ ਪੈਦਾ ਹੋਏ ਅਤੇ ਇਸ ਕੌਮ ਨੂੰ ਸ਼ਹੀਦੀ ਆਪਣੇ ਗੁਰੂਆਂ ਤੋਂ ਹੀ ਵਿਰਸੇ ਵਿਚ ਮਿਲੀ ਹੋਣ ਕਰ ਕੇ, ਇਨ੍ਹਾਂ ਦੇ ਖ਼ਮੀਰ ਵਿਚ ਰਚ ਗਈ ਹੈ। ਸਿੱਖਾਂ ਦੇ ਦੋ ਗੁਰੂਆਂ, ਸ੍ਰੀ ਅਰਜਨ ਦੇਵ ਤੇ ਸ੍ਰੀ ਤੇਗ਼ ਬਹਾਦਰ ਜੀ ਨੇ, ਅੰਤਹਕਰਨ ਦੀ ਆਜ਼ਾਦੀ ਲਈ ਤੇ ਮਾਨਵਤਾ ਦੀ ਰੱਖਿਆ ਹਿੱਤ ਸ਼ਹਾਦਤ ਦੇ ਜਾਮ ਪੀਤੇ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਅਸਥਾਨ ਲਾਹੌਰ ਵਿਚ ਦੇਹਰਾ ਸਾਹਿਬ ਹੈ ਜਿਥੇ ਹਰ ਸਾਲ ਜੇਠ ਸੁਦੀ ਚਾਰ ਨੂੰ 'ਜੋੜਮੇਲ' ਲੱਗਦਾ ਹੈ। ਇਸ ਤਰ੍ਹਾਂ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦਾ ਅਸਥਾਨ ਦਿੱਲੀ ਵਿਚ ਸੀਸਗੰਜ ਹੈ, ਜਿਥੇ ਆਪ ਦਾ ਸ਼ਹੀਦੀ ਦਿਵਸ ਮੱਘਰ ਸੁਦੀ ੫ ਨੂੰ ਮਨਾਇਆ ਜਾਂਦਾ ਹੈ। ਇਨ੍ਹਾਂ ਦੋਹਾਂ ਗੁਰੂਆਂ ਦਾ ਸ਼ਹੀਦੀ ਦਿਵਸ ਸਿੱਖ ਬੜੀ ਭਾਵਨਾ ਨਾਲ ਮਨਾਉਂਦੇ ਹਨ।

ਪੰਜਾਬ ਵਿਚ ਸਿੱਖ ਸ਼ਹੀਦਾਂ ਨਾਲ ਸੰਬੰਧਿਤ ਅਨੇਕਾਂ ਅਸਥਾਨ ਹਨ। ਲਾਹੌਰ ਵਿਚ ਸਟੇਸ਼ਨ ਦੇ ਨੇੜੇ ਸਿੱਖਾਂ ਦਾ ਪ੍ਰਸਿਧ ਗੁਰਦੁਆਰਾ ਸ਼ਹੀਦ ਗੰਜ ਹੈ, ਜਿਥੇ ਮੀਰ ਮੰਨੂ ਦੇ ਸਮੇਂ ਸਿੰਘਾਂ ਤੇ ਸਿੰਘਣੀਆਂ ਨੂੰ ਸ਼ਹੀਦ ਕਰ ਕੇ ਖੂਹ ਵਿਚ ਸੁਟਿਆ ਜਾਂਦਾ ਰਿਹਾ । ਬਾਅਦ ਵਿਚ ਇਥੇ ਗੁਰਦੁਆਰਾ ਉਸਾਰਿਆ ਗਿਆ । ਭਾਈ ਮਤੀ ਦਾਸ ਨੂੰ ਚਾਂਦਨੀ ਚੌਕ ਵਿਚ ਸੰਨ 1732 ਵਿਚ ਆਰੇ ਨਾਲ ਚੀਰਿਆ ਗਿਆ । ਰਵਾਇਤ ਹੈ ਕਿ ਜਦੋਂ ਮਤੀ ਦਾਸ ਦੇ ਸਿਰ ਉਤੇ ਆਰਾ ਚਲ ਰਿਹਾ ਸੀ ਤਾਂ ਉਹ ਜਪੁਜੀ ਦਾ ਪਾਠ ਕਰ ਰਹੇ ਸਨ। ਉਨ੍ਹਾਂ ਦੇ ਸਾਥੀ ਭਾਈ ਦਿਆਲੇ ਨੂੰ ਤੱਤੀ ਦੇਗ਼ ਵਿਚ ਉਬਾਲਿਆ ਗਿਆ ਅਤੇ ਸਤੀ ਦਾਸ ਦੇ ਅੰਗ ਅੰਗ ਕਟੇ ਗਏ ।

ਭਾਈ ਮਨੀ ਸਿੰਘ ਨੂੰ ਸੰਨ 1794 ਵਿਚ ਸ਼ਹੀਦ ਕੀਤਾ ਗਿਆ। ਜੱਲਾਦ ਨੇ ਇਨ੍ਹਾਂ ਦੇ ਸਰੀਰ ਦਾ ਇਕ ਇਕ ਅੰਗ, ਵੱਖ ਵੱਖ ਕਰ ਕੇ ਕਟਿਆ : ਭਾਈ ਸਾਹਿਬ ਨੂੰ ਇਸਲਾਮ ਵਿਚ ਲਿਆਣ ਦੇ ਜਤਨ ਕੀਤੇ ਗਏ ਅਤੇ ਅਸਫਲ ਹੋਣ ਉਤੇ ਇਨ੍ਹਾਂ ਨੂੰ ਸ਼ਹੀਦ ਕਰ ਦਿਤਾ ਗਿਆ। ਇਨ੍ਹਾਂ ਦੀ ਸ਼ਹੀਦ ਗੰਜ ਲਾਹੌਰ ਵਿਚ ਹੈ ।

ਬਾਬਾ ਦੀਪ ਸਿੰਘ, ਦਰਬਾਰ ਸਾਹਿਬ ਅੰਮ੍ਰਿਤਸਰ ਦੀ ਰੱਖਿਆ ਕਰਦੇ ਹੋਏ, ਮਾਘ ਸੰਮਤ 1817 ਵਿਚ ਰਾਮਸਰ ਦੇ ਨੇੜੇ, ਇਕ ਧਰਮ ਯੁਧ ਵਿਚ ਸ਼ਹੀਦ ਹੋਏ। ਰਵਾਇਤ ਹੈ ਕਿ ਯੁਧ ਵਿਚ ਇਨ੍ਹਾਂ ਦਾ ਸਿਰ ਕਟਿਆ ਗਿਆ, ਪਰ ਸੀਸ ਨੂੰ ਤਲੀ ਉਤੇ ਰਖ ਕੇ ਬਾਬਾ ਜੀ ਕਾਫ਼ੀ ਦੇਰ ਤਕ ਜੂਝਦੇ ਰਹੇ। ਜਿਥੇ ਉਨ੍ਹਾਂ ਦਾ ਸਰੀਰ ਡਿਗਾ ਤੇ ਦਾਹ ਸੰਸਕਾਰ ਕੀਤਾ ਗਿਆ, ਉਸ ਨੂੰ ਸ਼ਹੀਦੀ ਬੁੰਗਾ ਕਿਹਾ ਜਾਂਦਾ ਹੈ ।

ਲਾਹੌਰ ਵਿਚ ਦਿੱਲੀ ਦਰਵਾਜ਼ੇ ਦੇ ਨੇੜੇ ਭਾਈ ਤਾਰੂ ਸਿੰਘ ਦੀ ਸ਼ਹੀਦ ਗੰਜ ਹੈ। ਇਹ ਪਿੰਡ ਪੂਲ੍ਹਾ ਤਹਿਸੀਲ ਕਸੂਰ ਦੇ ਰਹਿਣ ਵਾਲੇ ਸਨ। 23 ਅੱਸੂ ਸੰਮਤ 1802 ਵਿਚ ਇਨ੍ਹਾਂ ਦੀ ਖੋਪਰੀ ਰੰਬੀ ਨਾਲ ਉਤਾਰ ਦਿਤੀ ਗਈ, ਪਰ ਤਾਰੂ ਸਿੰਘ ਸ਼ਾਂਤ-ਚਿੱਤ ਜਪੁ ਜੀ ਦਾ ਪਾਠ ਕਰਦੇ ਰਹੇ । ਇਨ੍ਹਾਂ ਦੀ ਸ਼ਹੀਦ ਗੰਜ ਦੇ ਨੇੜੇ, ਸਿੰਘਣੀਆਂ ਦੀ ਸ਼ਹੀਦ ਗੰਜ ਹੈ, ਜਿਥੇ ਅਨੇਕਾਂ ਸਿੰਘਣੀਆਂ ਨੇ ਆਪਣੇ ਬੱਚੇ ਟੋਟੇ ਟੋਟੇ ਕਰਵਾ ਕੇ ਝੋਲੀਆਂ ਵਿਚ ਪਵਾਏ, ਪਰ ਧਰਮ ਨਹੀਂ ਹਾਰਿਆ।

ਸਿੱਖ ਇਤਿਹਾਸ ਸ਼ਹੀਦੀਆਂ ਦੇ ਸਾਕਿਆਂ ਨਾਲ ਭਰਿਆ ਪਿਆ ਹੈ। ਸਿੱਖ ਅਰਦਾਸ ਵਿਚ ਆਪਣੇ ਸ਼ਹੀਦਾਂ ਨੂੰ ਨੇਮ ਨਾਲ ਸਿਮਰਦੇ ਤੇ ਸ਼ਰਧਾਂਜਲੀ ਭੇਟ ਕਰਦੇ ਹਨ — "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚਾੜ੍ਹੇ ਗਏ, ਆਰਿਆਂ ਨਾਲ ਚੀਰੇ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਬਾਹਿਆ, ਤਿਨ੍ਹਾਂ ਪਿਆਰਿਆਂ, ਸੱਚਿਆਰਿਆਂ ਤੇ ਸ਼ਹੀਦਾਂ ਦੀ ਕਮਾਈ ਵਲ ਧਿਆਨ ਧਰ ਕੇ ਖ਼ਾਲਸਾ ਜੀ : ਬੋਲੋ ਜੀ ਵਾਹਿਗੁਰੂ ।" ਸੰਸਾਰ ਦੀ ਹੋਰ ਕੋਈ ਕੌਮ ਵੀ ਇਸ ਤਰ੍ਹਾਂ ਦਿਨ ਵਿਚ ਕਈ ਵਾਰ ਆਪਣੇ ਸ਼ਹੀਦਾਂ ਨੂੰ ਸ਼ਰਧਾਂਜਲੀ ਨਹੀਂ ਦੇਂਦੀ।

ਉਪ੍ਰੋਕਤ ਸ਼ਹੀਦਾਂ ਤੋਂ ਬਿਨਾਂ ਗੁਰੂ ਗੋਬਿੰਦ ਸਿੰਘ ਦੇ ਚਾਰ ਸਾਹਿਬਜ਼ਾਦੇ ਵੀ ਬਾਲ ਉਮਰ ਵਿਚ ਧਰਮ ਦੀ ਰੱਖਿਆ ਲਈ ਸ਼ਹੀਦ ਹੋਏ। ਦੋ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ, ਚਮਕੌਰ ਦੇ ਯੁਧ ਵਿਚ ਅਦਭੁਤ ਵੀਰਤਾ ਵਿਖਾਉਂਦੇ ਹੋਏ, 8 ਪੋਹ ਸੰਮਤ 1761 ਵਿਚ ਸ਼ਹੀਦ ਹੋਏ। ਚਮਕੌਰ ਵਿਚ, 8 ਪੋਹ ਨੂੰ ਹਰ ਸਾਲ, ਤਿੰਨ ਦਿਨਾਂ ਲਈ ਭਾਰੀ ਮੇਲਾ ਲੱਗਦਾ ਹੈ। ਦੋ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ 13 ਪੋਹ ਸੰਮਤ 1761 ਨੂੰ, ਵਜ਼ੀਰ ਖ਼ਾਂ ਦੇ ਹੁਕਮ ਨਾਲ, ਸਰਹੰਦ ਵਿਚ ਜੀਉਂਦੇ ਨੀਂਹਾਂ ਵਿਚ ਚਿਣਾ ਦਿਤੇ ਗਏ। ਇਹ ਸੰਸਾਰ ਵਿਚ ਆਪਣੀ ਕਿਸਮ ਦਾ ਅਪੂਰਵ ਸਾਕਾ ਸੀ । ਇਨ੍ਹਾਂ ਦੋਹਾਂ ਦੀ ਸਿਮਰਤੀ ਵਿਚ 13 ਪੋਹ ਨੂੰ ਫ਼ਤਹਿਗੜ੍ਹ ਵਿਚ ਤਿੰਨ ਦਿਨਾਂ ਲਈ ਮੇਲਾ ਲੱਗਦਾ ਹੈ। ਸ਼ਹੀਦੀ ਦੀ ਪਰੰਪਰਾ ਜੋ ਗੁਰੂ ਅਰਜਨ ਦੇਵ ਜੀ ਤੋਂ ਚੱਲੀ, ਨਿਰੰਤਰ ਅੱਗੇ ਤੁਰਦੀ ਜਾ ਰਹੀ ਹੈ। ਅੰਗਰੇਜ਼ੀ ਰਾਜ ਸਮੇਂ ਅਨੇਕਾਂ ਸਿੱਖਾਂ ਨੇ ਗੁਰਦੁਆਰਿਆਂ ਦੀ ਆਜ਼ਾਦੀ ਲਈ ਸ਼ਹੀਦੀਆਂ ਪ੍ਰਾਪਤ ਕੀਤੀਆਂ।

ਕੇਂਦਰੀ ਪੰਜਾਬ ਵਿਚ ਸ਼ਹੀਦਾਂ ਦੀ ਪੂਜਾ ਦੀ ਵੀ ਪ੍ਰਥਾ ਹੈ। ਵਿਆਹ ਤੋਂ ਬਾਅਦ ਦੂਲ੍ਹਾ ਤੇ ਦੁਲ੍ਹਨ ਪਿਤਰਾਂ ਤੇ ਜਠੇਰਿਆਂ ਦੇ ਨਾਲ ਨਾਲ ਸ਼ਹੀਦਾਂ ਦੀ ਪੂਜਾ ਵੀ ਕਰਦੇ ਹਨ।

ਪਿੰਡ ਦੇ ਕਈ ਸਿਆਣਿਆਂ ਨੇ ਚਿਲੇ ਕਟ ਕੇ ਸ਼ਹੀਦ ਵਸ ਕੀਤੇ ਹੁੰਦੇ ਹਨ। ਜਿਸ ਚੇਲੇ ਨੇ ਸ਼ਹੀਦ ਵਸ ਕੀਤਾ ਹੋਵੇ ਉਸ ਦਾ ਤਵੀਤ ਪੱਕਾ ਮੰਨਿਆ ਜਾਂਦਾ ਹੈ।

**(ਸ-30) ਸ਼ਹੀਦ ਗੰਜ :**

ਸ਼ਹੀਦਾਂ ਦੀ ਸਿਮਰਤੀ ਵਿਚ ਬਣਾਇਆ ਗਿਆ ਸਮਾਰਗ (ਵੇਖੋ : ਸ਼ਹੀਦ)।

**(ਸ-31) ਸ਼ਹੀਦੀ :**

ਇਕ ਕਾਵਿ ਰੂਪ ਜਿਸ ਵਿਚ ਕਿਸੇ ਸ਼ਹੀਦ ਦੀ ਅਦਭੁਤ ਬੀਰਤਾ ਅਤੇ ਆਤਮ-ਸਮਰਪਣ ਦਾ ਕਰੁਣਾਮਈ ਉਲੇਖ ਹੁੰਦਾ ਹੈ। ਇਹ ਕਾਵਿ-ਰੂਪ ਵਾਰਾਂ ਦਾ ਹੀ ਪ੍ਰਤਿਰੂਪ ਕਿਹਾ ਜਾ ਸਕਦਾ ਹੈ। ਵਾਰਾਂ ਵਿਚ ਨਾਇਕ ਦੀ ਵੀਰਤਾ ਦੇ ਕਾਰਨਾਮਿਆਂ ਦਾ ਉਤਸ਼ਾਹ ਭਰਿਆ ਵਰਣਨ ਹੁੰਦਾ ਹੈ। ਪਰ ਸ਼ਹੀਦੀ ਵਿਚ ਨਾਇਕ ਦੇ ਆਤਮ-ਸਮਰਪਣ ਦੀ ਭਾਵਨਾ ਦਾ ਕਰੁਣਾਮਈ ਬਿਆਨ; ਵਾਰ ਕੇਵਲ ਪਉੜੀ ਵਿਚ ਹੀ ਰਚੀ ਜਾਂਦੀ ਹੈ, ਪਰ ਸ਼ਹੀਦੀ ਲਈ ਕਿਸੇ ਇਕ ਛੰਦ ਦਾ ਬੰਧਨ ਨਹੀਂ। ਵਾਰ ਵਿਚ ਬੀਰ ਰਸ ਦੀ ਪ੍ਰਧਾਨਤਾ ਹੁੰਦੀ ਹੈ, ਪਰ ਸ਼ਹੀਦੀ ਵਿਚ ਕਰੁਣਾ, ਬੀਰ ਤੇ ਵੀਭਤਸ ਰਸ ਦਾ ਸੁਮੇਲ ਹੁੰਦਾ ਹੈ।

ਸਿੱਖ ਇਤਿਹਾਸ ਦੇ ਵਰਕੇ ਸ਼ਹੀਦਾਂ ਦੇ ਲਹੂ ਨਾਲ ਸਿੰਜੇ ਹੋਏ ਹਨ। ਸ਼ਹੀਦੀ ਸਿੱਖਾਂ ਨੂੰ ਗੁੜ੍ਹਤੀ ਵਿਚ ਮਿਲੀ ਹੈ। ਸੰਕਟ ਵਿਚ ਸਿੱਖੀ ਆਪਣੀ ਪੂਰੀ ਚੜ੍ਹਤ ਵਿਚ ਹੁੰਦੀ ਹੈ । ਸਿੱਖ ਅਰਦਾਸ ਵਿਚ ਆਪਣੇ ਸ਼ਹੀਦਾਂ ਨੂੰ ਦਿਨ ਵਿਚ ਕਈ ਕਈ ਵਾਰ ਸ਼ਰਧਾਂਜਲੀਆਂ ਭੇਟ ਕਰਦੇ ਹਨ। ਸ਼ਹੀਦਾਂ ਤੋਂ ਸਿੱਖਾਂ ਨੂੰ ਹਮੇਸ਼ਾਂ ਉਤਸ਼ਾਹ, ਪ੍ਰੇਰਨਾ ਤੇ ਆਤਮਿਕ ਤ੍ਰਿਪਤੀ ਮਿਲਦੀ ਰਹੀ ਹੈ। ਸ਼ਹੀਦਾਂ ਦੇ ਕਾਰਨਾਮੇ ਉਨ੍ਹਾਂ ਦੇ ਸਰੀਰਕ ਤੇ ਆਤਮਿਕ ਬਲ ਨੂੰ ਭਖਦਿਆਂ ਰਖਦੇ ਰਹੇ ਹਨ। ਸ਼ਹੀਦਾਂ ਦੀ ਬੀਰਤਾ ਤੇ ਆਤਮ-ਸਮਰਪਣ ਦੀ ਭਾਵਨਾ ਨੂੰ ਸੁਰਜੀਤ ਰਖਣ ਲਈ ਹੀ 'ਸ਼ਹੀਦੀ' ਦੇ ਕਾਵਿਰੂਪ ਦੀ ਉਤਪੱਤੀ ਕੀਤੀ ਗਈ। ਇਸ ਵਿਚ ਕਥਾ ਨਾਲੋਂ ਯੁਧ ਦਾ ਘਨਘੋਰ, ਸ਼ਸਤ੍ਰਾਂ ਦੀ ਖੜਕਾਰ, ਸੂਰਮਿਆਂ ਦਾ ਆਹਮੋ ਸਾਹਮਣੇ ਜੂਝਣਾ, ਭਖਦੇ ਤੇ ਵੀਭਤਸ ਵਾਤਾਵਰਨ ਦਾ ਵਰਨਣ

ਹੁੰਦਾ ਹੈ। ਸ਼ਹੀਦੀ ਵਿਚ ਲੜਾਈ ਦੇ ਦ੍ਰਿਸ਼ ਬੜੇ ਵੀਭਤਸ ਤੇ ਵਾਰਤਾਲਾਪ ਬੜੀ ਕਰੁਣਾਮਈ ਹੁੰਦੀ ਹੈ।

ਪੰਜਾਬੀ ਸੂਰਮਾ ਲੜਾਈ ਦੇ ਮੈਦਾਨ ਵਿਚ ਹਮੇਸ਼ਾਂ ਇੰਜ ਨਿਤਰਦਾ ਰਿਹਾ ਹੈ ਜਿਵੇਂ ਉਹ ਦੂਲ੍ਹਾ ਬਣ ਕੇ ਮੌਤ ਰਾਣੀ ਨੂੰ ਵਰਨ ਜਾ ਰਿਹਾ ਹੋਵ। ਪੰਜਾਬਣਾਂ ਆਪਣੇ ਹੱਥੀਂ ਤਲਵਾਰ ਦੇ ਕੇ ਆਪਣੇ ਢੋਲ ਸਿਪਾਹੀ ਨੂੰ ਵਿਦਾ ਕਰਦੀਆਂ ਰਹੀਆਂ ਹਨ। ਦੋਹਾਂ ਦੇ ਮਨ ਵਿਚ ਵਿਜੋਗ, ਸੰਕਟ ਤੇ ਗ਼ਜ਼ਬ ਦੇ ਮਿਲਵੇਂ ਭਾਵ ਉਭਰਦੇ ਰਹੇ ਹਨ। ਇਨ੍ਹਾਂ ਸਭ ਭਾਵਾਂ ਦਾ 'ਸ਼ਹੀਦੀ' ਵਿਚ ਭਖਦਾ ਉਲੇਖ ਹੈ।

'ਸ਼ਹੀਦੀ' ਦੀ ਰਚਨਾ ਵਧੇਰੇ ਕਰ ਕੇ ਕਵੀਸ਼ਰਾਂ ਨੇ ਕੀਤੀ ਹੈ ਜਿਨ੍ਹਾਂ ਨੂੰ ਉਹ ਖ਼ੁਦ ਹੀ ਪਿੰਡ ਦੇ ਦਾਇਰਿਆਂ ਵਿਚ ਗਾਉਂਦੇ ਰਹੇ ਹਨ। ਲੋਕੀਂ ਇਨ੍ਹਾਂ 'ਸ਼ਹੀਦੀਆਂ' ਨੂੰ ਆਪਣਾ ਬਹੁਮੁੱਲਾ ਸਰਮਾਇਆ ਸਮਝ ਕੇ ਇਨ੍ਹਾਂ ਤੋਂ ਆਤਮਿਕ ਪ੍ਰੇਰਨਾ ਤੇ ਬਲ ਲੈਂਦੇ ਰਹੇ ਹਨ। ਸ਼ਹੀਦ ਤਾਂ ਅਣਗਿਣਤ ਹੋਏ ਹਨ, ਪਰ ਵਧੇਰੇ ਕਰ ਕੇ ਚੂਹਾਂ ਸਾਹਿਬਜ਼ਾਦਿਆਂ, ਬਾਬਾ ਦੀਪ ਸਿੰਘ, ਮਤੀ ਦਾਸ, ਮਨੀ ਸਿੰਘ, ਸ਼ਾਮ ਸਿੰਘ ਅਟਾਰੀ ਦੀ ਸ਼ਹਾਦਤ ਨੂੰ ਹੀ ਕਾਵਿਬਧ ਕੀਤਾ ਗਿਆ ਹੈ।

ਮੁਸਲਮਾਨਾਂ ਨੇ ਆਪਣੇ ਸ਼ਹੀਦਾਂ ਦੀ ਮਹਿਮਾਂ ਵਿਚ ਜੰਗਨਾਮੇ ਲਿਖੇ ਹਨ। ਹਸਨ ਹੁਸੈਨ ਦੀ ਸ਼ਹੀਦੀ ਬਾਰੇ ਕਈ ਕਰੁਣਾਮਈ ਜੰਗਨਾਮੇ, ਪੰਜਾਬੀ ਵਿਚ, ਮਿਲਦੇ ਹਨ।

**(ਸ-32) ਸ਼ਹੁ-ਸੁਹਾਗਣ :**

(ਵੇਖੋ : ਸੁਹਾਗਣ)।

**(ਸ-33) ਸਹੁਰਾ :**

ਪੰਜਾਬੀ ਦੇ ਕੁਝ ਲੋਕ-ਗੀਤਾਂ, ਕਥਾਵਾਂ ਤੇ ਅਖਾਣਾਂ ਆਦਿ ਦਾ ਕੇਂਦਰ-ਬਿੰਦੂ ਸਹੁਰਾ ਹੈ। ਸਹੁਰੇ ਦਾ ਇਕ ਵਿਸ਼ੇਸ਼ ਸ਼੍ਰੇਣੀ ਚਰਿਤ੍ਰ ਹੈ ਜੋ ਹਰ ਸਹੁਰੇ ਵਿਚ ਭਾਵੇਂ ਪ੍ਰਾਪਤ ਨਹੀਂ, ਪਰ ਪਰੰਪਰਾ ਨੇ ਇਸੇ ਨੂੰ ਲੋਕ-ਸਾਹਿੱਤ ਵਿਚ ਸਮੂਰਤ ਕੀਤਾ ਹੈ। ਸਹੁਰੇ ਨੂੰ ਲੋਕ-ਗੀਤਾਂ ਵਿਚ ਨਿੰਦਿਆ ਘਟ, ਪਰ ਭੰਡਿਆ ਵਧੇਰੇ ਗਿਆ ਹੈ। ਸੱਸ ਵਾਂਗ ਸਹੁਰੇ ਦਾ ਨੂੰਹ ਦੇ ਘਰੋਗੀ ਜੀਵਨ ਵਿਚ ਦਖ਼ਲ ਘਟ ਹੁੰਦਾ ਹੈ, ਇਸ ਲਈ ਸਹੁਰੇ ਤੇ ਨੂੰਹ ਵਿਚ ਸਿੱਧਾ ਦਵੰਦ ਨਹੀਂ ਉਪਜਦਾ। ਨੂੰਹ ਨੂੰ ਸਹੁਰੇ ਤੋਂ ਘੁੰਡ ਕੱਢਣਾ ਤੇ ਸੰਕੋਚ ਵਿਚ ਰਹਿਣਾ ਪੈਂਦਾ ਹੈ, ਜਿਸ ਕਰ ਕੇ ਉਸ ਦੀ ਅਲ੍ਹੜ ਤੇ ਅਲਬੇਲੀ ਜਵਾਨੀ ਖੁਲ੍ਹ ਕੇ ਮਚ ਨਹੀਂ ਸਕਦੀ। ਇਸੇ ਘੁਟਣ ਵਿਚੋਂ ਕੁਝ ਗੀਤ ਉਪਜੇ ਹਨ :

ਕੋਰੀ ਕੋਰੀ ਕੂੰਡੀ ਵਿਚ ਮਿਰਚਾਂ ਰਗੜਾਂ
ਸਹੁਰੇ ਦੀ ਅੱਖ ਵਿਚ ਪਾ ਦੇਨੀ ਆਂ
ਘੁੰਡ ਕਢਣੇ ਦੀ ਅਲਖ ਮੁਕਾ ਦੇਨੀ ਆਂ।

ਕੁਝ ਗੀਤਾਂ ਵਿਚ ਸਹੁਰੇ ਉਤੇ ਗੂੜ੍ਹੀ ਟਿਚਕਰ ਤੇ ਵਿਅੰਗ ਹੈ। ਬੁਢੀ ਉਮਰ ਵਿਚ ਸਹੁਰਾ ਟਿੱਡੀਆਂ ਦੇ ਵਣਜ ਜੋਗਾ ਹੀ ਰਹਿ ਜਾਂਦਾ ਹੈ :

ਸਹੁਰਾ ਸਾਡਾ ਵਣਜ ਕਰੇ,
ਟਿੱਡੀਆਂ ਦੀ ਹੇੜ ਲਿਆਇਆ।
ਇਕ ਟਿੱਡੀ ਮਰ ਵੀ ਗਈ,
ਨੌਂ ਸੌ ਦਾ ਘਾਟਾ ਪਾਇਆ।
ਇਕ ਟਿੱਡੀ ਸੂ ਵੀ ਪਈ,
ਜਿਨ੍ਹੇ ਮਰਦਾ ਟੱਬਰ ਬਚਾਇਆ।
ਟਿੱਡੀਆਂ ਦਾ ਦੁੱਧ ਰਿੜਕੇ,
ਠਾਣੇਦਾਰ ਲੱਸੀ ਨੂੰ ਆਇਆ।

ਘਰ ਵਿਚ ਭਾਵੇਂ ਸੱਸ ਸਾਰੀ ਕਲਹ ਦੀ ਜੜ੍ਹ ਹੁੰਦੀ ਹੈ, ਪਰ ਗੁਰਬਾਣੀ ਵਿਚ, ਸਹੁਰੇ ਨੂੰ ਵਾਦੀ ('ਸਹੁਰਾ ਵਾਦੀ') ਕਿਹਾ ਗਿਆ ਹੈ। ਅਧਿਆਤਮ ਜੀਵਨ ਦੇ ਪ੍ਰਸੰਗ ਵਿਚ ਸਹੁਰਾ ਸ਼ਬਦ ਅਗਿਆਨ' ਦਾ ਬੋਧਿਕ ਹੈ।

ਸਹੁਰੇ ਸ਼ਬਦ ਵਿਚ ਗਾਲ੍ਹ ਦੇ ਭਾਵ ਵੀ ਹਨ ਅਤੇ ਸਨੇਹ ਦੇ ਵੀ। ਮਾਲਵੇ ਵਿਚ ਸਹੁਰਾ ਗਾਲ੍ਹ ਵਜੋਂ ਵੀ ਵਰਤਿਆ ਜਾਂਦਾ ਹੈ, ਪਰ ਧਨੀ ਪੋਠੋਹਾਰ ਵਿਚ ਕਿਸੇ ਮਿਤ੍ਰ ਜਾਂ ਅਜੀਜ਼ ਨੂੰ ਵੀ ਸਨੇਹ ਨਾਲ 'ਸਹੁਰਿਆ' ਕਹਿ ਲਿਆ ਜਾਂਦਾ ਹੈ, ਪਰ ਕਦੇ ਕੋਈ ਬੁਰਾ ਨਹੀਂ ਮੰਨਦਾ। ਸਹੁਰੇ ਦੇ ਰਵਾਇਤੀ ਸੁਭਾਵ ਬਾਰੇ ਕੁਝ ਅਖਾਣ ਤੇ ਕਥਾਵਾਂ ਵੀ ਮਿਲਦੀਆਂ ਹਨ।

**(ਸ-34) ਸਹੁਰਾ ਘਰ :**

ਵਿਆਹ ਤੋਂ ਬਾਅਦ ਤੀਵੀਂ ਦਾ ਜੀਵਨ ਦੋ ਘਰਾਂ ਦੁਆਲੇ ਘੁੰਮਦਾ ਹੈ, ਪੇਕਾ ਤੇ ਸਹੁਰਾ। ਪੇਕਿਆਂ ਵਿਚ ਉਸ ਦੇ ਆਪਣੇ ਲਹੂ ਦੀ ਖ਼ੁਸ਼ਬੋ ਹੁੰਦੀ ਹੈ ਅਤੇ ਸਹੁਰਿਆਂ ਵਿਚ ਪਤੀ ਦੇ ਲਹੂ ਦੀ। ਦੋਵੇਂ ਲਹੂ ਇਕ ਹੋ ਜਾਣ ਕਰ ਕੇ ਇਕ ਪਾਸੇ ਉਸ ਦਾ ਦਿਲ ਹੁੰਦਾ ਹੈ ਤਾਂ ਦੂਜੇ ਪਾਸੇ ਉਸ ਦੀ ਧੜਕਣ। ਉਹ ਦੋਹਾਂ ਦੇ ਹੁਲਾਸ ਨੂੰ ਮਾਣਦੀ ਹੈ।

ਪਰ ਸਹੁਰੇ ਘਰ ਦੀ ਜੋ ਤਸਵੀਰ, ਕੁੜੀਆਂ ਚਿੜੀਆਂ ਦੇ ਮਨ ਵਿਚ ਉਲੀਕੀ ਹੋਈ ਹੈ, ਉਹ ਹੁਲਾਸ ਭਰੀ ਨਹੀਂ। ਇਸਤ੍ਰੀ ਦੇ ਤਸੱਵਰ ਵਿਚ ਸਹੁਰਾ ਘਰ ਸਵਰਗ ਨਹੀਂ ਹੁੰਦਾ। ਭਾਵੇਂ ਸੱਸ ਬੜੇ ਚਾਅ-ਮਲ੍ਹਾਰਾਂ ਤੇ ਤੀਝਾਂ ਨਾਲ ਨੂੰਹ ਨੂੰ ਵਿਆਹ ਕੇ ਲਿਆਉਂਦੀ ਹੈ, ਪਰ ਦੋਹਾਂ ਦਾ ਪਿਆਰ ਕਸੁੰਭੇ ਵਰਗਾ ਹੈ, ਜੋ ਕਈ ਵਾਰ ਝਟ ਹੀ ਫਿੱਕਾ ਪੈ ਜਾਂਦਾ ਹੈ ਅਤੇ ਸਾਂਝੀਆਂ ਟੱਬਰਦਾਰੀਆਂ ਵਿਚ ਵਾਦ-ਵਿਵਾਦ ਪੈਦਾ ਕਰਦਾ ਹੈ।

ਲੋਕਾਂ-ਗੀਤਾਂ ਵਿਚ ਆਮ ਤੌਰ ਉਤੇ ਸਹੁਰੇ ਘਰ ਦੀ ਭੰਡੀ ਪਾਈ ਗਈ ਹੈ। ਕੁਝ ਗੀਤਾਂ ਵਿਚ –'ਸੱਸ ਬਘਿਆੜੀ', 'ਨਨਾਣ ਭੇਡ ਵਰਗੇ ਆਨਿਆਂ ਵਾਲੀ' ਅਤੇ 'ਸਹੁਰਾ ਨਿਰਾ ਮੁਹਰਾ' ਹੈ, ਇਸ ਲਈ ਉਹ ਘਰ ਸਵਰਗ ਕਿਵੇਂ ਹੋ ਸਕਦਾ ਹੈ :

ਸਹੁਰੇ ਕਿਸ ਦੇਂਤ ਬਣਾਏ
ਉੱਡਦੇ ਭੌਰ ਪਿੰਜਰੇ ਪਾਏ
ਸਹੁਰੇ ਨਿਰੇ ਬੂਰ ਦੇ ਲੱਡੂ
ਜ਼ਿਹੜਾ ਖਾਏ ਸੋਈ ਪਛਤਾਏ।

ਇਕ ਹੋਰ ਲੋਕ-ਗੀਤ ਅਨੁਸਾਰ ਸਹੁਰੇ ਘਰ ਵਿਚ ਚੰਨਣ ਵਰਗੀ ਦੇਹੀ ਪੜ੍ਹਾਈਂ ਜਾਂਦੀ ਹੈ ਅਤ ਭਖਦੀ ਜਵਾਨੀ ਬਲੀ ਚੜ੍ਹਦੀ ਹੈ :

ਮਾਪਿਆਂ ਨੇ ਮੈਂ ਰਖੀ ਲਾਡਲੀ
ਸਹੁਰੀਂ ਲਾ ਲਈ ਰੋਹ ਵੇ
ਐਵੇਂ ਜਨਮ ਗੰਵਾਇਆ
ਚੰਨਣ ਵਰਗੀ ਦੇਹ ਵੇ।

ਇਨ੍ਹਾਂ ਗੀਤਾਂ ਵਿਚ ਪੀੜ ਨਾਲੋਂ ਨਿਰਾਸਤਾ ਦਾ ਅਤੇ ਟੱਕਰ ਨਾਲੋਂ ਜੀਵਨ ਤੋਂ ਉਪਰਾਮਤਾ ਦਾ ਰੰਗ ਬਹੁਤੀ ਮਾਤਰਾ ਵਿਚ ਹੈ। ਇਨ੍ਹਾਂ ਗੀਤਾਂ ਦਾ ਹਰ ਸ਼ਬਦ ਸਾਡੇ ਘਰਾਂ ਦੇ ਦੁਖਦੇ ਮੱਥੇ ਦੀ ਨੁਹਾਰ ਹੈ। ਇਹ ਗੀਤ ਨੂੰਹ ਦੀ ਵੇਦਨਾ ਦਾ ਸਮੂਰਤੀਕਰਨ ਹਨ।

ਪਰ ਜਵਾਨੀ ਸਹੁਰੇ ਘਰ ਵਿਚ ਹੀ ਭਰ ਜੋਬਨ ਵਿਚ ਖਿੜਦੀ ਹੈ। ਕੁੜੀਆਂ ਆਪਣੇ ਭਖਦੇ ਜੋਬਨ ਤੇ ਰੂਪ ਨੂੰ ਸਹੁਰੇ ਹੀ ਮਟਕਾ ਸਕਦੀਆਂ ਹਨ; ਕੁਝ ਗੀਤਾਂ ਵਿਚ ਇਸੇ ਅਨੁਭੂਤੀ ਦਾ ਪ੍ਰਦਰਸ਼ਨ ਹੈ :

ਵਸਣਾ ਸਹੁਰਿਆਂ ਦਾ
ਘੁੰਡ ਕੱਢ ਕੇ ਮਟਕ ਨਾਲ ਟੁਰਨਾ
ਸਹੁਰੇ ਘਰ ਦੀ ਮਟਕ ਨਿਰਾਲੀ,
ਨੈਂ ਉਤੇ ਫੁਲ ਤਰਨਾ।

ਪਰ ਸਹੁਰੇ ਘਰ ਵਿਚ ਸਭ ਤੋਂ ਪਿਆਰਾ ਤੇ ਰੋਮਾਂਚਿਕ ਰਿਸ਼ਤਾ ਦਿਉਰ ਦਾ ਹੈ। ਭਾਬੀ ਦਾ ਪਟੋਲੇ ਵਰਗੇ ਰੂਪ ਤੇ ਜੋਬਨ ਦੀ ਮਹਿਕ ਦਿਉਰ ਨੂੰ ਕੀਲ ਕੇ ਬੰਨ੍ਹ ਲੈਂਦੀ ਹੈ ਅਤੇ ਇਨ੍ਹਾਂ ਦਾ ਆਪਸੀ ਸਨੇਹ ਇਕ ਅਲੌਕਿਕ ਪਿਆਰ ਦਾ ਰੂਪ ਧਾਰ ਲੈਂਦਾ ਹੈ, ਜਿਸ ਵਿਚ ਸੇਕ ਵੀ ਹੁੰਦਾ ਹੈ ਤੇ ਠੰਢ ਵੀ। ਜੇ ਇਹ ਪਿਆਰ ਸੰਤੁਲਿਨ ਵਿਚ ਰਹੇ ਤਾਂ ਸਵਰਗ ਦਾ ਝੂਟਾ ਦੇ ਜਾਂਦਾ ਹੈ, ਜੇ ਉਲਾਰ ਹੋ ਜਾਵੇ ਤਾਂ ਰੋਗ ਬਣ ਜਾਂਦਾ ਹੈ।

**(ਸ-35) ਸਹੁ-ਬੱਗੀ :**

ਜਾਲੰਧਰ ਸ਼ਹਿਰ ਦੇ ਦੱਖਣ ਵਲ ਇਕ ਪਿੰਡ, ਜਿਸ ਨੂੰ ਮਨਹੂਸ ਮੰਨਿਆ ਜਾਂਦਾ ਹੈ। ਇਕ ਸਥਾਨਕ ਟੱਪੇ ਵਿਚ, ਲੋਕਾਂ ਨੂੰ ਇਸ ਪਿੰਡ ਵਿਚ ਜਾਣ ਤੋਂ ਵਰਜਿਆ ਗਿਆ ਹੈ :

ਸਾਰੀ ਖਾਂਦਾ ਅੱਧੀ ਖਾਈਂ
ਸਹੁ-ਬੱਗੀਂ ਮੂਲ ਨਾ ਜਾਈਂ।

**(ਸ-36) ਸਹੋੜ੍ਹ :**

ਉਹ ਬੱਚਾ ਜੋ ਮਾਂ ਦੇ ਵਿਆਹ ਤੋਂ ਪਹਿਲਾਂ ਹੀ ਗਰਭ ਵਿਚ ਠਹਿਰ ਗਿਆ ਹੋਵੇ। ਜੇ ਵਿਆਹ ਉਸੇ ਸ਼ਖ਼ਸ ਨਾਲ ਹੋ ਜਾਵੇ, ਜਿਸ ਤੋਂ ਕੰਨਿਆਂ ਨੂੰ ਗਰਭ ਠਹਿਰਿਆ ਸੀ, ਤਾਂ ਉਹ ਬੱਚਾ ਸਮਾਜਿਕ ਤੌਰ ਉਤੇ ਜਾਇਜ਼ ਮੰਨਿਆ ਜਾਂਦਾ ਹੈ। ਇਕ ਅਖਾਣ ਅਨੁਸਾਰ ਸਹੋੜ੍ਹ ਦੁਬਿਧਾ ਦਾ ਮੂਲ ਹੈ :

ਸਹੋੜ੍ਹ — ਨਾ ਸਕੀਏ ਰਖ ਨਾ ਸਕੀਏ ਛੋੜ
ਜੇ ਲਈਏ ਰਖ ਤਾਂ ਝੁਗਾ ਚੌੜ
ਜੇ ਦਈਏ ਕੱਢ ਤਾਂ ਭਾਂਡਾ ਫੋੜ।

**(ਸ-37) ਸ਼ਕ :**

ਇਕ ਵਿਦੇਸ਼ੀ ਜਾਤੀ ਜੋ ਪ੍ਰਾਚੀਨ ਕਾਲ ਵਿਚ ਪੰਜਾਬ ਦੇ ਕੁਝ ਭਾਗ ਉਤੇ ਕਾਬਜ਼ ਰਹੀ ਅਤੇ ਮਗਰੋਂ ਇਥੋਂ ਦੀ ਵਸੋਂ ਵਿਚ ਹੀ ਵਲੀਨ ਹੋ ਗਈ। ਪੰਜਾਬੀ ਲੋਕਧਾਰਾ ਵਿਚ ਸ਼ਕ ਜਾਤੀ ਦੀ ਸੰਸਕ੍ਰਿਤੀ, ਮਨੌਤਾਂ ਤੇ ਰੂੜ੍ਹੀਆਂ ਦੇ ਕੁਝ ਅਵਸ਼ੇਸ਼ ਸੁਰਜੀਤ ਰਹੇ। ਹਿੰਦੂਆਂ ਦੇ ਪੁਰਾਤਨ ਗ੍ਰੰਥਾਂ 'ਮਹਾਂਭਾਰਤ' ਤੇ 'ਅਗਨੀ ਪੁਰਾਣ' ਵਿਚ ਸ਼ਕ ਜਾਤੀ ਬਾਰੇ ਸੰਕੇਤ ਮਿਲਦੇ ਹਨ। ਮਹਾਂਭਾਰਤ ਵਿਚ ਸ਼ਕਾਂ ਦੀ ਉਤਪੱਤੀ ਵਸ਼ਿਸ਼ਟ ਦੀ ਗਊ ਦੇ ਪਸੀਨੇ ਤੋਂ ਹੋਈ ਦਸੀ ਗਈ ਹੈ।

ਸ਼ਕ ਮੂਲ ਵਿਚ ਉਨ੍ਹਾਂ ਤੁਰਕ ਤੇ ਤਾਤਾਰ ਕਬੀਲਿਆਂ ਵਿਚੋਂ ਸਨ ਜੋ ਪਹਿਲਾਂ ਸਾਇਰ ਦਰਿਆ ਦੇ ਕੰਢੇ ਤੁਰਕਿਸਤਾਨ ਵਿਚ ਵਸਦੇ ਸਨ। ਸ਼ਕਾਂ ਦੀ ਇਕ ਹੇੜ ਮੱਧ-ਏਸ਼ੀਆ ਵਿਚੋਂ ਹਰਾਤ ਤੇ ਖੁਰਾਸਾਨ ਦੇ ਰਸਤੇ ਈਰਾਨ ਪੁਜੀ ਅਤੇ ਕਾਫ਼ੀ ਸਮੇਂ ਤਕ ਸੀਸਤਾਨ ਵਿਚ ਵਸਦੀ ਰਹੀ। ਪੁਰਾਣੇ ਗ੍ਰੰਥਾਂ ਵਿਚ ਸੀਸਤਾਨ ਦਾ ਨਾਂ 'ਸ਼ਕਸਥਾਨ' ਵੀ ਲਿਖਿਆ ਮਿਲਦਾ ਹੈ। ਸ਼ਕ ਹਜ਼ਰਤ ਈਸਾ ਤੋਂ ਸਵਾ ਕੁ ਸੌ ਸਾਲ ਪਹਿਲਾਂ ਸੀਸਤਾਨ ਵਿਚੋਂ ਨਿਕਲ ਕੇ ਸਿੰਧ ਵਿਚ ਜਾ ਵਸੇ। ਇਨ੍ਹਾਂ ਤੋਂ ਹੀ ਸਿੰਧ ਦਾ ਨਾਂ 'ਸ਼ਕ ਦੀਪ' ਪੈ ਗਿਆ। ਸਿੰਧ ਤੋਂ ਹੀ, ਕੁਝ ਸ਼ਕ ਕਬੀਲਿਆਂ ਨੇ, ਉਤਰ ਵਲ ਚੜ੍ਹਾਈ ਕੀਤੀ ਤੇ ਆਪਣਾ ਰਾਜ ਕਾਬਲ ਅਤੇ ਸਿੰਧ-ਸਾਗਰ ਦੁਆਬ ਵਿਚ ਸਥਾਪਿਤ ਕਰ ਲਿਆ। ਇਨ੍ਹਾਂ ਦਾ ਹੀ ਇਕ ਦਲ ਮਾਲਵੇ ਤੇ ਗੁਜਰਾਤ ਵੱਲ ਵਧਿਆ। ਸ਼ਕਾਂ ਦੇ ਇਨ੍ਹਾਂ ਹੱਲਿਆਂ ਨਾਲ ਪੰਜਾਬ ਵਿਚ ਬਾਖਤਰੀ ਯੂਨਾਨੀਆਂ ਦੇ ਰਾਜ ਨੂੰ ਕਾਫ਼ੀ ਢਾਹ ਲੱਗੀ।

ਪੰਜਾਬ ਵਿਚ ਸ਼ਕਾਂ ਦੇ ਪ੍ਰਸਿਧ ਰਾਜੇ ਮੁਆਇਸ (Maues) ਆਯਾਸ (Azes) ਪਹਿਲਾ ਤੇ ਅਜ਼ਿਲੀਸਿਸ (Azilises) ਹੋਏ ਹਨ। ਆਯਾਸ ਦੀ ਰਾਜਧਾਨੀ ਤਖਸ਼ਿਲਾ ਮੰਨੀ ਜਾਂਦੀ ਹੈ। ਸਿਆਲਕੋਟ, ਜਿਸ ਦਾ ਪੁਰਾਣਾ ਨਾਂ ਸ਼ਾਕਲ ਸੀ, ਸ਼ਕਾਂ ਦਾ ਹੀ ਵਸਾਇਆ ਹੋਇਆ ਨਗਰ ਮੰਨਿਆ ਜਾਂਦਾ ਹੈ। ਧਾਰਨਾ ਹੈ ਕਿ ਆਯਾਸ ਪਹਿਲੇ ਨੇ ਇਕ ਸੰਮਤ ਜਾਰੀ ਕੀਤਾ ਜਿਸ ਦਾ ਆਰੰਭ 58-57 ਪੂਰਬ ਈਸਾ ਵਿਚ ਹੋਇਆ। ਇਸੇ ਸੰਮਤ ਨੂੰ ਪਿਛੋਂ ਬ੍ਰਾਹਮਣਾਂ ਨੇ ਬਿਕ੍ਰਮੀ ਸੰਮਤ ਦਾ ਨਾਂ ਦਿਤਾ।

ਸ਼ਕਾਂ ਦਾ ਰਾਜਸੀ ਜ਼ੋਰ ਭਾਰਤ ਵਿਚ ਬਹੁਤੀ ਦੇਰ ਤਕ ਨਾ ਰਿਹਾ। ਗੌਤਮੀ ਪੁੱਤਰ ਸ਼ਾਤਕਰਣਿ (ਸਾਲਵਾਹਨ) ਨੇ ਮਾਲਵ ਗਣ ਨਾਲ ਰਲ ਕੇ ਸ਼ਕਾਂ ਨੂੰ ਉਜੈਨ ਵਿਚੋਂ ਹਾਰ ਦਿਤੀ ਅਤੇ ਜਿੱਤ ਦੀ ਖ਼ੁਸ਼ੀ ਵਿਚ ਇਕ ਨਵਾਂ ਸੰਮਤ ਚਲਾਇਆ, ਜੋ ਮਗਰੋਂ ਬਿਕ੍ਰਮੀ ਸੰਮਤ ਦੇ ਨਾਂ ਨਾਲ ਪ੍ਰਸਿਧ ਹੋਇਆ। ਇਹ ਘਟਨਾ 58 ਈ: ਪੂਰਬ ਦੀ ਹੈ।

ਪੰਜਾਬ ਵਿਚ ਸਾਕਿਆਂ ਨੂੰ ਠਲ ਪਾਉਣ ਲਈ ਸਾਲਵਾਹਨ ਨੇ, ਮੁਲਤਾਨ ਦੇ ਦੱਖਣ ਵਲ ਕਰੋਹ ਦੇ ਕੋਲ, ਉਨ੍ਹਾਂ ਨਾਲ ਬੜੀ ਭਾਰੀ ਲੜਾਈ ਲੜੀ। ਇਸ ਜਿੱਤ ਦੀ ਯਾਦ ਵਿਚ ਸਾਲਵਾਹਨ ਨੇ ਇਕ ਨਵੇਂ ਸੰਮਤ ਦੀ ਨੀਂਹ ਰਖੀ ਜੋ ਸਾਕਾ ਸੰਮਤ ਨਾਲ ਪ੍ਰਸਿਧ ਹੋਇਆ। ਇਹ ਘਟਨਾ ਈਸਾ ਮਸੀਹ ਤੋਂ 78 ਵਰ੍ਹੇ ਪਹਿਲਾਂ ਦੀ ਹੈ।

ਮਹਾਂਭਾਰਤ ਅਨੁਸਾਰ ਰਾਜਾ ਸਗਰ ਨੇ ਸ਼ਕਾਂ ਉਤੇ ਜਦੋਂ ਫ਼ਤਹਿ ਪ੍ਰਾਪਤ ਕੀਤੀ ਤਾਂ ਸਗਰ ਨੇ ਉਨ੍ਹਾਂ ਨੂੰ ਅਧੀਨਗੀ ਦੇ ਚਿੰਨ੍ਹ ਵਜੋਂ ਆਪਣੇ ਸਿਰ ਦੇ ਉਤਲੇ ਅੱਧੇ ਹਿੱਸੇ ਨੂੰ ਮੁੰਨਣ ਲਈ ਮਜਬੂਰ ਕੀਤਾ (ਵੇਖੋ : ਸਗਰ)।

ਪੱਛਮੀ ਪੰਜਾਬ ਵਿਚ ਵਸਦੇ ਗੱਖੜ ਕਬੀਲੇ ਸਾਕਿਆਂ ਦੀ ਹੀ ਔਲਾਦ ਮੰਨੇ ਜਾਂਦੇ ਹਨ। ਰਸਾਲੂ ਕਥਾ ਦਾ ਪ੍ਰਸਿਧ ਪ੍ਰਤਿਦਵੰਦੀ, ਰਾਜਾ ਹੋਡੀ ਸ਼ਕ ਕਬੀਲੇ ਵਿਚੋਂ ਹੀ ਸੀ। ਕਈਆਂ ਵਿਦਵਾਨਾਂ ਦਾ ਵਿਚਾਰ ਹੈ ਕਿ ਰਾਜਪੂਤ ਤੇ ਜਟ ਕਬੀਲੇ ਵੀ ਸ਼ਕ ਕੌਮਾ ਵਿਚੋਂ ਨਿਕਲੇ ਹਨ।

ਸ਼ਕਾਂ ਦਾ ਏਕੀਕਰਨ ਸਿਥੀਅਨ ਨਾਲ ਵੀ ਕੀਤਾ ਜਾਂਦਾ ਹੈ। ਉਨ੍ਹਾਂ ਦੇ ਰੀਤ ਰਵਾਜ ਤੇ ਰਹਿਤਾਂ ਬੜੀਆਂ ਰੋਚਕ ਹਨ। ਉਹ ਘੋੜਿਆਂ ਨੂੰ ਬੜਾ ਪਸੰਦ ਕਰਦੇ ਅਤੇ ਵਧੀਆ ਨਸਲ ਦੇ ਘੋੜੇ ਬੜੀ ਮੇਹਨਤ ਨਾਲ ਪਾਲਦੇ ਸਨ। ਉਹ ਪਿਆਜ਼ ਭੰਗ ਦੀ ਵਰਤੋਂ ਵਧੇਰੇ ਮਾਤਰਾ ਵਿਚ ਕਰਦੇ ਸਨ। ਉਹ ਕਿਸੇ ਪਸ਼ੂ ਨੂੰ ਮਾਰ ਕੇ, ਉਸ ਦੀ ਖਲੜੀ ਵਿਚ ਹੀ ਉਸ ਦਾ ਮਾਸ ਪਕਾ ਕੇ, ਖਾਇਆ ਕਰਦੇ ਸਨ। ਬਾਦਸ਼ਾਹਾਂ ਵਿਚ ਇਕ ਤੋਂ ਵਧੀਕ ਵਿਆਹ ਕਰਨ ਦੀ ਪ੍ਰਥਾ ਸੀ। ਬਾਦਸ਼ਾਹ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਆਪਣੀ ਮਾਂ ਨੂੰ ਛੱਡ ਕੇ ਬਾਕੀ ਸਭਨਾਂ ਰਾਣੀਆਂ ਨੂੰ ਆਪਣੇ ਹਰਮ ਵਿਚ ਦਾਖ਼ਲ ਕਰ ਲੈਂਦਾ ਸੀ। ਲੜਾਈ ਵਿਚ ਸ਼ਕ ਅਜਿਹੇ ਦਾਅ-ਪੇਚ ਵਰਤਦੇ ਤੇ ਪ੍ਰਪੰਚ ਰਚਦੇ ਸਨ ਕਿ ਦੁਸ਼ਮਣ ਨੂੰ ਥਕਾ ਕੇ ਫ਼ਤਹਿ ਪ੍ਰਾਪਤ ਕਰ ਲਿਆ ਕਰਦੇ ਸਨ।

ਸ਼ਕ ਦੇਵਤੇ ਨਮਿਤ ਘੋੜੇ ਦੀ ਬਲੀ ਦਿਤਾ ਕਰਦੇ ਸਨ ਅਤੇ ਆਪਣੇ ਦੇਵਤੇ ਅਰੇਸ (Ares) ਦੀ ਪੂਜਾ ਤਲਵਾਰ ਦੇ ਰੂਪ ਵਿਚ ਕੀਤਾ ਕਰਦੇ ਸਨ। ਤਲਵਾਰ ਨੂੰ ਪੂਜਣ ਵੇਲੇ, ਉਹ ਉਸ ਨੂੰ ਸੰਘਣੀਆਂ ਝਾੜੀਆਂ ਦੇ ਚੌਰਸ ਝਾੜ ਵਿਚ, ਪੜੀ ਕਰਦੇ ਸਨ। ਲੜਾਈ ਵਿਚ ਬੰਦੀ ਬਣਾਏ ਗਏ ਕੈਦੀਆਂ ਵਿਚੋਂ, ਸੌ ਪਿਛੇ ਇਕ ਦੀ ਬਲੀ ਉਹ ਇਸੇ ਦੇਵਤੇ ਨਮਿਤ ਦਿਤਾ ਕਰਦੇ ਸਨ।

ਸ਼ਕ ਜਾਦੂ ਟੂਣੇ ਵਿਚ ਬੜਾ ਵਿਸ਼ਵਾਸ਼ ਰਖਦੇ ਸਨ। ਜੇ ਬਾਦਸ਼ਾਹ ਬੀਮਾਰ ਪੈ ਜਾਏ ਤਾਂ ਇਨ੍ਹਾਂ ਦੀ ਧਾਰਨਾ ਸੀ ਕਿ ਕਿਸੇ ਸ਼ਖ਼ਸ ਨੇ ਬਾਦਸ਼ਾਹ ਦੀ ਸੌਂਹ ਚੁਕ ਕੇ ਭੰਗ ਕੀਤੀ ਹੈ। ਸੋ ਜਾਦੂਗਰ ਨੂੰ ਸਦ ਕੇ ਝੂਠੀ ਸੁਗੰਧ ਚੁਕਣ ਵਾਲੇ ਸ਼ਖ਼ਸ ਦਾ ਪਤਾ ਲਗਵਾਇਆ ਜਾਂਦਾ। ਜਿਸ ਸ਼ਖ਼ਸ ਉਤੇ ਗੁਣਾ ਪੈਂਦਾ, ਉਸਦੀ ਜਾਨ ਤਾਂ ਹੀ ਬਖ਼ਸ਼ੀ ਜਾਂਦੀ, ਜੇ ਦੋ ਹੋਰ ਜਾਦੂਗਰ ਉਸ ਨੂੰ ਨਿਰਦੋਸ਼ ਸਿਧ ਕਰਦੇ।

ਸ਼ਕਾਂ ਵਿਚ ਸੁਗੰਧ ਚੁਕਣ ਤੇ ਹਲਫ਼ ਲੈਣ ਦਾ ਵੀ ਅਲੌਕਿਕ ਤਰੀਕਾ ਪ੍ਰਚਲਿਤ ਸੀ। ਜਿਨ੍ਹਾਂ ਸ਼ਖ਼ਸਾਂ ਨੇ ਕੋਈ ਹਲਫ਼ ਲੈਣੀ ਹੁੰਦੀ, ਉਹ ਇਕੱਠੇ ਹੋ ਕੇ, ਇਕ ਵੱਡੇ ਸਾਰੇ ਸ਼ਰਾਬ ਦੇ ਭਰੇ ਪਿਆਲੇ ਵਿਚ, ਆਪੋ ਆਪਣੇ ਲਹੂ ਦੀਆਂ ਕੁਝ ਬੂੰਦਾਂ ਰਲਾ ਕੇ, ਉਸ ਵਿਚ ਤਲਵਾਰ, ਤੀਰ, ਕੁਹਾੜੀ ਤੇ ਬਰਛੀ ਆਦਿ ਰਖ ਕੇ, ਕਾਫ਼ੀ ਦੇਰ ਤਕ ਪ੍ਰਾਰਥਨਾ ਕਰਦੇ ਤੇ ਫਿਰ ਉਹ ਲਹੂ ਮਿਲੀ ਸ਼ਰਾਬ ਗਟ ਗਟ ਕਰ ਕੇ ਪੀ ਜਾਂਦੇ ਸਨ। ਲੜਾਈ ਵਿਚ ਵੈਰੀ ਨੂੰ ਮਾਰ ਕੇ ਉਸ ਦਾ ਲਹੂ ਪੀਣਾ ਤੇ ਖੋਪਰੀ ਵੱਢ ਕੇ ਕੋਲ ਰਖਣ ਦੀ ਪ੍ਰਥਾ ਵੀ ਸ਼ਕਾਂ ਵਿਚ ਪ੍ਰਚਲਤ ਸੀ।

ਲੋਕ-ਕਹਾਣੀਆਂ ਵਿਚ ਸ਼ਕ ਸੰਸਕ੍ਰਿਤੀ ਦੀਆਂ ਕਈ ਰੂੜ੍ਹੀਆਂ ਮਿਲਦੀਆਂ ਹਨ ਜਿਵੇਂ ਕਿ ਦੁਸ਼ਮਣ ਦੇ ਲਹੂ ਦਾ ਪਿਆਲਾ ਭਰ ਕੇ ਪੀਣਾ। 'ਅੰਬੋ' ਕਥਾ ਵਿਚ ਨਨਾਣ ਭਰਜਾਈ ਕੋਲੋਂ ਕੀਮਤੀ ਸਾਲੂ ਮੰਗ ਕੇ ਲੈ ਜਾਂਦੀ ਹੈ। ਸਾਲੂ ਕਾਂ ਦੀ ਵਿੱਠ ਨਾਲ ਖ਼ਰਾਬ ਹੋ ਜਾਂਦਾ ਹੈ। ਸੋ ਭਰਜਾਈ ਨਨਾਣ ਨੂੰ ਮਾਰ ਕੇ ਉਸ ਦੇ ਲਹੂ ਦਾ ਪਿਆਲਾ ਪੀਂਦੀ ਹੈ (ਵੇਖੋ : ਅੰਬੋ)। ਇਸ ਰੂੜ੍ਹੀ ਦੀਆਂ ਕਈ ਹੋਰ ਕਥਾਵਾਂ ਵੀ ਮਿਲਦੀਆਂ ਹਨ। ਇਸੇ ਤਰ੍ਹਾਂ ਦੀ ਇਕ ਹੋਰ ਕਥਾਨਿਕ-ਰੂੜ੍ਹੀ ਹੈ : ਕੋਈ ਪ੍ਰਾਕ੍ਰਮੀ ਯੁਵਕ ਜਦੋਂ ਕਿਸੇ ਮੁਹਿੰਮ ਉਤੇ ਜਾਂਦਾ ਹੈ ਤਾਂ ਪਿਛੇ ਆਪਣੀ ਤਲਵਾਰ ਜਾਂ ਕੋਈ ਹਥਿਆਰ ਛੱਡ ਜਾਂਦਾ ਹੈ। ਉਸ ਯੁਵਕ ਉਤੇ ਜਦੋਂ ਕੋਈ ਭੀੜ ਬਣਦੀ ਹੈ ਜਾਂ ਉਹ ਮਰ ਜਾਂਦਾ ਹੈ ਤਾਂ ਉਸ ਦੀ ਤਲਵਾਰ ਉਤੇ ਲਹੂ ਦੇ ਨਿਸ਼ਾਨ ਉਭਰ ਆਉਂਦੇ ਹਨ। ਇਹ ਰੂੜ੍ਹੀ ਵੀ ਸ਼ਕ ਸੰਸਕ੍ਰਿਤੀ ਦਾ ਹੀ ਅਵਸ਼ੇਸ਼ ਜਾਪਦੀ ਹੈ।

**(ਸ-38) ਸੰਕਟ ਹਰ ਚਤੁਰਥੀ :**
(ਵੇਖੋ : ਸੰਕਟਾ ਚੌਥ)।

**(ਸ-39) ਸਕਟਾਸੁਰ :**

ਇਕ ਦੈਂਤ ਜਿਸ ਦੇ ਬੱਧ ਦੀ ਕਥਾ, ਭਾਗਵਤ ਦੇ ਦਸਵੇਂ ਸਕੰਧ ਵਿਚ ਵੇਰਵੇ ਨਾਲ ਮਿਲਦੀ ਹੈ। ਇਸ ਦੈਂਤ ਦੀ ਸ਼ਕਲ ਛਕੜੇ ਵਰਗੀ ਸੀ ਜਿਸ ਤੋਂ ਇਹ ਸੰਗਿਆ ਪ੍ਰਚਲਤ ਹੋ ਗਈ। ਕੰਸ ਨੇ ਇਸ ਦੈਂਤ ਨੂੰ ਕ੍ਰਿਸ਼ਨ ਦਾ ਬੱਧ ਕਰਨ ਲਈ ਭੇਜਿਆ ਸੀ, ਪਰ ਇਹ ਉਲਟਾ ਕ੍ਰਿਸ਼ਨ ਦੇ ਹੱਥੋਂ ਮਾਰਿਆ ਗਿਆ। ਇਹ ਅਸੁਰ, ਦੁੱਧ ਦਹੀਂ ਨਾਲ ਭਰੇ ਬੈਲ ਗੱਡੇ ਦੇ ਰੂਪ ਵਿਚ, ਬਾਲ ਕ੍ਰਿਸ਼ਨ ਨੂੰ ਵਰਗਲਾਣ ਲਈ ਗਿਆ, ਪਰ ਕ੍ਰਿਸ਼ਨ ਨੇ ਠੁੱਡਿਆਂ ਨਾਲ ਇਸ ਨੂੰ ਨਸ਼ਟ ਕਰ ਦਿਤਾ।

**(ਸ-40) ਸੰਕਟਾ ਚੌਥ :**

ਮਾਘ ਮਹੀਨੇ ਦੇ ਕ੍ਰਿਸ਼ਨਾ ਪੱਖ ਦੀ ਚੌਥੀ ਤਿੱਥ ਨੂੰ ਸੰਕਟ ਹਰ ਚਤੁਰਥੀ ਜਾਂ ਸੰਕਟਾ ਚੌਥ ਕਹਿੰਦੇ ਹਨ। ਪੁਰਾਣਾਂ ਅਨੁਸਾਰ ਇਸੇ ਤਿੱਥ ਨੂੰ ਗਣੇਸ਼ ਦਾ ਜਨਮ ਹੋਇਆ ਸੀ। ਧਾਰਨਾ ਹੈ ਕਿ ਇਸ ਤਿੱਥ ਨੂੰ ਵਿਧੀ ਪੂਰਵਕ ਵਰਤ ਰਖਣ ਨਾਲ ਪ੍ਰਾਣੀ ਨੂੰ ਹਰ ਤਰ੍ਹਾਂ ਦੇ ਦੁਖ, ਦਲਿਦ੍ਰ ਤੇ ਕਸ਼ਟ ਤੋਂ ਛੁਟਕਾਰਾ ਮਿਲ ਜਾਂਦਾ ਹੈ। ਇਸੇ ਲਈ ਇਸ ਤਿੱਥ ਦਾ ਨਾਉਂ ਸੰਕਟ-ਹਰ-ਚਤੁਰਥੀ ਹੈ। ਹਿੰਦੂ ਇਸ ਤਿੱਥ ਨੂੰ ਵਰਤ ਰਖਦੇ ਤੇ ਗਣੇਸ਼ ਦੀ ਪੂਜਾ ਕਰਦੇ ਹਨ।

ਵਰਤ ਦਾ ਵਿਧਾਨ ਇਸ ਤਰ੍ਹਾਂ ਹੈ : ਸਾਧਕ ਸਵੇਰੇ ਇਸ਼ਨਾਨ ਕਰ ਕੇ ਵਰਤ ਦਾ ਸੰਕਲਪ ਕਰੇ ਅਤੇ ਘਰ ਦੀ ਕਿਸੇ ਗੁਠੇ ਕੁੰਭ ਸਥਾਪਿਤ ਕਰੇ। ਕੁੰਭ ਉਤੇ ਗਣੇਸ਼ ਦੀ ਮੂਰਤੀ ਟਿਕਾ ਕੇ ਰਖੀ ਜਾਵੇ, ਫਿਰ ਮੂਰਤੀ ਉਤੇ ਸੰਧੂਰ ਬਿਖੇਰ ਕੇ ਫੁੱਲਾਂ ਦੀ ਭੇਟ ਚੜ੍ਹਾਵੇ। ਇਸ ਮਗਰੋਂ ਉਹ ਗਣੇਸ਼ ਦੇ ਸਤੋਤ੍ਰਾਂ ਦਾ ਪਾਠ ਕਰੇ ਅਤੇ ਨਾਲ ਹੀ ਚੰਦਰਮੇ ਤੇ ਰੋਹਿਣੀ ਦੀ ਪੂਜਾ ਕਰੇ। ਗਣੇਸ਼ ਦੀ ਮਨ-ਭਾਂਵਦੀ ਵਸਤੂ ਮਠਿਆਈ ਹੈ, ਇਸ ਲਈ ਉਸ ਨੂੰ ਲੱਡੂ ਦਾ ਪ੍ਰਸ਼ਾਦਿ ਚੜ੍ਹਾਏ। ਸਾਰਾ ਦਿਨ ਨਿਰਜਲ ਵਰਤ ਰਖੇ, ਰਾਤ ਨੂੰ ਚੰਨ ਦੇ ਚੜ੍ਹਨ ਉਤੇ, ਅਰਘਾ ਦੇ ਕੇ ਫਲਾਂ ਨਾਲ ਵਰਤ ਖੋਲ੍ਹਿਆ ਜਾਵੇ। ਪੰਜਾਬ ਵਿਚ ਤਿਲ ਤੇ ਗੁੜ ਰਲਾ ਕੇ ਗਣੇਸ਼ ਦੀ ਭੇਟਾ ਚਾੜ੍ਹੇ ਜਾਂਦੇ ਹਨ।

ਇਸ ਤਿੱਥ ਦੇ ਵਰਤ ਦੇ ਮਹਾਤਮ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ : ਪ੍ਰਾਚੀਨ ਕਾਲ ਵਿਚ ਇਕ ਰਾਜਾ ਮਾਨਵ ਬੜਾ ਨੇਕ ਤੇ ਧਰਮਾਤਮਾ ਸੀ। ਉਸ ਦੀ ਪਤਨੀ ਦਾ ਨਾਂ ਰਤਨਾਵਲੀ ਸੀ। ਇਹ ਦੋਵੇਂ ਆਨੰਦ ਪੂਰਵਕ ਜੀਵਨ ਬਤੀਤ ਕਰ ਰਹੇ ਸਨ ਕਿ ਕਿਸੇ ਰਾਜੇ ਨੇ ਇਨ੍ਹਾਂ ਦੇ ਦੇਸ਼ ਉਤੇ ਧਾਵਾ ਬੋਲ ਕੇ ਇਨ੍ਹਾਂ ਤੋਂ ਰਾਜ ਭਾਗ ਖੋਹ ਲਿਆ। ਮਾਨਵ ਤੇ ਉਸ ਦੀ ਪਤਨੀ ਜੰਗਲ ਵਿਚ ਰਹਿਣ ਲੱਗੇ, ਜਿਥੇ ਉਨ੍ਹਾਂ ਦਾ ਮੇਲ ਮਾਰਕੰਡੇ ਰਿਸ਼ੀ ਨਾਲ ਹੋਇਆ। ਮਾਰਕੰਡੇ ਤ੍ਰੈਕਾਲ ਦਰਸ਼ੀ ਸੀ। ਉਸ ਨੇ ਦਿਬ-ਦ੍ਰਿਸ਼ਟੀ ਨਾਲ ਵੇਖ ਕੇ ਦੱਸਿਆ ਕਿ ਰਾਜਾ ਮਾਨਵ ਪਿਛਲੇ ਜਨਮ ਵਿਚ ਸ਼ਿਕਾਰੀ ਸੀ। ਇਕ ਵਾਰ ਉਸ ਨੇ ਜੰਗਲ ਵਿਚ, ਕੁਝ ਨਾਗ ਕੰਨਿਆਵਾਂ ਨੂੰ, ਮਾਘ ਵਦੀ ਚੌਥ ਨੂੰ, ਗਣੇਸ਼ ਨੂੰ ਪੂਜਦੇ ਤੇ ਵਰਤ ਰਖਦੇ ਵੇਖਿਆ ਤੇ ਉਨ੍ਹਾਂ ਤੋਂ ਵਰਤ ਦੀ ਵਿਧੀ ਤੇ ਫਲ ਪੁਛ ਕੇ, ਉਸ ਵਰਤ ਨੂੰ ਕੇਵਲ ਇਕੋ ਵਾਰ ਰਖਿਆ। ਫਲਸਰੂਪ ਉਹ ਵਰਤਮਾਨ ਜਨਮ ਵਿਚ ਰਾਜਾ ਬਣਿਆ ਤੇ ਉਸ ਨੇ ਕਾਫ਼ੀ ਸਮੇਂ ਤਕ ਸੁਖ ਭੋਗਿਆ। ਪਰ ਸ਼ੁਭ ਭਾਗਾਂ ਦੀ ਅਵਧੀ ਮੁਕਣ ਉਤੇ, ਉਸ ਦੇ ਸ਼ਿਕਾਰੀ ਦੇ ਰੂਪ ਵਿਚ ਕੀਤੇ ਕੁਕਰਮ ਅੱਗੇ ਆ ਗਏ, ਜਿਸ ਕਰ ਕੇ ਉਸ ਨੂੰ ਮੁੜ ਦੁਖ ਭੋਗਣੇ ਪੈ ਰਹੇ ਹਨ। ਰਾਜੇ ਨੇ ਇਹ ਗੱਲ ਸੁਣ ਕੇ, ਰਿਸ਼ੀ ਦੇ ਆਦੇਸ਼ ਉਤੇ ਫਿਰ 'ਸੰਕਟ ਹਰ ਚੌਥ' ਨੂੰ ਵਿਧੀ ਪੂਰਵਕ ਵਰਤ ਰਖਿਆ ਤੇ ਉਸ ਦੇ ਸਭ ਸੰਕਟ ਦੂਰ ਹੋ ਗਏ। ਉਸ ਨੂੰ ਮੁੜ ਰਾਜ ਭਾਗ ਪ੍ਰਾਪਤ ਹੋ ਗਿਆ।

**(ਸ-41) ਸ਼ਕਤੀ :**

ਹਿੰਦੂਆਂ ਦੀ ਇਕ ਦੇਵੀ; ਹਿੰਦੂਆਂ ਦਾ ਇਕ ਮੱਤ ਪਰਮੇਸ਼ਵਰ ਦੀ ਕਲਪਨਾ ਇਸਤ੍ਰੀ ਦੇ ਰੂਪ ਵਿਚ ਕਰਦਾ ਹੈ ਅਤੇ ਉਸ ਨੂੰ ਸ਼ਕਤੀ ਦਾ ਨਾਂ ਦੇਂਦਾ ਹੈ। ਦੇਵੀ ਪੁਰਾਣ ਅਨੁਸਾਰ ਸ਼ਕਤੀ ਹੀ ਸਰਬ ਸਮਰੱਥ ਤੇ ਆਦਿ ਅਨਾਦੀ ਹੈ। ਉਹ ਹੀ ਜਗਤ ਦਾ ਕਾਰਣ ਅਤੇ ਸਰੂਪ ਹੈ। ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਵੀ ਸ਼ਕਤੀ ਦੇ ਅਧੀਨ ਹਨ ਅਤੇ ਉਸੇ ਦੀ ਇੱਛਾ ਅਨੁਸਾਰ ਕਰਮਵਾਰ ਸੰਸਾਰ ਦੀ ਰਚਨਾ, ਪਾਲਣ ਤੇ ਸੰਘਾਰ ਦਾ ਕੰਮ ਕਰ ਰਹੇ ਹਨ। ਦੇਵੀ ਪੁਰਾਣ ਦੀ ਇਕ ਕਥਾ ਅਨੁਸਾਰ ਇਕ ਵਾਰ ਨਾਰਦ ਨੇ ਸ਼ਿਵ ਤੋਂ ਪੁਛਿਆ ਕਿ ਤੁਸੀਂ ਤੇ ਹੋਰ ਦੇਵਤੇ ਕਿਸ ਦੀ ਪੂਜਾ ਵਿਚ ਲੀਨ ਰਹਿੰਦੇ ਹੋ, ਤਾਂ ਸ਼ਿਵ ਨੇ ਦੱਸਿਆ ਕਿ ਉਹ ਆਦਿ ਅਨਾਦੀ ਅਤੇ ਪਰਾ-ਪੁਰਬਲਾ ਸ਼ਕਤੀ ਹੈ, ਜੋ ਸੰਸਾਰ ਨੂੰ ਸਿਰਜਦੀ, ਪਾਲਦੀ ਤੇ ਉਸ ਦਾ ਸੰਘਾਰ ਕਰਦੀ ਹੈ। ਭਾਵੇਂ ਉਹ ਸ਼ਕਤੀ ਅਰੂਪ, ਨਿਰਾਕਾਰ ਤੇ ਅਜਨਮਾ ਹੈ, ਪਰ ਉਹ ਦੇਵਤਿਆਂ ਦਾ ਕਾਰਜ ਸਿਧ ਕਰਨ ਲਈ ਕਦੇ ਪਾਰਬਤੀ, ਕਦੇ ਇੰਦਰਾਣੀ ਤੇ ਕਦੇ ਸ਼ਾਰਦਾ ਆਦਿ ਰੂਪਾਂ ਵਿਚ ਪ੍ਰਗਟ ਹੁੰਦੀ ਹੈ। ਇਸੇ ਪੁਰਾਣ ਵਿਚ ਲਿਖਿਆ ਹੈ ਕਿ ਸ਼ਿਵ ਦੀ ਪਤਨੀ ਸਤੀ ਜਦੋਂ ਦਸ ਮਹਾਂਵਿਦਯਾ ਦੇ ਰੂਪ ਵਿਚ ਪ੍ਰਕਾਸ਼ਮਾਨ ਹੋਈ ਤਾਂ ਸ਼ਿਵ ਭੈਭੀਤ ਹੋ ਗਿਆ। ਮਾਰਕੰਡੇ ਪੁਰਾਣ ਵਿਚ ਬ੍ਰਹਮਾ ਦੇਵਤਾ ਸ਼ਕਤੀ ਦੇਵੀ ਦੀ ਉਸਤਤੀ ਕਰਦਿਆਂ ਹੋਇਆਂ ਕਹਿੰਦਾ ਹੈ — "ਹੇ ਦੇਵੀ, ਤੂੰ ਹੀ ਸ੍ਵਾਹਾ, ਤੂੰ ਹੀ ਸੁਧਾ ਅਤੇ ਤੂੰ ਹੀ ਵਸ਼ਟਕਾਰ ਹੈਂ। ਸੁਰ ਵੀ ਤੇਰੇ ਹੀ ਸਰੂਪ ਹਨ। ਤੂੰ ਹੀ ਜੀਵਨ ਦੇਣ ਵਾਲੀ ਸੁਧਾ ਹੈਂ। ਨਿੱਤ ਅੱਖਰ ਪ੍ਰਣਵ ਵਿਚ ਅਕਾਰ, ਓਕਾਰ ਅਤੇ ਮਕਾਰ — ਇਨ੍ਹਾਂ ਤਿੰਨਾਂ ਮਾਤ੍ਰਾਵਾਂ ਦੇ ਰੂਪ ਵਿਚ ਤੂੰ ਹੀ ਸਥਿਤ ਹੈਂ।...ਹੇ ਦੇਵੀ! ਤੂੰ ਹੀ ਸੰਧਿਆ, ਸਾਵਿਤਰੀ ਤੇ ਪਰਮ-ਜਣਨੀ ਹੈਂ। ਹੇ ਭਵਾਨੀ! ਤੂੰ ਹੀ ਇਸ ਵਿਸ਼ਵ-ਬ੍ਰਹਿਮੰਡ ਨੂੰ ਧਾਰਨ ਕਰਦੀ ਹੈਂ। ਤੇਰੇ ਤੋਂ ਹੀ ਇਸ ਜਗਤ ਦੀ ਰਚਨਾ ਹੁੰਦੀ ਹੈ। ਤੂੰ ਹੀ ਇਸ ਦਾ ਪਾਲਣ ਪੋਸਣ ਕਰਦੀ ਅਤੇ ਕਲਪ ਦੇ ਅੰਤ ਵਿਚ, ਹਮੇਸ਼ਾਂ ਹੀ, ਸਭਨਾਂ ਨੂੰ ਆਪਣਾ ਗਰਾਸ ਬਣਾ ਲੈਂਦੀ ਹੈਂ। ਹੇ ਮਾਤਾ! ਇਸ ਜਗਤ ਦੀ ਉਤਪੱਤੀ ਦੇ ਸਮੇਂ ਤੂੰ ਸ੍ਰਿਸ਼ਟੀ-ਰੂਪਾ ਹੈਂ, ਪਾਲਣ ਪੋਸਣ ਸਮੇਂ ਸਥਿਤੀ-ਰੂਪਾ ਹੈਂ ਤੇ ਕਲਪ ਦੇ ਅੰਤ ਵਿਚ ਸੰਘਾਰ-ਰੂਪਾ ਹੈਂ। ਤੂੰ ਹੀ ਮਹਾਂ ਵਿਦਿਆ, ਮਹਾਂ ਮਾਇਆ, ਮਹਾਂ ਸਿਮ੍ਰਤੀ, ਮਹਾਂ ਮੋਹ ਰੂਪਾ, ਮਹਾਂ ਦੇਵੀ ਤੇ ਮਹਾਂ ਸੁਰੀ ਹੈਂ। ਤੂੰ ਹੀ ਤਿੰਨਾਂ ਗੁਣਾਂ ਨੂੰ ਪੈਦਾ ਕਰਨ ਵਾਲੀ ਸਭ ਦੀ ਪ੍ਰਕ੍ਰਿਤੀ ਹੈਂ।... ਜਿਤਨੇ ਵੀ ਸੁੰਦਰ ਪਦਾਰਥ ਹਨ, ਉਹਨਾਂ ਸਭਨਾਂ ਨਾਲੋਂ ਤੂੰ ਵਧੇਰੇ ਸੁੰਦਰ ਹੈਂ। ਪਰ ਤੇ ਅਪਰ — ਸਭ ਤੋਂ ਪਰ੍ਹੇ ਰਹਿਣ ਵਾਲੀ ਪ੍ਰਮੇਸ਼ਵਰੀ ਤੂੰ ਹੀ ਹੈਂ। ਸਰਬ ਸਰੂਪਾ ਦੇਵੀ! ਕਿਧਰੇ ਵੀ ਸਤ ਅਸਤ ਰੂਪ ਜੋ ਵੀ ਹਨ, ਉਨ੍ਹਾਂ ਸਭਨਾਂ ਦੀ ਸ਼ਕਤੀ ਤੂੰ ਹੀ ਹੈਂ।" ਦੇਵੀ ਭਾਗਵਤ ਵਿਚ ਵਿਸ਼ਨੂੰ ਵੀ ਇਹ ਮੰਨਦਾ ਹੈ ਕਿ ਉਹ ਸਵਤੰਤ੍ਰ ਇੱਛਾ ਨਹੀਂ ਰਖਦਾ ਅਤੇ ਦੇਵੀ ਦੇ ਹੁਕਮ ਅਨੁਸਾਰ ਸੰਸਾਰ ਨੂੰ ਚਲਾ ਰਿਹਾ ਹੈ।

ਇਸੇ ਸ਼ਕਤੀ ਦੇ ਦੋ ਸਰੂਪ ਮੰਨੇ ਗਏ ਹਨ : ਇਕ ਸਨਿਮਰ ਤੇ ਦੂਜਾ ਭਿਅੰਕਰ। ਸ਼ਕਤੀ ਦੇਵੀ ਦੇ ਕਈ ਨਾਂ ਹਨ ਅਤੇ ਹਰ ਨਾਂ ਨਾਲ ਵੱਖਰਾ ਰੂਪ, ਚਰਿਤ੍ਰ ਤੇ ਗੁਣ-ਕਰਮ ਸੰਬੰਧਿਤ ਹਨ। ਸਨਿਮਰ ਰੂਪ ਵਿਚ ਸ਼ਕਤੀ ਦੇਵੀ ਉਮਾ, ਗੌਰੀ, ਪਾਰਬਤੀ ਅਤੇ ਭਵਾਨੀ ਆਦਿ ਦੇ ਰੂਪਾਂ ਵਿਚ ਪੂਜੀ ਜਾਂਦੀ ਹੈ। ਸਮਾਰਤ ਮੱਤ ਵਾਲੇ ਸ਼ਕਤੀ ਦੇਵੀ ਨੂੰ ਇਸੇ ਸਨਿਮਰ ਰੂਪ ਵਿਚ ਪੂਜਦੇ ਹਨ। ਭਿਅੰਕਰ ਰੂਪ ਵਿਚ, ਸ਼ਕਤੀ ਨੂੰ ਦੁਰਗਾ, ਕਾਲੀ, ਚੰਡੀ ਅਤੇ ਭੈਰਵੀ ਆਦਿ ਨਾਵਾਂ ਹੇਠ ਪੂਜਿਆ ਜਾਂਦਾ ਹੈ ਅਤੇ ਇਸ ਦੀ ਤ੍ਰਿਪਤੀ ਲਈ ਪਸ਼ੂਆਂ ਤੇ ਮਨੁੱਖਾਂ ਦੀ ਬਲੀ ਵੀ ਦਿਤੀ ਜਾਂਦੀ ਹੈ। ਦੁਰਗਾ ਦੇ ਰੂਪ ਵਿਚ ਇਸ ਦੀਆਂ ਦਸ ਬਾਹਵਾਂ ਹਨ। ਇਹ ਸ਼ਸਤ੍ਰਧਾਰੀ ਹੈ ਅਤੇ ਸ਼ੇਰ ਦੀ ਸਵਾਰੀ

ਕਰਦੀ ਹੈ। ਕਾਲੀ ਦੇ ਰੂਪ ਵਿਚ ਇਸ ਦਾ ਚਿਹਰਾ ਬੜਾ ਬੀਭਤਸ ਤੇ ਸਰੀਰ ਕਾਲਾ ਸਿਆਹ ਹੈ; ਜੀਭ ਵਿਚੋਂ ਲਹੂ ਦੀਆਂ ਰਾਲ੍ਹਾਂ ਵਗ ਰਹੀਆਂ ਹੁੰਦੀਆਂ ਹਨ ਅਤੇ ਗਲੇ ਵਿਚ ਮੁੰਡ ਮਾਲਾ ਤੇ ਸੱਪ ਵਲ੍ਹੇਟੇ ਹੁੰਦੇ ਹਨ। ਚੰਡੀ, ਦੇਵੀ ਦਾ ਉਹ ਰੂਪ ਹੈ, ਜੋ ਉਸਨੇ ਮਹਿਖੇ ਰਾਖਸ਼ ਨੂੰ ਮਾਰਨ ਲਈ ਧਾਰਿਆ ਸੀ। ਸ਼ੈਵਮੱਤ ਵਾਲੇ ਦੇਵੀ ਦੀ ਪੂਜਾ ਇਨ੍ਹਾਂ ਭਿਅੰਕਰ ਰੂਪਾਂ ਵਿਚ ਕਰਦੇ ਹਨ। ਪਰ ਸ਼ਕਤੀ ਦੀ ਪੂਜਾ ਵਧੇਰੇ ਕਰ ਕੇ ਸਾਕਤ ਮੱਤ ਵਿਚ ਪ੍ਰਚਲਤ ਹੈ ਜਿਸ ਵਿਚ ਸਾਧਕ ਸ਼ਕਤੀ ਨਾਲ ਭਾਵਾਤਮਕ ਤੌਰ ਉਤੇ ਇਕ ਰੂਪ ਹੋ ਕੇ ਉਸ ਦੀ ਪੂਜਾ ਕਰਦਾ ਹੈ।

ਸ਼ਕਤੀ ਦੀ ਪੂਜਾ ਪ੍ਰਾਚੀਨ ਕਾਲ ਤੋਂ ਹੀ ਚਲੀ ਆ ਰਹੀ ਹੈ। ਮਹਿੰਜੋਦਾਰੋ ਦੀ ਖ਼ੁਦਾਈ ਸਮੇਂ ਦੇਵੀ ਮਾਤਾ ਦੀਆਂ ਅਨੇਕਾਂ ਮੂਰਤੀਆਂ ਮਿਲੀਆਂ ਹਨ। ਦੇਵੀ ਮਾਤਾ ਦਾ ਆਦਿਮ ਰੂਪ ਸ਼ਾਇਦ ਧਰਤੀ ਮਾਤਾ ਦਾ ਹੋਵੇ ਜੋ ਸਭਨਾਂ ਨੂੰ ਆਪਣੀ ਛਾਤੀ ਉਤੇ ਖਿਡਾਂਦੀ, ਪਾਲਦੀ ਤੇ ਮਰਨ ਮਗਰੋਂ ਆਪਣੀ ਗੋਦ ਵਿਚ ਸਮਾ ਲੈਂਦੀ ਹੈ। ਦੇਵੀ ਮਾਤਾ ਦਾ ਸੰਕਲਪ ਮੂਲ ਰੂਪ ਵਿਚ ਦਰਾਵੜੀ ਹੈ ਜੋ ਲੋਕ-ਧਰਮ ਦੇ ਪ੍ਰਭਾਵ ਹੇਠ ਉਭਰਿਆ। ਪਰ ਹਿੰਦੂ ਧਰਮ ਵਿਚ ਇਸ ਸੰਕਲਪ ਦਾ ਬੜਾ ਸੁੰਦਰ ਪ੍ਰਗਟਾਵਾ ਹੋਇਆ ਹੈ। ਵੇਦਾਂ ਵਿਚ ਕਿਧਰੇ ਕਿਧਰੇ ਹੀ ਕਿਸੇ ਦੇਵੀ ਵਲ ਸੰਕੇਤ ਮਿਲਦਾ ਹੈ (ਜਿਵੇਂ ਕੇਨ ਉਪਨਿਸ਼ਦ ਵਿਚ ਉਮਾ ਦਾ ਉਲੇਖ ਹੈ) ਪਰ ਪੌਰਾਣਿਕ ਕਾਲ ਵਿਚ ਸ਼ਕਤੀ ਦੇਵੀ ਦਾ ਰੂਪ ਪੂਰੀ ਤਰ੍ਹਾਂ ਉਜਾਗਰ ਹੋਇਆ ਹੈ।

ਸ਼ਕਤੀ ਮਾਰਗ ਦਾ ਆਧਾਰ ਸਾਂਖ ਦਰਸ਼ਨ ਹੈ। ਸਾਂਖ ਮੱਤ ਵਿਚ ਪੁਰਸ਼ ਕ੍ਰਿਆਹੀਣ ਹੈ। ਪ੍ਰਕ੍ਰਿਤੀ ਕ੍ਰਿਆਸ਼ੀਲ ਹੈ ਤੇ ਭੌਤਿਕ ਸੰਸਾਰ ਦੀ ਉਤਪੱਤੀ ਦਾ ਕਾਰਨ ਵੀ। ਪੁਰਸ਼ ਨੂੰ ਪ੍ਰਕ੍ਰਿਤੀ ਦੀ ਸਹਾਇਤਾ ਦੀ ਲੋੜ ਹੈ ਜਿਸ ਲਈ ਪ੍ਰਕ੍ਰਿਤੀ ਪੁਰਸ਼ ਤੋਂ ਸ੍ਰੇਸ਼ਠ ਹੈ। ਸਾਕਤ ਮੱਤ ਵਿਚ ਪੁਰਸ਼ ਨੂੰ ਸ਼ਿਵ ਤੇ ਪ੍ਰਕ੍ਰਿਤੀ ਨੂੰ ਸ਼ਕਤੀ ਮੰਨ ਲਿਆ ਗਿਆ ਹੈ। ਪਰ ਸ਼ਕਤੀ ਦੇ ਹਿਰਦੇ ਵਿਚ ਵਿਸ਼ਵ ਦੀ ਰਚਨਾ ਕਰਨ ਦੀ ਇੱਛਾ ਪੈਦਾ ਹੁੰਦਿਆਂ ਹੀ ਉਸ ਦੇ ਦੋ ਰੂਪ ਹੋ ਗਏ — ਸ਼ਿਵ ਰੂਪ ਤੇ ਸ਼ਕਤੀ ਰੂਪ।

ਜੋਗ ਮੱਤ ਵਿਚ ਕੁੰਡਲਨੀ ਨੂੰ ਸ਼ਕਤੀ ਮੰਨਿਆ ਗਿਆ ਹੈ ਜੋ ਸਾਢੇ ਤਿੰਨ ਹੱਥ ਹੈ ਅਤੇ ਸੱਪ ਵਾਂਗ ਕੁੰਡਲ ਮਾਰ ਕੇ, ਸੁਖਮਨਾ ਨਾੜੀ ਦੀ ਜੜ੍ਹ ਵਿਚ ਸੁੱਤੀ ਹੋਈ ਹੈ। ਜੋਗੀ ਯੋਗ ਸਾਧਨਾ ਦੁਆਰਾ ਕੁੰਡਲਨੀ ਸ਼ਕਤੀ ਨੂੰ ਜਗਾਂਦੇ ਹਨ ਜੋ ਮੂਲਾਧਾਰ, ਸਵਾਧਿਸ਼ਠਾਨ, ਮਣੀ ਪੁਰ, ਅਨਾਹਤ, ਵਿਸ਼ੁਧ ਤੇ ਆਗਯਾ ਦੇ ਚਕ੍ਰਾਂ ਵਿਚੋਂ ਲੰਘਦੀ ਦਸਮ ਦਵਾਰ ਵਿਚ ਸਹੰਸਰ ਕਮਲ ਵਿਚ ਪਹੁੰਚਦੀ ਹੈ। ਜਿਵੇਂ ਜਿਵੇਂ ਇਹ ਸ਼ਕਤੀ ਉਪਰ ਵਲ ਉਠਦੀ ਹੈ, ਯੋਗੀ ਦੇ ਆਨੰਦ ਵਿਚ ਵਾਧਾ ਹੁੰਦਾ ਜਾਂਦਾ ਹੈ। ਜੋਗੀ ਦੀ ਪੂਰਨ ਸਿੱਧੀ ਇਸ ਵਿਚ ਹੈ ਕਿ ਉਹ ਇਸ ਸ਼ਕਤੀ ਨੂੰ ਮੁੜ ਹੇਠਾਂ ਨਾ ਜਾਣ ਦੇਵੇ ਤੇ ਸਹੰਸਰ ਕਮਲ ਵਿਚ ਹੀ ਠਹਿਰਾ ਕੇ ਆਨੰਦ ਲਏ ਅਥਵਾ ਅੰਮ੍ਰਿਤ ਧਾਰ ਪੀਂਦਾ ਰਹੇ।

ਸਾਕਤ ਮੱਤ ਵਿਚ ਸ਼ਕਤੀ ਦੀ ਸਾਧਨਾ ਵੱਖਰੇ ਢੰਗ ਦੀ ਹੈ। ਇਸ ਵਿਚ ਪੰਜ ਮਕਰਾਂ — ਮੱਦਯ, ਮਾਸ, ਮਤੱਸਯਾ, ਮੁਦਰਾ ਤੇ ਮੈਥੁਨ ਦਾ ਵਿਸ਼ੇਸ਼ ਸਥਾਨ ਹੈ। ਚਕਰ ਪੂਜਾ ਦੀ ਰੀਤ ਦਾ ਮਹੱਤਵ ਹੈ ਅਤੇ ਮੰਤਰਾਂ ਤੰਤਰਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ।

ਪੰਜਾਬ ਵਿਚ ਸ਼ਕਤੀ ਦੇਵੀ ਦੇ ਸਨਿਮਰ ਰੂਪ ਦੀ ਪੂਜਾ ਵਧੇਰੇ ਪ੍ਰਚਲਤ ਹੈ (ਵੇਖੋ : ਦੇਵੀ ਪੂਜਾ)।

## (ਸ-42) ਸ਼ਕਤ੍ਰੀ :

ਵਸ਼ਿਸ਼ਠ ਰਿਸ਼ੀ ਦਾ ਜੇਠਾ ਪੁੱਤਰ; ਮਹਾਂਭਾਰਤ ਅਨੁਸਾਰ ਇਕ ਵਾਰ ਰਾਜਾ ਕਮਲਾਸ਼ਪਾਦ ਜੰਗਲ ਵਿਚ ਸ਼ਿਕਾਰ ਖੇਡਣ ਗਿਆ ਤਾਂ ਰਸਤੇ ਵਿਚ ਉਸ ਨੂੰ ਸ਼ਕਤ੍ਰੀ ਮਿਲ ਗਿਆ। ਰਾਜੇ ਨੇ ਸ਼ਕਤ੍ਰੀ ਨੂੰ ਰਸਤੇ ਵਿਚੋਂ ਪਾਸੇ ਵਲ ਹਟ ਜਾਣ ਲਈ ਕਿਹਾ, ਪਰ ਸ਼ਕਤ੍ਰੀ ਨੇ ਰਾਜੇ ਨੂੰ ਬੇਨਤੀ ਕੀਤੀ ਕਿ ਸ਼ਾਸਤਰਾਂ ਅਨੁਸਾਰ ਰਾਜੇ ਨੂੰ ਬ੍ਰਾਹਮਣ ਲਈ ਰਸਤਾ ਛੱਡ ਦੇਣਾ ਚਾਹੀਦਾ ਹੈ। ਇਸ ਉਤੇ ਕਮਲਸ਼ਪਾਦ ਨੇ ਕਰੋਧ ਵਿਚ ਆ ਕੇ ਸ਼ਕਤ੍ਰੀ ਨੂੰ ਚਾਬਕ ਕੱਢ ਮਾਰਿਆ। ਸ਼ਕਤ੍ਰੀ ਨੇ ਰਾਜੇ ਨੂੰ ਆਦਮਖ਼ੋਰ ਰਾਖਸ਼ ਬਣ ਜਾਣ ਦਾ ਸਰਾਪ ਦੇ ਦਿਤਾ। ਵਸ਼ਿਸ਼ਠ ਦਾ ਵਿਰੋਧੀ ਰਿਸ਼ੀ ਵਿਸ਼ਵਾਮਿਤ੍ਰ ਵੀ ਅਦ੍ਰਿਸ਼ਟ ਰੂਪ ਵਿਚ ਉਥੇ ਹੀ ਮੌਜੂਦ ਸੀ, ਉਸਨੇ ਇਸ ਸਰਾਪ ਨੂੰ ਵਸ਼ਿਸ਼ਠ ਦੇ ਵਿਰੁੱਧ ਵਰਤਣ ਲਈ, ਮੰਦਭਾਵਨਾ ਨਾਲ, ਇਕ ਆਦਮਖ਼ੋਰ ਰਾਖਸ਼ ਨੂੰ ਰਾਜੇ ਦੀ ਦੇਹ ਵਿਚ ਪ੍ਰਵੇਸ਼ ਕਰਨ ਦਾ ਹੁਕਮ ਦਿਤਾ। ਫਲਸਰੂਪ ਰਾਜਾ ਕਮਲਾਸ਼ਪਾਦ ਆਦਮਖ਼ੋਰ ਰਾਖਸ਼ ਬਣ ਗਿਆ ਅਤੇ ਉਸ ਨੇ ਸਭ ਤੋਂ ਪਹਿਲਾਂ ਸ਼ਕਤ੍ਰੀ ਨੂੰ ਹੀ ਮਾਰ ਕੇ ਖਾ ਲਿਆ। ਮਗਰੋਂ ਇਹ ਰਾਖਸ਼ ਵਸ਼ਿਸ਼ਠ ਦੇ ਬਾਕੀ ਪੁਤਰਾਂ ਨੂੰ ਵੀ ਮਾਰ ਕੇ ਖਾ ਗਿਆ। ਇਸ ਤਰ੍ਹਾਂ ਸ਼ਕਤ੍ਰੀ ਖ਼ੁਦ ਹੀ ਆਪਣੇ ਸਰਾਪ ਦਾ ਸ਼ਿਕਾਰ ਬਣ ਗਿਆ।

## (ਸ-43) ਸਕੰਦ।

ਲੜਾਈ ਦਾ ਦੇਵਤਾ ਜਾਂ ਮੰਗਲ ਗ੍ਰਹਿ, ਜਿਸ ਨੂੰ ਕਾਰਤਿਕੇਯ ਵੀ ਕਹਿੰਦੇ ਹਨ। ਮਹਾਂਭਾਰਤ ਅਨੁਸਾਰ ਇਹ ਸ਼ਿਵ ਅਥਵਾ ਰੁਦ੍ਰ ਦਾ ਔਰਸ ਪੁੱਤਰ ਸੀ। ਸ਼ਿਵ ਦਾ ਬੀਜ ਅੱਗ ਵਿਚ ਡਿਗਿਆ, ਜਿਥੋਂ ਗੰਗਾ ਨੇ ਉਸ ਨੂੰ ਰਹੱਸਮਈ ਢੰਗ ਨਾਲ ਪ੍ਰਾਪਤ ਕਰ ਲਿਆ। ਇਸੇ ਬੀਜ ਤੋਂ ਸਕੰਦ ਦਾ ਜਨਮ ਹੋਇਆ। ਇਸੇ ਕਰ ਕੇ ਸਕੰਦ ਨੂੰ ਅਗਨੀਭੂਜ ਜਾਂ ਗੰਗਜ ਵੀ ਕਹਿੰਦੇ ਹਨ। ਸਕੰਦ ਦੀ ਪਾਲਨਾ ਕ੍ਰਿਤਕਾਂ ਨੇ ਕੀਤੀ। ਸਕੰਦ ਦੇ ਛੇ ਸਿਰ ਅਤੇ ਬਾਰਾਂ ਹੱਥ ਹਨ; ਪਰਵਾਨੀ ਨਾਂ ਦਾ ਮੋਰ ਇਸ ਦਾ ਵਾਹਣ ਹੈ। ਸਕੰਦ ਦੇ ਇਕ ਹੱਥ ਵਿਚ ਧਨੁਸ਼ ਤੇ ਦੂਜੇ ਵਿਚ ਤੀਰ ਹੈ। ਸਕੰਦ ਦੀ ਉਤਪੱਤੀ ਤਾਰਕ ਦੈਂਤ ਦਾ ਬੱਧ ਕਰਨ ਲਈ ਹੋਈ। ਤਾਰਕ ਨੇ ਤਪੱਸਿਆ ਦੁਆਰਾ ਅਨੇਕਾਂ ਸਿੱਧੀਆਂ ਗ੍ਰਹਿਣ ਕਰ ਲਈਆਂ ਸਨ ਤੇ ਦੇਵਤੇ ਉਸ ਨੂੰ ਮਾਰਨ ਤੋਂ ਅਸਮਰੱਥ ਸਨ। ਤਾਰਕ ਦੈਂਤ ਨੂੰ ਮਾਰਨ ਕਰ ਕੇ ਸਕੰਦ ਨੂੰ ਤਾਰਕਜਿਤ ਵੀ ਕਿਹਾ ਜਾਂਦਾ ਹੈ। ਸਕੰਦ ਦੀਆਂ ਕਈ ਹੋਰ ਉਪਾਧੀਆਂ ਵੀ ਹਨ ਜਿਹਾ ਕਿ ਦ੍ਵਾਦਸ਼ਕਰ (ਬਾਰਾਂ ਹੱਥਾਂ ਵਾਲਾ), ਰਿਜੂਕਾਯ (ਸਿਧੇ ਸਰੀਰ ਵਾਲਾ)। ਦੱਖਣ ਵਿਚ ਇਸ ਦੇਵਤੇ ਨੂੰ ਸੁਬ੍ਰਹਮਣਯ ਕਿਹਾ ਜਾਂਦਾ ਹੈ।

## (ਸ-44) ਸਕੰਦ ਪੁਰਾਣ :

ਇਕ ਪੁਰਾਣ ਜਿਸ ਵਿਚ ਸ਼ਿਵ-ਤਤ੍ਵ ਦੀ ਮਹਿਮਾ ਵਿਸ਼ੇਸ਼ ਰੂਪ ਵਿਚ ਮਿਲਦੀ ਹੈ। ਇਸ ਪੁਰਾਣ ਵਿਚ 81,800 ਸ਼ਲੋਕ ਹਨ। ਇਤਨੇ ਸ਼ਲੋਕ ਹੋਰ ਕਿਸੇ ਵੀ ਪੁਰਾਣ ਵਿਚ ਨਹੀਂ ਮਿਲਦੇ। ਇਸ ਗ੍ਰੰਥ ਦਾ ਨਾਉਂ ਸਕੰਦ ਪੁਰਾਣ ਇਸ ਲਈ ਪਿਆ ਕਿ ਇਸ ਵਿਚ ਛੇ-ਮੁਖਾ ਸਕੰਦ ਦੇਵਤਾ ਤੱਤ-ਪੁਰਸ਼ ਕਲਪ ਦੀਆਂ ਘਟਨਾਵਾਂ ਦਾ ਵਰਣਨ ਕਰਦਾ ਹੈ। ਇਸ ਪੁਰਾਣ ਵਿਚ ਅਨੇਕਾਂ ਖੰਡ, ਸੰਹਿਤਾ ਤੇ ਮਹਾਤਮ ਹਨ, ਜਿਨ੍ਹਾਂ ਵਿਚ ਭਾਰਤ ਦੇ ਲਗਪਗ ਸਭ ਤੀਰਥਾਂ ਦਾ ਵੇਰਵੇ ਨਾਲ ਵਰਨਣ ਹੈ, ਜਿਸ ਕਰ ਕੇ ਇਸ ਪੁਰਾਣ ਤੋਂ ਪ੍ਰਾਚੀਨ ਕਾਲ ਦੇ ਭੂਗੋਲ ਬਾਰੇ ਕਾਫ਼ੀ ਵਾਕਫ਼ੀ ਮਿਲਦੀ ਹੈ। ਇਸ ਪੁਰਾਣ ਦਾ ਇਕ ਪ੍ਰਸਿਧ ਭਾਗ ਕਾਂਸ਼ੀ ਖੰਡ ਹੈ, ਜਿਸ ਵਿਚ ਬਨਾਰਸ ਦੀ ਪੌਰਾਣਿਕ ਮਹੱਤਤਾ ਦਾ ਰੋਚਕ ਵਰਨਣ ਹੈ। ਇਸ ਖੰਡ ਵਿਚ 13,000 ਸ਼ਲੋਕ ਹਨ। ਵਿਲਸਨ ਦਾ ਵਿਚਾਰ ਹੈ ਕਿ ਕਾਂਸ਼ੀ ਖੰਡ ਦਾ ਬਹੁਤਾ ਭਾਗ ਮਹਿਮੂਦ ਗ਼ਜ਼ਨੀ ਦੇ ਪਹਿਲੇ ਹੱਲੇ ਤੋਂ ਵੀ ਪੂਰਬਲੇ ਕਾਲ ਦੀ ਕ੍ਰਿਤ ਹੈ। ਇਸ ਪੁਰਾਣ ਦਾ ਇਕ ਹੋਰ ਵੱਡਾ ਭਾਗ ਉਤਕਲ ਖੰਡ ਹੈ, ਜਿਸ ਵਿਚ ਉੜੀਸਾ ਦੇ ਪਵਿਤ੍ਰ ਅਸਥਾਨਾਂ ਦਾ ਵਰਨਣ ਹੈ। ਇਸ ਪੁਰਾਣ ਵਿਚ ਸ਼ਿਵ ਪੂਜਾ ਦੀ ਵਿਧੀ-ਵਿਧਾਨ ਤੋਂ ਇਲਾਵਾ ਸ਼ਿਵ ਦੇ ਗੁਣਾਂ ਦਾ ਵਰਨਣ ਕਰਦੀਆਂ ਕਥਾਵਾਂ ਵੀ ਦਰਜ ਹਨ। 'ਸੱਤਯ ਨਾਰਾਇਣ ਵਰਤ ਕਥਾ ਮਹਾਤਮਯ' ਇਸੇ ਦੇ ਇਕ ਖੰਡ ਦਾ ਹਿੱਸਾ ਹੈ।

**(ਸ-45) ਸ਼ਕਰ :**

ਸ਼ਕਰ ਸ਼ੁਭ ਤੇ ਕਲਿਆਣੀ ਪਦਾਰਥ ਹੈ ਅਤੇ ਮੰਗਲ ਕਾਰਜਾਂ ਸਮੇਂ ਪ੍ਰਸ਼ਾਦਿ ਜਾਂ ਭਾਜੀ ਵਜੋਂ ਵੰਡੀ ਜਾਂਦੀ ਹੈ। ਨਵਾਂ ਕੰਮ ਸ਼ੁਰੂ ਕਰਨ ਵੇਲੇ ਜੇ ਸ਼ਕਰ ਨਾਲ ਲੋਕਾਂ ਦਾ ਮੂੰਹ ਮਿੱਠਾ ਕੀਤਾ ਜਾਵੇ ਤਾਂ ਕੰਮ ਵਿਚ ਹਮੇਸ਼ਾਂ ਵਾਧਾ ਹੁੰਦਾ ਹੈ। ਵਿਆਹ ਦੀਆਂ ਕਈ ਰਸਮਾਂ ਸਮੇਂ ਸ਼ਕਰ ਜਾਂ ਸ਼ਕਰ ਤੇ ਚਾਵਲ ਰਲਾ ਕੇ ਵੰਡੇ ਜਾਂਦੇ ਹਨ। ਸਾਂਝੀ ਦੇਵੀ ਦੀ ਪੂਜਾ ਮਗਰੋਂ ਕਈ ਕੁੜੀਆਂ ਸ਼ਕਰ-ਚੌਲ ਦਾ ਪ੍ਰਸ਼ਾਦਿ ਵੰਡਦੀਆਂ ਹਨ।

ਸ਼ਕਰ ਕੁਝ ਅਖਾਣਾਂ ਦਾ ਵੀ ਵਿਸ਼ਾ ਹੈ। 'ਘਰ ਚੀ ਸ਼ਕਰ ਬੂਰੇ ਵਰਗੀ, ਗੁੜ ਚੋਰੀ ਦਾ ਮਿੱਠਾ'; 'ਰੋਟੀ ਖਾਈਏ ਸ਼ਕਰ ਨਾਲ, ਦੁਨੀਆਂ ਲੁਟੀਏ ਮਕਰ ਨਾਲ'; 'ਸ਼ਕਰ ਖੋਰੇ ਨੂੰ ਸ਼ਕਰ ਤੇ ਮੂਜੀ ਨੂੰ ਟਕਰ' ਆਦਿ ਅਖਾਣਾਂ ਵਿਚ ਸ਼ਕਰ ਦੁਆਰਾ ਕੁਝ ਜੀਵਨ-ਤੱਥ ਅਤੇ ਵਿਹਾਰਕ ਗੱਲਾਂ ਪ੍ਰਗਟਾਈਆਂ ਗਈਆਂ ਹਨ (ਵੇਖੋ : ਗੁੜ)।

**(ਸ-46) ਸ਼ੰਕਰ :**

(1) ਸ਼ਿਵ ਦੀ ਇਕ ਉਪਾਧੀ; ਸ਼ੰਕਰ ਦਾ ਕੋਸ਼ਗਤ ਅਰਥ ਹੈ : ਸ਼ੁਭ ਲਗਨ ਵਾਲਾ (ਵੇਖੋ : ਸ਼ਿਵ)।

(2) ਦੋ ਵੱਖੋ ਵੱਖ ਵਰਣਾਂ ਦੇ ਸੰਜੋਗ ਤੋਂ ਪੈਦਾ ਹੋਈ ਸੰਤਾਨ (ਵੇਖੋ : ਸੰਕੀਰਨ)।

**(ਸ-47) ਸ਼ਕਰਗੰਜ :**

ਸ਼ੇਖ਼ ਫ਼ਰੀਦ ਦੀ ਇਕ ਉਪਾਧੀ (ਵੇਖੋ : ਫ਼ਰੀਦ ਸ਼ਕਰਗੰਜ)।

**(ਸ-48) ਸ਼ੱਕਰ ਭੁੱਜੀ :**

ਬੱਚਿਆਂ ਦੀ ਇਕ ਵਿਸ਼ੇਸ਼ ਖੇਡ; ਸ਼ਕਰ ਭੁੱਜੀ ਨੂੰ ਦਰਜਨ ਦੇ ਲਗਪਗ ਬੱਚੇ ਦੋ ਟੋਲੀਆਂ ਬਣਾ ਕੇ ਖੇਡਦੇ ਹਨ। ਪਹਿਲਾਂ ਠੀਕਰ ਜਾਂ ਸਿੱਕੇ ਨਾਲ ਟਾਸ ਕਰ ਕੇ ਵਾਰੀ ਮਿੱਥ ਲਈ ਜਾਂਦੀ ਹੈ। ਜਿਸ ਟੋਲੀ ਦੀ ਪਹਿਲਾਂ ਵਾਰੀ ਹੋਵੇ, ਉਹ ਸਵਾਰ ਬਣਦੀ ਹੈ ਅਤੇ ਦੂਜੀ ਧਿਰ ਘੋੜੀਆਂ। ਜਿਸ ਟੋਲੀ ਨੇ ਘੋੜੀਆਂ ਬਣਨਾ ਹੁੰਦਾ ਹੈ, ਉਸ ਦੇ ਖਿਡਾਰੀ ਇਕ ਖ਼ਾਸ ਵਿਧੀ ਨਾਲ, ਝੁੱਕੇ ਹੋ ਕੇ, ਇਕ ਦੂਜੇ ਦੇ ਲੱਕ ਨੂੰ ਜੱਫੇ ਪਾ ਲੈਂਦੇ ਹਨ ਅਤੇ ਇਸ ਤਰ੍ਹਾਂ ਕਤਾਰ ਬੰਨ੍ਹਦੇ ਹਨ ਕਿ ਸਭਨਾਂ ਦਾ ਸਿਰ ਸੱਜੇ ਪਾਸੇ ਵਲ ਰਹੇ।

ਦੂਜੀ ਧਿਰ ਦੇ ਖਿਡਾਰੀ, ਇਕ ਇਕ ਕਰ ਕੇ ਦੂਰੋਂ ਦੌੜਦੇ ਹੋਏ, ਇਨ੍ਹਾਂ ਘੋੜੀਆਂ ਉਤੇ ਇਸ ਤਰ੍ਹਾਂ ਸਵਾਰ ਹੁੰਦੇ ਹਨ ਕਿ ਪਹਿਲਾ ਆੜ੍ਹੀ ਸਭ ਤੋਂ ਅਗਲੀ ਘੋੜੀ ਉਤੇ ਸਵਾਰੀ ਕਰਦਾ ਹੈ ਤੇ ਬਾਕੀ ਆੜ੍ਹੀ ਤਰਤੀਬਵਾਰ ਉਸ ਤੋਂ ਪਿਛਲੀਆਂ ਘੋੜੀਆਂ ਉਤੇ। ਜਦੋਂ ਸਭ ਆੜ੍ਹੀ ਇਕ ਇਕ ਘੋੜੀ ਉਪਰ ਬੈਠ ਜਾਂਦੇ ਹਨ ਤਾਂ ਉਹ ਟਿਚ ਟਿਚ ਕਰਦੇ ਹੋਏ ਸਵਾਰੀ ਦਾ ਆਨੰਦ ਮਾਣਦੇ ਹਨ। ਕੁਝ ਦੇਰ ਸਵਾਰੀ ਕਰਨ ਮਗਰੋਂ ਉਪਰਲੇ ਸਵਾਰ ਹੇਠਲਿਆਂ ਤੋਂ ਪੁਛਦੇ ਹਨ : "ਸ਼ਕਰ ਭੁਜੀ, ਭੁਜਗੀ ਕਿ ਨਾ।" ਜੇ ਹੇਠੋਂ ਨਾਂਹ ਵਿਚ ਉਤਰ ਮਿਲੇ ਤਾਂ ਸਵਾਰ ਉਪਰ ਹੀ ਚੜ੍ਹੇ ਰਹਿੰਦੇ ਹਨ ਅਤੇ ਉਦੋਂ ਤਕ ਨਹੀਂ ਉਤਰਦੇ ਜਦੋਂ ਤਕ ਹੇਠਲੇ 'ਭੁਜ ਗਈ' ਵਿਚ ਉੱਤਰ ਨਹੀਂ ਦੇਂਦੇ। 'ਭੁਜ ਗਈ' ਦਾ ਭਾਵ ਹੈ ਕਿ ਅਸੀਂ ਹੁਣ ਥੱਕ ਗਏ ਹਾਂ।

ਉਪਰਲੀ ਧਿਰ ਉਦੋਂ ਤਕ ਸਵਾਰੀ ਕਰਦੀ ਹੈ ਜਦੋਂ ਤਕ ਉਸ ਦਾ ਕੋਈ ਖਿਡਾਰੀ ਹੇਠਾਂ ਨਾ ਡਿਗ ਪਏ ਜਾਂ ਉਸ ਦੇ ਪੈਰ ਸਵਾਰੀ ਦੇ ਦੌਰਾਨ ਥੱਲੇ ਜ਼ਮੀਨ ਨਾ ਛੂਹ ਜਾਣ। ਜੇ ਉਪਰਲੀ ਧਿਰ ਵਿਚੋਂ ਕੋਈ ਖਿਡਾਰੀ ਹੇਠਾਂ ਡਿਗ ਪਵੇ ਅਥਵਾ ਕਿਸੇ ਦੇ ਪੈਰ ਜ਼ਮੀਨ ਨਾਲ ਛੂਹ ਜਾਣ, ਤਾਂ ਉਪਰਲੀ ਧਿਰ ਹਾਰ ਜਾਣ ਕਰ ਕੇ ਘੋੜੀਆਂ ਬਣਦੀ ਹੈ ਤੇ ਹੇਠਲੀ ਟੋਲੀ ਸਵਾਰ।

ਜੇ ਉਪਰਲੀ ਧਿਰ ਦਾ ਕੋਈ ਆੜ੍ਹੀ ਹੇਠਾਂ ਨਾ ਡਿਗੇ ਜਾਂ ਉਨ੍ਹਾਂ ਵਿਚੋਂ ਕਿਸੇ ਦਾ ਵੀ ਪੈਰ ਜ਼ਮੀਨ ਨਾਲ ਨਾ ਛੂਹੇ, ਪਰ ਹੇਠਲੀ ਧਿਰ ਥਕ ਜਾਵੇ, ਤਾਂ ਦੋਵੇਂ ਧਿਰਾਂ ਕੁਝ ਚਿਰ ਲਈ ਬਿਸਰਾਮ ਕਰ ਲੈਂਦੀਆਂ ਹਨ ਤੇ ਫਿਰ ਪਹਿਲੀ ਅਵਸਥਾ ਵਿਚ ਹੀ ਆ ਜਾਂਦੀਆਂ ਹਨ।

**(ਸ-49) ਸੰਕਰਾਂਤੀ :**

ਸੂਰਜੀ ਮਹੀਨੇ ਦਾ ਪਹਿਲਾ ਦਿਨ, ਜਦੋਂ ਸੂਰਜ ਇਕ ਰਾਸ਼ੀ ਵਿਚੋਂ ਨਿਕਲ ਕੇ ਦੂਜੀ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ। ਇਹ ਦਿਨ ਬੜਾ ਪਵਿਤ੍ਰ ਤੇ ਸ਼ੁਭ ਮੰਨਿਆ ਜਾਂਦਾ ਹੈ (ਵੇਖੋ : ਸੰਗਰਾਂਦ)।

**(ਸ-50) ਸੰਕਲਪ :**

(ਵੇਖੋ : ਲੋਕ-ਸੰਕਲਪ)।

**(ਸ-51) ਸੰਕਲਪ ਕਰਨਾ :**

(1) ਮਨ ਵਿਚ ਕੋਈ ਪ੍ਰਤਿੱਗਿਆ ਕਰਨੀ; ਹਿੰਦੂ ਵਰਤ ਤੋਂ ਪਹਿਲਾਂ, ਇਸ਼ਨਾਨ ਕਰਕੇ, ਵਰਤ ਰਖਣ ਦੀ ਪ੍ਰਤਿੱਗਿਆ ਕਰਦੇ ਹਨ, ਜਿਸ ਨੂੰ ਸੰਕਲਪ ਕਰਨਾ ਕਿਹਾ ਜਾਂਦਾ ਹੈ। ਸੰਕਲਪ ਕੀਤੇ ਬਗ਼ੈਰ ਵਰਤ ਰਖਣ ਦਾ ਪੂਰਨ ਫਲ ਨਹੀਂ ਮਿਲਦਾ।

(2) ਕੋਈ ਵਸਤੂ, ਜਿਸ ਦੀ ਪ੍ਰਤਿੱਗਿਆ ਕੀਤੀ ਗਈ ਹੋਵੇ, ਉਹ ਦੇਵਤੇ ਜਾਂ ਗੁਰੂ ਨੂੰ ਅਰਪਣ ਕਰਨਾ।

(3) ਵਿਆਹ ਨਾਲ ਸੰਬੰਧਿਤ ਇਕ ਰੀਤ; ਹਿੰਦੂਆਂ ਵਿਚ, ਵਿਆਹ ਦੀ ਰਸਮ ਵੇਲੇ, ਬ੍ਰਾਹਮਣ ਮੰਤਰ ਪੜ੍ਹਦਾ ਹੋਇਆ, ਵਰ ਤੇ ਕੰਨਿਆਂ ਦੋਹਾਂ ਨੂੰ ਆਪਣੇ ਸੱਜੇ ਪੈਰ ਮਿਲਾਣ ਲਈ ਕਹਿੰਦਾ ਹੈ। ਇਸ ਤੋਂ ਬਾਅਦ ਕੰਨਿਆਂ ਦਾ ਪਿਤਾ ਵਰ ਤੇ ਕੰਨਿਆਂ ਦੋਹਾਂ ਦੇ ਤਿੰਨ ਨਜ਼ਦੀਕੀ ਪੂਰਵਜਾਂ ਦੇ ਨਾਉਂ ਲੈਂਦਾ ਹੋਇਆ, ਵਰ ਦੇ ਹੱਥਾਂ ਵਿਚ ਪਾਣੀ ਦੀ ਧਾਰ ਬੰਨ੍ਹ ਕੇ ਪਾਉਂਦਾ ਹੈ। ਇਸੇ ਕਾਰਜ ਨੂੰ ਸੰਕਲਪ ਕਰਨਾਂ ਆਖਦੇ ਹਨ। ਵਰ ਜਵਾਬ ਵਿਚ 'ਸਵਸਤੀ' ਆਖਦਾ ਹੈ। ਫਿਰ ਬ੍ਰਾਹਮਣ ਕੁਝ ਮੰਤਰ ਉਚਾਰਦਾ ਹੋਇਆ ਕੰਨਿਆਂ ਦਾ ਮੂੰਹ ਵਰ ਨੂੰ ਵਿਖਾਂਦਾ ਹੈ। ਇਸ ਤੋਂ ਬਾਅਦ ਵਰ ਤੇ ਕੰਨਿਆਂ ਅੱਗ ਦੁਆਲੇ ਫੇਰੇ ਲੈਂਦੇ ਹਨ। ਤਿੰਨ ਨਜ਼ਦੀਕੀ ਪੂਰਵਜਾਂ ਦੇ ਨਾਉਂ ਉਚਾਰਨ ਨੂੰ ਗੋਤਾਚਾਰ ਕਹਿੰਦੇ ਹਨ। ਕਈ ਵਾਰ ਇਹ ਕੰਮ ਦੋਹਾਂ ਧਿਰਾਂ ਦੇ ਪ੍ਰੋਹਿਤ ਕਰਦੇ ਹਨ।

**(ਸ-52) ਸੰਕਲਪ ਪਤ੍ਰ :**

ਕਿਸੇ ਸੰਕਲਪ ਦੀ ਪੂਰਤੀ ਲਈ, ਇਸ਼ਟ ਦੇ ਜਸ ਵਿਚ ਲਿਖ ਕੇ ਵੰਡੀ ਗਈ ਚਿੱਠੀ; ਹਿੰਦੂਆਂ ਵਿਚ ਆਪਣੇ ਇਸ਼ਟ ਦੇਵ ਦੇ ਕਿਸੇ ਚਮਤਕਾਰ ਬਾਰੇ ਕੋਈ ਗਸ਼ਤੀ ਚਿੱਠੀ ਲਿਖ ਕੇ ਫੇਰਨ ਦਾ ਰਵਾਜ ਹੈ। ਜਿਹੜਾ ਅਨੁਯਾਈ ਇਸ ਚਿੱਠੀ ਦਾ ਉਤਾਰਾ ਕਰ ਕੇ ਅੱਗੋਂ ਵੰਡਦਾ ਹੈ, ਉਸ ਦੀ ਸੰਕਲਪ ਪੂਰਤੀ ਹੁੰਦੀ ਹੈ, ਜਿਹੜਾ ਇਸ ਨੂੰ ਝੂਠੀ ਸਮਝ ਕੇ ਫਾੜ ਦੇਂਦਾ ਹੈ, ਉਸ ਉਤੇ ਇਸ਼ਟ ਦੀ ਕਰੋਪੀ ਪੈਂਦੀ ਹੈ। ਇਨ੍ਹਾਂ ਪੱਤਰਾਂ ਵਿਚ ਫਲ ਪ੍ਰਤੀਫਲ ਦੋਹਾਂ ਬਾਰੇ ਸੰਕੇਤ ਦਿਤੇ ਹੁੰਦੇ ਹਨ। ਸੰਤੋਸ਼ੀ ਮਾਤਾ ਬਾਰੇ ਇਕ ਚਿੱਠੀ ਇਸ ਤਰ੍ਹਾਂ ਪ੍ਰਚਲਤ ਹੈ :

"ਸ੍ਰੀ ਸੰਤੋਸ਼ੀ ਮਾਤਾ ਦੇ ਮੰਦਰ ਵਿਚ ਇਕ ਤੀਵੀਂ ਪੂਜਾ ਕਰ ਰਹੀ ਸੀ। ਸੰਤੋਸ਼ੀ ਮਾਤਾ ਨੇ ਉਸਨੂੰ ਪ੍ਰਗਟ ਹੋ ਕੇ ਕਿਹਾ ਕਿ ਮੈਂ ਕਲਜੁਗ ਵਿਚ, ਲੜਕੀ ਦਾ ਰੂਪ ਧਾਰਨ ਕਰ ਕੇ, ਜਗਤ ਦਾ ਉਧਾਰ ਕਰਾਂਗੀ ਅਤੇ ਸਭ ਲੋਕ ਇਕ ਸਮਾਨ ਹੋ ਜਾਣਗੇ। ਉਸ ਤੀਵੀਂ ਨੇ ਇਸ ਗੱਲ ਦਾ ਜ਼ਿਕਰ ਹੋਰਨਾਂ ਅੱਗੇ ਕੀਤਾ। ਜਿਨ੍ਹਾਂ ਜਿਨ੍ਹਾਂ ਲੋਕਾਂ ਨੇ ਇਸ ਗੱਲ ਵਿਚ ਸਿਦਕ ਰਖ ਕੇ ਪ੍ਰਚਾਰ ਕੀਤਾ, ਪਰਚੇ ਲਿਖ ਕੇ ਜਾਂ ਛਪਵਾ ਕੇ ਵੰਡੇ, ਉਨ੍ਹਾਂ ਲੋਕਾਂ ਨੂੰ ਬਹੁਤ ਲਾਭ ਹੋਇਆ। ਪਰ ਇਕ ਆਦਮੀ ਨੇ ਪਰਚਾ ਨਾ ਲਿਖਿਆ ਅਤੇ ਅੱਜ ਕਲ੍ਹ ਕਰਦਿਆਂ 24 ਦਿਨ ਗੁਜ਼ਾਰ ਦਿਤੇ, ਫਲਸਰੂਪ ਉਸ ਦੀ ਪਤਨੀ ਮਰ ਗਈ।

ਪੂਰਬ ਦਿਸ਼ਾ ਵਿਚ ਇਕ ਕਿਸਾਨ ਨੇ 500 ਪਰਚੇ ਛਪਵਾ ਕੇ ਵੰਡੇ ਤਾਂ ਉਸ ਨੇ ਮੁਕੱਦਮਾ ਜਿੱਤਿਆ। ਸੰਤੋਸ਼ੀ ਮਾਤਾ ਨੇ ਉਸੇ ਕਿਸਾਨ ਨੂੰ ਸੁਪਨੇ ਵਿਚ ਦਰਸ਼ਨ ਦੇ ਕੇ ਕਹਿਆ ਕਿ ਉਸ ਦੇ ਘਰ ਦੇ ਪੱਛਮ ਵਲ ਬਹੁਤ ਸਾਰਾ ਧਨ ਗੱਡਿਆ ਹੋਇਆ ਹੈ। ਕਿਸਾਨ ਨੇ ਉਹ ਥਾਂ ਖੁਦਵਾ ਕੇ ਵੇਖੀ ਤਾਂ ਹੇਠੋਂ ਸੋਨੇ ਦਾ ਘੜਾ ਮੋਹਰਾਂ ਨਾਲ ਭਰਿਆ ਹੋਇਆ ਨਿਕਲਿਆ। ਉਸ ਸ਼ਖ਼ਸ ਨੇ ਉਸੇ ਧਨ ਦੇ ਨਾਲ ਸੰਤੋਸ਼ੀ ਮਾਤਾ ਦਾ ਮੰਦਰ ਬਣਵਾਇਆ ਤੇ ਕੁਝ ਧਨ ਦਾਨ ਵੀ ਕੀਤਾ। ਹੁਣ ਉਹ ਕਿਸਾਨ ਸੁਖ ਦੇ ਨਾਲ ਰਹਿ ਰਿਹਾ ਹੈ।

ਇਸ ਲਈ ਤੁਹਾਡੇ ਅੱਗੇ ਵੀ ਪ੍ਰਾਰਥਨਾ ਹੈ ਕਿ ਤੁਸੀਂ ਇਸ ਪਰਚੇ ਨੂੰ ਲਿਖ ਕੇ ਜਾਂ ਛਪਵਾ ਕੇ ਆਪਣੀ ਸ਼ਰਧਾ ਅਨੁਸਾਰ ਵੰਡੋ, ਤੁਹਾਨੂੰ ਵੀ ਲਾਭ ਹੋਵੇਗਾ।''

ਇਹੋ ਜਿਹੀਆਂ ਚਿੱਠੀਆਂ ਆਪਣੇ ਇਸ਼ਟ ਦੇ ਪ੍ਰਚਾਰ ਲਈ ਲਿਖੀਆਂ ਜਾਂਦੀਆਂ ਹਨ। ਹਿੰਦੂਆਂ ਤੋਂ ਇਹ ਪ੍ਰਥਾ ਸਿੱਖਾਂ ਵਿਚ ਵੀ ਆਈ ਹੈ ਅਤੇ ਸਿੱਖ ਵੀ ਗੁਰੂ ਗੋਬਿੰਦ ਸਿੰਘ ਦੇ ਪ੍ਰਗਟ ਹੋਣ ਬਾਰੇ ਪਰਚੇ ਲਿਖ ਕੇ ਲੋਕਾਂ ਵਿਚ ਵੰਡਦੇ ਰਹਿੰਦੇ ਹਨ। ਪਿਛੇ ਜਿਹੇ ਇਕ ਪਰਚਾ ਗੁਰੂ ਗੋਬਿੰਦ ਸਿੰਘ ਦੇ ਪ੍ਰਗਟ ਹੋਣ ਬਾਰੇ ਲੇਖਕ ਦੇ ਹੱਥ ਲੱਗਾ ਸੀ ਜਿਸ ਵਿਚ ਲਿਖਿਆ ਸੀ ਕਿ ਗੁਰੂ ਗੋਬਿੰਦ ਸਿੰਘ, ਛੇਤੀ ਹੀ ਦੁਸ਼ਟਾਂ ਦਾ ਸੰਘਾਰ ਕਰਨ ਲਈ, ਅਬਚਲ ਨਗਰ ਵਿਚ ਪ੍ਰਗਟ ਹੋ ਰਹੇ ਹਨ। ਜੋ ਇਹ ਪਰਚਾ ਲਿਖ ਕੇ ਵੰਡੇਗਾ, ਉਸ ਦਾ ਦੁਖ ਦਲਿੱਦਰ ਦੂਰ ਹੋਵੇਗਾ, ਜੋ ਝੂਠ ਸਮਝ ਕੇ ਫਾੜ ਦੇਵੇਗਾ, ਉਸ ਉਤੇ ਗੁਰੂ ਦੀ ਕਰੋਪੀ ਹੋਵੇਗੀ।

**(ਸ–53) ਸੱਕਾ :**

(1) ਇਕ ਮੁਸਲਮਾਨ ਜਾਤੀ ਜਿਸ ਦਾ ਪੇਸ਼ਾ ਪਾਣੀ ਢੋਣਾ ਹੈ; ਮਾਸ਼ਕੀ ਜਾਂ ਬਹਿਸ਼ਤੀ। ਇਹ ਲੋਕ ਖੂਹਾਂ ਤੋਂ ਪਾਣੀ ਦੀਆਂ ਮਸ਼ਕਾਂ ਭਰ ਕੇ ਮੁਸਲਮਾਨਾਂ ਦੇ ਘਰਾਂ ਵਿਚ ਪਹੁੰਚਾਂਦੇ ਹਨ। ਪਿੰਡ ਦੇ ਉਨ੍ਹਾਂ ਖੂਹਾਂ ਉਤੇ, ਜਿਥੋਂ ਮੁਸਲਮਾਨ ਪਾਣੀ ਭਰਦੇ ਹਨ, ਡੋਲ ਤੇ ਰੱਸੀ ਦਾ ਪ੍ਰਬੰਧ ਵੀ ਕਰਦੇ ਹਨ। ਇਨ੍ਹਾਂ ਦੇ ਡੋਲ ਚਮੜੇ ਦੇ ਬਣੇ ਹੁੰਦੇ ਹਨ। ਸੱਕੇ ਦੇ ਆਪਣੇ ਕੋਲ ਬਕਰੇ ਦੇ ਖੱਲ ਦੀ ਬਣੀ ਮਸ਼ਕ ਹੁੰਦੀ ਹੈ, ਜਿਸ ਦੇ ਨਾਲ ਉਹ ਪਿੰਡ ਦੇ ਘਰਾਂ ਵਿਚ ਅਤੇ ਮਸਜਦ ਵਿਚ ਵਜ਼ੂ ਲਈ ਪਾਣੀ ਪਹੁੰਚਾਂਦਾ ਹੈ। ਇਸ ਸੇਵਾ ਦੇ ਮੁਆਵਜ਼ੇ ਵਜੋਂ ਪਹਿਲਿਆਂ ਵਿਚ ਉਸ ਨੂੰ ਹਰੇਕ ਮੁਸਲਮਾਨ ਘਰ ਤੋਂ ਫ਼ਸਲਾਂ ਦੀ ਵਾਢੀ ਸਮੇਂ ਕੁਝ ਦਾਣੇ ਮਿਲਿਆ ਕਰਦੇ ਸਨ। ਨਾਲ ਹੀ ਉਹ ਹਰ ਰੋਜ਼ ਘਰ ਪ੍ਰਤੀ ਇਕ ਟੁਕਰ ਉਗਰਾਹਿਆ ਕਰਦਾ ਸੀ। ਪਰ ਹੁਣ ਇਹ ਪ੍ਰਥਾ ਮੁਕਦੀ ਜਾ ਰਹੀ ਹੈ। ਫ਼ਾਢੀ ਦੇ ਦਿਨਾ ਵਿਚ ਸੱਕਾ ਖੇਤਾਂ ਵਿਚ ਪੀਣ ਲਈ ਪਾਣੀ ਪਹੁੰਚਾਂਦਾ ਹੈ। ਇਸ ਸੇਵਾ ਬਦਲੇ ਸੱਕੇ ਨੂੰ ਦਿਨ ਪ੍ਰਤੀ ਇਕ ਛੋਟੀ ਜਿਹੀ ਪੂਲੀ ਦਿਤੀ ਜਾਂਦੀ ਹੈ। ਵਿਆਹ ਸ਼ਾਦੀਆਂ ਤੇ ਹੋਰ ਉਤਸ਼ਵਾਂ ਸਮੇਂ ਸੱਕਾ ਮੁਸਲਮਾਨਾਂ ਦੇ ਘਰਾਂ ਵਿਚ ਪਾਣੀ ਦੀ ਲੋੜ ਪੂਰੀ ਕਰਦਾ ਹੈ। ਜੋ ਥਾਂ ਹਿੰਦੂਆਂ ਵਿਚ ਝੀਵਰ ਦੀ ਹੈ, ਉਹੋ ਥਾਂ ਮੁਸਲਮਾਨ ਘਰਾਂ ਵਿਚ ਸੱਕੇ ਦੀ ਹੈ।

ਸੱਕੇ ਰਾਜਪੂਤੀ ਮੁੱਢ ਦਾ ਦਾਅਵਾ ਕਰਦੇ ਹਨ। ਉਨ੍ਹਾਂ ਦੀਆਂ ਕਈ ਉਪ-ਗੋਤਾਂ ਰਾਜਪੂਤੀ ਹਨ ਜਿਵੇਂ ਚੌਹਾਨ, ਪੁੰਵਾਰ, ਭੱਟੀ ਆਦਿ। ਪੁੰਵਾਰ ਗੋਤ ਦੇ ਸੱਕੇ ਰਾਜਾ ਜਗਦੇਵ ਦੀ ਵੰਸ਼ ਵਿਚੋਂ ਹੋਣ ਦਾ ਦਾਅਵਾ ਕਰਦੇ ਹਨ। ਰਾਜਪੂਤ ਸੱਕੇ ਪਹਿਲਾਂ ਪਹਿਲ ਵਿਆਹ ਲਈ ਚਾਰ ਗੋਤਾਂ ਨਿਸ਼ੇਧ ਮੰਨਦੇ ਰਹੇ ਹਨ — ਦੋ ਮਾਂ ਪਿਉ ਦੀਆਂ ਅਤੇ ਦੋ ਨਾਨੀ ਦਾਦੀ ਦੀਆਂ। ਪਰ ਮਗਰੋਂ ਉਹ ਸ਼ਰ੍ਹਾ ਦੇ ਧਾਰਨੀ ਹੋ ਗਏ। ਉਨ੍ਹਾਂ ਵਿਚ ਕਰੇਵਾ ਤੇ ਬਹੁ-ਪਤਨੀ ਪ੍ਰਥਾ ਵੀ ਪ੍ਰਚਲਤ ਹੈ (ਗਲਾਸਰੀ. 3,380)।

(2) ਨਿਜ਼ਾਮ ਸੱਕਾ ਜਿਸ ਨੇ ਹਮਾਯੂੰ ਨੂੰ ਡੁਬਣ ਤੋਂ ਬਚਾਇਆ ਸੀ। ਹਮਾਯੂੰ ਨੇ ਪ੍ਰਸੰਨ ਹੋ ਕੇ ਉਸ ਨੂੰ ਤਿੰਨ ਦਿਨਾਂ ਲਈ ਬਾਦਸ਼ਾਹੀ ਦਿਤੀ, ਜਿਸ ਵਿਚ ਉਸ ਨੇ ਚੰਮ ਦਾ ਸਿੱਕਾ ਚਲਾਇਆ ਸੀ। ਇਸ ਇਤਿਹਾਸਕ ਘਟਨਾ ਨੇ ਪੰਜਾਬੀ ਨੂੰ ਦੋ ਭਾਵਪੂਰਤ ਮੁਹਾਵਰੇ ਦਿਤੇ ਹਨ – 'ਸੱਕੇ ਦੀ ਪਾਤਸ਼ਾਹੀ' ਤੇ 'ਚੰਮ ਦੀਆਂ ਚਲਾਣਾ'।

**(ਸ–54) ਸੰਕੀਰਨ :**

ਦੋ ਵੱਖੋ ਵੱਖਰੇ ਵਰਣਾਂ ਦੇ ਮਰਦ ਇਸਤ੍ਰੀ ਦੇ ਸੰਜੋਗ ਤੋਂ ਪੈਦਾ ਹੋਈ ਸੰਤਾਨ; ਹਿੰਦੂਆਂ ਵਿਚ ਚਾਰ ਸ਼ੁਧ ਵਰਣ ਬ੍ਰਾਹਮਣ, ਕਸ਼ਤ੍ਰੀ, ਵੈਸ਼ ਅਤੇ ਸ਼ੂਦਰ ਹਨ। ਚੌਦਾਂ ਵਰਣ ਸੰਕੀਰਨ ਹਨ, ਜੋ ਅੱਗੋਂ ਲੋਮ ਤੇ ਪ੍ਰਤਿਲੋਮ ਭਾਗਾਂ ਵਿਚ ਵੰਡੇ ਗਏ ਹਨ।

ਬ੍ਰਾਹਮਣ ਦੀ ਕਸ਼ਤ੍ਰਾਣੀ, ਵੈਸ਼ਣੀ ਅਤੇ ਸ਼ੂਦਰਨੀ ਤੋਂ ਪੈਦਾ ਹੋਈ ਸੰਤਾਨ; ਅਤੇ ਕਸ਼ਤ੍ਰੀ ਦੀ ਵੈਸ਼ਣੀ ਤੇ ਸ਼ੂਦਰਨੀ ਤੋਂ ਪੈਦਾ ਹੋਈ ਸੰਤਾਨ; ਵੈਸ਼ ਦੀ ਸ਼ੂਦਰਨੀ ਤੋਂ ਜੰਮੀ ਔਲਾਦ, ਇਹ ਛੇ ਮਿੱਸੇ ਵਰਣ ਲੋਮ ਜਾਂ ਅਨੁਲੋਮ ਅਖਵਾਉਂਦੇ ਹਨ।

ਇਸ ਦੇ ਉਲਟ ਸ਼ੂਦਰ ਦੀ ਵੈਸ਼ਣੀ, ਕਸ਼ਤ੍ਰਾਣੀ ਤੇ ਬ੍ਰਾਹਮਣੀ ਤੋਂ ਪੈਦਾ ਹੋਈ ਸੰਤਾਨ; ਵੈਸ਼ ਦੀ ਕਸ਼ਤ੍ਰਾਣੀ ਤੇ ਬ੍ਰਾਹਮਣੀ ਤੋਂ ਪੈਦਾ ਹੋਈ ਔਲਾਦ ਅਤੇ ਕਸ਼ਤ੍ਰੀ ਦੀ ਬ੍ਰਾਹਮਣੀ ਤੋਂ ਪੈਦਾ ਹੋਈ ਸੰਤਾਨ; ਇਹ ਛੇ ਮਿੱਸੇ ਵਰਣ ਪ੍ਰਤਿਲੋਮ ਕਹਾਉਂਦੇ ਹਨ

ਕੰਵਾਰੀ ਕੰਨਿਆਂ ਦੀ ਆਪਣੇ ਤੋਂ ਉਪਰਲੇ ਵਰਣਾਂ ਤੋਂ ਪੈਦਾ ਹੋਈ ਸੰਤਾਨ 'ਕਾਨੀਨ' ਅਤੇ ਹੇਠਲੇ ਵਰਣਾਂ ਤੋਂ ਪੈਦਾ ਹੋਈ ਔਲਾਦ 'ਅੰਤਯਜ' ਅਖਵਾਉਂਦੀ ਹੈ। ਇਸ ਤਰ੍ਹਾਂ ਕੁਲ ਅਠਾਰਾਂ ਵਰਣ ਬਣਦੇ ਹਨ, ਜਿਨ੍ਹਾਂ ਵਿਚੋਂ ਚਾਰ ਸ਼ੁੱਧ ਤੇ ਚੌਦ੍ਹਾਂ ਸੰਕੀਰਨ ਹਨ (ਵੇਖੋ : ਵਰਣ)।

**(ਸ–55) ਸ਼ਕੁੰਤਲਾ :**

ਸ਼ਕੁੰਤਲਾ ਰਿਸ਼ੀ ਵਿਸ਼ਵਾਮਿਤ੍ਰ ਦੀ ਪੁਤਰੀ ਸੀ ਜੋ ਇਕ ਅਪੱਛਰਾ ਮੇਨਕਾ ਦੇ ਉਦਰ ਤੋਂ ਪੈਦਾ ਹੋਈ। ਇਸ ਦੀ ਕਥਾ ਮਹਾਂਭਾਰਤ ਵਿਚ ਵੇਰਵੇ ਨਾਲ ਮਿਲਦੀ ਹੈ। ਕਾਲੀਦਾਸ ਨੇ ਸ਼ਕੁੰਤਲਾ ਉਤੇ ਨਾਟਕ ਲਿਖ ਕੇ ਇਸ ਕਥਾ ਨੂੰ ਅਮਰ ਕਰ ਦਿਤਾ। ਪਰ ਕਾਲੀਦਾਸ ਦੀ ਕਥਾ ਮੂਲ ਕਹਾਣੀ ਨਾਲੋਂ ਕਾਫ਼ੀ ਹੱਦ ਤਕ ਵੱਖਰੀ ਹੈ।

ਮਹਾਂਭਾਰਤ ਅਨੁਸਾਰ ਵਿਸ਼ਵਾਮਿਤ੍ਰ ਹਜ਼ਾਰਾਂ ਸਾਲ ਘੋਰ ਤਪੱਸਿਆ ਕਰਦਾ ਰਿਹਾ। ਜਦੋਂ ਇੰਦਰ ਦਾ ਤਖ਼ਤ ਡੋਲਣ ਲੱਗਾ ਤਾਂ ਉਸ ਨੇ ਮੇਨਕਾ ਨੂੰ ਵਿਸ਼ਵਾਮਿਤ੍ਰ ਦਾ ਤਪ ਖੰਡਨ ਕਰਨ ਲਈ ਧਰਤੀ ਉਤੇ ਭੇਜਿਆ। ਵਿਸ਼ਵਾਮਿਤ੍ਰ ਮੇਨਕਾ ਦੀ ਸੁੰਦਰਤਾ ਦੀ ਝਾਲ ਨਾ ਝਲ ਸਕਿਆ ਤੇ ਉਸ ਦੇ ਸਰੀਰ ਨੂੰ ਭੋਗਣ ਲੱਗਾ। ਇਸ ਆਲਿੰਗਨ ਤੋਂ ਮੇਨਕਾ ਦੇ ਉਦਰ ਤੋਂ ਇਕ ਬੱਚੀ ਜੰਮੀ ਜਿਸ ਨੂੰ ਮੇਨਕਾ ਜੰਗਲ ਵਿਚ ਹੀ ਛੱਡ ਕੇ ਆਪ ਇੰਦਰਪੁਰੀ ਚਲੀ ਗਈ। ਇਸ ਬੱਚੀ ਨੂੰ ਜੰਗਲ ਵਿਚੋਂ ਕਨਵ ਰਿਸ਼ੀ ਨੇ ਚੁਕ ਲਿਆਂਦਾ ਤੇ ਧੀ ਕਰ ਕੇ ਪਾਲਿਆ। ਜੰਗਲ ਵਿਚ ਇਸ ਬੱਚੀ ਨੂੰ ਕੁਝ ਦਿਨ ਪੰਛੀ ਪਾਲਦੇ ਰਹੇ। ਸ਼ਕੁੰਤ (ਪੰਛੀਆਂ) ਦੁਆਰਾ ਪਲੀ ਹੋਈ ਹੋਣ ਕਰ ਕੇ ਕਨਵ ਨੇ ਇਸ ਦਾ ਨਾਂ ਸ਼ਕੁੰਤਲਾ ਰਖਿਆ।

ਇਕ ਵਾਰ ਰਾਜਾ ਦੁਸ਼ਯੰਤ ਸ਼ਿਕਾਰ ਖੇਡਦਿਆਂ, ਹਿਰਨ ਦਾ ਪਿੱਛਾ ਕਰਦੇ ਕਨਵ ਰਿਸ਼ੀ ਦੇ ਆਸ਼ਰਮ ਵਲ ਆ ਗਿਆ, ਜਿਥੇ ਉਸਨੇ ਸ਼ਕੁੰਤਲਾ ਨੂੰ ਇਕ ਬਗ਼ੀਚੇ ਵਿਚ ਫੁੱਲਾਂ ਨਾਲ ਖੇਡਦਿਆ ਵੇਖਿਆ। ਉਦੋਂ ਕਨਵ ਕੁਝ ਦਿਨਾਂ ਲਈ ਬਾਹਰ ਗਿਆ ਹੋਇਆ ਸੀ। ਸੋ ਰਿਸ਼ੀ ਦੀ ਗ਼ੈਰ-ਹਾਜ਼ਰੀ ਵਿਚ ਹੀ ਸ਼ਕੁੰਤਲਾ ਤੇ ਦੁਸ਼ਯੰਤ ਨੇ ਗੰਧਰਵ ਰੀਤੀ ਨਾਲ ਵਿਆਹ ਕਰ ਲਿਆ। ਕੁਝ ਦਿਨ ਆਸ਼ਰਮ ਵਿਚ ਰਹਿ ਕੇ ਦੁਸ਼ਯੰਤ ਆਪਣੀ ਨਗਰੀ ਨੂੰ ਵਾਪਸ ਚਲਾ ਗਿਆ।

ਦੁਸ਼ਯੰਤ ਰਾਜ ਕਾਜ ਦੇ ਕੰਮਾਂ ਵਿਚ ਇਤਨਾ ਖੁਭ ਗਿਆ ਕਿ ਉਹ ਸ਼ਕੁੰਤਲਾ ਨੂੰ ਬਿਲਕੁਲ ਹੀ ਭੁਲ ਗਿਆ। ਕਨਵ ਰਿਸ਼ੀ ਨੂੰ ਜਦੋਂ ਸ਼ਕੁੰਤਲਾ ਦੇ ਗਰਭਵਤੀ ਹੋਣ ਦਾ ਪਤਾ ਲੱਗਾ ਤਾਂ ਉਸ ਨੇ ਸ਼ਕੁੰਤਲਾ ਨੂੰ ਉਸ ਦੀ ਇਕ ਸਖੀ ਤੇ ਆਪਣ

ਇਕ ਚੇਲੇ ਨਾਲ ਦੁਸ਼ਯੰਤ ਕੋਲ ਭੇਜ ਦਿਤਾ। ਪਰ ਦੁਸ਼ਯੰਤ ਨੇ ਸ਼ਕੁੰਤਲਾ ਨੂੰ ਅੰਗੀਕਾਰ ਕਰਨ ਤੋਂ ਇਨਕਾਰ ਕਰ ਦਿਤਾ। ਕੁਝ ਚਿਰ ਦੋਹਾਂ ਵਿਚ ਵਿਵਾਦ ਚਲਦਾ ਰਿਹਾ; ਫਿਰ ਆਕਾਸ਼ਬਾਣੀ ਹੋਈ ਕਿ ਹੇ ਦੁਸ਼ਯੰਤ ਸ਼ਕੁੰਤਲਾ ਤੇਰੀ ਹੀ ਪਤਨੀ ਹੈ ਤੇ ਇਸ ਦੇ ਗਰਭ ਵਿਚਲਾ ਬੱਚਾ ਤੇਰਾ ਹੀ ਪੁੱਤਰ ਹੈ। ਇਹ ਆਕਾਸ਼ਬਾਣੀ ਸੁਣ ਕੇ ਦੁਸ਼ਯੰਤ ਨੇ ਸ਼ਕੁੰਤਲਾ ਨੂੰ ਅੰਗੀਕਾਰ ਕਰ ਲਿਆ। ਸ਼ਕੁੰਤਲਾ ਤੋਂ ਜੋ ਲੜਕਾ ਪੈਦਾ ਹੋਇਆ ਉਸ ਦਾ ਨਾਂ ਭਾਰਤ ਰਖਿਆ ਗਿਆ। ਇਸੇ ਤੋਂ ਸਾਰੇ ਦੇਸ਼ ਦਾ ਨਾਂ ਭਾਰਤਵਰਸ਼ ਪੈ ਗਿਆ।

ਕਾਲੀਦਾਸ ਨੇ ਇਸ ਕਥਾ ਵਿਚ ਕਈ ਪਰਿਵਰਤਨ ਕੀਤੇ ਹਨ। ਕਾਲੀਦਾਸ ਅਨੁਸਾਰ ਜਦੋਂ ਦੁਸ਼ਯੰਤ ਆਪਣੀ ਰਾਜਧਾਨੀ ਵਾਪਸ ਆਉਣ ਲੱਗਾ ਤਾਂ ਉਸ ਨੇ ਆਪਣੀ ਇਕ ਅੰਗੂਠੀ ਸ਼ਕੁੰਤਲਾ ਨੂੰ ਪ੍ਰੇਮ-ਨਿਸ਼ਾਨੀ ਵਜੋਂ ਦਿਤੀ। ਇਕ ਵਾਰ ਸ਼ਕੁੰਤਲਾ ਦੁਸ਼ਯੰਤ ਦੇ ਵਿਜੋਗ ਵਿਚ ਲੀਨ ਸੀ ਕਿ ਦੁਰਬਾਸ਼ਾ ਰਿਸ਼ੀ ਕਨਵ ਨੂੰ ਮਿਲਣ ਲਈ ਆਇਆ। ਧਿਆਨ ਵਿਚ ਮਗਨ ਸ਼ਕੁੰਤਲਾ ਨੂੰ ਦੁਰਬਾਸ਼ਾ ਦੇ ਆਉਣ ਦਾ ਪਤਾ ਨਾ ਲੱਗਾ, ਤੇ ਉਠ ਕੇ ਰਿਸ਼ੀ ਦਾ ਆਦਰ ਮਾਣ ਕਰਨ ਦੀ ਥਾਂ ਉਹ ਨਿੰਮੋਝੂਣ ਬੈਠੀ ਰਹੀ। ਦੁਰਬਾਸ਼ਾ ਨੇ ਇਸ ਨੂੰ ਆਪਣੀ ਨਿਰਾਦਰੀ ਸਮਝਦੇ ਹੋਏ, ਸ਼ਕੁੰਤਲਾ ਨੂੰ ਸਰਾਪ ਦੇ ਦਿਤਾ ਕਿ 'ਜਿਸ ਦੀ ਯਾਦ ਵਿਚ ਤੂੰ ਲੀਨ ਹੈਂ, ਉਹ ਤੈਨੂੰ ਭੁਲ ਜਾਵੇਗਾ।' ਪਰ ਉਸੇ ਵੇਲੇ ਸ਼ਕੁੰਤਲਾ ਦੀਆਂ ਸਖੀਆਂ ਆ ਗਈਆਂ ਅਤੇ ਉਨ੍ਹਾਂ ਦੇ ਜ਼ੋਰ ਪਾਉਣ ਉਤੇ, ਦੁਰਬਾਸ਼ਾ ਨੇ ਸਰਾਪ ਨੂੰ ਰਤਾ ਨਰਮ ਕਰ ਦਿਤਾ ਕਿ ਜਦੋਂ ਦੁਸ਼ਯੰਤ ਆਪਣੀ ਪ੍ਰੇਮ-ਨਿਸ਼ਾਨੀ ਅੰਗੂਠੀ ਵੇਖੇਗਾ ਤਾਂ ਉਸ ਨੂੰ ਸਭ ਗੱਲ ਮੁੜ ਯਾਦ ਆ ਜਾਵੇਗੀ।

ਦੁਸ਼ਯੰਤ ਦੀ ਨਗਰੀ ਵਲ ਜਾਂਦਿਆਂ, ਰਾਹ ਵਿਚ ਸ਼ਕੁੰਤਲਾ ਨੇ, ਇਕ ਨਦੀ ਵਿਚ ਇਸ਼ਨਾਨ ਕੀਤਾ, ਤਾਂ ਉਸ ਦੀ ਅੰਗੂਠੀ ਪਾਣੀ ਵਿਚ ਡਿਗ ਪਈ। ਸ਼ਕੁੰਤਲਾ ਜਦੋਂ ਦੁਸ਼ਯੰਤ ਦੇ ਦਰਬਾਰ ਵਿਚ ਪੁਜੀ ਤਾਂ ਦੁਸ਼ਯੰਤ ਸਰਾਪ ਵਸ ਸ਼ਕੁੰਤਲਾ ਨੂੰ ਭੁਲ ਚੁਕਾ ਸੀ, ਸੋ ਉਸ ਨੇ ਸ਼ਕੁੰਤਲਾ ਨੂੰ ਅੰਗੀਕਾਰ ਨਾ ਕੀਤਾ। ਸ਼ਕੁੰਤਲਾ ਜੰਗਲ ਵਿਚ ਭਟਕਦੀ ਹੋਈ ਵਿਰਲਾਪ ਕਰਨ ਲੱਗੀ। ਉਥੋਂ ਸ਼ਕੁੰਤਲਾ ਦੀ ਮਾਂ ਮੇਨਕਾ ਉਸ ਨੂੰ ਆਕਾਸ਼ ਮੰਡਲ ਵਿਚ ਲੈ ਗਈ।

ਸ਼ਕੁੰਤਲਾ ਦੀ ਅੰਗੂਠੀ ਨੂੰ ਇਕ ਮੱਛੀ ਨਿਗਲ ਗਈ ਸੀ। ਕੁਝ ਦਿਨਾਂ ਪਿਛੋਂ ਇਕ ਮਛੇਰੇ ਨੇ ਉਹ ਮੱਛੀ ਪਕੜੀ, ਜਿਸ ਦੇ ਚੀਰਨ ਨਾਲ ਵਿਚੋਂ ਅੰਗੂਠੀ ਨਿਕਲੀ। ਇਸ ਅੰਗੂਠੀ ਉਤੇ ਰਾਜੇ ਦੁਸ਼ਯੰਤ ਦਾ ਨਾਂ ਅੰਕਿਆ ਹੋਇਆ ਸੀ। ਮਛੇਰਾ ਅੰਗੂਠੀ ਨੂੰ ਬਜ਼ਾਰ ਵਿਚ ਵੇਚਣ ਲੈ ਗਿਆ। ਅੰਗੂਠੀ ਉਤੇ ਦੁਸ਼ਯੰਤ ਦਾ ਨਾਂ ਉਕਰਿਆ ਵੇਖ ਕੇ, ਚੋਰੀ ਦੇ ਦੋਸ਼ ਵਿਚ, ਮਛੇਰੇ ਨੂੰ ਲੋਕ, ਰਾਜੇ ਕੋਲ ਫੜ ਕੇ ਲੈ ਗਏ। ਅੰਗੂਠੀ ਨੂੰ ਵੇਖਦੇ ਸਾਰ ਰਾਜੇ ਦੁਸ਼ਯੰਤ ਦੀ ਖੋਹੀ ਯਾਦ ਮੁੜ ਸੁਰਜੀਤ ਹੋ ਗਈ। ਦੁਸ਼ਯੰਤ ਨੇ ਸ਼ਕੁੰਤਲਾ ਨੂੰ ਬੜਾ ਢੂੰਡਿਆ, ਪਰ ਉਹ ਕਿਧਰੇ ਨਾ ਲੱਭੀ।

ਇੰਦਰ ਰਾਜੇ ਨੇ, ਅਸੁਰਾਂ ਵਿਰੁਧ ਯੁਧ ਵਿਚ ਦੁਸ਼ਯੰਤ ਤੋਂ ਸਹਾਇਤਾ ਮੰਗੀ। ਦੁਸ਼ਯੰਤ ਆਪਣੀ ਸੈਨਾ ਨਾਲ ਆਕਾਸ਼ ਮੰਡਲ ਵਿਚ ਗਿਆ। ਅਸੁਰਾਂ ਨੂੰ ਹਾਰ ਦੇ ਕੇ ਜਦੋਂ ਦੁਸ਼ਯੰਤ ਮਾਤ-ਲੋਕ ਨੂੰ ਮੁੜਿਆ ਤਾਂ ਰਾਹ ਵਿਚ ਉਸ ਨੇ ਸ਼ਕੁੰਤਲਾ ਅਤੇ ਭਰਤ ਨੂੰ ਵੇਖਿਆ ਅਤੇ ਉਹ ਉਨ੍ਹਾਂ ਦੋਹਾਂ ਨੂੰ ਆਪਣੀ ਰਾਜਧਾਨੀ ਲੈ ਆਇਆ।

**(ਸ-56) ਸ਼ਕੁੰਤਲਾ ਚੈਨ :**

ਇਕ ਗਹਿਣਾ ਜੋ ਪੈਰਾਂ ਵਿਚ ਪਹਿਨਿਆ ਜਾਂਦਾ ਹੈ।

**(ਸ-57) ਸ਼ਕੁਨੀ :**

(1) ਗੰਧਾਰ ਦੇ ਰਾਜੇ ਸੁਬਲ ਦਾ ਪੁੱਤਰ, ਜੋ ਧ੍ਰਿਤਰਾਸ਼ਟਰ ਦੀ ਪਤਨੀ ਗਾਂਧਾਰੀ ਦਾ ਭਰਾ ਤੇ ਕੌਰਵਾਂ ਦਾ ਮਾਮਾ ਸੀ। ਇਹ ਜੂਆ ਖੇਡਣ ਵਿਚ ਬੜੀ ਨਿਪੁੰਨਤਾ ਰਖਦਾ ਸੀ। ਕੌਰਵਾਂ ਨੇ ਯੁਧਿਸ਼ਟਰ ਨਾਲ ਜੂਆ ਖੇਡਣ ਲਈ ਸ਼ਕੁਨੀ ਨੂੰ ਚੁਣਿਆ ਸੀ। ਯੁਧਿਸ਼ਟਰ ਸ਼ਕੁਨੀ ਅੱਗੇ ਜੂਏ ਵਿਚ ਸਭ ਕੁਝ ਹਾਰ ਗਿਆ। ਸ਼ਕੁਨੀ ਸੁਭਾ ਦਾ ਬੜਾ ਦੁਸ਼ਟ ਸੀ ਅਤੇ ਇਸ ਨੇ ਪਾਂਡੂਆਂ ਨੂੰ ਬੜੇ ਦੁਖ ਦਿਤੇ। ਅਖ਼ੀਰ ਵਿਚ ਇਹ ਸਹਿਦੇਵ ਦੇ ਹੱਥੋਂ ਮਾਰਿਆ ਗਿਆ। ਪਿਤਾ ਦੇ ਨਾਂ ਤੋਂ ਇਸਨੂੰ ਸੌਬਲ ਵੀ ਕਹਿੰਦੇ ਹਨ।

(2) ਇਕ ਦੈਂਤ ਜੋ ਹਿਰਨਾਖਸ਼ ਦਾ ਪੁੱਤਰ ਸੀ।

**(ਸ-58) ਸਕੁਲਿਆ :**

ਇਕੋ ਕੁਲ ਨਾਲ ਸੰਬੰਧਿਤ ਸਾਕ-ਸੈਨ; ਸ਼ਾਸਤ੍ਰਾਂ ਵਿਚ ਸਕੁਲਿਆ ਲਈ ਆਪਣੀ ਕੁਲ ਦੇ ਸਾਕਾਂ ਪ੍ਰਤੀ ਕੁਝ ਖ਼ਾਸ ਫ਼ਰਜ਼ ਪਾਲਣ ਦਾ ਵਿਧਾਨ ਹੈ। ਜੇ ਕਿਸੇ ਕੰਨਿਆਂ ਦਾ ਪਿਉ, ਦਾਦਾ ਜਾਂ ਭਰਾ, ਤਿੰਨੋਂ ਹੀ ਆਪੋ ਆਪਣੀ ਵਾਰੀ, ਕੁਲਾਚਾਰ ਦੀ ਪਾਲਨਾ ਨਾ ਕਰਨ ਜਾਂ ਜੀਵਤ ਨਾ ਹੋਣ ਤਾਂ ਸਕੁਲਿਆ ਦਾ ਫ਼ਰਜ਼ ਬਣਦਾ ਹੈ ਕਿ ਉਹ ਉਸ ਕੰਨਿਆਂ ਲਈ ਯੋਗ ਵਰ ਢੂੰਡੇ। ਉਸ ਹਾਲਤ ਵਿਚ ਵਰ ਦੀ ਧਿਰ ਨਾਲ ਰਿਸ਼ਤਾ ਤੈਅ ਕਰਨ ਦਾ ਅਧਿਕਾਰ ਸਕੁਲਿਆ ਦਾ ਬਣਦਾ ਹੈ। ਮਾਂ ਦਾ ਦਰਜਾ ਸਕੁਲਿਆ ਤੋਂ ਬਾਅਦ ਆਉਂਦਾ ਹੈ। ਜੇ ਸਕੁਲਿਆ ਕਿਸੇ ਕੰਨਿਆਂ ਬਾਰੇ ਆਪਣੇ ਕਰਤੱਵ ਦੀ ਪਾਲਨਾ ਨਾ ਕਰੇ ਤਾਂ ਮਾਂ ਨੂੰ ਇਹ ਫਰਜ਼ ਨਿਭਾਹੁਣਾ ਪੈਂਦਾ ਹੈ। ਸ਼ਾਸਤ੍ਰਾਂ ਵਿਚ ਸਕੁਲਿਆ ਦੇ ਅਨੇਕਾਂ ਹੋਰ ਕਰਤੱਵਾਂ ਦਾ ਉਲੇਖ ਹੈ।

**(ਸ-59) ਸੰਕੇਤ-ਕਥਾਵਾਂ :**

ਲੋਕ-ਕਥਾਵਾਂ ਦਾ ਇਕ ਰੂਪ; ਇਨ੍ਹਾਂ ਕਥਾਵਾਂ ਵਿਚ ਕੋਈ ਪਾਤਰ ਆਪਣੇ ਮਨ ਦੀ ਗੱਲ ਸੰਕੇਤਾਂ ਦੁਆਰਾ ਪ੍ਰਗਟ ਕਰਦਾ ਹੈ। ਇਕ ਵਿਅਕਤੀ ਸੰਕੇਤਾਂ ਦੁਆਰਾ ਕੋਈ ਗੱਲ ਕਹਿੰਦਾ ਹੈ, ਦੂਜਾ ਸੰਕੇਤ ਦੁਆਰਾ ਹੀ ਉਸ ਦਾ ਉੱਤਰ ਦੇਂਦਾ ਹੈ। ਕਈ ਵਾਰ ਰਮਜ਼ਾਂ ਵਿਚ ਹੀ ਗੁਝੀ ਗੱਲ ਕਹਿ ਸੁਣ ਲਈ ਜਾਂਦੀ ਹੈ। ਇਸ ਵੰਨਗੀ ਦੀ ਸਭ ਤੋਂ ਸੁੰਦਰ ਮਿਸਾਲ ਸਾਖੀਆਂ ਵਿਚ ਮਿਲਦੀ ਹੈ। ਜਦੋਂ ਗੁਰੂ ਨਾਨਕ ਦੇਵ ਮੁਲਤਾਨ ਗਏ ਤਾਂ ਉਥੋਂ ਦੇ ਪੀਰਾਂ ਫ਼ਕੀਰਾਂ ਨੇ ਇਕ ਦੁਧ ਦਾ ਭਰਿਆ ਕਟੋਰਾ ਗੁਰੂ ਨਾਨਕ ਦੇਵ ਦੇ ਕੋਲ ਭੇਜਿਆ, ਜਿਸ ਦਾ ਭਾਵ ਸੀ ਕਿ ਸ਼ਹਿਰ ਵਿਚ ਅੱਗੇ ਹੀ ਪੀਰਾਂ ਫ਼ਕੀਰਾਂ ਦਾ ਕੋਈ ਅੰਤ ਹਿਸਾਬ ਨਹੀਂ, ਨਵਾਂ ਫ਼ਕੀਰ ਕਿਥੇ ਸਮਾਏਗਾ। ਗੁਰੂ ਨਾਨਕ ਦੇਵ ਨੇ ਇਸ ਸੰਕੇਤ ਦੇ ਰਹੱਸਮਈ ਅਰਥ ਸਮਝਦਿਆਂ ਹੋਇਆਂ ਦੁੱਧ ਦੇ ਭਰੇ ਕਟੋਰੇ ਵਿਚ ਫੁੱਲ ਰਖ ਦਿਤਾ, ਜਿਸ ਦਾ ਮਤਲਬ ਸੀ ਕਿ ਉਹ ਇਥੇ ਦੁੱਧ ਉਤੇ ਫੁੱਲ ਵਾਂਗ ਰਹਿਣਗੇ।

ਕਈ ਵਾਰ ਕਿਸੇ ਸ਼ਖ਼ਸ ਦੀ ਬੌਧਿਕ ਪੱਧਰ ਦਾ ਅਨੁਮਾਨ ਲਗਾਣ ਲਈ ਵੀ ਗੱਲ ਸੰਕੇਤਾਂ ਦੁਆਰਾ ਕੀਤੀ ਜਾਂਦੀ ਹੈ। ਉਪ੍ਰੋਕਤ ਕਥਾ ਨਾਲ ਮਿਲਦੀ ਜੁਲਦੀ ਇਕ ਸੰਕੇਤਕ ਕਥਾ ਰਾਜੇ ਭੋਜ ਬਾਰੇ ਪ੍ਰਚਲਤ ਹੈ। ਇਕ ਵਾਰ ਇਕ ਵਿਦਵਾਨ ਪੰਡਤ ਆਪਣੇ ਕੁਟੰਬ ਸਮੇਤ ਧਾਰਾ ਨਗਰੀ ਆਇਆ। ਰਾਜੇ ਨੂੰ ਜਦੋਂ ਖ਼ਬਰ ਹੋਈ ਤਾਂ ਉਸ ਨੇ ਇਕ ਸੇਵਕ ਹੱਥ ਦੁੱਧ ਦਾ ਲੋਟਾ ਭੇਜਿਆ ਜਿਸ ਤੋਂ ਰਾਜੇ ਦਾ ਭਾਵ ਸੀ ਕਿ ਇਥੇ ਵਿਦਵਾਨਾਂ ਦੀ ਪਹਿਲਾਂ ਹੀ ਘਾਟ ਨਹੀਂ, ਤੂੰ ਕਿਵੇਂ ਸਮਾਏਂਗਾ। ਵਿਦਵਾਨ ਪੰਡਤ ਇਸ ਸੰਕੇਤ ਨੂੰ ਸਮਝ ਗਿਆ ਤੇ ਉਸ ਨੇ ਦੁੱਧ ਵਿਚ ਥੋੜੀ ਜਿਹੀ ਸ਼ਕਰ ਮਿਲਾ ਕੇ ਉਸੇ ਸੇਵਕ ਦੇ ਹੱਥ ਲੋਟਾ ਵਾਪਸ ਭੇਜ ਦਿਤਾ। ਇਉਂ ਕਰਨ ਦਾ ਉਸ ਦਾ ਭਾਵ ਸੀ ਕਿ ਉਹ ਦੁੱਧ ਵਿਚ ਸ਼ਕਰ ਵਾਂਗ ਘੁਲ ਮਿਲ ਕੇ ਰਹਿ ਸਕਦਾ ਹੈ। ਮਗਰੋਂ ਰਾਜਾ ਉਸ ਪੰਡਤ ਨੂੰ ਵੇਖਣ ਲਈ ਖ਼ੁਦ ਗਿਆ। ਉਹ ਪੰਡਤ ਆਪਣੇ ਕੁਟੰਬ ਸਮੇਤ ਤਲਾਅ ਦੇ ਕੰਢੇ ਬੈਠਾ ਸੀ। ਰਾਜੇ ਨੇ ਪੰਡਤ ਵਲ ਵੇਖਦੇ ਹੋਏ ਤਲਾਅ ਵਿਚੋਂ ਚੁਲੀ ਭਰ ਪਾਣੀ ਪੀ ਲਿਆ। ਇਹ ਵੇਖ ਕੇ ਪੰਡਤ ਨੇ ਪਾਣੀ ਵਿਚ ਇਕ ਕੰਕਰ ਸੁਟਿਆ। ਰਾਜੇ ਨੇ ਚੁਲੂ ਭਰ ਪਾਣੀ ਪੀ ਕੇ ਪੰਡਤ ਨੂੰ ਇਹ ਜਤਾਇਆ

ਸੀ ਕਿ ਉਹਦਾ ਪੂਰਵਜ ਬ੍ਰਾਹਮਣ ਅਗਸਤਯ ਨੇ ਇਕੋ ਚੁਲੀ ਵਿਚ ਸਮੁੰਦਰ ਦਾ ਸਾਰਾ ਜਲ ਪੀ ਲਿਆ ਸੀ। ਉਹ ਵੀ ਤਾਂ ਬ੍ਰਾਹਮਣ ਹੈ, ਪਰ ਅਜਿਹਾ ਕਰਨਾ ਉਸ ਦੀ ਸਮਰੱਥਾ ਤੋਂ ਬਾਹਰ ਹੈ। ਪੰਡਤ ਨੇ ਜਲ ਵਿਚ ਕੰਕਰੀ ਸੁਟ ਕੇ ਇਹ ਜੁਆਬ ਦਿਤਾ ਸੀ ਕਿ ਕਸ਼ਤ੍ਰੀ ਰਾਮ ਚੰਦਰ ਨੇ ਸਮੁੰਦਰ ਵਿਚ, ਨਿਕੇ ਨਿਕੇ ਪੱਥਰਾਂ ਨਾਲ ਪੁਲ ਬਣਾ ਦਿਤਾ ਸੀ, ਰਾਜਾ ਵੀ ਤਾਂ ਕਸ਼ਤ੍ਰੀ ਹੈ, ਕੀ ਉਹ ਇਸ ਕੰਮ ਦੇ ਸਮਰੱਥ ਹੈ ? ਇਸ ਉਤੇ ਰਾਜਾ ਭੋਜ ਬੜਾ ਪ੍ਰਸੰਨ ਹੋਇਆ ਤੇ ਪੰਡਤ ਨੂੰ ਆਪਣੇ ਦਰਬਾਰ ਵਿਚ ਰਹਿਣ ਦੀ ਆਗਿਆ ਦੇ ਦਿਤੀ।

ਪੰਜਾਬੀ ਸੰਸਕ੍ਰਿਤੀ ਵਿਚ, ਕਿਸੇ ਮੁਟਿਆਰ ਦਾ ਓਪਰੇ ਆਦਮੀ ਨਾਲ ਖੁਲ੍ਹ ਕੇ ਗੱਲ ਕਰਨੀ ਜਾਂ ਆਪਣੀਆਂ ਦਿਲੀ ਭਾਵਨਾਵਾਂ ਪ੍ਰਗਟ ਕਰਨੀਆਂ ਸਦਾਚਾਰ ਦੇ ਅੰਤਰਗਤ ਨਹੀਂ, ਇਸ ਲਈ ਕਈ ਕਹਾਣੀਆਂ ਵਿਚ ਕੋਈ ਮੁਟਿਆਰ ਓਪਰੇ ਯੁਵਕ ਨਾਲ ਸੰਕੇਤਕ ਭਾਸ਼ਾ ਵਿਚ ਗੱਲ ਕਰ ਲੈਂਦੀ ਹੈ। ਇਹ ਕਥਾਨਿਕ ਰੂੜ੍ਹੀ ਪੰਜਾਬ ਦੀਆਂ ਕਥਾਵਾਂ ਤੋਂ ਬਾਹਰ ਪੂਰਬੀ ਦੇਸ਼ਾਂ ਵਿਚ ਹੀ ਪ੍ਰਚਲਤ ਹੈ। ਬੇਤਾਲ ਪਚੀਸੀ ਵਿਚ ਇਕ ਰੌਚਕ ਸੰਕੇਤ-ਕਥਾ ਮਿਲਦੀ ਹੈ। ਰਾਜਕੁਮਾਰ ਵਜਰਮੁਕਟ ਆਪਣੇ ਵਜ਼ੀਰ ਦੇ ਲੜਕੇ ਬੁਧੀਸਰੀਰ ਨਾਲ ਸ਼ਿਕਾਰ ਖੇਡਣ ਲਈ ਜੰਗਲ ਵਿਚ ਗਿਆ। ਉਥੇ ਉਨ੍ਹਾਂ ਨੇ ਝੀਲ ਦੇ ਕੰਢੇ ਇਕ ਚੰਨ-ਮੁਖੀ ਮੁਟਿਆਰ ਨੂੰ ਵੇਖਿਆ। ਵਜਰਮੁਕਟ ਤੇ ਉਹ ਮੁਟਿਆਰ ਦੋਵੇਂ ਵੇਖਦੇ ਸਾਰ ਇਕ ਦੂਜੇ ਉਤੇ ਮੋਹਿਤ ਹੋ ਗਏ। ਉਸ ਮੁਟਿਆਰ ਨਾਲ ਉਸ ਦੀਆਂ ਸਖੀਆਂ ਸਹੇਲੀਆਂ ਵੀ ਸਨ। ਇਸ ਲਈ ਖੁਲ੍ਹ ਕੇ ਗੱਲ ਨਹੀਂ ਸੀ ਹੋ ਸਕਦੀ। ਉਸ ਮੁਟਿਆਰ ਨੇ ਵਜਰਮੁਕਟ ਨੂੰ ਕੁਝ ਸੰਕੇਤ ਕੀਤੇ — ਉਸ ਨੇ ਹਾਰ ਵਿਚੋਂ ਇਕ ਕੰਵਲ ਫੁੱਲ ਲੈ ਕੇ ਆਪਣੇ ਕੰਨਾਂ ਨਾਲ ਲਗਾਇਆ, ਫਿਰ ਕਾਫ਼ੀ ਦੇਰ ਤਕ ਉਸ ਫੁੱਲ ਨੂੰ ਇਸ ਤਰ੍ਹਾਂ ਮਰੋੜਦੀ ਤੇ ਸੰਵਾਰਦੀ ਰਹੀ ਕਿ ਉਹ 'ਦੰਦਪਤਰੇ' (ਇਕ ਗਹਿਣਾ) ਦੀ ਸ਼ਕਲ ਦਾ ਬਣ ਗਿਆ। ਫਿਰ ਇਕ ਹੋਰ ਕੰਵਲ ਫੁੱਲ ਲੈ ਕੇ ਉਸ ਨੇ ਆਪਣੇ ਸਿਰ ਉਤੇ ਰਖਿਆ। ਫਿਰ ਹੱਥਾਂ ਨੂੰ ਮਟਕਾ ਕੇ ਆਪਣੇ ਦਿਲ ਉਤੇ ਰਖਿਆ। ਪਰ ਸ਼ਹਿਜ਼ਾਦਾ ਇਨ੍ਹਾਂ ਸੰਕੇਤਾਂ ਦੇ ਗੁਝੇ ਅਰਥ ਸਮਝ ਨਾ ਸਕਿਆ। ਬਾਅਦ ਵਿਚ ਜਦੋਂ ਵਜਰਮੁਕਟ ਨੇ ਸਾਰੀ ਗੱਲ, ਬੁਧੀਸਰੀਰ ਨੂੰ ਦੱਸੀ ਤਾਂ ਉਸ ਨੇ ਇਨ੍ਹਾਂ ਸੰਕੇਤਾਂ ਦੀ ਵਿਆਖਿਆ ਕਰਦਿਆਂ ਕਿਹਾ : ਕੰਨਾਂ ਉਤੇ ਕੰਵਲ ਫੁੱਲ ਰਖਣ ਦਾ ਭਾਵ ਸੀ ਕਿ ਉਹ ਰਾਜੇ ਕਰਨੋਟਪਾਲ ਦੀ ਰਾਜਧਾਨੀ ਵਿਚ ਰਹਿੰਦੀ ਹੈ। ਦੰਦ ਪਤਰੇ ਦਾ ਗਹਿਣਾ ਬਨਾਉਣ ਦਾ ਭਾਵ ਸੀ ਕਿ ਉਹ ਦੰਦ-ਖੰਦ ਦਾ ਕੰਮ ਕਰਨ ਵਾਲੇ ਸ਼ਿਲਪੀ ਦੀ ਕੰਨਿਆਂ ਹੈ। ਕੰਵਲ ਫੁੱਲ ਸਿਰ ਉਤੇ ਟਿਕਾਣ ਦਾ ਭਾਵ ਸੀ ਕਿ ਉਸ ਦਾ ਨਾਂ ਪਦਮਾਵਤੀ ਹੈ ਅਤੇ ਦਿਲ ਉਤੇ ਹੱਥ ਰੱਖਣ ਦਾ ਭਾਵ ਸੀ ਕਿ ਉਸ ਦਾ ਦਿਲ ਹੁਣ ਤੇਰਾ ਹੈ। ਇਨ੍ਹਾਂ ਸੰਕੇਤਾਂ ਦੁਆਰਾ,ਸ਼ਹਿਜ਼ਾਦਾ ਉਸ ਮੁਟਿਆਰ ਨੂੰ ਢੂੰਡ ਕੇ, ਉਸ ਨਾਲ ਵਿਆਹ ਕਰ ਲੈਂਦਾ ਹੈ। 'ਦਸ ਕੁਮਾਰ ਚਰਿਤ੍ਰ' ਵਿਚ ਵੀ ਇਸੇ ਰੂੜ੍ਹੀ ਦੀ ਇਕ ਰੌਚਕ ਕਥਾ ਮਿਲਦੀ ਹੈ।

(ਸ-60) **ਸੰਖ :**

(1) ਇਕ ਤਰ੍ਹਾਂ ਦਾ ਘੋਗਾ, ਜੋ ਸ਼ੁਭ ਅਤੇ ਕਲਿਆਣੀ ਮੰਨਿਆ ਜਾਂਦਾ ਹੈ। ਸੰਖ ਵਿਚੋਂ ਨਿਕਲੀ ਧੁਨੀ ਨੂੰ, ਹਿੰਦੂ ਪਵਿਤ੍ਰ ਸਮਝ ਕੇ, ਪੂਜਾ ਅਰਚਾ ਸਮੇਂ ਮੰਦਰਾਂ ਵਿਚ ਸੰਖ ਵਜਾਉਂਦੇ ਹਨ। ਇਹ ਧੁਨੀ ਬਦਰੂਹਾਂ ਨੂੰ ਦੂਰ ਰਖਦੀ ਹੈ। ਪੁਰਾਣੇ ਸਮਿਆਂ ਵਿਚ ਯੁਧ ਦੇ ਵੇਲੇ ਸੰਖ ਵਜਾਉਣ ਦੀ ਪ੍ਰਥਾ ਸੀ। ਧਾਰਨਾ ਹੈ ਕਿ ਸੰਖ ਦੇ ਵਜਾਉਣ ਨਾਲ ਦੇਵਤੇ ਪ੍ਰਸੰਨ ਹੁੰਦੇ ਹਨ ਅਤੇ ਸੰਖ ਨੂੰ ਵਜਾਉਣ ਵਾਲੇ ਉਤੇ ਬਖਸ਼ਿਸ਼ ਕਰਦੇ ਹਨ। ਕਈ ਜੋਗੀ ਤੇ ਸਾਧੂ ਜਦੋਂ ਗਦਾ ਮੰਗਣ ਲਈ ਜਾਂਦੇ ਹਨ ਤਾਂ ਹਰ ਗਲੀ ਤੇ ਬੂਹੇ ਅੱਗੇ ਸੰਖ ਵਜਾਉਂਦੇ ਹਨ। ਮੰਦਰਾਂ ਵਿਚ ਪੁਜਾਰੀ ਉਪਾਸ਼ਕਾਂ ਨੂੰ ਸੱਦਣ ਲੋਈ ਵੀ ਸੰਖ ਵਜਾਂਦੇ ਹਨ।

ਖੀਰ ਸਾਗਰ ਨੂੰ ਮਥਦਿਆਂ ਜੋ ਚੌਦਾਂ ਰਤਨ ਨਿਕਲੇ, ਉਨ੍ਹਾਂ ਵਿਚੋਂ ਇਕ ਸੰਖ ਵੀ ਸੀ।

ਵਿਸ਼ਨੂੰ ਪੁਰਾਣ (5,21) ਅਨੁਸਾਰ ਸੰਖ ਦੀ ਉਤਪੱਤੀ ਇਕ ਦੈਂਤ ਪੰਚਜਨ ਦੇ ਪਿੰਜਰ ਤੋਂ ਹੋਈ, ਜਿਸ ਨੂੰ ਕ੍ਰਿਸ਼ਨ ਨੇ ਸਾਗਰ ਵਿਚ ਮਾਰਿਆ ਸੀ।

ਆਮ ਤੌਰ ਤੇ ਸੰਖ ਵਿਚ ਕੁੰਡਲਦਾਰ ਚਕਰ ਸੱਜੇ ਤੋਂ ਖੱਬੇ ਵਲ ਹੁੰਦੇ ਹਨ, ਪਰ ਜਿਸ ਸੰਖ ਵਿਚ ਖੱਬੇ ਤੋਂ ਸੱਜੇ ਵਲ ਚਕਰ ਹੋਣ, ਉਹ ਬੜਾ ਸ਼ੁਭ ਤੇ ਕਲਿਆਣੀ ਮੰਨਿਆ ਜਾਂਦਾ ਹੈ। ਧਾਰਨਾ ਹੈ ਕਿ ਅਜਿਹਾ ਸੰਖ ਜਿਸ ਸ਼ਖ਼ਸ ਕੋਲ ਹੋਵੇ, ਉਹ ਬੜਾ ਧਨੀ ਤੇ ਸਮ੍ਰਿਧ ਹੁੰਦਾ ਹੈ।

(2) ਸੰਖ ਵਿਸ਼ਨੂੰ ਦੇਵਤੇ ਦਾ ਪ੍ਰਤੀਕ ਹੈ, ਕਿਉਂ ਜੋ ਵਿਸ਼ਨੂੰ ਆਪਣੇ ਇਕ ਹੱਥ ਵਿਚ ਹਮੇਸ਼ਾਂ ਸੰਖ ਧਾਰਨ ਕਰਦੇ ਹਨ। ਕਈ ਵੈਸ਼ਨੋ ਭਗਤ ਵਿਸ਼ਨੂੰ ਨੂੰ ਪਤਿਆਣ ਲਈ, ਲੋਹੇ ਜਾਂ ਤਾਂਬੇ ਉਪਰ ਸੰਖ ਦੀ ਆਕ੍ਰਿਤੀ ਖੋਦ ਕੇ ਅਤੇ ਉਸ ਨੂੰ ਅਗਨੀ ਵਿਚ ਤਪਾ ਕੇ, ਆਪਣੇ ਸਰੀਰ ਉਤੇ ਸੰਖ ਦੇ ਛਾਪੇ ਲਗਾਉਂਦੇ ਹਨ। ਬਾਹਵਾਂ ਜਾਂ ਸਰੀਰ ਦੇ ਕਿਸੇ ਹੋਰ ਅੰਗ ਉਤੇ, ਚੰਦਨ ਜਾਂ ਸੰਧੂਰ ਨਾਲ, ਸੰਖ ਦਾ ਛਾਪਾ ਉਲੀਕਣ ਦੀ ਵੀ ਪ੍ਰਥਾ ਹੈ। ਧਾਰਨਾ ਹੈ ਕਿ ਸੰਖ ਦੀ ਆਕ੍ਰਿਤੀ ਧਾਰਨ ਕਰਨ ਵਾਲਾ ਸਿੱਧਾ ਬੈਕੁੰਠ ਲੋਕ ਨੂੰ ਜਾਂਦਾ ਹੈ। ਇਸ ਛਾਪੇ ਨੂੰ 'ਸੰਖ ਚਕਰ' ਕਹਿੰਦੇ ਹਨ। ਦੁਰਗਾ ਨੇ ਵੀ ਸੰਖ ਨੂੰ ਸ਼ਸਤ੍ਰ ਵਜੋਂ ਧਾਰਨ ਕੀਤਾ ਹੋਇਆ ਹੈ।

(3) ਇਕ ਸੱਪ ਜੋ ਨਾਗਾਂ ਦਾ ਮੁਖੀਆ ਮੰਨਿਆ ਜਾਂਦਾ ਹੈ (ਵੇਖੋ : ਸੰਖਚੂੜ)।

(4) ਇਕ ਦੈਂਤ (ਵੇਖੋ : ਸੰਖਾਸੁਰ)।

(5) ਸੰਖ ਦੀ ਸ਼ਕਲ ਦਾ ਇਕ ਗਹਿਣਾ।

(6) ਸੰਖ, ਪੰਜਾਬੀ ਵਿਚ ਸਖਣੇਪਨ ਦਾ ਵੀ ਬੋਧਿਕ ਹੈ। ਜੋ ਗੱਲਾਂ ਤਾਂ ਬਹੁਤੀਆਂ ਕਰੇ, ਪਰ ਕਾਰਜ ਕੁਝ ਨਾ ਕਰੇ, ਉਸ ਨੂੰ ਗਪੌੜ ਸੰਖ ਕਿਹਾ ਜਾਂਦਾ ਹੈ (ਵੇਖੋ : ਗਪੌੜ ਸੰਖ)।

(ਸ-61) **ਸੰਖ ਚਕਰ :**

(ਵੇਖੋ : ਸੰਖ)।

(ਸ-62) **ਸੰਖਚੂੜ :**

(1) ਸੱਪ ਦੀ ਇਕ ਜਾਤੀ, ਸੰਖਚੂੜ ਦੇ ਸਰੀਰ ਉਤੇ ਸੰਖ ਦੀ ਸ਼ਕਲ ਦੇ ਚਿੰਨ੍ਹ ਉਕਰੇ ਹੁੰਦੇ ਹਨ। ਵੈਸ਼ਨੋ ਮੱਤ ਵਾਲੇ ਵਿਸ਼ਨੂੰ ਨੂੰ ਪਤਿਆਣ ਲਈ ਸੰਖਚੂੜ ਸੱਪ ਨੂੰ ਦੁਧ ਪਿਲਾਂਦੇ ਹਨ। ਸੰਖਚੂੜ ਦੀ ਕੁੰਜ ਬੜੀ ਪਵਿਤ੍ਰ ਤੇ ਕਲਿਆਣੀ ਮੰਨੀ ਜਾਂਦੀ ਹੈ। ਧਾਰਨਾ ਹੈ ਕਿ ਇਸ ਨੂੰ ਘਰ ਵਿਚ ਰਖਣ ਨਾਲ ਵਿਸ਼ਨੂੰ ਭਗਵਾਨ ਦੀ ਕ੍ਰਿਪਾ ਦ੍ਰਿਸ਼ਟੀ ਰਹਿੰਦੀ ਹੈ।

(2) ਇਕ ਦੈਂਤ ਜਿਸ ਨੇ ਕਰੜੀ ਤਪੱਸਿਆ ਤੇ ਲੰਮੀ ਸਾਧਨਾ ਨਾਲ ਇਹ ਵਰ ਪ੍ਰਾਪਤ ਕਰ ਲਿਆ ਕਿ ਜਦੋਂ ਤਕ ਉਸ ਦੀ ਪਤਨੀ ਵ੍ਰਿੰਦਾ ਪਤੀਬ੍ਰਤ ਧਰਮ ਵਿਚ ਰਹੇਗੀ, ਉਦੋਂ ਤਕ ਉਹ ਅਜਿੱਤ ਰਹੇਗਾ। ਸੰਖਚੂੜ ਨੇ ਅਭਿਮਾਨ ਵਿਚ ਆ ਕੇ ਤ੍ਰੈਲੋਕੀ ਉਤੇ ਆਪਣਾ ਰਾਜ ਸਥਾਪਿਤ ਕਰ ਲਿਆ ਅਤੇ ਦੇਵਤਿਆਂ ਨੂੰ ਕਈ ਤਰ੍ਹਾਂ ਦੇ ਦੁਖ ਦੇਣ ਲੱਗਾ। ਦੇਵਤਿਆਂ ਨੇ ਵਿਸ਼ਨੂੰ ਦੀ ਸ਼ਰਣ ਲਈ। ਵਿਸ਼ਨੂੰ ਨੇ ਸੰਖਚੂੜ ਦਾ ਰੂਪ ਧਾਰ ਕੇ ਵ੍ਰਿੰਦਾ ਦਾ ਆਲਿੰਗਨ ਕੀਤਾ, ਫਲਸਰੂਪ ਸੰਖਚੂੜ ਦੀ ਸ਼ਕਤੀ ਖੀਣ ਹੋ ਗਈ ਅਤੇ ਉਸ ਨੂੰ ਸਹਿਜੇ ਹੀ ਮਾਰ ਦਿਤਾ ਗਿਆ। ਵ੍ਰਿੰਦਾ ਨੂੰ ਜਦੋਂ ਅਸਲੀਅਤ ਦਾ ਗਿਆਨ ਹੋਇਆ ਤਾਂ ਉਸ ਨੇ ਵਿਸ਼ਨੂੰ ਨੂੰ ਸਰਾਪ ਦਿਤਾ ਕਿ ਉਹ ਪੱਥਰ (ਸਾਲਗਰਾਮ) ਬਣ ਜਾਣ। ਵਿਸ਼ਨੂੰ ਨੇ ਵੀ ਵ੍ਰਿੰਦਾ ਨੂੰ ਤੁਲਸੀ ਬਣਨ ਦਾ ਸਰਾਪ ਦਿਤਾ। ਹਿੰਦੂ ਸਾਲਗਰਾਮ ਤੇ ਤੁਲਸੀ ਦੋਹਾਂ ਨੂੰ ਪਵਿਤ੍ਰ ਮੰਨਦੇ ਹਨ ਅਤੇ ਵਿਸ਼ਨੂੰ ਦੀ ਪ੍ਰਸੰਨਤਾ ਲਈ ਦੋਹਾਂ ਦਾ ਵਿਆਹ ਰਚਾਂਦੇ ਹਨ।

ਭਾਗਵਤ ਵਿਚ ਇਕ ਸੰਖਚੂੜ ਅਸੁਰ ਦਾ ਵਰਨਣ ਹੈ, ਜੋ ਵਿਕਰਾਲ ਰੂਪ ਧਾਰ ਕੇ ਗੋਪੀਆਂ ਨੂੰ ਡਰਾਇਆ ਕਰਦਾ ਸੀ। ਕ੍ਰਿਸ਼ਨ ਨੇ ਇਸ ਅਸੁਰ ਦਾ ਬੱਧ ਕਰ ਦਿਤਾ।

**(ਸ-63) ਸੰਖਾਸੁਰ :**

ਇਕ ਦੈਂਤ ਜੋ ਪੁਰਾਣਾਂ ਅਨੁਸਾਰ ਸੰਖ ਵਿਚੋਂ ਪੈਦਾ ਹੋਇਆ। ਜਲ-ਪਰਲੈ ਸਮੇਂ ਇਹ ਅਸੁਰ ਸੁਤੇ ਪਏ ਬ੍ਰਹਮਾ ਦੇ ਮੁਖ ਵਿਚੋਂ, ਚਾਰੇ ਵੇਦ ਚੁਰਾ ਕੇ, ਸਮੁੰਦਰ ਵਿਚ ਅਲੋਪ ਹੋ ਗਿਆ। ਬ੍ਰਹਮਾ ਨੇ ਵਿਸ਼ਨੂੰ ਅੱਗੇ ਮਦਦ ਲਈ ਬੇਨਤੀ ਕੀਤੀ ਅਤੇ ਵਿਸ਼ਨੂੰ ਨੇ ਮੱਛ ਦਾ ਅਵਤਾਰ ਧਾਰ ਕੇ, ਸੰਖਾਸੁਰ ਨੂੰ ਮਾਰ ਕੇ ਵੇਦ ਵਾਪਸ ਲੈ ਆਂਦੇ। ਸ਼ਤਪਥ ਬ੍ਰਾਹਮਣ ਵਿਚ ਇਸ ਦੈਂਤ ਦਾ ਨਾਉਂ ਹਯਗ੍ਰੀਵ ਲਿਖਿਆ ਮਿਲਦਾ ਹੈ (ਵੇਖੋ : ਹਯਗ੍ਰੀਵ)।

**(ਸ-64) ਸੰਖਿਆ-ਰੂੜ੍ਹੀ :**

ਜਿਸ ਸੰਖਿਆ ਨਾਲ ਕਿਸੇ ਜਾਤੀ ਦੀ ਕੋਈ ਭਾਵਨਾ, ਭਰਮ ਵਹਿਮ ਜਾਂ ਮਨੌਤ ਜੁੜ ਜਾਵੇ, ਉਹ ਸੰਖਿਆ ਨਿਰਾ ਅੰਕ ਨਾ ਰਹਿ ਕੇ ਇਕ ਵਿਸ਼ੇਸ਼ ਰੂੜ੍ਹੀ ਬਣ ਜਾਂਦੀ ਹੈ ਅਤੇ ਉਸ ਸੰਖਿਆ ਦੀ ਵਰਤੋਂ ਅੰਕ ਦਰਸਾਣ ਲਈ ਨਹੀਂ, ਸਗੋਂ ਭਾਵਨਾ ਪ੍ਰਗਟ ਕਰਨ ਲਈ ਕੀਤੀ ਜਾਂਦੀ ਹੈ। ਮਿਸਾਲ ਲਈ ਪੰਜਾਬੀ ਦੀ ਇਕ ਪ੍ਰਸਿਧ ਸੰਖਿਆ-ਰੂੜ੍ਹੀ ਬਾਰ੍ਹਾਂ ਹੈ, ਜਿਸ ਦਾ ਉਦਭਵ ਸੂਰਜ ਦੇ ਬਾਰ੍ਹਾਂ ਰਾਸ਼ੀਆਂ ਵਿਚ ਭਰਮਣ ਤੋਂ ਹੋਇਆ ਅਤੇ ਇਸ ਅੰਕ ਨਾਲ ਲੰਮੀ ਘਾਲਣਾ ਤੇ ਸਾਧਨਾ ਦੇ ਭਾਵ ਜੁੜੇ ਹੋਏ ਹਨ। ਲੋਕ-ਗੀਤਾਂ ਦੀ ਇਕ ਪ੍ਰਸਿਧ ਤੁਕ 'ਬਾਰ੍ਹੀਂ ਵਰ੍ਹੀਂ ਖਟ ਕੇ ਲਿਆਇਆ...' ਇਸੇ ਸੰਖਿਆ ਰੂੜ੍ਹੀ ਦੀ ਭਾਵਨਾ ਉਤੇ ਆਧਾਰਿਤ ਹੈ ਅਤੇ ਪੰਜਾਬੀਆਂ ਦੇ ਪ੍ਰਾਕ੍ਰਮ ਤੇ ਘਾਲਣਾ ਦੀ ਬੋਧਿਕ ਹੈ (ਵੇਖੋ : ਬਾਰ੍ਹਾਂ)।

ਸੰਖਿਆ ਰੂੜ੍ਹੀਆਂ ਦਾ ਉਦਭਵ ਮਨੁੱਖ ਦੀ ਆਦਿਮ ਅਵਸਥਾ ਵਿਚ ਹੀ ਹੋਇਆ। ਮੁੱਢ ਵਿਚ ਜੋ ਸੰਖਿਆ ਵਧੇਰੇ ਵਰਤੀ ਜਾਂਦੀ ਸੀ, ਪਿਛੋਂ ਉਹ ਪਵਿਤ੍ਰ ਮੰਨੀ ਜਾਣ ਲੱਗੀ। ਕੁਝ ਅੰਕੜੇ ਜਿਨ੍ਹਾਂ ਨਾਲ ਕੋਈ ਦੁਰਘਟਨਾ ਜਾਂ ਮੰਦ-ਭਾਵਨਾ ਦਾ ਸੰਬੰਧ ਜੁੜ ਗਿਆ, ਉਹ ਅਸ਼ੁਭਤਾ ਦੇ ਰੂਪ ਵਿਚ ਰੂੜ੍ਹ ਹੋ ਗਏ ਅਤੇ ਸ਼ੁਭ ਮੌਕਿਆਂ ਉਤੇ ਉਨ੍ਹਾਂ ਤੋਂ ਵਿਮੁਕਤ ਹੋਣ ਦੇ ਯਤਨ ਕੀਤੇ ਜਾਣ ਲੱਗੇ। ਪੰਜਾਬੀ ਵਿਚ ਪੰਜ ਅਤੇ ਸਤ ਦੀ ਸੰਖਿਆ ਕਲਿਆਣਕਾਰੀ ਹੈ, ਪੰਜਾਂ ਵਿਚ ਪਰਮੇਸ਼ਰ ਮੰਨਿਆ ਗਿਆ ਹੈ। ਸਿੱਖਾਂ ਵਿਚ ਪੰਜ ਗੁਰੂ ਰੂਪ ਅੰਕ ਹੈ। ਪੰਜਾਬੀ ਦੀਆਂ ਕੁਝ ਹੋਰ ਸੰਖਿਆ ਰੂੜ੍ਹੀਆਂ ਹਨ — ਚੌਰਾਸੀ, ਇਕ ਸੌ ਇਕ, ਇਕ ਸੌ ਅੱਠ, ਤਿੰਨ ਸੌ ਸਠ; ਇਨ੍ਹਾਂ ਅੰਕੜਿਆਂ ਨਾਲ ਕਈ ਤਰ੍ਹਾਂ ਦੀ ਭਾਵਨਾ, ਮਨੌਤ ਤੇ ਵਿਚਾਰ ਜੁੜੇ ਹੋਏ ਹਨ। ਇਸ ਦੇ ਉਲਟ ਤਿੰਨ ਅਤੇ ਅੱਠ ਦਾ ਅੰਕ ਮਨਹੂਸ ਮੰਨਿਆ ਜਾਂਦਾ ਹੈ (ਵੇਖੋ : ਅੰਕ)।

**(ਸ-65) ਸੰਖਿਅਕ ਕਥਾ :**

ਉਹ ਲੋਕ-ਕਥਾ ਜਿਸ ਵਿਚ ਕਹਾਣੀ ਦੀ ਸ਼ਿਲਪ ਦਾ ਮੂਲ ਆਧਾਰ ਸੰਖਿਆ ਹੋਵੇ। ਇਸ ਕਥਾ ਦੀ ਸਭ ਤੋਂ ਪ੍ਰਸਿਧ ਮਿਸਾਲ 'ਦਸ ਜੱਟਾਂ ਦਾ ਮੇਲਾ' ਹੈ। ਦਸ ਜੱਟ ਮੇਲੇ ਨੂੰ ਜਾਂਦੇ ਹਨ ਅਤੇ ਇਕ ਇਕ ਕਰ ਕੇ ਉਨ੍ਹਾਂ ਨਾਲ ਦਸ ਘਟਨਾਵਾਂ ਵਾਪਰਦੀਆਂ ਹਨ। ਫਲਸਰੂਪ ਇਕ ਇਕ ਕਰ ਕੇ ਉਨ੍ਹਾਂ ਦੀ ਗਿਣਤੀ ਘਟਦੀ ਜਾਂਦੀ ਹੈ। ਇਸ ਤਰ੍ਹਾਂ ਦੀਆਂ ਕਈ ਕਥਾਵਾਂ ਪ੍ਰਚਲਤ ਹਨ।

**(ਸ-66) ਸੰਖਿਅਕ ਟੱਪੇ :**

ਛੋਟੇ ਬੱਚਿਆਂ ਵਿਚ ਪ੍ਰਚਲਤ ਉਹ ਟੱਪੇ ਜਿਨ੍ਹਾਂ ਵਿਚ ਕਿਸੇ ਸੰਖਿਆ ਨੂੰ ਆਧਾਰ ਬਣਾ ਕੇ ਕੋਈ ਚੋਹਲ ਕੀਤਾ ਜਾਂਦਾ ਹੈ। ਬੱਚੇ ਹਰੇਕ ਵਸਤੂ ਨੂੰ, ਭਾਵੇਂ ਉਹ ਸ਼ਬਦ ਜਾਂ ਅੰਕ ਹੀ ਹੋਵੇ, ਖੇਡ ਤੇ ਮਨੋਰੰਜਨ ਦਾ ਮਾਧਿਅਮ ਬਣਾ ਲੈਂਦੇ ਹਨ। ਇਹ ਟੱਪੇ ਅੰਕ-ਚੋਹਲ ਵਿਚੋਂ ਉਪਜੇ ਹਨ ਅਤੇ ਭਾਵੇਂ ਇਹ ਟੱਪੇ ਨਿਰੀ ਤੁਕਬੰਦੀ ਹੀ ਹੁੰਦੇ ਹਨ, ਪਰ ਇਨ੍ਹਾਂ ਤੋਂ ਬੱਚਿਆਂ ਨੂੰ ਮਾਨਸਿਕ ਤ੍ਰਿਪਤੀ ਮਿਲਦੀ ਹੈ :

(1) ਚਾਲ੍ਹੀ ਚਾਲ੍ਹੀ ਅੱਸੀ
ਪੀ ਚੂਹੜਿਆਂ ਦੀ ਲੱਸੀ
ਘਰ ਜਾ ਕੇ ਨਾ ਦੱਸੀਂ
ਬਾਬਾ ਡਾਂਗ ਮਾਰੂਗਾ।

(2) ਨੌਂ ਨਾਏਂ ਇਕਾਸੀ
ਬਿੱਲੀ ਤੇਰੀ ਮਾਸੀ
ਸੱਤ ਚੂਹੇ ਖਾਸੀ
ਇਕ ਚੂਹਾ ਰਖਸੀ
ਪੜ੍ਹਾਈਂ ਵੇਲੇ ਚਖਸੀ।

**(ਸ-67) ਸਖੀ ਸਰਵਰ :**

ਇਕ ਪ੍ਰਸਿਧ ਪੀਰ, ਜਿਨ੍ਹਾਂ ਦੀ ਸਰਵਰੀਆਂ ਵਿਚ ਬੜੀ ਮਾਨਤਾ ਹੈ। ਸਖੀ ਸਰਵਰ ਦੇ ਪੈਰੋਕਾਰ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਧਰਮਾਂ ਵਿਚ ਮਿਲਦੇ ਹਨ। ਸਖੀ ਸਰਵਰ ਦਾ ਅਸਲੀ ਨਾਉਂ ਸੱਯਦ ਅਹਿਮਦ ਸੀ, ਪਰ ਆਪ ਆਪਣੇ ਪੈਰੋਕਾਰਾਂ ਵਿਚ 'ਸੁਲਤਾਨ', 'ਲਾਲਾਂ ਵਾਲਾ', 'ਲਖਦਾਤਾ', 'ਨਿਗਾਹੀਆ ਪੀਰ', 'ਧੌਂਕਲੀ ਪੀਰ', 'ਰੋਹੀਆਂ ਵਾਲਾ', ਆਦਿ ਉਪਾਧੀਆਂ ਨਾਲ ਪ੍ਰਸਿਧ ਹਨ। ਆਪ ਦੇ ਪਿਤਾ ਦਾ ਨਾਂ ਜ਼ੈਨ-ਉੱਲ ਆਬਦੀਨ ਤੇ ਮਾਤਾ ਦਾ ਨਾਂ ਆਇਸ਼ਾਂ ਸੀ।

ਸਖੀ ਸਰਵਰ ਦੇ ਜੀਵਨ ਬਾਰੇ ਇਤਿਹਾਸਕ ਸਾਮਿਗਰੀ ਨਹੀਂ ਮਿਲਦੀ। ਉਪਲਬਧ ਰਵਾਇਤਾਂ ਲੋਕ-ਸਿਮਰਤੀ ਉਤੇ ਹੀ ਆਧਾਰਤ ਹਨ। ਆਪ ਉਨ੍ਹਾਂ ਮੁਸਲਮਾਨ ਫ਼ਕੀਰਾਂ ਵਿਚੋਂ ਸਨ ਜੋ ਬਾਰ੍ਹਵੀਂ ਤੇਰ੍ਹਵੀਂ ਸਦੀ ਈਸਵੀ ਵਿਚ ਮੁਲਤਾਨ ਤੇ ਉਸ ਦੇ ਆਲੇ ਦੁਆਲੇ ਆ ਕੇ ਵਸੇ। ਮੁਲਤਾਨ ਉਨ੍ਹੀਂ ਦਿਨੀਂ ਮੁਸਲਮਾਨ ਆਲਮਾਂ ਤੇ ਪੀਰਾਂ ਫ਼ਕੀਰਾਂ ਦਾ ਗੜ੍ਹ ਸੀ। ਕੁਝ ਕੁ ਸਾਲ ਆਪ ਧੌਂਕਲ (ਗੁਜਰਾਂਵਾਲਾ) ਵਿਚ ਵੀ ਰਹੇ। ਜੀਵਨ ਦੇ ਅੰਤਲੇ ਦਿਨਾਂ ਵਿਚ ਆਪ ਨਿਗਾਹਾ ਜਾ ਕੇ ਵਸੇ ਜਿਥੇ ਆਪ ਦੀ ਮਜ਼ਾਰ ਕਾਇਮ ਹੈ।

ਸਰ ਰਿਚਰਡ ਟੈਂਪਲ ਅਨੁਸਾਰ ਸਖੀ ਸਰਵਰ ਤੇਰ੍ਹਵੀਂ ਸਦੀ ਈਸਵੀ ਵਿਚ ਹੋਏ, ਪਰ ਸਰ ਡੈਂਜ਼ਲ ਇਬਟਸਨ ਇਨ੍ਹਾਂ ਨੂੰ ਬਾਰ੍ਹਵੀਂ ਸਦੀ ਵਿਚ ਹੋਏ ਮੰਨਦਾ ਹੈ। ਭਾਈ ਕਾਹਨ ਸਿੰਘ ਨਾਭਾ ਅਨੁਸਾਰ ਸਖੀ ਸਰਵਰ "ਇਕ ਬਗ਼ਦਾਦੀ ਦਾ ਪੁੱਤਰ ਸੀ। ਇਸ ਦਾ ਬਾਪ ਸਿਆਲਕੋਟ ਪਿੰਡ ਵਿਚ ਜੋ ਮੁਲਤਾਨ ਤੋਂ 12 ਮੀਲ ਪੂਰਵ ਵਲ ਹੈ, ਸੰਨ 1220 ਨੂੰ ਆਬਾਦ ਹੋਇਆ।" ਇਸ ਮਿਤੀ ਦਾ ਆਧਾਰ ਉਨ੍ਹਾਂ ਨੇ ਨਹੀਂ ਦੱਸਿਆ।

ਸਰ ਰਿਚਰਡ ਟੈਂਪਲ ਨੇ ਲਾਹੌਰ ਦੇ ਇਕ ਮੁਨਸ਼ੀ ਤੋਂ ਸਖੀ ਸਰਵਰ ਬਾਰੇ ਕੁਝ ਸਾਮਗ੍ਰੀ ਪ੍ਰਾਪਤ ਕਰ ਕੇ 'ਪੰਜਾਬ ਨੋਟਜ਼ ਐਂਡ ਕੁਅਰੀਜ਼' (3,154) ਵਿਚ ਦਿਤੀ ਹੈ। ਉਨ੍ਹਾਂ ਅਨੁਸਾਰ ਸਖੀ ਸਰਵਰ ਦਾ ਅਸਲੀ ਨਾਂ ਸੱਯਦ ਅਹਿਮਦ ਸੀ। ਆਪ ਦਾ ਪਿਤਾ ਸੱਯਦ ਜ਼ੈਨ ਉੱਲ ਆਬਦੀਨ 520 ਹਿਜਰੀ ਅਥਵਾ 1126 ਈਸਵੀ ਵਿਚ ਹਿੰਦੁਸਤਾਨ ਆ ਕੇ ਸ਼ਾਹਕੋਟ (ਜ਼ਿਲਾ ਝੰਗ) ਵਿਚ ਆਬਾਦ ਹੋ ਗਿਆ। ਉਸ ਨੇ ਇਥੋਂ ਦੇ ਇਕ ਪਿੰਡ ਦੇ ਚੌਧਰੀ ਪੀਰਾ ਦੀ ਲੜਕੀ ਆਇਸ਼ਾਂ ਨਾਲ ਸ਼ਾਦੀ ਕਰ ਲਈ। ਆਇਸ਼ਾਂ ਦੇ ਉਦਰ ਤੋਂ ਸੱਯਦ ਅਹਿਮਦ ਪੈਦਾ ਹੋਇਆ। ਜਵਾਨੀ ਵਿਚ ਬਰਾਦਰੀ ਦੇ ਲੋਕਾਂ ਨੇ ਸੱਯਦ ਅਹਿਮਦ ਨਾਲ ਚੰਗਾ ਸਲੂਕ ਨਾ ਕੀਤਾ। ਸੋ ਆਪ ਪਿਤਾ ਦੀ ਮੌਤ ਮਗਰੋਂ 1140 ਈਸਵੀ ਵਿਚ ਬਗ਼ਦਾਦ ਚਲੇ ਗਏ, ਜਿਥੇ ਆਪ ਨੇ ਅਬਦੁਲ ਕਾਦਰ ਜੀਲਾਨੀ, ਸ਼ੇਖ਼ ਸ਼ਹਾਬ ਉੱਦੀਨ ਸੁਹਰਵਰਦੀ ਅਤੇ ਖ਼ਵਾਜਾ ਮੌਦੂਦ ਚਿਸ਼ਤੀ ਤੋਂ 'ਖ਼ਿਲਾਫ਼ਤ' ਪ੍ਰਾਪਤ ਕੀਤੀ। ਇਹ ਤਿੰਨੋਂ ਪੀਰ ਇਕ ਦੂਜੇ ਦੇ ਸਮਕਾਲੀ ਸਨ, ਜਿਸ ਤੋਂ ਸਰ ਰਿਚਰਡ ਟੈਂਪਲ ਦਾ ਅਨੁਮਾਨ ਹੈ ਕਿ ਇਹ ਰਵਾਇਤ ਇਤਿਹਾਸਕ ਕਾਲ-ਕਰਮ ਅਨੁਸਾਰ ਠੀਕ ਹੈ।

ਕੁਝ ਚਿਰ ਬਗ਼ਦਾਦ ਰਹਿਣ ਮਗਰੋਂ ਸਖੀ ਸਰਵਰ ਮੁੜ ਪੰਜਾਬ ਵਾਪਸ ਆ ਗਏ ਅਤੇ ਥੋੜੇ ਸਮੇਂ ਲਈ ਧੌਂਕਲ (ਜ਼ਿਲਾ ਗੁਜਰਾਂਵਾਲਾ) ਵਿਚ ਰਹੇ। ਇਥੋਂ ਆਪ ਮੁਲਤਾਨ ਜਾ ਵਸੇ ਤੇ ਉਥੋਂ ਦੇ ਸੂਬੇ ਦੀ ਲੜਕੀ 'ਬਾਈ' ਨਾਲ ਵਿਆਹ ਕਰ ਲਿਆ। ਮੁਲਤਾਨ ਵਿਚ ਹੀ ਆਪ ਨੇ ਸੱਯਦ ਅਬਦੁਰ ਰਜ਼ਾਕ ਦੀ ਕੰਨਿਆਂ ਨਾਲ ਦੂਜਾ ਵਿਆਹ ਕੀਤਾ। ਇਥੋਂ ਆਪ ਨੇ ਲਾਹੌਰ ਜਾ ਕੇ ਸੱਯਦ

ਇਸ਼ਾਕ ਤੋਂ ਵਿੱਦਿਆ ਪ੍ਰਾਪਤ ਕੀਤੀ। ਅਖ਼ੀਰ ਆਪ ਸ਼ਾਹਕੋਟ ਵਿਚ ਪੱਕੇ ਆਬਾਦ ਹੋ ਗਏ। ਪਰ ਸਰ ਰਿਚਰਡ ਟੈਂਪਲ ਇਸ ਰਵਾਇਤ ਨੂੰ ਠੀਕ ਨਹੀਂ ਮੰਨਦਾ। ਟੈਂਪਲ ਅਨੁਸਾਰ ਸੱਯਦ ਇਸ਼ਾਕ ਉੱਚ ਦਾ ਰਹਿਣ ਵਾਲਾ ਸੀ ਅਤੇ ਉਹ ਸਖੀ ਸਰਵਰ ਤੋਂ ਬਾਅਦ ਵਿਚ ਹੋਇਆ।

ਸ਼ਾਹਕੋਟ ਵਿਚ ਸਖੀ ਸਰਵਰ ਨੇ ਕਈ ਮੋਅਜਜ਼ੇ ਵਿਖਾਏ, ਜਿਸ ਕਰ ਕੇ ਆਪ ਦੇ ਅਨੇਕਾਂ ਪੈਰੋਕਾਰ ਬਣ ਗਏ। ਸਖੀ ਸਰਵਰ ਦੀ ਬਰਾਦਰੀ ਦੇ ਲੋਕ ਆਪ ਨਾਲ ਈਰਖਾ ਕਰਨ ਲੱਗੇ। ਉਨ੍ਹਾਂ ਨੇ ਸਖੀ ਸਰਵਰ ਨੂੰ ਮਾਰਨ ਦੀਆਂ ਕਈ ਸਾਜ਼ਸ਼ਾਂ ਘੜੀਆਂ। ਜਦੋਂ ਸਖੀ ਸਰਵਰ ਨੂੰ ਇਸ ਗੱਲ ਦੀ ਸੂਹ ਮਿਲੀ ਤਾਂ ਆਪ ਬਲ ਵਲ ਚਲੇ ਗਏ ਤੇ ਨਿਗਾਹਾ (ਜ਼ਿਲਾ ਡੇਹਰਾ ਗ਼ਾਜ਼ੀ ਖ਼ਾਨ) ਵਿਚ ਜਾ ਵਸੇ। ਸਖੀ ਸਰਵਰ ਦੇ ਨਾਲ ਉਨ੍ਹਾਂ ਦਾ ਭਰਾ ਸੱਯਦ ਅਬਦੁਲ ਗ਼ਨੀ, ਉਨ੍ਹਾਂ ਦੀ ਪਤਨੀ ਬਾਈ ਤੇ ਉਨ੍ਹਾਂ ਦਾ ਪੁੱਤਰ ਸੱਯਦ ਸੁਰਾਜ ਉੱਦੀਨ ਵੀ ਗਏ। ਪਰ ਬਰਾਦਰੀ ਦੇ ਲੋਕਾਂ ਨੇ ਉਥੇ ਵੀ ਆਪ ਦਾ ਪਿੱਛਾ ਨਾ ਛੱਡਿਆ ਅਤੇ ਸਖੀ ਸਰਵਰ ਨੂੰ ਨਿਗਾਹਾ ਵਿਚ 570 ਹਿਜਰੀ (1174 ਈਸਵੀ) ਨੂੰ ਕਤਲ ਕਰ ਦਿਤਾ। ਨਿਗਾਹਾ ਵਿਚ ਹੀ ਆਪ ਦੀ ਕਬਰ ਬਣਾ ਦਿਤੀ ਗਈ, ਜੋ ਉਥੇ ਹੁਣ ਤਕ ਮੌਜੂਦ ਹੈ।

ਮੈਕਲੇਗਨ ਨੇ ਡੇਹਰਾ ਗ਼ਾਜ਼ੀ ਖ਼ਾਨ ਦੀ ਗਜ਼ਟੀਅਰ (ਪੰਨਾ 39) ਵਿਚ ਸਖੀ ਸਰਵਰ ਬਾਰੇ ਜੋ ਸਾਮਗ੍ਰੀ ਦਿਤੀ ਹੈ, ਉਹ ਉਪ੍ਰੋਕਤ ਵੇਰਵੇ ਨਾਲੋਂ ਕੁਝ ਗੱਲਾਂ ਵਿਚ ਭਿੰਨ ਹੈ। ਉਨ੍ਹਾਂ ਅਨੁਸਾਰ ਹਜ਼ਰਤ ਜ਼ੈਨ ਉਲ ਆਬਦੀਨ ਦੇ ਦੋ ਲੜਕੇ ਸਨ — ਇਕ ਸੈਦੀ (ਸੱਯਦੀ) ਅਹਿਮਦ, ਜੋ ਪਿਛੋਂ ਸਖੀ ਸਰਵਰ ਪ੍ਰਸਿਧ ਹੋਇਆ ਅਤੇ ਦੂਜਾ ਖ਼ਾਨ ਢੌਂਡਾ, ਜੋ ਬਗ਼ਦਾਦ ਵਿਚ ਜਾ ਕੇ ਮਰਿਆ। ਸੈਦੀ ਅਹਿਮਦ ਨੇ ਲਾਹੌਰ ਵਿਚ ਵਿੱਦਿਆ ਪ੍ਰਾਪਤ ਕੀਤੀ ਜਿਥੋਂ ਉਹ ਧੌਂਕਲ ਜਾ ਵਸਿਆ। ਧੌਂਕਲ ਵਿਚ ਉਸ ਨੇ ਕੁਝ ਮੋਅਜਜ਼ੇ ਵਿਖਾਏ। ਮਗਰੋਂ ਸੈਦੀ ਅਹਿਮਦ ਆਪਣੇ ਪਿਉ ਦੀ ਆਗਿਆ ਦੀ ਪਾਲਣਾ ਕਰਦਾ ਹੋਇਆ ਕੋਹ ਸੁਲੇਮਾਨ ਦੀਆਂ ਪਹਾੜੀਆਂ ਦੇ ਪੈਰਾਂ ਵਿਚ ਇਕ ਥਾਂ ਰਹਿਣ ਲੱਗਾ। ਸਖੀ ਸਰਵਰ ਦੇ ਨਾਉਂ ਉਤੇ ਹੀ ਇਸ ਅਸਥਾਨ ਦਾ ਨਾਉਂ 'ਸਖੀ ਸਰਵਰ' ਪੈ ਗਿਆ। ਸਖੀ ਸਰਵਰ ਨੇ ਇਥੇ ਕੁਝ ਮੋਅਜਜ਼ੇ ਵੀ ਵਿਖਾਏ, ਜਿਨ੍ਹਾਂ ਦੀ ਧਾਂਕ ਦਿੱਲੀ ਦੇ ਬਾਦਸ਼ਾਹ ਤਕ ਜਾ ਪਹੁੰਚੀ। ਬਾਦਸ਼ਾਹ ਨੇ ਚਾਰ ਖੱਚਰਾਂ ਧਨ-ਦੌਲਤ ਦੀਆਂ ਲੱਦ ਕੇ ਸੈਦੀ ਅਹਿਮਦ ਪਾਸ ਭੇਜੀਆਂ ਤਾਂ ਜੋ ਉਹ ਆਪਣੀ ਰਿਹਾਇਸ਼ ਲਈ ਮਕਾਨ ਬਣਾ ਲੈਣ। ਸਖੀ ਸਰਵਰ ਦਾ ਸਥਾਨ ਇਸੇ ਧਨ ਨਾਲ ਬਣਿਆ।

ਮੁਲਤਾਨ ਦੇ ਵਸਨੀਕ ਘਨੂੰ ਨੇ ਆਪਣੀ ਲੜਕੀ ਦਾ ਵਿਆਹ ਸੈਦੀ ਅਹਿਮਦ ਨਾਲ ਕਰ ਦਿਤਾ, ਜਿਸ ਤੋਂ ਸੈਦੀ ਅਹਿਮਦ ਨੇ ਦੈਵੀ ਸ਼ਕਤੀ ਨਾਲ ਦੋ ਲੜਕੇ ਪੈਦਾ ਕੀਤੇ। ਘਨੂੰ ਨੇ ਆਪਣੀ ਸਾਰੀ ਸੰਪਤੀ ਆਪਣੀ ਲੜਕੀ ਨੂੰ ਸੌਂਪ ਦਿਤੀ। ਪਰ ਸੈਦੀ ਅਹਿਮਦ ਨੇ ਇਹ ਸਾਰੀ ਦੌਲਤ ਗ਼ਰੀਬਾਂ ਵਿਚ ਵੰਡ ਦਿਤੀ, ਜਿਸ ਕਰ ਕੇ ਲੋਕੀਂ ਉਸ ਨੂੰ ਸਖੀ ਸਰਵਰ ਕਹਿਣ ਲੱਗ ਪਏ। ਇਸ ਤੋਂ ਬਾਅਦ ਸਖੀ ਸਰਵਰ ਬਗ਼ਦਾਦ ਗਏ, ਵਾਪਸੀ ਉਤੇ ਉਨ੍ਹਾਂ ਦੇ ਨਾਲ ਤਿੰਨ ਮੁਰੀਦ ਵੀ ਸਨ। ਇਨ੍ਹਾਂ ਮੁਰੀਦਾਂ ਦੇ ਮਜ਼ਾਰ 'ਸਖੀ ਸਰਵਰ' ਦੇ ਕਸਬੇ ਵਿਚ ਪੀਰ ਦੀ ਕਬਰ ਦੇ ਨੇੜੇ ਹੀ ਬਣੇ ਹੋਏ ਹਨ।

ਸਖੀ ਸਰਵਰ ਬੜੇ ਕਰਣੀ ਵਾਲੇ ਪੀਰ ਸਨ। ਆਪ ਦੇ ਕਈ ਮੋਅਜਜ਼ੇ ਦੰਦ-ਕਥਾਵਾਂ ਦੇ ਰੂਪ ਵਿਚ, ਆਪ ਦੇ ਪੈਰੋਕਾਰਾਂ ਵਿਚ ਪ੍ਰਸਿਧ ਹਨ। ਇਕ ਦੰਦ-ਕਥਾ ਅਨੁਸਾਰ ਜਦੋਂ ਸਖੀ ਸਰਵਰ ਨਿਗਾਹਿਆ ਵਿਚ ਰਹਿੰਦੇ ਸਨ ਤਾਂ ਲਾਗੇ ਦੀ ਇਕ ਪਹਾੜੀ ਵਿਚ, ਇਕ ਆਦਮਖ਼ੋਰ ਰਾਖਸ਼ ਵਸਦਾ ਸੀ, ਜੋ ਰਾਤ ਵੇਲੇ ਭੁਲੇ ਭਟਕੇ ਮੁਸਾਫ਼ਰਾਂ ਨੂੰ ਮਾਰ ਕੇ ਖਾ ਜਾਂਦਾ ਸੀ। ਸਖੀ ਸਰਵਰ ਆਪਣੇ ਚਾਰ ਮੁਰੀਦਾਂ ਨੂੰ ਨਾਲ ਲੈ ਕੇ ਰਾਖਸ਼ ਨਾਲ ਲੜਨ ਲਈ ਗਏ। ਰਾਖਸ਼ ਨੇ ਅੱਗੋਂ ਡਟ ਕੇ ਮੁਕਾਬਲਾ ਕੀਤਾ ਅਤੇ ਸਖੀ ਸਰਵਰ ਦੇ ਚੌਹਾਂ ਸਾਥੀਆਂ ਨੂੰ ਮਾਰ ਮੁਕਾਇਆ। ਸਖੀ ਸਰਵਰ ਨੇ ਕਰੋਧ ਵਿਚ ਆ ਕੇ ਇਕੋ ਵਾਰ ਨਾਲ ਰਾਖਸ਼ ਦਾ ਅੰਤ ਕਰ ਦਿਤਾ। ਜਦੋਂ ਇਹ ਦੈਵੀ ਕੱਦ ਰਾਖਸ਼ ਭੋਇੰ ਉਤੇ ਡਿਗਿਆ ਤਾਂ ਧਮਾਕੇ ਨਾਲ ਸਾਰਾ ਪਹਾੜ ਹਿਲ ਗਿਆ।

ਦੂਜੀ ਦੰਦ ਕਥਾ ਅਨੁਸਾਰ ਸਖੀ ਸਰਵਰ ਨੇ, ਇਕ ਊਠ ਦੀ ਟੁਟੀ ਹੋਈ ਲੱਤ ਨੂੰ, ਆਪਣੀ ਦੈਵੀ ਸ਼ਕਤੀ ਨਾਲ ਜੋੜ ਕੇ ਨਵਾਂ ਨਰੋਆ ਕਰ ਦਿਤਾ ਸੀ। ਮੈਕਲੇਗਨ ਨੇ ਵੀ ਇਹ ਦੰਦ-ਕਥਾ ਗਜ਼ਟੀਅਰ (ਉਹੀ, ਪੰਨਾ 39) ਵਿਚ ਵੇਰਵੇ ਨਾਲ ਦਿਤੀ ਹੈ। ਇਕ ਕਾਫ਼ਲਾ ਖ਼ੁਰਾਸਾਨ ਤੋਂ ਦਿੱਲੀ ਜਾ ਰਿਹਾ ਸੀ ਕਿ ਰਾਹ ਵਿਚ ਇਕ ਊਠ ਦੀ ਲੱਤ ਟੁਟ ਗਈ। ਊਠ ਨੂੰ ਰਸਤੇ ਵਿਚ ਹੀ, ਉਸ ਦੇ ਹਾਲ ਤੇ ਛੱਡ ਦਿਤਾ ਗਿਆ। ਕੁਝ ਦੂਰ ਜਾ ਕੇ ਜਦੋਂ ਕਾਫ਼ਲੇ ਦੇ ਸਰਦਾਰ ਨੇ ਸੈਦੀ ਅਹਿਮਦ ਅੱਗੇ ਮਦਦ ਲਈ ਦੁਹਾਈ ਪਾਈ ਤਾਂ ਉਨ੍ਹਾਂ ਨੇ ਕਿਹਾ ਕਿ ਜਿਥੇ ਉਸ ਊਠ ਨੂੰ ਛੱਡ ਕੇ ਆਏ ਹੋ, ਉਥੇ ਹੀ ਚਲੇ ਜਾਓ, ਊਠ ਨਵਾਂ ਨਰੋਆ ਮਿਲੇਗਾ। ਊਠ ਦਾ ਮਾਲਕ ਉਸੇ ਥਾਂ ਗਿਆ ਅਤੇ ਊਠ ਨੂੰ ਉਥੇ ਨਵਾਂ ਨਰੋਆ ਵੇਖ ਕੇ ਚਕ੍ਰਿਤ ਰਹਿ ਗਿਆ। ਦਿੱਲੀ ਪਹੁੰਚ ਕੇ ਸੌਦਾਗਰ ਨੇ ਇਹ ਗੱਲ ਲੋਕਾਂ ਨੂੰ ਦੱਸੀ। ਜਦੋਂ ਇਸ ਗੱਲ ਦੀ ਖ਼ਬਰ ਬਾਦਸ਼ਾਹ ਤਕ ਪਹੁੰਚੀ ਤਾਂ ਉਸ ਨੇ ਇਸ ਮੋਅਜਜ਼ੇ ਦੀ ਸੱਚਾਈ ਪਰਖਣ ਲਈ, ਉਸ ਊਠ ਨੂੰ ਦਿੱਲੀ ਮੰਗਵਾ ਕੇ, ਉਸ ਦੀ ਲੱਤ ਦਾ ਮੁਆਇਨਾ ਕਰਵਾਇਆ। ਤਾਂ ਪਤਾ ਲੱਗਾ ਕਿ ਉਹ ਲੱਤ ਰਿਪਟ ਨਾਲ ਜੁੜੀ ਹੋਈ ਸੀ। ਬਾਦਸ਼ਾਹ ਦਾ ਸੈਦੀ ਅਹਿਮਦ ਉਤੇ ਯਕੀਨ ਬੱਝ ਗਿਆ ਅਤੇ ਉਸ ਨੇ ਚਾਰ ਖੱਚਰਾਂ ਰੁਪਿਆਂ ਦੀਆਂ ਭਰਵਾ ਕੇ ਸੈਦੀ ਅਹਿਮਦ ਦੇ ਪਾਸ ਭੇਜੀਆਂ।

ਇਕ ਹੋਰ ਦੰਦ ਕਥਾ ਅਨੁਸਾਰ ਸਖੀ ਸਰਵਰ ਨੇ ਧੌਂਕਲ ਵਿਚ ਇਕ ਮੋਈ ਹੋਈ ਘੋੜੀ ਵੇਖੀ, ਜੋ ਕਿਸੇ ਗਰੀਬ ਤਰਖਾਣ ਦੀ ਮਲਕੀਅਤ ਸੀ। ਸਖੀ ਸਰਵਰ ਨੇ ਘੋੜੀ ਨੂੰ ਆਵਾਜ਼ ਦਿਤੀ ਤਾਂ ਉਹ ਛਾਲਾਂ ਮਾਰਦੀ ਹੋਈ ਉਨ੍ਹਾਂ ਦੇ ਸਾਹਮਣੇ ਆ ਖਲੋਤੀ। ਇਕ ਹੋਰ ਦੰਦ-ਕਥਾ ਅਨੁਸਾਰ ਇਕ ਵਾਰ ਧੌਂਕਲ ਵਿਚੋਂ ਲੰਘਦਿਆਂ, ਸਖੀ ਸਰਵਰ ਨੂੰ ਸਖ਼ਤ ਪਿਆਸ ਲੱਗੀ, ਤਾਂ ਉਨ੍ਹਾਂ ਨੇ ਭੋਇੰ ਵਿਚ ਆਪਣੀ ਛੜੀ ਗੱਡ ਦਿਤੀ। ਉਸੇ ਵੇਲੇ ਉਥੋਂ ਪਾਣੀ ਦਾ ਚਸ਼ਮਾ ਫੁਟ ਨਿਕਲਿਆ। ਹੁਣ ਉਸ ਥਾਂ ਉਤੇ ਖੂਹ ਬਣਿਆ ਹੋਇਆ ਹੈ। ਇਹ ਪਾਣੀ ਕੋਹੜ ਨੂੰ ਦੂਰ ਕਰਨ ਲਈ ਕਲਿਆਣੀ ਹੈ (ਵੇਖੋ : ਧੌਂਕਲ)।

ਸਖੀ ਸਰਵਰ ਦੀਆਂ ਕੁਝ ਕਰਾਮਾਤਾਂ ਦਾ ਜ਼ਿਕਰ 'ਕਲਕੱਤਾ ਰੀਵੀਊ' (1881) ਵਿਚ ਮਿਲਦਾ ਹੈ। ਮੁਲਤਾਨ ਵਿਚ ਇਕ ਵਾਰ ਸਖੀ ਸਰਵਰ ਦੇ ਮੁਰੀਦਾਂ ਨੇ ਇਕ ਆਜੜੀ ਦੀਆਂ ਸਾਰੀਆਂ ਭੇਡਾਂ ਬਕਰੀਆਂ ਖਾ ਲਈਆਂ। ਆਜੜੀ ਦੀ ਬੇਨਤੀ ਕਰਨ ਉਤੇ ਸਖੀ ਸਰਵਰ ਨੇ ਭੇਡਾਂ ਬਕਰੀਆਂ ਦੀਆਂ ਹੱਡੀਆਂ ਤੇ ਖਲੜੀਆਂ ਨੂੰ ਇਕੱਠਾ ਕਰ ਕੇ ਦੁਆ ਕੀਤੀ ਤਾਂ ਉਹ ਸਭ ਮੁੜ ਸੁਰਜੀਤ ਹੋ ਗਈਆਂ। ਇਸੇ ਤਰ੍ਹਾਂ ਸਖੀ ਸਰਵਰ ਨੇ ਆਪਣੇ ਭੁਖੇ ਮੁਰੀਦਾਂ ਦੇ ਖਾਣ ਲਈ ਸਰਦੀਆਂ ਵਿਚ ਜੰਗਲ ਦੀ ਇਕ ਝਾੜੀ ਨਾਲ ਪੀਲੂ ਉਗਾ ਦਿਤੇ।

ਸਖੀ ਸਰਵਰ ਬਾਰੇ ਅਨੇਕਾਂ ਕਾਵਿ ਕਥਾਵਾਂ ਭੱਟਾਂ ਤੇ ਮਿਰਾਸੀਆਂ ਵਿਚ ਪ੍ਰਚਲਤ ਹਨ, ਜਿਨ੍ਹਾਂ ਨੂੰ ਉਹ ਸਖੀ ਸਰਵਰ ਦੇ ਪੈਰੋਕਾਰਾਂ ਨੂੰ ਸੁਣਾ ਕੇ, ਉਨ੍ਹਾਂ ਤੋਂ ਭੇਟਾ ਵਸੂਲ ਕਰਦੇ ਹਨ। ਸਰ ਰਿਚਰਡ ਟੈਂਪਲ ਨੇ ਤਿਨ ਕਾਵਿ-ਕਥਾਵਾਂ 'ਲਿਜਿੰਡਜ਼ ਆਫ਼ ਦੀ ਪੰਜਾਬ' ਵਿਚ ਦਿਤੀਆਂ ਹਨ।

ਪਹਿਲੀ ਕਥਾ ਦਾਨੀ ਜੱਟੀ ਦੀ ਹੈ। ਦਾਨੀ ਸਖੀ ਸਰਵਰ ਦੀ ਮੁਰੀਦ ਸੀ, ਪਰ ਉਸ ਦਾ ਪਤੀ ਕਰਮਾ ਗੁਰੂ ਨਾਨਕ ਦੇਵ ਦਾ ਸਿੱਖ ਸੀ। ਕਰਮਾ ਆਪਣੀ ਪਤਨੀ ਦਾਨੀ ਨੂੰ ਸਖੀ ਸਰਵਰ ਵਲੋਂ ਵਰਜਣਾ ਚਾਹੁੰਦਾ ਸੀ ਤੇ ਉਸ ਨੂੰ ਹਮੇਸ਼ਾਂ ਤੰਗ ਕੀਤਾ ਕਰਦਾ ਸੀ। ਸਖੀ ਸਰਵਰ ਨੇ ਆਪਣੇ ਬੀਰ ਭੈਰੋਂ ਨੂੰ ਘਲ ਕੇ ਕਰਮੇ ਨੂੰ

ਡਰਾਇਆ ਧਮਕਾਇਆ। ਕਰਮਾ ਪਸਚਾਤਾਪ ਕਰਦਾ ਹੋਇਆ ਦਾਨੀ ਨਾਲ ਸਖੀ ਸਰਵਰ ਦੇ ਦਰਬਾਰ ਨੂੰ ਗਿਆ। ਦਾਨੀ ਨੇ ਇੱਕੀ ਮੋਹਰਾਂ ਸੁਖਣਾਂ ਚੜ੍ਹਾਣ ਦਾ ਪ੍ਰਣ ਕੀਤਾ ਹੋਇਆ ਸੀ, ਪਰ ਉਸ ਦਾ ਮਨ ਬੇਈਮਾਨ ਹੋ ਗਿਆ ਅਤੇ ਉਸ ਨੇ ਕੇਵਲ ਗਿਆਰਾਂ ਮੋਹਰਾਂ ਭੇਟਾ ਕੀਤੀਆਂ। ਸਖੀ ਸਰਵਰ ਨੇ ਭੈਰੋਂ ਨੂੰ ਘਲ ਕੇ ਦਾਨੀ ਦਾ ਛੋਟਾ ਮੁੰਡਾ ਮਰਵਾ ਦਿਤਾ। ਦਾਨੀ ਸਖੀ ਸਰਵਰ ਦੀ ਅਰਾਧਨਾ ਕਰਦੀ ਹੋਈ, ਮੁਰਦੇ ਬਾਲ ਨੂੰ ਝੋਲੀ ਵਿਚ ਚੁਕੀ, ਸਖੀ ਸਰਵਰ ਦੇ ਦਰਬਾਰ ਵਿਚ ਆਈ ਤੇ ਵਿਰਲਾਪ ਕਰਨ ਲੱਗੀ। ਸਖੀ ਸਰਵਰ ਦੀ ਮਿਹਰ ਨਾਲ ਬਾਲ ਮੁੜ ਸੁਰਜੀਤ ਹੋ ਗਿਆ।

ਇਸ ਦੰਦ ਕਥਾ ਵਿਚ ਸਖੀ ਸਰਵਰ ਨੂੰ ਗੁਰੂ ਨਾਨਕ ਦਾ ਸਮਕਾਲੀ ਮੰਨਿਆ ਗਿਆ ਹੈ ਜੋ ਠੀਕ ਨਹੀਂ। ਗੁਰੂ ਕਾਲ ਵਿਚ ਅਨੇਕਾਂ ਹਿੰਦੂ ਸਰਵਰੀਏ, ਸਖੀ ਸਰਵਰ ਵਲੋਂ ਮੁਖ ਮੋੜ ਕੇ, ਗੁਰੂ ਘਰ ਦੇ ਸ਼ਰਧਾਵਾਨ ਬਣ ਗਏ ਸਨ ਅਤੇ ਸਰਵਰੀਆਂ ਨੇ, ਸਖੀ ਸਰਵਰ ਨੂੰ ਗੁਰੂਆਂ ਤੋਂ ਵਧੇਰੇ ਦੈਵੀ ਸ਼ਕਤੀ ਵਾਲਾ ਪੀਰ ਪ੍ਰਗਟ ਕਰਨ ਲਈ, ਅਜਿਹੀਆਂ ਕੁਝ ਸਾਖੀਆਂ ਘੜ ਲਈਆਂ ਸਨ। ਤਾਂ ਜੋ ਸਖੀ ਸਰਵਰੀਏ ਗੁਰੂ ਘਰ ਵਲ ਨਾ ਜਾਣ।

'ਸਖੀ ਸਰਵਰ ਤੇ ਜਾਤੀ' ਕਾਵਿ ਕਥਾ ਵਿਚ ਸਖੀ ਸਰਵਰ ਦੇ ਚੇਲੇ ਭਾਈ ਫੇਰੂ ਦੀ ਕਥਾ ਹੈ। ਜਾਤੀ ਦੇ ਪੁੱਤਰ ਫੇਰੂ ਦੇ ਦਿਲ ਵਿਚ ਏਮਨਾਬਾਦ ਦਾ ਹਾਕਮ ਬਣਨ ਦੀ ਇੱਛਾ ਜਾਗੀ। ਸਖੀ ਸਰਵਰ ਨੇ ਭੈਰੋਂ ਨੂੰ ਮੁਰੀਦ ਦੀ ਇੱਛਾ ਪੂਰੀ ਕਰਨ ਦਾ ਹੁਕਮ ਦਿਤਾ। ਭੈਰੋਂ ਨੇ ਅਕਬਰ ਬਾਦਸ਼ਾਹ ਨੂੰ ਸੁਪਨੇ ਵਿਚ ਡਰਾਇਆ ਧਮਕਾਇਆ ਅਤੇ ਉਸ ਤੋਂ ਭਾਈ ਫੇਰੂ ਨੂੰ ਏਮਨਾਬਾਦ ਦਾ ਹਾਕਮ ਬਨਾਉਣ ਦਾ ਬਚਨ ਲਿਆ। ਭਾਈ ਫੇਰੂ ਏਮਨਾਬਾਦ ਦਾ ਹਾਕਮ ਤਾਂ ਬਣ ਗਿਆ, ਪਰ ਮਗਰੋਂ ਬਰਾਦਰੀ ਦੀ ਪ੍ਰੇਰਨਾ ਉਤੇ ਉਹ ਸਖੀ ਸਰਵਰ ਤੋਂ ਬੇਮੁਖ ਹੋ ਗਿਆ। ਸਖੀ ਸਰਵਰ ਨੇ ਕਰੋਧ ਵਿਚ ਆ ਕੇ ਸਰਾਪ ਦਿਤਾ ਜਿਸ ਕਰ ਕੇ ਉਹ ਕੋਹੜਾ ਹੋ ਗਿਆ। ਫਿਰ ਪਿਛੋਂ ਪਸਚਾਤਾਪ ਕਰਨ ਉਤੇ ਸਖੀ ਸਰਵਰ ਨੇ ਭਾਈ ਫੇਰੂ ਦਾ ਕੋਹੜ ਦੂਰ ਕਰ ਦਿਤਾ (ਵੇਖੋ : ਭਾਈ ਫੇਰੂ)।

'ਸਖੀ ਸਰਵਰ ਦਾ ਵਿਆਹ' ਨਾਂ ਦੀ ਕਾਵਿ ਕਥਾ ਤਾਂ ਕਰਾਮਾਤਾਂ ਨਾਲ ਭਰਪੂਰ ਹੈ। ਸਖੀ ਸਰਵਰ ਘਨੂੰ ਨਾਉਂ ਦੇ ਹਾਕਮ ਨੂੰ ਆਪਣੀਆਂ ਕਰਾਮਾਤਾਂ ਨਾਲ ਇਤਨਾ ਪ੍ਰਭਾਵਿਤ ਕਰਦਾ ਹੈ ਕਿ ਉਹ ਆਪਣੀ ਧੀ ਬੀਬੀ ਬਾਈ ਦਾ ਵਿਆਹ ਉਸ ਨਾਲ ਕਰ ਦੇਂਦਾ ਹੈ। ਸਖੀ ਸਰਵਰ ਘੋੜੇ ਨੂੰ ਮਾਰ ਕੇ 360 ਭੁੱਖੇ ਅਭਿਆਗਤਾਂ ਨੂੰ ਉਸ ਦਾ ਮਾਸ ਖਵਾਂਦਾ ਹੈ। ਮਗਰੋਂ ਹੱਡੀਆਂ ਨੂੰ ਇਕੱਠਾ ਕਰ ਕੇ, ਉਨ੍ਹਾਂ ਉਪਰ ਦੁਆ ਪੜ੍ਹ ਕੇ, ਘੋੜੇ ਨੂੰ ਮੁੜ ਸੁਰਜੀਤ ਕਰ ਦੇਂਦਾ ਹੈ।

ਸਖੀ ਸਰਵਰ ਦੀ ਮਾਨਤਾਂ ਉਸ ਦੀ ਪੀਰੀ ਮੁਰੀਦੀ ਕਰ ਕੇ ਹੈ, ਕਿਸੇ ਵਿਸ਼ੇਸ਼ ਦਰਸ਼ਨ ਜਾਂ ਮੱਤ ਦੇ ਪ੍ਰਚਾਰ ਸਦਕਾ ਨਹੀਂ। ਇਸ ਲਈ ਸਖੀ ਸਰਵਰ ਦੇ ਪੈਰੋਕਾਰਾਂ ਦਾ ਕੋਈ ਇਕ ਮੱਤ ਨਹੀਂ। ਉਹ ਭਿੰਨ ਭਿੰਨ ਧਾਰਮਕ ਵਿਸ਼ਵਾਸ਼ਾਂ ਦੇ ਧਾਰਨੀ ਹੁੰਦਿਆਂ ਵੀ ਸਰਵਰੀਏ ਰਹਿ ਸਕਦੇ ਹਨ। ਇਸੇ ਲਈ ਜੇ ਮੁਸਲਮਾਨ ਸਰਵਰੀਏ ਹਜ਼ਰਤ ਮੁਹੰਮਦ ਸਾਹਿਬ ਦੀ ਪੈਗ਼ੰਬਰੀ ਵਿਚ ਸਿਦਕ ਰਖਦੇ ਹਨ ਅਤੇ ਸਖੀ ਸਰਵਰ ਦੀ ਸਾਰੀ ਦੈਵੀ ਸ਼ਕਤੀ ਦਾ ਮੂਲ ਸੋਮਾਂ ਮੁਹੰਮਦ ਸਾਹਿਬ ਨੂੰ ਹੀ ਮੰਨਦੇ ਹਨ, ਤਾਂ ਹਿੰਦੂ ਸਰਵਰੀਏ ਦੇਵੀ ਦੇਵਤਿਆਂ ਵਿਚ ਆਸਥਾ ਰਖਦੇ ਹੋਏ ਸਖੀ ਸਰਵਰ ਦੀ ਮੁਰੀਦੀ ਨਿਭਾ ਲੈਂਦੇ ਹਨ। ਹਿੰਦੂਆਂ ਨੇ, ਆਪਣੀ ਮੂਲ ਧਾਰਮਕ ਭਾਵਨਾ ਨਾਲ ਜੁੜੇ ਰਹਿਣ ਦੀ ਰੀਝ ਨਾਲ ਹੀ, ਸਖੀ ਸਰਵਰ ਨਾਲ ਭੈਰੋਂ ਦੇ ਸੰਕਲਪ ਨੂੰ ਜੋੜ ਲਿਆ ਹੈ। ਸਖੀ ਸਰਵਰ ਆਪਣੇ ਆਦੇਸ਼ਾਂ ਦੀ ਪਾਲਣਾ ਭੈਰੋਂ ਦੁਆਰਾ ਕਰਦਾ ਹੈ। ਸਰਵਰੀਆਂ ਦੇ ਪ੍ਰਸਿਧ ਤੀਰਥ 'ਨਿਗਾਹਾ' ਵਿਚ, ਪੱਛਮ ਵਲ ਸਖੀ ਸਰਵਰ ਦੀ ਮਜ਼ਾਰ ਹੈ ਅਤੇ ਉੱਤਰ-ਪੱਛਮ ਵਲ ਗੁਰੂ ਨਾਨਕ ਦਾ ਗੁਰਦੁਆਰਾ 'ਬੜ੍ਹਾ ਸਾਹਿਬ' ਹੈ; ਪੂਰਬ ਵਲ ਇਕ ਕਮਰੇ ਵਿਚ ਸਖੀ ਸਰਵਰ ਦੀ ਮਾਤਾ ਮਾਈ ਆਇਸ਼ਾਂ ਦੀ ਪੀੜ੍ਹੀ ਤੇ ਚਰਖ਼ਾ ਰਖਿਆ ਹੋਇਆ ਹੈ। ਇਸ ਦੇ ਨੇੜੇ ਹੀ ਇਕ ਠਾਕੁਰਦਵਾਰਾ ਹੈ, ਜਿਥੇ ਇਕ ਕਮਰੇ ਵਿਚ ਭੈਰੋਂ ਦੀ ਮੂਰਤੀ ਵੀ ਹੈ। ਇਸ ਤਰ੍ਹਾਂ ਨਿਗਾਹਾ ਤੀਰਥ ਇਕ ਸਾਂਝਾ ਅਸਥਾਨ ਬਣ ਗਿਆ।

**ਪੀਰਖ਼ਾਨੇ :** ਸਖੀ ਸਰਵਰ ਦੇ ਮੁਰੀਦਾਂ ਦੇ ਆਪਣੇ ਵੱਖਰੇ ਪੂਜਾ ਅਸਥਾਨ ਹਨ, ਜਿਥੇ ਉਹ ਪੀਰ ਨੂੰ ਪੂਜਦੇ ਅਤੇ ਭੇਟਾ ਚੜ੍ਹਾਉਂਦੇ ਹਨ। ਇਨ੍ਹਾਂ ਅਸਥਾਨਾਂ ਨੂੰ 'ਸੁਲਤਾਨ ਦਾ ਥਾਉਂ', 'ਪੀਰਖ਼ਾਨੇ' ਜਾਂ 'ਨਿਗਾਹਾ' ਕਿਹਾ ਜਾਂਦਾ ਹੈ। ਕਈ ਵਾਰ ਸੰਖੇਪ ਵਿਚ 'ਥਾਉਂ' ਜਾਂ 'ਜਗ੍ਹਾ' ਵੀ ਕਹਿ ਲਿਆ ਜਾਂਦਾ ਹੈ। ਪੀਰਖ਼ਾਨੇ ਨੂੰ ਨਿਗਾਹਾ ਇਸ ਲਈ ਕਹਿੰਦੇ ਹਨ ਕਿ ਸਖੀ ਸਰਵਰ ਦਾ ਸਭ ਤੋਂ ਪ੍ਰਮੁਖ ਸਥਾਨ ਇਸੇ ਨਾਂ ਦਾ ਹੈ, ਜੋ ਜ਼ਿਲਾ ਡੇਰਾ ਗ਼ਾਜ਼ੀ ਖ਼ਾਨ ਵਿਚ ਸੁਲੇਮਾਨ ਦੀਆਂ ਪਹਾੜੀਆਂ ਵਿਚ, ਨਿਗਾਹਾ ਨਾਂ ਦੀ ਇਕ ਪਹਾੜੀ ਨਦੀ ਦੇ ਕੰਢੇ ਉਤੇ ਹੈ।

ਸਖੀ ਸਰਵਰ ਦੇ ਪੀਰਖ਼ਾਨੇ ਪੰਜਾਬ ਦੇ ਉਨ੍ਹਾਂ ਸਭ ਪਿੰਡਾਂ ਵਿਚ ਮਿਲਦੇ ਹਨ ਜਿਥੇ 'ਸੁਲਤਾਨੀ' ਰਹਿੰਦੇ ਹਨ। ਇਹ ਸਿਧੇ ਸਾਧੇ, ਪਰ ਢੁਕਵੇਂ ਫਬਵੇਂ ਭਵਨ ਜਿਹੇ ਹੁੰਦੇ ਹਨ, ਜਿਨ੍ਹਾਂ ਉਪਰ ਦਸ ਜਾਂ ਬਾਰਾਂ ਫੁਟ ਉੱਚਾ ਗੁੰਬਦ ਬਣਿਆ ਹੁੰਦਾ ਹੈ ਅਤੇ ਚੌਹਾਂ ਗੁਠਾਂ ਉਤੇ ਚਾਰ ਨਿਕੇ ਨਿਕੇ ਮੀਨਾਰੇ ਖੜੇ ਹੁੰਦੇ ਹਨ। ਇਹ ਭਵਨ ਅੰਦਰੋਂ ਖ਼ਾਲੀ ਹੁੰਦੇ ਹਨ, ਕੇਵਲ ਬੂਹੇ ਦੇ ਸਾਹਮਣੇ ਅੰਦਰਵਾਰ ਵਲ ਦੋ ਜਾਂ ਤਿੰਨ ਆਲੇ ਬਣੇ ਹੁੰਦੇ ਹਨ, ਜਿਨ੍ਹਾਂ ਉਤੇ ਦੀਵੇ ਬਾਲੇ ਜਾਂਦੇ ਹਨ।

ਇਨ੍ਹਾਂ ਪੀਰ ਖ਼ਾਨਿਆਂ ਦੇ ਪ੍ਰੋਹਤ ਭਰਾਈ ਅਖਵਾਉਂਦੇ ਹਨ, ਜੋ ਧਰਮ ਵਜੋਂ ਮੁਸਲਮਾਨ ਹੁੰਦੇ ਹਨ। ਵੀਰਵਾਰ ਵਾਲੇ ਦਿਨ ਪੀਰਖ਼ਾਨੇ ਵਿਚ ਸਖੀ ਸਰਵਰ ਦੀ ਉਚੇਚੀ ਪੂਜਾ ਕੀਤੀ ਜਾਂਦੀ ਹੈ। ਪੀਰ ਖ਼ਾਨਿਆਂ ਦੀ ਸਫ਼ਾਈ ਕਰ ਕੇ, ਆਲਿਆਂ ਵਿਚ ਜੋਤਾਂ ਜਗਾਈਆਂ ਜਾਂਦੀਆਂ ਹਨ। ਭਰਾਈ ਢੋਲ ਮਾਰਦੇ ਹੋਏ ਪਿੰਡ ਦੀ ਫੇਰੀ ਲਗਾਂਦੇ ਹਨ ਅਤੇ ਸੁਲਤਾਨੀਆਂ ਤੋਂ ਭੇਟਾ ਕਬੂਲ ਕਰਦੇ ਹਨ। ਕੋਈ ਸੁਲਤਾਨੀ ਲੱਪ ਦਾਣਿਆਂ ਦਾ ਦੇਂਦਾ ਹੈ ਅਤੇ ਕੋਈ ਟਕਾ ਪੈਸਾ।

ਸਖੀ ਸਰਵਰ ਦੀ ਬਖ਼ਸ਼ਿਸ਼ ਪ੍ਰਾਪਤ ਕਰਨ ਲਈ ਸ਼ਰਧਾਲੂ ਪੀਰ ਨੂੰ 'ਰੋਟ' ਭੇਟਾ ਕਰਦੇ ਹਨ। ਜਿਨ੍ਹਾਂ ਸ਼ਰਧਾਲੂਆਂ ਦੀਆਂ ਸੁਖਣਾ ਪੂਰੀਆਂ ਹੋ ਜਾਂਦੀਆਂ ਹਨ ਉਹ ਰੋਟ ਵੰਡਦੇ ਹਨ। ਕਈ ਸੁਲਤਾਨੀ ਤਾਂ ਸਾਲ ਵਿਚ ਇਕ ਵਾਰ, ਵੀਰਵਾਰ ਵਾਲੇ ਦਿਨ, ਰੋਟ ਵੰਡਣਾ ਆਪਣਾ ਪਰਮ ਧਰਮ ਸਮਝਦੇ ਹਨ। ਰੋਟ ਆਟੇ ਵਿਚ ਗੁੜ ਰਚਾ ਕੇ ਅਤੇ ਜ਼ਮੀਨ ਨੂੰ ਤੰਦੂਰ ਵਾਂਗ ਤਪਾ ਕੇ, ਉਸ ਉਤੇ ਪਕਾਇਆ ਜਾਂਦਾ ਹੈ। ਜਦੋਂ ਰੋਟ ਤਿਆਰ ਹੋ ਰਿਹਾ ਹੁੰਦਾ ਹੈ, ਤਾਂ ਭਰਾਈ ਖ਼ਾਸ ਅੰਦਾਜ਼ ਵਿਚ ਢੋਲ ਮਾਰਦਾ ਹੈ ਅਤੇ ਸੁਲਤਾਨੀ ਸਖੀ ਸਰਵਰ ਦੇ ਜਸ ਵਿਚ ਗੀਤ ਗਾਉਂਦੇ ਹਨ :

ਵਾਹ ਵਾਹ ਕਿ ਬਖ਼ਸ਼ਿਸ਼ ਸਰਵਰ ਦੀ।
ਜਿਨ੍ਹਾਂ ਭਾਈਆਂ ਉਤੇ ਸਰਵਰ ਤੁਠਿਆ,
ਉਨ੍ਹਾਂ ਦੀਆਂ ਮੁਰਾਦਾਂ ਪੁੱਗੀਆਂ,
ਜਿਨ੍ਹਾਂ ਦੀ ਮੁਰਾਦ ਪੁਗ ਗਈ
ਪਏ ਰੋਟ ਉਨ੍ਹਾਂ ਦੇ ਪਕਦੇ।
ਵਾਹ ਵਾਹ ਕਿ ਬਖ਼ਸ਼ਿਸ਼ ਸਰਵਰ ਦੀ।

ਇਕ ਰੋਟ ਘਟੋ ਘਟ ਸਵਾ ਸੇਰ ਵਜ਼ਨ ਦਾ ਹੁੰਦਾ ਹੈ। ਕਈ ਵਾਰ ਰੋਟ ਢਾਈ ਮਣ ਦੇ ਵੀ ਬਣਾਏ ਜਾਂਦੇ ਹਨ। ਜਿਤਨੇ ਵਜ਼ਨ ਦਾ ਰੋਟ ਕਿਸੇ ਸੁਖਿਆ ਹੁੰਦਾ ਹੈ ਉਸ ਨੂੰ ਉਤਨਾ ਹੀ ਇਕੋ ਵਾਰ ਪਕਾਣਾ ਪੈਂਦਾ ਹੈ। ਨਹੀਂ ਤਾਂ ਸੁਖਣਾ ਭੰਗ ਹੋ ਜਾਂਦੀ ਹੈ। ਰੋਟ ਵਿਚ ਇਕ ਹਿੱਸਾ ਗੁੜ ਅਤੇ ਦੋ ਹਿੱਸੇ ਆਟਾ ਮਿਲਾਇਆ ਜਾਂਦਾ ਹੈ। ਜਦੋਂ ਰੋਟ ਤਿਆਰ ਹੋ ਜਾਂਦਾ ਹੈ ਤਾਂ ਭਰਾਈ ਉਸ ਉਤੇ ਦਰੂਦ ਪੜ੍ਹ ਕੇ ਇਕ ਚੌਥਾਈ ਖ਼ੁਦ ਲੈ ਲੈਂਦਾ ਹੈ। ਇਕ ਚੌਥਾਈ ਭੇਟਾ ਦੇਣ ਵਾਲਾ, ਆਪਣੇ ਪਰਿਵਾਰ ਵਿਚ, ਪ੍ਰਸ਼ਾਦਿ ਵਜੋਂ ਵੰਡਣ ਲਈ ਰਖ ਲੈਂਦਾ ਹੈ। ਬਾਕੀ ਸਾਰਾ ਰੋਟ ਗ਼ਰੀਬਾਂ ਵਿਚ ਵੰਡ ਦਿਤਾ

ਜਾਂਦਾ ਹੈ।

ਸੁਲਤਾਨੀ ਸਖੀ ਸਰਵਰ ਨੂੰ ਪਤਿਆਉਣ ਲਈ ਪੀਰ ਖ਼ਾਨਿਆਂ ਦੇ ਨੇੜੇ ਚੌਕੀਆਂ ਭਰਦੇ ਹਨ। ਚੌਕੀ ਭਰਨ ਤੋਂ ਭਾਵ ਜ਼ਮੀਨ ਉਤੇ ਬਿਨਾਂ ਬਿਸਤਰੇ ਦੇ ਸੌਣਾ ਅਤੇ ਰਾਤ ਨੂੰ ਪੀਰ ਦਾ ਜਸ ਗਾਉਣਾ ਹੈ। ਜਦੋਂ ਸੁਲਤਾਨੀ ਨਿਗਾਹਾ ਦੀ ਯਾਤ੍ਰਾ ਨੂੰ ਜਾਂਦੇ ਹਨ ਤਾਂ ਰਸਤੇ ਵਿਚ ਪੀਰ ਖ਼ਾਨਿਆਂ ਉਤੇ ਚੌਕੀਆਂ ਭਰਦੇ ਜਾਂਦੇ ਹਨ। ਚੌਕੀਆਂ ਭਰਨ ਵੇਲੇ ਸਰਵਰ ਦੀ ਮਹਿਮਾ ਵਿਚ ਗੀਤ ਵੀ ਗਾਏ ਜਾਂਦੇ ਹਨ :—

ਭਰ ਸਰਵਰ ਦੀ ਚੌਕੀ
ਮੁਰਾਦਾਂ ਮਿਲਣਗੀਆਂ,
ਇਸ ਬਾਗੇ ਜਹਾਨ ਵਿਚ
ਆਸਾਂ ਖਿੜਨਗੀਆਂ।
ਜਿਹੜਾ ਇਸ ਚੌਕੀ ਵਿਚ ਆਇਆ
ਸਰਵਰ ਉਸ ਦਾ ਦਾਈ ਦਾਇਆ
ਜੋ ਕੁਝ ਚਾਹਿਆ ਸੋ ਹੀ ਪਾਇਆ
ਬਖ਼ਸ਼ਿਸ਼ ਦੇ ਦਰ ਖੁਲ੍ਹ ਗਏ।
ਭਰ ਸਰਵਰ ਦੀ ਚੌਕੀ
ਮੁਰਾਦਾਂ ਮਿਲਣਗੀਆਂ।

**ਯਾਤ੍ਰਾ :** ਸੁਲਤਾਨੀਆਂ ਵਿਚ ਯਾਤ੍ਰਾ ਦਾ ਉਹੀ ਸਥਾਨ ਹੈ ਜੋ ਮੁਸਲਮਾਨਾਂ ਵਿਚ ਹੱਜ ਦਾ। ਇਸ ਲਈ ਸਰਵਰੀਏ ਹਰ ਸਾਲ ਨਿਗਾਹੇ ਦੀ ਯਾਤ੍ਰਾ ਉਤੇ ਸੰਗ ਬਣਾ ਕੇ ਜਾਂਦੇ ਹਨ। ਨਿਗਾਹਾ ਡੇਹਰਾ ਗ਼ਾਜ਼ੀ ਖ਼ਾਨ ਵਿਚ ਹੈ, ਜਿਥੇ ਸਖੀ ਸਰਵਰ ਦੀ ਮਜ਼ਾਰ ਹੈ। ਇਸ ਮਜ਼ਾਰ ਦੇ ਨੇੜੇ ਹੀ ਸਖੀ ਸਰਵਰ ਦੀ ਪਤਨੀ ਬੀਬੀ ਬਾਈ ਦੀ ਵੀ ਕਬਰ ਹੈ। ਇਹ ਦੋਵੇਂ ਕਬਰਾਂ ਤੇਰ੍ਹਵੀਂ ਸਦੀ ਈਸਵੀ ਵਿਚ ਬਣੀਆਂ ਦਸੀਆਂ ਜਾਂਦੀਆਂ ਹਨ।

ਦੇਸ਼ ਵੰਡ ਤੋਂ ਪਹਿਲਾਂ ਹਰ ਸਾਲ ਫ਼ਰਵਰੀ ਦੇ ਮੱਧ ਵਿਚ ਨਿਗਾਹੇ ਦੀ ਯਾਤ੍ਰਾ ਸ਼ੁਰੂ ਹੁੰਦੀ ਸੀ। ਵੰਡ ਮਗਰੋਂ, ਸਖੀ ਸਰਵਰ ਦੇ ਇਤਿਹਾਸਕ ਸਥਾਨ ਪਾਕਿਸਤਾਨ ਵਿਚ ਚਲੇ ਜਾਣ ਕਾਰਨ, ਇਹ ਯਾਤ੍ਰਾ ਅਸੰਭਵ ਹੋ ਗਈ ਹੈ। ਦੇਸ਼ ਵੰਡ ਤੋਂ ਪਹਿਲਾਂ ਨਿਗਾਹੇ ਦੀ ਯਾਤ੍ਰਾ ਬੜੀ ਧੂਮ ਧਾਮ ਨਾਲ ਕੀਤੀ ਜਾਂਦੀ ਸੀ। ਇਸ ਯਾਤ੍ਰਾ ਦਾ ਪ੍ਰਬੰਧ ਭਰਾਈ ਕਰਦੇ ਸਨ। ਇਸ ਯਾਤ੍ਰਾ ਵਿਚ ਸ਼ਾਮਲ ਹੋਣ ਵਾਲੇ ਸਰਵਰੀਆਂ ਦੇ ਇਕੱਠ ਨੂੰ 'ਸੰਗ' ਕਿਹਾ ਜਾਂਦਾ ਸੀ। ਜਿਥੇ ਇਹ 'ਸੰਗ' ਰਾਤ ਵੇਲੇ ਠਹਿਰਦੇ, ਉਸ ਥਾਂ ਨੂੰ 'ਚੌਕੀ' ਕਹਿੰਦੇ ਹਨ। ਕਿਉਂ ਜੋ ਉਥੇ ਰਾਤ ਵੇਲੇ ਚੌਕੀਆਂ ਭਰੀਆਂ ਜਾਂਦੀਆਂ ਸਨ, ਨਾਲ ਹੀ ਸਖੀ ਸਰਵਰ ਦੇ ਜਸ ਵਿਚ ਗੀਤ ਗਾਏ ਜਾਂਦੇ ਅਤੇ ਜ਼ਮੀਨ ਉਤੇ ਬਿਨਾਂ ਕਿਸੇ ਵਿਛਾਈ ਦੇ ਸੁੱਤਾ ਜਾਂਦਾ ਸੀ। ਸੰਗ ਦੀ ਯਾਤ੍ਰਾ ਸਮੇਂ ਰਾਹ ਵਿਚ ਜੋ ਪਿੰਡ ਪੈਂਦੇ ਸਨ, ਉਨ੍ਹਾਂ ਵਿਚ ਵਸਦੇ ਸੁਲਤਾਨੀ ਇਸ ਸੰਗ ਵਿਚ ਸ਼ਾਮਲ ਹੁੰਦੇ ਜਾਂਦੇ ਸਨ। ਸੁਲਤਾਨੀ ਯਾਤ੍ਰਾ ਦੇ ਦੌਰਾਨ ਰਸਤੇ ਵਿਚ ਕਿਧਰੇ ਵੀ ਆਪਣਾ ਸਿਰ ਜਾਂ ਕਪੜੇ ਨਹੀਂ ਧੋਂਦੇ। ਇਸ ਨਾਲ ਯਾਤ੍ਰਾ ਦਾ ਮਹਾਤਮ ਵਧਦਾ ਹੈ। ਕਈ ਕੱਟੜ ਸੁਲਤਾਨੀ ਤਾਂ ਘਰ ਵਾਪਸ ਆਉਣ ਤਕ ਇਸ਼ਨਾਨ ਹੀ ਨਹੀਂ ਕਰਦੇ। ਸਰਦੀਆਂ ਦੀ ਰੁੱਤ ਹੋਣ ਕਰ ਕੇ ਸਭ ਨੇ ਕਾਲੇ ਕੰਬਲ ਉਪਰ ਓੜ੍ਹੇ ਹੁੰਦੇ ਹਨ, ਜਿਸ ਕਰ ਕੇ ਸੰਗ ਨੂੰ 'ਕਾਲੀ ਕਮਲੀ ਵਾਲੇ' ਵੀ ਕਿਹਾ ਜਾਂਦਾ ਹੈ।

ਯਾਤ੍ਰਾ ਦੇ ਪੰਧ ਦਾ ਪ੍ਰਬੰਧ ਭਰਾਈ ਅਜਿਹੇ ਢੰਗ ਨਾਲ ਕਰਦੇ ਹਨ ਕਿ ਵਖੋ ਵਖ ਇਲਾਕੇ ਦੇ ਪਿੰਡਾਂ ਦੇ ਲੋਕ ਰਾਹ ਵਿਚ ਸੰਗ ਵਿਚ ਰਲਦੇ ਜਾਣ। ਜਿਹੜੇ ਸੁਲਤਾਨੀ ਕਿਸੇ ਮਜਬੂਰੀ ਕਾਰਨ ਯਾਤ੍ਰਾ ਕਰਨ ਤੋਂ ਅਸਮਰੱਥ ਹੁੰਦੇ ਹਨ; ਉਹ ਆਮ ਤੌਰ ਉਤੇ, ਯਾਤ੍ਰਾ ਨੂੰ ਜਾਂਦੇ ਸੰਗ ਦੀ, ਕਿਸੇ ਚੌਂਕੀ ਦੇ ਦਰਸ਼ਨ ਕਰ ਕੇ ਜਾਂ ਇਕ ਦੋ ਰਾਤਾਂ ਚੌਂਕੀ ਭਰ ਕੇ ਘਰ ਪਰਤ ਆਉਂਦੇ ਹਨ। ਜਿਹੜੇ ਕਿਸੇ ਕਾਰਨ ਵਸ ਘਰੋਂ ਬਾਹਰ ਹੀ ਨਹੀਂ ਨਿਕਲ ਸਕਦੇ, ਉਹ ਇਨ੍ਹੀਂ ਦਿਨੀਂ ਵੀਰਵਾਰ ਨੂੰ ਪੀਰਖ਼ਾਨੇ ਜਾਂ ਫਿਰ ਆਪਣੇ ਘਰ ਵਿਚ ਹੀ ਚੌਂਕੀ ਭਰਦੇ ਹੋਏ ਜ਼ਮੀਨ ਉਤੇ ਸੌਂਦੇ ਹਨ। ਧਾਰਨਾ ਹੈ ਕਿ ਇਸ ਤਰ੍ਹਾਂ ਉਨ੍ਹਾਂ ਨੂੰ ਯਾਤ੍ਰਾ ਦਾ ਪੂਰਾ ਫਲ ਮਿਲ ਜਾਂਦਾ ਹੈ। ਸ੍ਰੀ ਪੁਰਸਰ ਨੇ ਸਖੀ ਸਰਵਰੀਆਂ ਦੀ ਯਾਤ੍ਰਾ ਦਾ ਵਿਸਥਾਰ ਪੂਰਵਕ ਵਰਨਣ ਜਲੰਧਰ ਜ਼ਿਲੇ ਦੇ ਗਜ਼ਟੀਅਰ ਵਿਚ ਦਿਤਾ ਹੈ। ਪਾਕਿਸਤਾਨੀ ਪੰਜਾਬ ਵਿਚ ਸਖੀ ਸਰਵਰ ਦੇ ਮੁਰੀਦਾਂ ਵਿਚ, ਯਾਤ੍ਰਾ ਦੀ ਇਹ ਪ੍ਰਥਾ ਅਜੇ ਪ੍ਰਚਲਤ ਹੈ। ਨਿਗਾਹਾ ਤੋਂ ਇਲਾਵਾ ਸਰਵਰੀਆਂ ਦਾ ਦੂਜਾ ਤੀਰਥ ਧੌਂਕਲ ਹੈ।

**ਮੇਲੇ :** ਪੰਜਾਬ ਵਿਚ ਸਖੀ ਸਰਵਰ ਨਾਲ ਸੰਬੰਧਿਤ ਅਨੇਕਾਂ ਸਥਾਨ ਹਨ, ਜਿਥੇ ਸੁਲਤਾਨੀਆਂ ਦੇ ਮੇਲੇ ਲੱਗਦੇ ਹਨ। ਇਨ੍ਹਾਂ ਮੇਲਿਆਂ ਵਿਚ ਬਟਵਾਰੇ ਤੋਂ ਪਹਿਲਾਂ ਸਭ ਧਰਮਾਂ ਦੇ ਲੋਕ ਸ਼ਾਮਲ ਹੁੰਦੇ ਸਨ। ਬਟਵਾਰੇ ਮਗਰੋਂ ਮੁਸਲਮਾਨੀ ਵਸੋਂ ਦੇ ਪੂਰਬੀ ਪੰਜਾਬ ਵਿਚੋਂ ਪਾਕਿਸਤਾਨ ਚਲੇ ਜਾਣ ਨਾਲ ਇਨ੍ਹਾਂ ਮੇਲਿਆਂ ਦਾ ਰੰਗ ਤੇ ਸੁਭਾਵ ਬਦਲ ਗਿਆ ਹੈ।

ਪੂਰਬੀ ਪੰਜਾਬ ਵਿਚ ਮੋਗੇ, ਲੁਧਿਆਣੇ ਤੇ ਮਲੇਰਕੋਟਲੇ ਆਦਿ ਨਗਰਾਂ ਵਿਚ ਸੁਲਤਾਨੀਆਂ ਦੇ ਮੇਲੇ ਲੱਗਦੇ ਹਨ। ਮੋਗੇ ਵਿਚ ਸਖੀ ਸਰਵਰ ਦੇ ਸਥਾਨ ਨੂੰ ਨਿਗਾਹਾ ਪੀਰ ਕਿਹਾ ਜਾਂਦਾ ਹੈ। ਗਲਾਸਰੀ (1,570) ਅਨੁਸਾਰ ਇਸ ਦੀ ਨੀਂਹ 1869 ਸੰਮਤ ਵਿਚ ਪਟਿਆਲੇ ਦੇ ਇਕ ਸੁਲਤਾਨੀ ਨੇ ਰਖੀ। ਇਸ ਅਸਥਾਨ ਵਿਚ ਕੋਈ ਮੂਰਤੀ ਨਹੀਂ, ਕੇਵਲ ਇਕ ਚਬੂਤਰਾ ਹੈ, ਜਿਥੇ ਚੇਤਰ ਤੇ ਅੱਸੂ ਦੇ ਮਹੀਨੇ ਦੇ ਹਰ ਵੀਰਵਾਰ ਨੂੰ ਸੁਲਤਾਨੀਆਂ ਦਾ ਇਕ ਮੇਲਾ ਲੱਗਦਾ ਹੈ। ਜਿਨ੍ਹਾਂ ਲੋਕਾਂ ਦੀਆਂ ਮੰਨਤਾਂ ਪੂਰੀਆਂ ਹੁੰਦੀਆਂ ਹਨ, ਉਹ ਚੂਰੀ ਪ੍ਰਸ਼ਾਦਿ ਵੰਡਦੇ ਹਨ।

ਇਥੇ ਹੀ ਸਖੀ ਸਰਵਰ ਦਾ ਇਕ ਹੋਰ ਸਥਾਨ ਨਿਗਾਹਾ ਹੈ, ਜਿਥੇ ਫਗਣ ਦੇ ਮਹੀਨੇ ਚੰਨ ਦੇ ਚਾਨਣੇ ਪੱਖ ਦੇ ਵੀਰਵਾਰ ਨੂੰ ਮੇਲਾ ਲੱਗਦਾ ਹੈ। ਇਸ ਅਸਥਾਨ ਦੀ ਨੀਂਹ ਮਾਨਸਾ ਦੇ ਇਕ ਸੁਲਤਾਨੀ ਨੇ ਤਿੰਨ ਕੁ ਸਦੀਆਂ ਪਹਿਲਾਂ ਰਖੀ ਸੀ। ਰਵਾਇਤ ਹੈ ਕਿ ਉਨ੍ਹੀਂ ਦਿਨੀਂ ਉਹ ਸੁਲਤਾਨੀ ਕਈ ਔਕੜਾਂ ਤੇ ਸੰਕਟਾਂ ਵਿਚ ਫਸਿਆ ਹੋਇਆ ਸੀ। ਉਸ ਨੂੰ ਸੁਪਨੇ ਵਿਚ ਸਖੀ ਸਰਵਰ ਦੇ ਦਰਸ਼ਨ ਹੋਏ, ਜਿਸ ਨੇ ਉਸ ਨੂੰ ਮੋਗੇ ਜਾ ਕੇ ਪੀਰਖ਼ਾਨਾ ਬਨਾਉਣ ਦਾ ਆਦੇਸ਼ ਦਿਤਾ। ਇਸ ਅਸਥਾਨ ਦੀ ਬੜੀ ਮਾਨਤਾ ਹੈ। ਫ਼ਸਲਾਂ ਦੀ ਕਟਾਈ ਸਮੇਂ ਸੁਲਤਾਨੀ ਇਸ ਅਸਥਾਨ ਨੂੰ ਅਨਾਜ ਆਦਿ ਭੇਟਾ ਕਰਦੇ ਹਨ।

ਮਲੇਰ ਕੋਟਲੇ ਵਿਚ ਵੀ ਪੋਹ ਦੇ ਪਹਿਲੇ ਵੀਰਵਾਰ ਨੂੰ ਸਖੀ ਸਰਵਰ ਦਾ ਇਕ ਮੇਲਾ ਜੁੜਦਾ ਹੈ, ਜਿਸ ਨੂੰ 'ਨਿਗਾਹਾ ਮੇਲਾ' ਕਹਿੰਦੇ ਹਨ। ਇਥੇ ਹੀ ਪੋਹ ਦੇ ਪਹਿਲੇ ਦੋ ਮੰਗਲਵਾਰਾਂ ਨੂੰ ਧੂਣੀ ਦਾ ਮੇਲਾ ਲੱਗਦਾ ਹੈ। ਭਰਾਈ ਸਖੀ ਸਰਵਰ ਦੇ ਨਾਉਂ ਦਾ ਦੀਵਾ ਬਾਲਦੇ ਹਨ; ਹਿੰਦੂ ਤੇ ਮੁਸਲਮਾਨ ਸਰਵਰੀਏ ਰੋਟ ਭੇਟ ਕਰਦੇ ਹਨ। ਅਗਲੇ ਦਿਨ ਉਹ ਗੁਗੇ ਪੀਰ ਦੀ ਮਾੜੀ ਦੀ ਯਾਤ੍ਰਾ ਲਈ ਜਾਂਦੇ ਹਨ।

ਲੁਧਿਆਣੇ ਦੇ ਨੇੜੇ ਭਾਡਲਾ ਪਿੰਡ ਵਿਚ ਸਖੀ ਸਰਵਰ ਦੀ ਖ਼ਾਨਗਾਹ ਉਤੇ, ਜੇਠ ਦੇ ਚਾਨਣੇ ਪੱਖ ਦੇ ਪਹਿਲੇ ਵੀਰਵਾਰ ਨੂੰ ਇਕ ਮੇਲਾ ਲੱਗਦਾ ਹੈ। ਖ਼ਾਨਗਾਹ ਦੇ ਅੰਦਰ ਸਖੀ ਸਰਵਰ ਦਾ ਚੂਨੇ-ਗਚ ਥੜਾ ਬਣਿਆ ਹੋਇਆ ਹੈ। ਜਿਨ੍ਹਾਂ ਲੋਕਾਂ ਦੀਆਂ ਮੰਨਤਾਂ ਪੂਰੀਆਂ ਹੁੰਦੀਆਂ ਹਨ, ਉਹ ਰੋਟ ਪਕਾਂਦੇ ਹਨ ਤੇ ਰੋਟ ਦਾ ਕੁਝ ਹਿੱਸਾ ਖ਼ਾਨਗਾਹ ਦੀ ਭੇਟ ਚਾੜ੍ਹ ਕੇ, ਬਾਕੀ ਦਾ ਗ਼ਰੀਬਾਂ ਵਿਚ ਵੰਡ ਦੇਂਦੇ ਹਨ।

ਪੱਛਮੀ ਪੰਜਾਬ (ਪਾਕਿਸਤਾਨ) ਵਿਚ ਸੁਲਤਾਨੀਆਂ ਦੇ ਕਈ ਮੇਲੇ ਲੱਗਦੇ ਹਨ ਜਿਨ੍ਹਾਂ ਵਿਚੋਂ ਕੁਝ ਮੇਲੇ ਖ਼ਾਸ ਪ੍ਰਸਿੱਧਤਾ ਰਖਦੇ ਹਨ। ਸਭ ਤੋਂ ਵੱਡਾ ਮੇਲਾ ਨਿਗਾਹਾ ਵਿਚ ਲੱਗਦਾ ਹੈ। ਇਸ ਮੇਲੇ ਵਿਚ ਸਾਰੇ ਪੰਜਾਬ ਵਿਚੋਂ, ਫੱਗਣ ਦੇ ਮਹੀਨੇ ਤੋਂ ਹੀ ਲੋਕ ਆਉਣੇ ਸ਼ੁਰੂ ਹੋ ਜਾਂਦੇ ਹਨ; ਵਿਸਾਖੀ ਅਤੇ ਉਸ ਦੇ ਅਗਲੇ ਦਿਨ ਖ਼ੂਬ ਰੌਣਕ ਰਹਿੰਦੀ ਹੈ (ਵੇਖੋ : ਨਿਗਾਹਾ)।

ਗੁਜਰਾਂਵਾਲਾ ਵਿਚ ਧੌਂਕਲ ਵਿਖੇ ਹਰ ਸਾਲ ਇਕ ਵੱਡਾ ਮੇਲਾ ਲੱਗਦਾ ਹੈ ਜਿਸ ਵਿਚ, ਬਟਵਾਰੇ ਤੋਂ ਪਹਿਲਾਂ, ਸਾਰੇ ਪੰਜਾਬ ਵਿਚੋਂ ਸੁਲਤਾਨੀ ਸ਼ਾਮਲ ਹੋਣ ਲਈ ਆਇਆ ਕਰਦੇ ਸਨ। ਸਖੀ

ਸਰਵਰ ਨੇ ਆਪਣੇ ਜੀਵਨ ਦੇ ਕੁਝ ਸਾਲ ਧੌਂਕਲ ਵਿਚ ਗੁਜ਼ਾਰੇ। ਇਥੇ ਹੀ ਉਨ੍ਹਾਂ ਨੇ ਇਕ ਮੋਅਜਜ਼ਾ ਵੀ ਵਿਖਾਇਆ। ਇਕ ਵਾਰ ਸਖੀ ਸਰਵਰ ਨੂੰ ਸਖ਼ਤ ਪਿਆਸ ਲੱਗੀ। ਪਾਣੀ ਨੇੜੇ ਤੇੜੇ ਕਿਧਰੇ ਨਹੀਂ ਸੀ, ਸਖੀ ਸਰਵਰ ਨੇ ਇਕ ਥਾਂ ਆਪਣੀ ਛੜੀ ਜ਼ਮੀਨ ਵਿਚ ਜ਼ੋਰ ਦੀ ਮਾਰੀ; ਉਥੋਂ ਝਟ ਚਸ਼ਮਾ ਫੁਟ ਪਿਆ। ਉਸ ਥਾਂ ਤੋਂ ਹੁਣ ਤਕ ਪਾਣੀ ਨਿਕਲਦਾ ਹੈ ਅਤੇ ਸਰਵਰੀਏ ਇਸ ਜਲ ਨੂੰ ਅੰਮ੍ਰਿਤ ਜਾਣ ਕੇ ਪੀਂਦੇ ਹਨ। ਗਲਾਸਰੀ. (1,570) ਅਨੁਸਾਰ ਸ਼ਾਹਜਹਾਨ ਦੇ ਰਾਜ ਸਮੇਂ, ਜਿਸ ਘਰ ਵਿਚ ਸਖੀ ਸਰਵਰ ਰਿਹਾ ਕਰਦੇ ਸਨ, ਉਸ ਨੂੰ ਮਸੀਤ ਵਿਚ ਬਦਲ ਦਿਤਾ ਗਿਆ। ਇਸ ਥਾਂ ਹਾੜ ਵਿਚ ਹਰ ਸਾਲ ਇਕ ਭਾਰੀ ਮੇਲਾ ਲੱਗਦਾ ਹੈ ਜੋ ਸਾਰਾ ਮਹੀਨਾ ਚਲਦਾ ਰਹਿੰਦਾ ਹੈ।

ਲਾਹੌਰ ਵਿਚ ਅਨਾਰਕਲੀ ਵਿਚ ਸਖੀ ਸਰਵਰ ਦੇ ਪੀਰਖ਼ਾਨੇ ਵਿੱਚ ਮਾਘ ਦੇ ਮਹੀਨੇ, ਨਵਾਂ ਚੰਨ ਚੜ੍ਹਨ ਮਗਰੋਂ, ਪਹਿਲੇ ਸੋਮਵਾਰ ਨੂੰ, ਇਕ ਭਾਰੀ ਮੇਲਾ ਲੱਗਦਾ ਹੈ, ਜਿਸ ਨੂੰ 'ਕਦਮਾਂ ਦਾ ਮੇਲਾ' ਕਹਿੰਦੇ ਹਨ। ਇਥੇ ਉਸ ਦਿਨ ਕਾਫ਼ੀ ਰੌਣਕ ਹੁੰਦੀ ਹੈ। ਜਿਨ੍ਹਾਂ ਲੋਕਾਂ ਦੇ ਘਰ, ਇਥੇ ਮੰਨਤ ਮੰਨਣ ਕਰ ਕੇ, ਔਲਾਦ ਪੈਦਾ ਹੋਈ ਹੁੰਦੀ ਹੈ, ਉਹ ਉਸ ਦਿਨ ਇਥੇ ਆ ਕੇ ਆਪਣੇ ਬੱਚੇ ਨੂੰ ਸਖੀ ਸਰਵਰ ਦੀ ਭੇਟ ਕਰ ਦਿੰਦੇ ਹਨ। ਬਾਅਦ ਵਿਚ ਉਹ ਮੁੱਲ ਤਾਰ ਕੇ ਆਪਣੇ ਬੱਚੇ ਨੂੰ ਖ਼ਰੀਦ ਲੈਂਦੇ ਹਨ। ਭਰਾਈ ਢੋਲ ਨੂੰ ਕੁਟਦਾ ਹੈ ਅਤੇ ਸੁਲਤਾਨੀ ਬੱਚਿਆਂ ਨਾਲ ਨਚਦੇ ਹਨ। ਬੜਾ ਅਲੌਕਿਕ ਦ੍ਰਿਸ਼ ਹੁੰਦਾ ਹੈ (ਵੇਖੋ : ਕਦਮਾਂ ਦਾ ਮੇਲਾ)।

ਪੰਜਾਬ ਦੇ ਪਹਾੜੀ ਇਲਾਕੇ ਵਿਚ ਵੀ ਸੁਲਤਾਨੀਆਂ ਦੇ ਕੁਝ ਮੇਲੇ ਲੱਗਦੇ ਹਨ। ਪਹਾੜੀ ਇਲਾਕੇ ਵਿਚ ਸਖੀ ਸਰਵਰ ਨੂੰ 'ਲਖਦਾਤਾ' ਅਥਵਾ 'ਲਾਲਾਂ ਵਾਲਾ' ਵੀ ਕਿਹਾ ਜਾਂਦਾ ਹੈ। ਚੰਬਾ ਰਿਆਸਤ ਵਿਚ ਲਖਦਾਤਾ ਦੇ ਕਈ ਨਿੱਕੇ ਨਿੱਕੇ ਮੇਲੇ ਲੱਗਦੇ ਹਨ। ਕੁਝ ਮੇਲਿਆਂ ਵਿਚ ਕੁਸ਼ਤੀਆਂ ਦੇ ਮੁਕਾਬਲੇ ਵੀ ਹੁੰਦੇ ਹਨ ਜਿਨ੍ਹਾਂ ਨੂੰ ਛਿੰਜ ਕਹਿੰਦੇ ਹਨ। ਨਾਹਨ ਵਿਚ ਸਖੀ ਸਰਵਰ ਦੀ ਖ਼ਾਨਗਾਹ ਤੇ ਵੀ ਇਕ ਨਿੱਕਾ ਜਿਹਾ ਮੇਲਾ ਲੱਗਦਾ ਹੈ।

ਸਖੀ ਸਰਵਰ ਦਾ ਇਕ ਮੇਲਾ ਪਿਸ਼ਾਵਰ ਵਿਚ ਵੀ ਭਰਦਾ ਹੈ ਜਿਸ ਨੂੰ 'ਝੰਡੇ ਦਾ ਮੇਲਾ' ਕਹਿੰਦੇ ਹਨ। ਇਹ ਮੱਘਰ ਦੇ ਪਹਿਲੇ ਜਾਂ ਦੂਜੇ ਸੋਮਵਾਰ ਨੂੰ ਜੁੜਦਾ ਹੈ। ਇਸ ਮੇਲੇ ਵਿਚ ਫ਼ਕੀਰ ਲੋਕ ਝੰਡੇ ਲੈ ਕੇ ਨਿਕਲਦੇ ਹਨ ਜਿਸ ਤੋਂ ਇਸ ਦਾ ਨਾਂ 'ਝੰਡੇ ਦਾ ਮੇਲਾ' ਪੈ ਗਿਆ।

**(ਸ-68) ਸਖੀ ਸਰਵਰ ਨਗਰ :**

ਡੇਰਾ ਗ਼ਾਜ਼ੀਖ਼ਾਨ ਵਿਚ ਇਕ ਕਸਬਾ, ਜਿਥੇ ਸੁਲਤਾਨੀਆਂ ਦਾ ਪੀਰ ਸੱਯਦ ਅਹਿਮਦ (ਸਖੀ ਸਰਵਰ) ਜੀਵਨ ਦੇ ਅੰਤਲੇ ਦਿਨਾਂ ਵਿਚ ਜਾ ਕੇ ਵਸਿਆ ਸੀ। ਪੀਰ ਦੇ ਨਾਉਂ ਉਤੇ ਹੀ ਇਸ ਕਸਬੇ ਦਾ ਨਾਉਂ ਵੀ 'ਸਖੀ ਸਰਵਰ' ਪੈ ਗਿਆ। ਇਹ ਸਥਾਨ ਸੁਲੇਮਾਨ ਦੀਆਂ ਪਹਾੜੀਆਂ ਵਿਚ ਇਕ ਦੱਰੇ ਦੇ ਨੇੜੇ ਸਥਿਤ ਹੈ। ਇਸੇ ਥਾਂ ਦੇ ਨਾਂ ਤੋਂ ਦੱਰੇ ਦਾ ਨਾਂ ਵੀ ਦੱਰਾ ਸਖੀ ਸਰਵਰ ਪੈ ਗਿਆ ਹੈ। ਇਸ ਅਸਥਾਨ ਦੇ ਨੇੜੇ ਹੀ ਨਿਗਾਹਾ ਵਿਚ ਸਖੀ ਸਰਵਰ ਦੀ ਮਜ਼ਾਰ ਹੈ (ਵੇਖੋ : ਨਿਗਾਹਾ)। ਇਥੋਂ ਥੋੜੀ ਦੂਰ ਗੁਰੂ ਨਾਨਕ ਦੇਵ ਦਾ ਇਕ ਗੁਰਦੁਆਰਾ ਬੜਾ ਸਾਹਿਬ ਹੈ।

**(ਸ-69) ਸੰਖੂ ਨਾਗ :**

ਕੁੱਲੂ ਦਾ ਇਕ ਨਾਗ ਦਿਓਤਾ, ਜਿਸ ਨੂੰ ਦੂਧੀਆ ਵੀ ਕਹਿੰਦੇ ਹਨ। ਕੁੱਲੂ ਵਿਚ ਸੰਖੂ ਤੇ ਕਾਲੀ ਨਾਗ ਦੋਹਾਂ ਦੀ ਪੂਜਾ ਮੰਗਲਵਾਰ ਨੂੰ ਕੀਤੀ ਜਾਂਦੀ ਹੈ, ਖ਼ਾਸ ਤੌਰ ਉਤੇ ਹਾੜ ਤੇ ਸਾਵਣ ਦੇ ਮਹੀਨੇ। ਕਾਂਗੜਾ ਗਜ਼ਟੀਅਰ, 1904 (ਪੰਨਾ 103) ਅਨੁਸਾਰ ਇਸ ਦੇਵਤੇ ਨੂੰ ਦੁਧ, ਮਖਣ ਤੇ ਬਕਰਾ ਭੇਟ ਕੀਤਾ ਜਾਂਦਾ ਹੈ। ਇਹ ਦਿਓਤਾ ਕਲਿਆਣਕਾਰੀ ਹੈ ਅਤੇ ਕੀੜਿਆਂ ਤੇ ਚੂਹਿਆਂ ਤੋਂ ਫ਼ਸਲਾਂ ਦੀ ਰੱਖਿਆ ਕਰਦਾ ਹੈ।

**(ਸ-70) ਸੰਗ :**

ਸੁਲਤਾਨੀਆਂ ਦੇ ਜੱਥੇ ਜੋ ਨਿਗਾਹਾ ਦੀ ਯਾਤ੍ਰਾ ਲਈ ਜਾਂਦੇ ਹਨ। ਰਾਤ ਨੂੰ ਜਿਸ ਥਾਂ ਇਹ ਯਾਤ੍ਰੀ ਬਿਸਰਾਮ ਕਰਦੇ ਹਨ, ਉਸ ਨੂੰ ਚੌਕੀ ਕਹਿੰਦੇ ਹਨ। ਚੌਕੀ ਵਿਚ ਸਖੀ ਸਰਵਰ ਦੇ ਜੱਸ ਵਿਚ ਗੀਤ ਗਾਏ ਜਾਂਦੇ ਹਨ। ਸੰਗ ਵਿਚ ਸ਼ਾਮਲ ਯਾਤ੍ਰੀ, ਰਾਤ ਵੇਲੇ ਬਿਨਾਂ ਕੋਈ ਵਿਛੌਣਾ ਵਿਛਾਏ, ਜ਼ਮੀਨ ਉਤੇ ਬਿਸਰਾਮ ਕਰਦੇ ਹਨ (ਵੇਖੋ : ਸਖੀ ਸਰਵਰ)।

**(ਸ-71) ਸੱਗ-ਸਾਰ :**

ਇਕ ਜੰਗਲੀ ਕਬੀਲਾ; ਕੁੱਤੇ (ਸੱਗ) ਦੀ ਸ਼ਕਲ ਦੇ ਸਿਰ ਹੋਣ ਕਰ ਕੇ, ਇਨ੍ਹਾਂ ਦੀ ਇਹ ਸੰਗਿਆ ਪ੍ਰਚਲਤ ਹੋ ਗਈ। ਇਸ ਅਦਭੁਤ ਮਨੁੱਖੀ ਸ਼੍ਰੇਣੀ ਦਾ ਵਰਨਣ, ਮੀਆਂ ਮੁਹੰਮਦ ਬਖ਼ਸ਼ ਨੇ ਆਪਣੇ ਰੋਮਾਂਚਿਕ ਕਿੱਸੇ ਸੈਫ਼ੁਲ ਮਲੂਕ ਵਿਚ ਕੀਤਾ। ਜਦੋਂ ਬਦੀਆ ਜਮਾਲ ਦੇ ਵਿਜੋਗ ਵਿਚ ਵਿਆਕੁਲ ਹੋ ਕੇ, ਸੈਫ਼ੁਲ ਮਲੂਕ, ਉਸ ਨੂੰ ਢੂੰਡਣ ਲਈ, ਵਜ਼ੀਰ ਦੇ ਪੁੱਤਰ ਸਾਇਦ ਅਤੇ ਕੁਝ ਹੋਰ ਸਾਥੀਆਂ ਸਮੇਤ, ਸਮੁੰਦਰੋਂ ਪਾਰ ਜਾਂਦਾ ਹੈ ਤਾਂ ਰਾਹ ਵਿਚ ਉਸ ਦਾ ਬੇੜਾ ਤੂਫ਼ਾਨ ਵਿਚ ਘਿਰ ਜਾਣ ਕਰ ਕੇ ਨਸ਼ਟ ਹੋ ਜਾਂਦਾ ਹੈ। ਸੈਫ਼ੁਲ ਮਲੂਕ ਕਈ ਅਜੀਬ ਟਾਪੂਆਂ ਵਿਚ ਭਟਕਦਾ ਫਿਰਦਾ ਹੈ। ਇਕ ਟਾਪੂ ਵਿਚ ਉਸ ਦਾ ਟਾਕਰਾ 'ਸਗ-ਸਿਰ' ਨਾਲ ਹੁੰਦਾ ਹੈ। ਇਥੋਂ ਉਹ ਨੱਠ ਕੇ ਤਿਬਤ ਵਲ ਜਾਂਦਾ ਹੈ। ਉਥੋਂ ਸੱਤ ਦਿਨ ਲਗਾਤਾਰ ਪਹਾੜੀਆਂ ਦੇ ਦੁਰਗਮ ਰਸਤਿਆਂ ਤੋਂ ਲੰਘਦਾ ਹੋਇਆ, ਉਹ ਇਕ ਅਜਿਹੀ ਥਾਂ ਪਹੁੰਚਦਾ ਹੈ, ਜਿਥੇ ਫਿਰ ਉਸ ਨੂੰ 'ਸੱਗ-ਸਾਰ' ਮਿਲਦੇ ਹਨ। ਇਨ੍ਹਾਂ ਸੱਗ-ਸਾਰਾਂ ਨੂੰ ਮਾਰ ਕੇ ਹੀ ਸੈਫ਼ੁਲ ਮਲੂਕ ਅੱਗੇ ਵਧਦਾ ਹੈ ਅਤੇ ਅਖ਼ੀਰ ਆਪਣੇ ਆਸ਼ੇ ਵਿਚ ਸਫਲ ਹੋ ਜਾਂਦਾ ਹੈ (ਵੇਖੋ : ਸੈਫ਼ੁਲ ਮਲੂਕ)।

**(ਸ-72) ਸੰਗਸਾਰ :**

ਕਿਸੇ ਅਪਰਾਧੀ ਦੀ ਪੱਥਰ ਮਾਰ ਮਾਰਕੇ ਜਾਨ ਕੱਢਣੀ। ਮਿਸ਼ਕਾਤੁਲਮਸਾਬੀਹ ਅਨੁਸਾਰ ਇਹ ਘੋਰ ਦੰਡ ਵਿਭਚਾਰੀ ਵਾਸਤੇ ਹੈ; ਮੁਹੰਮਦ ਸਾਹਿਬ ਨੇ ਖ਼ੁਦ ਕਈ ਵਿਭਚਾਰੀਆਂ ਨੂੰ ਇਹ ਦੰਡ ਦਿਤਾ। ਮੁਹੰਮਦ ਸਾਹਿਬ ਦੇ ਚਲਾਣੇ ਮਗਰੋਂ ਮੁਸਲਮਾਨਾਂ ਵਿਚ ਸੰਗਸਾਰੀ ਬਾਰੇ ਵਿਰੋਧੀ ਵਿਚਾਰ ਪੈਦਾ ਹੋ ਗਏ। ਇਕ ਧਾਰਨਾ ਇਹ ਸੀ ਕਿ ਸੰਗਸਾਰੀ ਦਾ ਦੰਡ ਕੁਰਾਨ ਦੀ ਇਕ ਆਇਤ (24,1-5) ਅਨੁਸਾਰ ਖ਼ਤਮ ਕਰ ਦਿਤਾ ਗਿਆ ਸੀ। ਪਰ ਖ਼ਲੀਫ਼ਾ ਉਮਰ ਇਸ ਵਿਚਾਰ ਨਾਲ ਸੰਮਤੀ ਨਹੀਂ ਸੀ ਰਖਦਾ। ਉਨ੍ਹਾਂ ਦੀ ਧਾਰਨਾ ਸੀ ਕਿ ਇਸਲਾਮ ਵਿਚ ਵਿਭਚਾਰੀ ਲਈ ਸੰਗਸਾਰੀ ਦਾ ਦੰਡ ਖ਼ਤਮ ਨਹੀਂ ਕੀਤਾ ਗਿਆ। ਮੁਸਲਮਾਨ ਹਾਕਮ ਇਹ ਦੰਡ ਕਾਫ਼ਰਾਂ ਤੇ ਕਈ ਸੰਗੀਨ ਅਪਰਾਧੀਆਂ ਨੂੰ ਵੀ ਦੇਂਦੇ ਰਹੇ ਹਨ।

**(ਸ-73) ਸੰਗਟ ਦਿਓਤਾ :**

ਗਣੇਸ਼ ਦੇਵਤਾ ਦੀ ਇਕ ਉਪਾਧੀ; ਸੰਗਟ ਸੰਕਟ ਦਾ ਹੀ ਵਿਕ੍ਰਤ ਰੂਪ ਹੈ। ਹਿੰਦੂ ਕਿਸੇ ਕਾਰਜ ਜਾਂ ਸਫ਼ਰ ਨੂੰ ਸ਼ੁਰੂ ਕਰਨ ਤੋਂ ਪਹਿਲਾਂ ਗਣੇਸ਼ ਦੀ ਪੂਜਾ ਕਰਦੇ ਹਨ। ਰਸਮਾਂ ਗੀਤਾਂ ਵੇਲੇ ਵੀ ਪਹਿਲਾਂ ਇਸੇ ਦੇਵਤੇ ਦੀ ਉਪਾਸ਼ਨਾ ਕੀਤੀ ਜਾਂਦੀ ਹੈ। ਧਾਰਨਾ ਹੈ ਕਿ ਇਸ ਤਰ੍ਹਾਂ ਸਭ ਸੰਕਟ ਦੂਰ ਹੋ ਜਾਂਦੇ ਹਨ। ਹਿੰਦੂ ਹਰ ਮਹੀਨੇ ਦੀ 19 ਨੂੰ, ਖ਼ਾਸ ਤੌਰ ਉਤੇ ਮਾਘ ਵਿਚ, ਸੰਗਟ ਦਿਓਤੇ ਦਾ ਵਰਤ ਰਖਦੇ ਹਨ (ਵੇਖੋ : ਸੰਕਟਾ ਚੌਥ)।

**(ਸ-74) ਸਗਣ :**

ਸ਼ਗਨ; ਸ਼ੁਭ ਕਾਮਨਾ ਤੇ ਫਲ ਲਈ ਕੀਤੀਆਂ ਰੀਤਾਂ; ਇਸ ਪਦ ਨੂੰ ਮੰਗਲ ਕਾਰਜਾਂ ਨਾਲ ਸੰਬੰਧਿਤ ਰੀਤਾਂ-ਰਸਮਾਂ, ਲੈਣ-ਦੇਣ, ਭਾਜੀ ਦੇ ਵੰਡਣ ਵੰਡਾਣ ਆਦਿ ਲਈ ਸਾਮੂਹਿਕ ਤੌਰ ਤੇ ਵੀ ਵਰਤਿਆ ਜਾਂਦਾ ਹੈ, ਅਤੇ ਇਨ੍ਹਾਂ ਸਭ ਕਾਰਜਾਂ ਵਾਸਤੇ ਇਕੱਲੇ ਇਕੱਲੇ ਤੌਰ ਤੇ ਵੀ। ਵਿਆਹ ਤੇ ਹੋਰ ਮੰਗਲ ਕਾਰਜਾਂ ਸਮੇਂ ਦੋ ਤਰ੍ਹਾਂ ਦੀਆਂ

ਗੀਤਾਂ ਕੀਤੀਆਂ ਜਾਂਦੀਆਂ ਹਨ। ਇਕ ਉਹ ਜਿਨ੍ਹਾਂ ਦਾ ਸਬੰਧ ਧਰਮ ਨਾਲ ਹੁੰਦਾ ਹੈ, ਜਿਵੇਂ ਵਿਆਹ ਦੀ ਰਸਮ ਸਮੇਂ ਮੁਸਲਮਾਨਾਂ ਵਿਚ ਨਿਕਾਹ, ਹਿੰਦੂਆਂ ਵਿਚ ਅਗਨੀ ਦੇ ਫੇਰੇ ਅਤੇ ਸਿੱਖਾਂ ਵਿਚ ਗੁਰੂ ਗ੍ਰੰਥ ਸਾਹਿਬ ਦੀਆਂ ਲਾਵਾਂ ਹਨ। ਇਨ੍ਹਾਂ ਧਾਰਮਿਕ ਸੰਸਕਾਰਾਂ ਤੋਂ ਇਲਾਵਾ ਕੁਝ ਹੋਰ ਵੀ ਰਸਮਾਂ ਗੀਤਾਂ ਹਨ, ਜਿਨ੍ਹਾਂ ਦਾ ਸੰਬੰਧ ਸੰਸਕ੍ਰਿਤੀ ਨਾਲ ਹੈ ਅਤੇ ਇਹ ਰਸਮਾਂ ਹਰੇਕ ਜਾਤੀ, ਕਬੀਲੇ ਤੇ ਭਾਈਚਾਰੇ ਦੀਆਂ ਆਪੋ ਆਪਣੀਆਂ ਵਿਲੱਖਣ ਹਨ। ਇਨ੍ਹਾਂ ਗੀਤਾਂ ਨੂੰ ਸਗਣ ਕਿਹਾ ਜਾਂਦਾ ਹੈ। ਇਹ ਗੀਤਾਂ ਵਧੇਰੇ ਕਰ ਕੇ ਸੁਹਿਰਦ ਟੂਣੇ (sympathetic magic) ਉਤੇ ਆਧਾਰਿਤ ਹਨ ਅਤੇ ਬਦਰੂਹਾਂ ਨੂੰ ਨਠਾਣ ਲਈ ਅਤੇ ਵਾਤਾਵਰਨ ਤੇ ਦ੍ਰਿਸ਼ਟਮਾਨ ਦੀ ਸ਼ੁਭਤਾ ਕਾਇਮ ਰਖਣ ਦੇ ਦੋਹਰੇ ਮੰਤਵ ਨਾਲ ਕੀਤੀਆਂ ਜਾਂਦੀਆਂ ਹਨ। ਪਹਿਲਿਆਂ ਵਿਚ ਸਮਾਜਿਕ ਰਹੁ-ਰੀਤੀਆਂ ਸ਼ਗਨ ਵਾਚ ਕੇ ਉਨ੍ਹਾਂ ਦੀ ਸ਼ੁਭਤਾ ਗ੍ਰਹਿਣ ਕਰਨ ਦੇ ਮਨੋਰਥ ਨਾਲ ਕੀਤੀਆਂ ਜਾਂਦੀਆਂ ਸਨ। ਨਾਲ ਹੀ ਦੇਵਤਿਆਂ ਦੀ ਪ੍ਰਸੰਨਤਾ ਤੇ ਬਖ਼ਸ਼ਿਸ਼ ਪ੍ਰਾਪਤ ਕਰਨ ਲਈ ਪ੍ਰਸ਼ਾਦਿ ਆਦਿ ਵੰਡਿਆ ਜਾਂਦਾ ਸੀ। ਇਸੇ ਤੋਂ ਇਹ ਰਸਮਾਂ-ਗੀਤਾਂ ਅਤੇ ਇਨ੍ਹਾਂ ਨਾਲ ਸੰਬੰਧਿਤ ਕਰਮ ਕਾਂਡ ਵੀ ਸਗਣ ਅਖਵਾਣ ਲੱਗੇ।

ਮਗਲ ਕਾਰਜਾਂ ਸਮੇਂ ਜੋ ਸੁਗਾਤਾਂ ਜਾਂ ਰੁਪਏ ਪੈਸੇ ਭੇਟ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਵੀ ਸਗਣ ਕਿਹਾ ਜਾਂਦਾ ਹੈ। ਵਿਆਹ ਤੋਂ ਪਹਿਲਾਂ, ਕੁੜਮਾਈ ਦੀ ਰਸਮ ਸਮੇਂ ਕੰਨਿਆਂ ਪੱਖ ਵਾਲੇ ਜੋ ਮਿਠਾਈਆਂ, ਫਲ, ਸੁਗਾਤਾਂ ਅਤੇ ਰੁਪਏ ਆਦਿ, ਵਰ ਪੱਖ ਨੂੰ ਭੇਟ ਕਰਦੇ ਹਨ, ਉਨ੍ਹਾਂ ਨੂੰ ਵੀ ਸਗਣ ਜਾਂ ਸ਼ਗਨ ਕਹਿੰਦੇ ਹਨ (ਵੇਖੋ : ਗੀਤਾਂ)।

**(ਸ-75) ਸਗਣ-ਭਾਜੀ :**

ਮੰਗਲ ਕਾਰਜਾਂ ਤੇ ਸੰਸਕਾਰਾਂ ਸਮੇਂ ਕਈ ਸ਼ਗਨ ਕੀਤੇ ਜਾਂਦੇ ਹਨ। ਇਨ੍ਹਾਂ ਸ਼ਗਨਾਂ ਦੇ ਸਮੇਂ ਅੰਗਾਂ-ਸਾਕਾਂ ਵਿਚ ਕੜਾਹ, ਬੂੰਦੀ, ਗੁੜ, ਪਤਾਸੇ ਜਾਂ ਚਾਵਲ ਆਦਿ ਵੰਡੇ ਜਾਂਦੇ ਹਨ, ਇਸ ਸਾਮਗ੍ਰੀ ਨੂੰ 'ਸਗਣ-ਭਾਜੀ' ਕਿਹਾ ਜਾਂਦਾ ਹੈ। ਕਿਸੇ ਮੰਗਲ ਕਾਰਜ ਸਮੇਂ ਵਰ, ਕੰਨਿਆਂ ਜਾਂ ਬੱਚੇ ਨੂੰ, ਜਿਸ ਦਾ ਕਿ ਸੰਸਕਾਰ ਹੋ ਰਿਹਾ ਹੋਵੇ, ਉਸ ਦੇ ਨਜ਼ਦੀਕੀ ਸਾਕ-ਸੈਨ ਤੇ ਦੋਸਤ, ਜੋ ਰੁਪਏ ਭੇਟ ਕਰਦੇ ਹਨ, ਉਨ੍ਹਾਂ ਨੂੰ ਵੀ ਸਗਣ-ਭਾਜੀ ਕਹਿੰਦੇ ਹਨ (ਵੇਖੋ : ਭਾਜੀ)।

**(ਸ-76) ਸਗਣੂ :**

ਪਾਂਧਾ ਜਾਂ ਜੋਗੀ, ਜੋ ਕਿਸੇ ਸ਼ਗਨ-ਅਪਸ਼ਗਨ ਨੂੰ ਵਾਚ ਕੇ, ਉਸ ਦਾ ਚੰਗਾ ਮੰਦਾ ਫਲ ਦਸੇ। ਪ੍ਰਾਕ੍ਰਿਤਕ ਚਿੰਨ੍ਹਾਂ ਤੇ ਦ੍ਰਿਸ਼ਟਮਾਨਾਂ ਅਤੇ ਪੰਛੀਆਂ ਦੀਆਂ ਚਹਿਕਾਂ, ਉਡਾਰਾਂ ਤੇ ਦਿਸ਼ਾ-ਸਥਿਤੀ ਨਾਲ ਕਈ ਤਰ੍ਹਾਂ ਦੀਆਂ ਧਾਰਨਾਵਾਂ ਜੁੜੀਆਂ ਹੋਈਆਂ ਹਨ, ਜਿਵੇਂ ਵਿਆਹ ਵੇਲੇ ਬਿਜਲੀ ਦੀ ਲਿਸ਼ਕ ਅਤੇ ਬੱਦਲਾਂ ਦੀ ਘਨਘੋਰ ਗਰਜ ਚੰਗਾ ਸ਼ਗਨ ਨਹੀਂ ਸਮਝਿਆ ਜਾਂਦਾ। ਅਜਿਹੇ ਸ਼ਗਨ-ਅਪਸ਼ਗਨਾਂ ਦੀ ਵਿਆਖਿਆ ਕਰਨ ਵਾਲਾ ਅਤੇ ਉਨ੍ਹਾਂ ਦੇ ਬੁਰੇ ਪ੍ਰਭਾਵ ਤੋਂ ਬਚਣ ਦੇ ਉਪਾਅ ਦੱਸਣ ਵਾਲਾ ਵਿਅਕਤੀ ਸਗਣੂ ਅਖਵਾਉਂਦਾ ਹੈ। ਪੁਰਾਣੇ ਵੇਲਿਆਂ ਵਿਚ ਵਿਆਹ ਸਮੇਂ ਸਗਣੂ ਦਾ ਹਾਜ਼ਰ ਹੋਣਾ ਲਾਜ਼ਮੀ ਸਮਝਿਆ ਜਾਂਦਾ ਸੀ ਅਤੇ ਉਸ ਨੂੰ ਵਿਆਹ ਦੇ ਆਰੰਭ ਤੋਂ ਲੈ ਕੇ ਅੰਤਲੀ ਰੀਤ ਤਕ ਹਰ ਰੋਜ਼ ਸੱਦਿਆ ਜਾਂਦਾ ਸੀ।

**(ਸ-77) ਸੰਗਤੀ :**

ਕਿਸੇ ਰਚਨਾ ਦੀ ਸ਼ਿਲਪ ਵਿਚ ਉਹ ਸੂਖਮ ਤੱਤ ਜੋ ਸਮਤਾ, ਇਕਸਾਰਤਾ ਅਤੇ ਅੰਗ-ਸੰਤੁਲਨ ਦੇ ਮਿਲਵੇਂ ਪ੍ਰਭਾਵ ਨੂੰ, ਇਕ ਸਮੁੱਚੀ ਪੂਰਨਤਾ ਵਿਚ ਸਜੀਵ ਕਰ ਕੇ, ਮਨ ਨੂੰ ਤ੍ਰਿਪਤੀ ਦੇਂਦਾ ਹੈ। ਸੰਗਤੀ ਵਿਚ ਸਹਿਜ ਰੂਪ ਵਿਚ ਸੌਂਦਰਯ ਲੁਪਤ ਹੁੰਦਾ ਹੈ, ਜਿਸ ਦਾ ਬੋਧ ਆਨੰਦਦਾਇਕ ਹੈ।

ਸੰਗਤੀ ਲੋਕ-ਸ਼ੈਲੀ ਦਾ ਇਕ ਤੱਤ ਹੈ। ਪੰਜਾਬੀ ਅਖਾਣਾਂ ਵਿਚ ਇਹ ਤੱਤ ਪੂਰਨਤਾ ਵਿਚ ਉਜਾਗਰ ਹੋਣ ਤੋਂ ਇਲਾਵਾ, ਉਨ੍ਹਾਂ ਦੀ ਸ਼ਕਤੀ ਅਤੇ ਗੌਰਵਤਾ ਵੀ ਹੈ। ਇਹ ਸੰਗਤੀ ਸਾਂਵੀਆਂ ਸੁਰਾਂ ਦੇ ਸੁਮੇਲ ਅਤੇ ਟੱਕਰਾ, ਸੁਰਾਂ ਅਤੇ ਵਿਅੰਜਨਾਂ ਦੀ ਸਥਿਤੀ ਵਿਚੋਂ ਉਪਜੀ ਹੈ ਅਤੇ ਅਖਾਣਾਂ ਦੀ ਕਾਇਆ ਦੇ ਤਾਣੇ ਪੇਟੇ ਵਿਚ ਖ਼ਾਸ ਸਮਤਾ ਤੇ ਪੈਟਰਨ ਵਿਚ ਉਭਰ ਕੇ, ਉਨ੍ਹਾਂ ਨੂੰ ਇਕ ਅਜਿਹਾ ਸਰੂਪ ਬਖ਼ਸ਼ਦੀ ਹੈ, ਜਿਸ ਦਾ ਮਾਨਸਿਕ ਪ੍ਰਭਾਵ ਤਿੱਖਾ ਤੇ ਆਨੰਦਦਾਇਕ ਹੁੰਦਾ ਹੈ। ਕਿਧਰੇ ਇਹ ਸੰਗਤੀ ਸੁਰ-ਸਮਾਨਤਾ ਦੁਆਰਾ ਪੈਦਾ ਕੀਤੀ ਗਈ ਹੈ, ਜਿਵੇਂ 'ਵਾਹ ਪਿਆ ਜਾਣੀਏਂ ਜਾਂ ਰਾਹ ਪਿਆ ਜਾਣੀਏਂ' ਵਿਚ ਹਰੇਕ ਸ਼ਬਦ ਵਿਚ ਕੰਨਾ ਦੁਹਰਾਇਆ ਗਿਆ ਹੈ। ਇਸੇ ਤਰ੍ਹਾਂ 'ਅੱਖੀਂ ਵੇਖੀ ਮੱਖੀ ਨਿਗਲੀ ਨਹੀਂ ਜਾਂਦੀ' ਵਿਚ ਹਰ ਸ਼ਬਦ ਬਿਹਾਰੀ ਅੰਤ ਵਾਲਾ ਹੈ; 'ਦੰਦ ਹਨ ਤਾਂ ਚਨੇ ਨਹੀਂ, ਚਨੇ ਹਨ ਤਾਂ ਦੰਦ ਨਹੀਂ' ਵਿਚ ਹਰੇਕ ਸ਼ਬਦ ਵਿਚ ਅਨਸੁਰ ਹੈ। ਕੁਝ ਅਖਾਣਾਂ ਵਿਚ ਸੁਰਾਂ ਦੇ ਪੈਟਰਨ ਇਕ ਪੂਰਨ ਸਮਤਾ ਵਿਚ ਹਨ :

ਤਵੇ ਦੀ ਤੇਰੀ ਅਤੇ ਹੱਥ ਦੀ ਮੇਰੀ
( ੇ ੀ ੇ ੀ ੇ ੀ ੇ ੀ)
ਕੋਠੇ ਵਾਲਾ ਰੋਵੇ ਛੱਪਰ ਵਾਲਾ ਸੋਵੇ
( ੋ ੇ ਾ ਾ ੋ ੇ ੱ ਾ ਾ ੋ ੇ)
ਕਿੱਲਾ ਕਿੱਕਰ ਦਾ ਮਿਲਣਾ ਮਿੱਤਰ ਦਾ
( ਿ ਿ ਾ ਿ ਿ ਾ)
ਮਾਸ ਤਿੱਤਰ ਦਾ ਲਹਿਣਾ ਛਿੱਤਰ ਦਾ
( ਾ ਿ ਾ ਿ ਿ ਾ)
ਕੁਝ ਦੁਧੋਂ ਕੁਝ ਦਹੀਉਂ, ਕੁਝ ਤੁਧੋਂ ਕੁਝ ਮਹੀਉਂ
( ੁ ੁ ੋ ੁ ੀ ੁ, ੁ ੁ ੋ ੁ ੀ ੁ)

ਲੋਕ-ਗੀਤਾਂ ਵਿਚ ਵੀ ਸੰਗਤੀ ਦਾ ਤੱਤ ਕਾਫ਼ੀ ਉਘੜਵੇਂ ਰੂਪ ਵਿਚ ਮਿਲਦਾ ਹੈ। ਲੋਕ-ਕਹਾਣੀਆਂ ਵਿਚ ਇਹ ਸੰਗਤੀ ਕਥਾਨਿਕ ਰੂੜ੍ਹੀਆਂ ਦੇ ਸਮਾਨ ਪੈਟਰਨਾਂ ਦੇ ਰੂਪ ਵਿਚ ਪਛਾਣੀ ਜਾ ਸਕਦੀ ਹੈ।

**(ਸ-78) ਸ਼ਗਨ :**

ਜਦੋਂ ਕਿਸੇ ਲੜਕੇ ਦਾ ਕਿਸੇ ਕੰਨਿਆਂ ਨਾਲ ਰਿਸ਼ਤਾ ਤੈਅ ਹੋ ਜਾਂਦਾ ਹੈ ਤਾਂ ਕੰਨਿਆਂ ਪੱਖ ਵਾਲੇ ਵਰ ਪੱਖ ਨੂੰ ਕੁਝ ਮਠਿਆਈ, ਫਲ, ਨਕਦ ਰੁਪਏ ਅਤੇ ਹੋਰ ਸੁਗਾਤਾਂ ਭੇਟ ਕਰਦੇ ਹਨ, ਜਿਨ੍ਹਾਂ ਨੂੰ ਸ਼ਗਨ ਕਹਿੰਦੇ ਹਨ। ਕਈ ਥਾਈਂ ਇਹ ਸ਼ਗਨ, ਵਰ ਪੱਖ ਵਾਲੇ ਕੰਨਿਆਂ ਦੇ ਘਰ ਖ਼ੁਦ ਲੈਣ ਜਾਂਦੇ ਹਨ, ਪਰ ਕਈ ਵਾਰ, ਕੰਨਿਆਂ ਪੱਖ ਵਾਲੇ, ਸ਼ਗਨ ਦੇਣ ਲਈ, ਮਠਿਆਈ ਅਤੇ ਹੋਰ ਸੁਗਾਤਾਂ ਲੈ ਕੇ ਵਰ ਪੱਖ ਦੇ ਘਰ ਆਉਂਦੇ ਹਨ। ਇਸ ਮੌਕੇ ਉਤੇ ਭਾਈਚਾਰੇ ਨੂੰ ਸੱਦਿਆ ਜਾਂਦਾ ਹੈ ਅਤੇ ਇਕ ਭਾਂਡੇ ਵਿਚ ਕੇਸਰ ਤੇ ਚਾਵਲ ਘੋਲ ਕੇ ਲੜਕੇ ਦੇ ਮੱਥੇ ਉਤੇ ਟਿੱਕਾ ਲਗਾਇਆ ਜਾਂਦਾ ਹੈ। ਇਸ ਰਸਮ ਨੂੰ ਧਾਰਮਿਕ ਰੰਗਣ ਦੇਣ ਲਈ ਹਿੰਦੂ ਪਾਂਧੇ ਨੂੰ ਸੱਦ ਲੈਂਦੇ ਹਨ ਅਤੇ ਸਿੱਖ ਭਾਈ ਨੂੰ (ਵੇਖੋ : ਕੁੜਮਾਈ)।

**(ਸ-79) ਸ਼ਗਨ-ਅਪਸ਼ਗਨ :**

ਸ਼ਗਨ 'ਸ਼ਕੁਨ' ਦਾ ਪੰਜਾਬੀ ਰੂਪ ਹੈ, ਜਿਸਦਾ ਅਰਥ ਹੈ : ਪੰਛੀ। ਪੁਰਾਣਿਆਂ ਵੇਲਿਆਂ ਵਿਚ ਪੰਛੀਆਂ ਦੀ ਚਹਿਕ, ਉਡਾਰ ਦਿਸ਼ਾ ਜਾਂ ਕਿਸੇ ਚੋਹਲ ਤੋਂ, ਭਵਿਖ ਵਿਚ ਵਾਪਰਨ ਵਾਲੇ ਕਾਰਜ ਦੇ ਚੰਗੇ ਮੰਦੇ ਹੋਣ ਬਾਰੇ ਅਨੁਮਾਨ ਲਗਾਏ ਜਾਂਦੇ ਸਨ; ਪੰਛੀਆਂ ਨਾਲ ਸੰਬੰਧਤ ਹੋਣ ਕਰ ਕੇ ਇਸ ਕਿਰਿਆ ਲਈ ਸ਼ਗਨ ਸ਼ਬਦ ਰੂੜ੍ਹ ਹੋ ਗਿਆ। ਮਗਰੋਂ ਇਹ ਸ਼ਬਦ ਹਰ ਉਸ ਚਿੰਨ੍ਹ, ਲੱਛਣ ਤੇ ਦ੍ਰਿਸ਼ਟਮਾਨ ਲਈ ਵਰਤਿਆ ਜਾਣ ਲੱਗਾ ਜੋ ਭਵਿਖ ਵਿਚ ਹੋਣ ਵਾਲੀ ਕਿਸੇ ਘਟਨਾ ਦਾ ਸੂਚਕ ਹੋਵੇ। ਹੌਲੇ ਹੌਲੇ ਇਹ ਪਦ ਉਨ੍ਹਾਂ ਗੀਤਾਂ ਰਸਮਾਂ ਲਈ ਵੀ ਪ੍ਰਚਲਤ ਹੋ ਗਿਆ ਜੋ ਸ਼ੁਭ, ਕਲਿਆਣੀ ਤੇ ਮੰਗਲਮਈ ਸਮਝ ਕੇ ਕੀਤੀਆਂ ਜਾਂਦੀਆਂ ਸਨ।

ਸ਼ਗਨਾਂ ਦਾ ਆਧਾਰ ਕੁਝ ਧਾਰਨਾਵਾਂ ਹਨ, ਜਿਨ੍ਹਾਂ ਦਾ ਆਪਣਾ ਨਿਆਇ ਤੇ ਤਰਕ ਹੈ।

ਇਨ੍ਹਾਂ ਦੀ ਉਤਪੱਤੀ ਵਿਚ ਸਿਰਫ਼ ਸੰਜੋਗ ਦਾ ਹੱਥ ਨਹੀਂ । ਜਿਵੇਂ ਕਿਸੇ ਨੇ ਤਿੱਤਰ ਨੂੰ ਆਪਣੇ ਸੱਜੇ ਹੱਥ ਵਲ ਚਹਿਕਦਾ ਤੇ ਉਡਾਰੀ ਭਰਦਾ ਵੇਖਿਆ, ਉਸ ਤੋਂ ਬਾਅਦ ਜੋ ਕੰਮ ਉਸ ਨੇ ਕੀਤਾ, ਉਸ ਵਿਚ ਉਸ ਨੂੰ ਸਫਲਤਾ ਪ੍ਰਾਪਤ ਹੋਈ । ਸੋ ਉਸ ਤੋਂ ਉਸ ਸਖ਼ਸ ਦੇ ਮਨ ਵਿਚ ਤਿੱਤਰ ਤੇ ਸਫਲਤਾ ਦਾ ਸੰਜੋਗ ਰਚ ਗਿਆ । ਇਹ ਤਰਕ੍ਕ ਮੂਲੋਂ ਹੀ ਗ਼ਲਤ ਹੈ । ਸ਼ਗਨਾਂ ਦਾ ਮੂਲ ਆਧਾਰ ਸਾਦ੍ਰਿਸ਼ਤਾ ਅਤੇ ਸੁਹਿਰਦ ਟੂਣਾ ਹੈ । ਜਾਦੂ ਟੂਣੇ ਅਨੁਸਾਰ ਹਰ ਘਟਨਾ ਦਾ ਸੁਤੇ ਸਿਧ ਦੂਜੀ ਘਟਨਾ ਉਤੇ ਅਸਰ ਪੈਂਦਾ ਹੈ, ਅਥਵਾ ਅਨੁਰੂਪ ਤੋਂ ਅਨੁਰੂਪ ਦੀ ਉਤਪੱਤੀ ਹੁੰਦੀ ਹੈ । ਜੇ ਕਿਸੇ ਕੰਮ ਦੇ ਆਰੰਭ ਵੇਲੇ ਪ੍ਰਾਕ੍ਰਿਤਕ ਦ੍ਰਿਸ਼ ਸੁਖਾਵੇਂ ਹੋਣ, ਗ੍ਰਹਿ ਅਨੁਕੂਲ ਹੋਣ, ਸਭ ਕੁਝ ਰਵਾਂ ਚਲ ਰਿਹਾ ਹੋਵੇ, ਤਾਂ ਉਸ ਕੰਮ ਦੇ ਨਿਰਵਿਘਨ ਸਮਾਪਤ ਹੋਣ ਦੀ ਸੰਭਾਵਨਾ ਹੁੰਦੀ ਹੈ ਅਤੇ ਚੰਗਾ ਫਲ ਮਿਲਦਾ ਹੈ । ਪਰ ਜੇ ਮੰਗਲ ਕਾਰਜ ਸਮੇਂ ਕੋਈ ਦੁਖਦਾਈ ਘਟਨਾ ਵਾਪਰੇ ਅਥਵਾ ਚੂੜੀ ਜਾਂ ਭਾਂਡਾ ਆਦਿ ਟੁਟ ਜਾਵੇ ਤਾਂ ਇਸ ਦਾ ਬੁਰਾ ਅਸਰ ਮੂਲ ਮੰਗਲ ਕਾਰਜ ਉਤੇ ਪੈਣਾ ਸੁਭਾਵਿਕ ਹੈ । ਸਭ ਕਾਰਜ ਬੜੇ ਸਹਿਜ ਤੇ ਸੂਖਮ ਰੂਪ ਵਿਚ ਇਕ ਦੂਜੇ ਨਾਲ ਬੱਝੇ ਹੋਏ ਮੰਨੇ ਜਾਂਦੇ ਹਨ । ਜਿਹੜੇ ਚਿੰਨ੍ਹ, ਲੱਛਣ ਤੇ ਦ੍ਰਿਸ਼ਟਮਾਨ ਮੰਗਲ ਬੋਧਿਕ ਹੋਣ, ਉਹ ਸ਼ਗਨ ਅਤੇ ਜੋ ਅਮੰਗਲ ਬੋਧਿਕ ਹੋਣ ਉਹ ਅਪਸ਼ਗਨ ਹਨ ।

ਪੁਰਾਣਾਂ, ਸਿਮਰਤੀਆਂ ਅਤੇ ਗ੍ਰਹਿ ਸੂਤਰਾਂ ਵਿਚ ਮੰਗਲ ਬੋਧਿਕ ਸ਼ਗਨਾਂ ਅਤੇ ਅਪਸ਼ਗਨਾਂ ਦਾ ਵੇਰਵੇ ਭਰਿਆ ਵਰਨਣ ਮਿਲਦਾ ਹੈ । ਆਰੀਆ ਜਾਤੀ ਦੇ ਸਭ ਤੋਂ ਪ੍ਰਾਚੀਨ ਸ਼ਗਨ ਅਪਸ਼ਗਨ ਰਿਗ ਵੇਦ ਵਿਚ ਮਿਲਦੇ ਹਨ । ਕੁਝ ਪੰਛੀਆਂ ਨੂੰ ਸ਼ੁਭ ਦੱਸਿਆ ਗਿਆ ਹੈ, ਕੁਝ ਨੂੰ ਅਸ਼ੁਭ । ਉੱਲੂ ਅਤੇ ਕਬੂਤਰ ਨੂੰ ਯਮ ਦਾ ਦੂਤ ਮੰਨਿਆ ਗਿਆ ਹੈ (ਰਿਗਵੇਦ 2, 42-43), ਐਤਰਯ ਬ੍ਰਾਹਮਣਾਂ (2, 15-14) ਵਿਚ ਵੀ ਕੁਝ ਸ਼ਗਨਾਂ ਦਾ ਉਲੇਖ ਹੈ ।

ਹਿੰਦੂਆਂ ਵਿਚ ਸ਼ਗਨ ਵਿਚਾਰਨ ਦੀ ਪ੍ਰਥਾ ਅਜੇ ਤਕ ਪ੍ਰਚਲਤ ਹੈ । ਕਿਸੇ ਕਾਰਜ, ਕਰਮ-ਕਾਂਡ ਤੇ ਰੀਤ ਸੰਸਕਾਰ ਤੋਂ ਪਹਿਲਾਂ ਮਹੂਰਤ ਕਢਵਾਇਆ ਜਾਂਦਾ ਹੈ । ਪਰ ਸਿੱਖਾਂ ਵਿਚ ਸ਼ਗਨ ਅਪਸ਼ਗਨ ਮੰਨਣੇ ਗੁਰ-ਮਰਯਾਦਾ ਦੇ ਪ੍ਰਤਿਕੂਲ ਹਨ :—

ਸੱਜਾ ਖੱਬਾ ਸਉਣ ਨ ਮੰਨ ਵਸਾਇਆ
ਨਾਰਿ ਪੁਰਖ ਨੋ ਵੇਖ ਨ ਪੈਰ ਹਟਾਇਆ
ਭਾਖ ਸੁਭਾਖ ਵੀਚਾਰ ਨ ਛਿਕ ਮਨਾਇਆ ।
(ਵਾਰਾਂ ਗੁਰਦਾਸ)

ਬਹੁਤ ਸਾਰੇ ਸ਼ਗਨ-ਅਪਸ਼ਗਨ ਪੰਛੀਆਂ ਅਤੇ ਜਨੌਰਾਂ ਨਾਲ ਸੰਬੰਧ ਰਖਦੇ ਹਨ । ਲੋਕਾਂ ਦਾ ਨਿਸਚਾ ਹੈ ਕਿ ਪੰਛੀ ਅਸਮਾਨ ਵਿਚ ਵਿਚਰਨ ਕਰ ਕੇ, ਕੁਝ ਦੈਵੀ ਗੱਲਾਂ ਅਗੇਤਰੇ ਹੀ ਜਾਣ ਲੈਂਦੇ ਹਨ । ਜੇ ਤਿੱਤਰ ਸੱਜੇ ਹੱਥ ਵਲ ਚਹਿਕਦਾ ਤੇ ਉਡਾਰੀ ਭਰਦਾ ਮਿਲੇ ਤਾਂ ਚੰਗਾ, ਜੇ ਖੱਬੇ ਹੱਥ ਵਲ ਮਿਲੇ ਤਾਂ ਮੰਦਾ । ਜੇ ਅਲਹਾਲ ਦਿਨ ਦੇ ਪਹਿਲੇ ਦੋ ਪਹਿਰ ਸੱਜੇ ਹੱਥ ਵਲ ਵੇਖੀਏ ਅਤੇ ਤੀਜੇ ਚੌਥੇ ਪਹਿਰ ਖੱਬੇ ਹੱਥ ਵਲ ਤਾਂ ਸ਼ੁਭ ਹੋਣ ਕਰ ਕੇ ਕੰਮ ਫਲਦਾ ਹੈ । ਜੇ ਮੈਨਾ ਜਾਂ ਲਾਲੀ ਦੀ ਚਹਿਕ ਛੱਤ ਉਤੇ ਸੁਣਾਈ ਦੇਵੇ ਤਾਂ ਘਰ ਵਿਚ ਮਹਿਮਾਨ ਆਉਂਦਾ ਹੈ । ਲਹਿੰਦੇ ਵਿਚ ਤਾਂ ਲਾਲੀ ਦੀ ਆਵਾਜ਼ ਸੁਣ ਕੇ ਤੀਵੀਆਂ ਕਹਿੰਦੀਆਂ ਹਨ, "ਆਟਾ ਪੀਠਾ ਪਿਆ ਬਥੇਰਾ, ਜਾ ਮਹਿਮਾਨ ਲਿਆ" । ਇਸ ਤਰ੍ਹਾਂ ਕਹਿਣ ਨਾਲ ਸੁਹਿਰਦ ਮਹਿਮਾਨ ਘਰ ਆਉਂਦਾ ਹੈ । ਅਸਲ ਵਿਚ ਪੰਛੀ ਦੀ ਚਹਿਕ 'ਪੀਹੋ ਪੀਹੋ' ਨੂੰ ਆਟਾ ਪੀਹੋ ਦਾ ਸੰਕੇਤ ਮੰਨਣ ਤੋਂ ਇਹ ਸ਼ਗਨ ਬਣਿਆ ਹੈ । ਜੇ ਬਨੇਰੇ ਉਤੇ ਕਾਂ ਬੋਲੇ ਤਾਂ ਇਹ ਕਾਰਜ ਕਿਸੇ ਦੇ ਆਉਣ ਦੀ ਸੂਚਨਾ ਹੈ । ਜੇ ਉੱਲੂ ਕਿਸੇ ਘਰ ਵਿਚ ਤਿੰਨ ਵਾਰ ਬੋਲੇ ਤਾਂ ਭਿਆਨਕ ਹੋਣੀ ਵਾਪਰਨ ਦਾ ਸੰਕੇਤ ਹੈ । ਉਪਾ ਵਜੋਂ ਉਸ ਘਰ ਦੇ ਬੰਦਿਆਂ ਨੂੰ ਤਿੰਨਾਂ, ਸੱਤਾਂ ਜਾਂ ਗਿਆਰਾਂ ਦਿਨਾਂ ਲਈ ਘਰ ਦੇ ਬੂਹੇ ਬੰਦ ਕਰ ਕੇ ਤੇ ਦਰਵਾਜ਼ੇ ਅੱਗੇ ਕੰਡਿਆਲੀ ਵਾੜ ਰਖ ਕੇ, ਉਥੋਂ ਕਿਧਰੇ ਚਲੇ ਜਾਣਾ ਚਾਹੀਦਾ ਹੈ । ਫਿਰ ਵਾਪਸ ਆ ਕੇ ਬ੍ਰਾਹਮਣ ਨੂੰ ਰੋਟੀ ਖੁਆਉਣੀ ਤੇ ਲੋਕਾਂ ਵਿਚ ਖੋਪਾ ਵੰਡਣਾ ਚਾਹੀਦਾ ਹੈ । ਹੋ ਸਕੇ ਤਾਂ ਬਕਰੇ ਦੀ ਬਲੀ ਵੀ ਦਿਤੀ ਜਾਵੇ (ਪੀ. ਐਨ. ਕਿਯੂ., 3,113) । ਇਸੇ ਤਰ੍ਹਾਂ ਇੱਲ ਜਾਂ ਗਿਧ ਬਨੇਰੇ ਉਤੇ ਬੈਠੀ ਚੰਗੀ ਨਹੀਂ ਸਮਝੀ ਜਾਂਦੀ । ਘਰ ਦਾ ਉਜਾੜਾ ਮੰਗਦੀ ਹੈ ।

ਕੁਝ ਸ਼ਗਨ ਪਸ਼ੂਆਂ ਨਾਲ ਸੰਬੰਧਿਤ ਹਨ । ਘੋੜਾ ਸੂਰਜ ਦੇਵਤੇ ਦਾ ਵਾਹਨ ਹੋਣ ਕਰ ਕੇ ਸਰਬ ਗਿਆਤਾ ਹੈ । ਇਸ ਦੀ ਹਰ ਹਰਕਤ ਦੇ ਕੁਝ ਭਾਵ ਹਨ । ਘੋੜਾ ਖ਼ਰੀਦਣ ਵੇਲੇ ਜੇ ਸਿਰ ਮਾਰੇ ਤਾਂ ਨਹੀਂ ਖ਼ਰੀਦਣਾ ਚਾਹੀਦਾ, ਪਰ ਜੇ ਖੁਰ ਮਾਰੇ ਤਾਂ ਝਟ ਖ਼ਰੀਦ ਲਓ । ਜੇ ਖ਼ਰੀਦਣ ਵੇਲੇ ਗਾਂ, ਮੱਝ ਤੇ ਬੈਲ ਆਦਿ ਫੋਸੀ ਕਰੇ ਜਾਂ ਅੜੀਂਗੇ ਤਾਂ ਸ਼ੁਭ ਹੈ । ਜੇ ਸਿਰਫ਼ ਪਿਸ਼ਾਬ ਕਰੇ ਤਾਂ ਖ਼ਰੀਦਣਾ ਨੁਕਸਾਨਦੇਹ ਹੈ । ਕੁੱਤਾ ਯਮ ਦਾ ਵਾਹਨ ਹੋਣ ਕਰ ਕੇ, ਬਦਰੂਹਾਂ ਤੇ ਯਮਦੂਤਾਂ ਨੂੰ ਅਦ੍ਰਿਸ਼ਟ ਰੂਪ ਵਿਚ ਵੀ ਵੇਖ ਲੈਂਦਾ ਹੈ । ਇਸ ਲਈ ਕੁੱਤੇ ਦਾ ਹਵਾਂਕਣਾ ਤੇ ਰੋਣਾ ਅਸ਼ੁਭ ਹੈ । ਜੇ ਕੁੱਤਾ ਉਪਰ ਵਲ ਲੱਤਾਂ ਕਰ ਕੇ ਪਿਆ ਹੋਵੇ ਤਾਂ ਕੋਈ ਕਹਿਰ ਨਾਜ਼ਲ ਹੁੰਦਾ ਹੈ । ਬਿੱਲੀ ਰਸਤਾ ਕਟ ਜਾਵੇ ਤਾਂ ਕੰਮ ਸਿਰੇ ਨਹੀਂ ਚੜ੍ਹਦਾ । ਜੇ ਘਿਲੀ (ਜਾਂ ਕਾਂ) ਆਪਣੇ ਪਿੰਡੇ ਉਤੇ ਪਾਣੀ ਪਾ ਰਹੇ ਹੋਣ ਤਾਂ ਘਰ ਵਿਚ ਮਹਿਮਾਨ ਆਉਂਦਾ ਹੈ । ਦਿਨ ਵੇਲੇ ਗਿਦੜੀ ਤੇ ਰਾਤ ਵੇਲੇ ਕਾਂ ਦਾ ਬੋਲਣਾ ਉਜਾੜੇ ਦਾ ਬੋਧਿਕ ਹੈ । ਰਾਤ ਵੇਲੇ ਕੁਕੜੀ ਦਾ ਬੋਲਣਾ ਵੀ ਅਸ਼ੁਭ ਹੈ ।

ਦਿਨੇ ਜੇ ਬੋਲੇ ਗਿਦੜੀ ਰਾਤ ਨੂੰ ਬੋਲੇ ਕਾ
ਇਕੇ ਤਾਂ ਰਾਜਾ ਮਾਰੀਏ,
ਇਕੇ ਤਾਂ ਉਜੜੇ ਗਿਰਾਂ ।
ਰਾਤੀਂ ਬੋਲੇ ਕੁਕੜੀ ਤੇ ਦਿਨੇ ਬੋਲੇ ਸ਼ਿਗਾਲ
ਇਕੇ ਬਦਲੇ ਸਾਹਿਬੀ ਤੇ ਇਕੇ ਪੈਂਦਾ ਕਾਲ ।

ਕੁਝ ਸ਼ਗਨ ਅਪਸ਼ਗਨ ਸਫ਼ਰ ਨਾਲ ਸੰਬੰਧਿਤ ਹਨ । ਪੁਰਾਣੇ ਵੇਲਿਆਂ ਵਿਚ ਮਹੂਰਤ ਕਢਵਾ ਕੇ ਸ਼ੁਭ ਗ੍ਰਹਿ ਤੇ ਘੜੀ ਵਿਚ ਸਫ਼ਰ ਆਰੰਭ ਕੀਤਾ ਜਾਂਦਾ ਸੀ । ਜੇ ਉਸ ਸ਼ੁਭ ਘੜੀ ਘਰੋਂ ਨਿਕਲਣਾ ਅਸੰਭਵ ਹੁੰਦਾ ਤਾਂ ਕਈ ਲੋਕ ਆਪਣੀ ਖੂੰਡੀ ਬੂਹੇ ਤੋਂ ਬਾਹਰ ਲਟਕਾ ਦੇਂਦੇ ਜਾਂ ਆਪਣੇ ਕੋਈ ਸਾਮਾਨ ਕਿਸੇ ਗੁਆਂਢੀ ਦੇ ਘਰ ਰਖ ਆਉਂਦੇ ਸਨ । ਇਸ ਕਾਰਜ ਨੂੰ 'ਪੈਂਤਰਾ' ਬੰਨ੍ਹਣਾ ਕਹਿੰਦੇ ਹਨ । ਇਸ ਦਾ ਭਾਵ ਇਹੋ ਲਿਆ ਜਾਂਦਾ ਹੈ ਕਿ ਸਫ਼ਰ ਸ਼ੁਭ ਵੇਲੇ ਸ਼ੁਰੂ ਹੋ ਗਿਆ ਹੈ ।

ਸਫ਼ਰ ਜਾਂ ਕਿਸੇ ਕਾਰਜ ਦੀ ਸਫਲਤਾ ਦਾ ਅਨੁਮਾਨ ਘਰੋਂ ਨਿਕਲਦੇ ਸਾਰ ਅੱਗੋਂ ਮਿਲੀਆਂ ਚੀਜ਼ਾਂ ਵਸਤਾਂ ਤੋਂ ਲਗਾਇਆ ਜਾਂਦਾ ਹੈ । ਜੇ ਘਰੋਂ ਕਦਮ ਕਢਦਿਆਂ ਸਾਰ ਪਾਣੀ ਦਾ ਭਰਿਆ ਘੜਾ ਚੁੱਕੀ ਕੋਈ ਇਸਤ੍ਰੀ ਮਿਲ ਜਾਵੇ ਜਾਂ ਮਾਲਣ ਫੁੱਲਾਂ ਦਾ ਗੁਲਦਸਤਾ ਚੁੱਕੀ ਅੱਗੋਂ ਦੀ ਲੰਘ ਜਾਵੇ ਜਾਂ ਚੂਹੜੀ ਮੂੰਹ ਲੱਗੇ, ਤਾਂ ਚੰਗਾ ਸ਼ਗਨ ਹੈ ਅਤੇ ਕਾਰਜ ਵਿਚ ਸਫਲਤਾ ਮਿਲਦੀ ਹੈ । ਇਸ ਦੇ ਉਲਟ ਜੇ ਬ੍ਰਾਹਮਣ ਜਾਂ ਮੁੱਲਾ ਮਿਲ ਜਾਵੇ ਤਾਂ ਵਿਘਨ ਪੈਣ ਦਾ ਡਰ ਹੁੰਦਾ ਹੈ । ਕਾਣਾ, ਲੂਲਾ ਤੇ ਲੰਗੜਾ ਆਦਮੀ ਮਿਲੇ ਤਾਂ ਵੀ ਕੰਮ ਸਿਰੇ ਨਹੀਂ ਚੜ੍ਹਦਾ; ਕਿਉਂ ਜੋ ਅੰਗਾਂ ਦੇ ਭੰਗ ਹੋਣ ਕਾਰਨ ਇਹ ਅਧੂਰੇ ਆਦਮੀ ਪੂਰਨਤਾ ਦਾ ਬੋਧ ਨਹੀਂ ਕਰਵਾਂਦੇ । ਕਿਸੇ ਕੰਮ ਨੂੰ ਜਾਂਦਿਆਂ ਜੇ ਰਾਹ ਵਿਚ ਕੋਈ ਘੋੜ-ਸਵਾਰ ਜਾਂ ਵੰਝਲੀ ਵਜਾਉਂਦਾ ਗਭਰੂ ਮਿਲੇ ਤਾਂ ਸਫਲਤਾ ਮਿਲਦੀ ਹੈ, ਇਸ ਦੇ ਉਲਟ ਜੇ ਰਾਹ ਵਿਚ ਕਿਧਰੇ ਖ਼ਾਲੀ/ਮੂਧਾ ਭਾਂਡਾ ਜਾਂ ਟੁਟੇ ਘੜੇ ਦੀਆਂ ਠੀਕਰੀਆਂ ਪਈਆਂ ਮਿਲਣ, ਤਾਂ ਅਪਸ਼ਗਨ ਹੈ । ਰਾਹ ਵਿਚ ਧੂੰਆਂ ਧੁਖਦਾ ਵੇਖਣਾ ਵੀ ਅਸ਼ੁਭ ਹੈ, ਸਾਰਾ ਕੰਮ ਧਵਾਂਖਿਆ ਜਾਂਦਾ ਹੈ ।

ਸਫ਼ਰ ਵੇਲੇ ਕਿਸੇ ਪਸ਼ੂ ਪੰਛੀ ਦੀ ਦਿਸ਼ਾ ਸਥਿਤੀ ਤੋਂ ਚੰਗੇ ਮੰਦੇ ਫਲ ਦਾ ਬੋਧ ਹੁੰਦਾ ਹੈ । ਜੇ ਸਫ਼ਰ ਵੇਲੇ ਤਿੱਤਰ ਸੱਜੇ ਹੱਥ ਵਲ ਚਹਿਕਦਾ ਮਿਲੇ ਤਾਂ ਚੰਗਾ, ਜੇ ਖੱਬੇ ਹੱਥ ਵਲ ਮਿਲੇ ਤਾਂ ਮੰਦਾ । ਜੇ ਖੋਤਾ ਖੱਬੇ ਹੱਥ ਹੀਂਗਦਾ ਮਿਲੇ ਤਾਂ ਸ਼ਗਨ ਹੈ, ਸੱਜੇ ਵਲ ਮਿਲੇ ਤਾਂ ਅਪਸ਼ਗਨ ।

ਰਾਹ ਵਿਚ ਸੱਪ ਮਿਲ ਜਾਵੇ ਤਾਂ ਵੈਰੀ ਵਿਘਨ ਪਾਉਂਦੇ ਹਨ, ਜੇ ਸੱਪ ਨੂੰ ਮਾਰ ਦਿਤਾ ਜਾਵੇ ਤਾਂ ਦੋਖੀ ਨੁਕਸਾਨ ਪਹੁੰਚਾਣ ਵਿਚ ਨਾਕਾਮਯਾਬ ਹੁੰਦੇ ਹਨ। ਜੇ ਸਫ਼ਰ ਦੇ ਸ਼ੁਰੂ ਹੁੰਦਿਆਂ ਸਾਰ ਕੋਈ ਨਿੱਛ ਮਾਰ ਦੇਵੇ ਤਾਂ ਇਹ ਬਦਸ਼ਗਨੀ ਹੈ, ਪਰ ਜੇ ਸਹਿਜ ਸੁਭਾ ਦੋ ਨਿੱਛਾਂ ਪੈ ਜਾਣ ਤਾਂ ਚੰਗਾ ਸ਼ਗਨ ਹੈ। ਨਿੱਛ ਬਾਰੇ ਲੋਕ-ਦਰਸ਼ਨ ਹੈ — 'ਨਿੱਛ ਖਾਈਏ, ਨਿੱਛ ਹੰਡਾਈਏ, ਨਿੱਛ ਪਰ ਘਰ ਨਾ ਜਾਈਏ।' ਜੇ ਘਰੋਂ ਜਾਣ ਲੱਗਿਆਂ ਪਿਛੋਂ ਆਵਾਜ਼ ਪਏ ਤਾਂ ਇਹ ਅਪਸ਼ਗਨ ਹੈ। ਇਸੇ ਲਈ ਜੇ ਕੋਈ ਸ਼ਖ਼ਸ ਘਰ ਕੋਈ ਚੀਜ਼ ਭੁੱਲ ਗਿਆ ਹੋਵੇ ਤਾਂ ਘਰ ਦੇ ਬੰਦੇ ਉਸ ਨੂੰ ਆਵਾਜ਼ ਮਾਰਨ ਦੀ ਥਾਂ, ਉਸ ਦ ਪਿਛੇ ਕਿਸੇ ਬੱਚੇ ਨੂੰ ਉਹ ਚੀਜ਼ ਦੇ ਕੇ ਭੇਜਦੇ ਹਨ, ਜੋ ਉਸ ਨੂੰ ਅੱਗੋਂ ਦੀ ਹੋ ਕੇ ਮਿਲਦਾ ਹੈ। ਪਾਣੀ ਭਾਵੇਂ ਬੜਾ ਸ਼ੁਭ ਹੈ, ਪਰ ਧਾਰਨਾ ਹੈ ਕਿ ਪਾਣੀ ਘਰੋਂ ਪੀ ਕੇ ਨਿਕਲੀਏ ਤਾਂ ਕੰਮ ਨਹੀਂ ਹੁੰਦਾ। ਇਸ ਦਾ ਕਾਰਨ ਇਹ ਜਾਪਦਾ ਹੈ ਕਿ ਪੁਰਾਣੇ ਵੇਲਿਆਂ ਵਿਚ ਸਫ਼ਰ ਵਿਚ ਸਭ ਤੋਂ ਦੁਖਦਾਈ ਤੱਤ ਪਾਣੀ ਦਾ ਹੀ ਹੁੰਦਾ ਸੀ, ਜੇ ਰਾਹ ਵਿਚ ਮੀਂਹ ਪੈ ਜਾਵੇ ਜਾਂ ਨਦੀ ਨਾਲਿਆਂ ਵਿਚ ਹੜ੍ਹ ਆਏ ਹੋਣ, ਤਾਂ ਯਾਤ੍ਰਾ ਕਰਨੀ ਕਠਨ ਹੋ ਜਾਂਦੀ ਸੀ, ਇਸ ਲਈ ਪਾਣੀ ਨੂੰ ਮੂੰਹ ਲਗਾ ਕੇ ਜਾਣ ਨਾਲ ਅੱਗੋਂ ਪਾਣੀ ਮਿਲਦਾ ਤੇ ਮੁਸੀਬਤਾਂ ਪੈਦਾ ਕਰਦਾ ਸੀ। ਪਰ ਜੇ ਕੋਈ ਪਾਣੀ ਅੱਗੋਂ ਲੈ ਕੇ ਲੰਘ ਜਾਵੇ ਤਾਂ ਇਹ ਚੰਗਾ ਸ਼ਗਨ ਹੈ। ਇਸ ਤਰ੍ਹਾਂ ਪਾਣੀ ਸੰਕਟ ਨਹੀਂ ਬਣਦਾ, ਰਾਹ ਦਿੰਦਾ ਹੈ।

ਕਈ ਵਾਰ ਸ਼ਗਨ ਖ਼ੁਦ ਰਚ ਲਏ ਜਾਂਦੇ ਹਨ। ਜਦੋਂ ਕੋਈ ਸ਼ਖ਼ਸ ਘਰੋਂ ਨਿਕਲਦਾ ਹੈ ਤਾਂ ਉਸ ਦੇ ਪਰਿਵਾਰ ਦਾ ਕੋਈ ਜੀਅ ਪਾਣੀ ਦਾ ਭਰਿਆ ਭਾਂਡਾ ਲੈ ਕੇ ਉਸ ਨੂੰ ਅੱਗੋਂ ਮਿਲਦਾ ਹੈ; ਪਾਣੀ ਦਾ ਭਰਿਆ ਭਾਂਡਾ ਅੱਗੋਂ ਮਿਲਣਾ ਸ਼ੁਭ ਹੈ। ਇਸ ਨੂੰ 'ਪੋਖਾ' ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਘਰੋਂ ਦਹੀਂ ਜਾਂ ਗੁੜ ਖਾ ਕੇ ਜਾਣਾ ਵੀ ਚੰਗਾ ਸ਼ਗਨ ਹੈ।

ਭਾਈ ਸੰਤੋਖ ਸਿੰਘ ਨੇ ਗੁਰਪ੍ਰਤਾਪ ਸੂਰਜ ਵਿਚ ਕੁਝ ਸ਼ੁਭ ਸ਼ਗਨਾਂ ਵਲ ਸੰਕੇਤ ਕੀਤਾ ਹੈ :

ਫਰਕਯੋ ਦਹਿਨ ਵਿਲੋਚਨ ਸੁੰਦਰ,
ਭੁਜਾ ਦੰਡ ਦਹਿਨੋ ਬਲ ਮੰਦਰ।
ਨਿਰਮਲ ਦਿਵਸ ਵਾਯੂ ਸੁਖਕਾਰੀ,
ਮਿਲੀ ਦੁਘਟਧਰ ਸੁੰਦਰ ਨਾਰੀ।
ਮ੍ਰਿਗਨ ਮਾਲ ਦਾਹਿਨ ਕੋ ਆਈ,
ਮਧੁਰ ਵਿਹੰਗਨ ਸਬਦ ਸੁਨਾਈ।
ਮਿਲੀ ਜੋਬਿਤਾ ਬਾਲਕ ਗੋਦ,
ਹੁਤੀ ਸੁਹਾਗਣਿ ਸਹਿਤ ਪ੍ਰਮੋਦ।
ਸੁਰਭੀ ਵਤਸ ਚੁੰਘਾਵਤ ਠਾਢੀ,
ਚਾਟਤ ਰਿਦੇ ਪ੍ਰੀਤਿ ਬਹੁ ਬਾਢੀ।
ਕਾਗ ਦਾਹਨੀ ਦਿਸ਼ਿ ਉਡ ਆਵਾਂ,
ਨਕੁਲ ਦਰਸ ਸਭਹਿਨ ਨੇ ਪਾਵਾ।

ਭਾਵ ਜੇ ਕੋਈ ਤੀਵੀਂ ਦੋ ਦੋ ਘੜੇ ਚੁਕੀ ਸੱਜੇ ਵਲ ਮਿਲੇ; ਜਾਂ ਹਿਰਨਾਂ ਦੀ ਡਾਰ ਸੱਜੇ ਪਾਸੇ ਵਲੋਂ ਲੰਘੇ; ਜਾਂ ਤੀਵੀਂ ਬੱਚਾ ਗੋਦ ਵਿਚ ਲੈ ਕੇ ਮਿਲੇ; ਜਾਂ ਗਊ ਵੱਛੇ ਨੂੰ ਦੁੱਧ ਚੁੰਘਾਂਦੀ ਮਿਲੇ; ਜਾਂ ਕਾਂ ਸੱਜੀ ਦਿਸ਼ਾ ਵਲ ਉਡਾਰੀ ਮਾਰੇ ਜਾਂ ਨਿਉਲਾ ਵਿਖਾਈ ਦੇਵੇ, ਤਾਂ ਸ਼ੁਭ ਸ਼ਗਨ ਹਨ।

ਉਹਨਾਂ ਨੇ ਕੁਝ ਅਪਸ਼ਗਨਾਂ ਦਾ ਵੇਰਵਾ ਇਉਂ ਦਿਤਾ ਹੈ :

ਫਰਕੇ ਭੁਜਾ ਵਿਲੋਚਨ ਵਾਮੂ,
ਸਿਰ ਵਾਯਸ ਬੈਠਯੋ ਦੁਖ ਧਾਮੂ।
ਨਿਕਸਤਿ ਤੀਕ ਭਈ ਦਿਸ ਦਾਂਏ।...
ਧੁਨਿ ਖੋਟੀ ਤੇ ਬਜਤ ਨਗਾਰਾ,
ਦਲ ਪਰ ਗੀਧ ਭ੍ਰਮੰਤੀ ਚਲੇ
ਕਾਸ਼ਟ ਭਾਰ ਅਗਾਰੀ ਮਿਲੇ,
ਦੀਨ ਮਨੇ ਬਾਜੀ ਰੁਦਨਾਵੈਂ...
ਚਲਤ ਅਕਾਰਨ ਗਿਰ ਗਿਰ ਪਰੈਂ,
ਕਿਤਕ ਭਟਨ ਪਗੀਆ ਪਰ ਤਰੈਂ
ਸ਼ਿਵਾ ਪੁਕਾਰਤ ਸਨਮੁਖ ਆਵਤ,
ਮ੍ਰਿਗ ਕੀ ਮਾਲ ਚੁਫੇਰੇ ਧਾਵਤ
ਦਾਹੁਨ ਕਾਕ ਬੋਲਤੇ ਉਡੇ...

ਭਾਵ ਜੇ ਕਿਸੇ ਲਸ਼ਕਰ ਉਤੇ ਗਿੱਧ ਚਕਰ ਕਟੇ; ਅੱਗੇ ਅੱਗੇ ਲਕੜੀਆਂ ਦਾ ਗੱਠਾ ਲੈ ਕੇ ਕੋਈ ਤੁਰਦਾ ਮਿਲੇ, ਚਲਦਿਆਂ ਅਚਾਨਕ ਪੈਰ ਸਿਧੇ ਪੁਠੇ ਪੈਣ; ਗਿਦੜੀ ਹਵਾਂਕਦੀ ਹੋਈ ਸਾਹਮਣੇ ਆਵੇ, ਆਦਿ ਇਹ ਸਭ ਅਪਸ਼ਗਨ ਹਨ।

**(ਸ-80) ਸ਼ਗਨ-ਹਲੂਛਾ :**

ਬਹਾਵਲਪੁਰ ਦੇ ਖੱਤਰੀਆਂ ਤੇ ਸਾਰਸਵਤ ਬ੍ਰਾਹਮਣਾਂ ਵਿਚ ਪ੍ਰਚਲਤ ਇਕ ਰਸਮ; ਇਸ ਰਸਮ ਅਨੁਸਾਰ ਕੁੜਮਾਈ ਦੇ ਵੇਲੇ ਕੰਨਿਆਂ ਦਾ ਪਿਉ 17 ਤੋਂ ਲੈ ਕੇ 25 ਤਕ ਪਕਵਾਨ ਅਤੇ ਘਿਉ ਵਿਚ ਤਲੇ ਮਿੱਠੇ ਰੋਟ, ਵਰ ਪੱਖ ਦੇ ਘਰ ਭੇਜਦਾ ਹੈ।

**(ਸ-81) ਸ਼ਗਨ-ਚਿੱਠੀ**

(ਵੇਖੋ : ਸਾਹਾ ਚਿੱਠੀ)।

**(ਸ-82) ਸ਼ਗਨ-ਪਿੰਨੀ :**

ਲਹਿੰਦੇ ਦੇ ਖੱਤਰੀਆਂ ਵਿਚ ਪ੍ਰਚਲਤ ਕੁੜਮਾਈ ਨਾਲ ਸੰਬੰਧਿਤ ਇਕ ਰੀਤ। ਕੁੜਮਾਈ ਵਾਲਾ ਲੜਕਾ ਇਸ਼ਨਾਨ ਉਪਰੰਤ ਨਵੇਂ ਕਪੜੇ ਪਹਿਨ ਕੇ, ਘਰ ਦੀ ਕਿਸੇ ਨਿਵੇਕਲੀ ਥਾਂ ਬੈਠ ਜਾਂਦਾ ਹੈ। ਕੰਨਿਆਂ ਦਾ ਪਿਤਾ ਆਪਣੇ ਸਾਕ-ਸਬੰਧੀਆਂ ਸਮੇਤ, ਕੁਝ ਸੁਗਾਤਾਂ ਲੈ ਕੇ ਲੜਕੇ ਦੇ ਘਰ ਜਾਂਦਾ ਹੈ। ਇਨ੍ਹਾਂ ਸੁਗਾਤਾਂ ਵਿਚ ਗੁੜ ਨਾਲ ਭਰੇ ਕੁਝ ਥਾਲਾਂ ਤੋਂ ਇਲਾਵਾ, ਦਹੀਂ ਅਤੇ ਮੱਖਣ ਨਾਲ ਭਰਿਆ, ਇਕ ਇਕ ਕਟੋਰਾ ਵੀ ਹੁੰਦਾ ਹੈ। ਇਕ ਗੜਵੀ ਵਿਚ ਪਾਣੀ ਵਿਚ ਕੇਸਰ ਘੋਲ ਕੇ ਨਾਲ ਲਿਜਾਇਆ ਜਾਂਦਾ ਹੈ।

ਦੋਹਾਂ ਧਿਰਾਂ ਦੇ ਪ੍ਰੋਹਿਤ ਪਹਿਲਾਂ ਗਣੇਸ਼ ਪੂਜਾ ਕਰਦੇ ਹਨ। ਫਿਰ ਕੰਨਿਆਂ ਪੱਖ ਦਾ ਪ੍ਰੋਹਿਤ ਲੜਕੇ ਦੇ ਸਾਕ ਸੰਬੰਧੀਆਂ ਉਤੇ ਰੰਗਲੇ ਪਾਣੀ ਦੇ ਛੱਟੇ ਮਾਰਦਾ ਹੈ। ਜੋ ਪਾਣੀ ਬਚਦਾ ਹੈ, ਉਸ ਦੇ ਛੱਟੇ ਵਰ ਪੱਖ ਦਾ ਪ੍ਰੋਹਿਤ ਕੰਨਿਆਂ ਦੇ ਰਿਸ਼ਤੇਦਾਰਾਂ ਉਤੇ ਮਾਰਦਾ ਹੈ। ਇਸ ਤੋਂ ਬਾਅਦ ਕੰਨਿਆਂ ਦਾ ਪਿਉ ਲੜਕੇ ਦੇ ਪਿਉ ਨੂੰ ਕੁਝ ਗੁੜ ਤੇ ਨਕਦ ਰੁਪਏ ਭੇਟ ਕਰਦਾ ਹੈ। ਅਖ਼ੀਰ ਕੰਨਿਆਂ ਪੱਖ ਵਾਲੇ ਰਾਮ ਰਾਮ ਕਰਦੇ ਹੋਏ ਵਾਪਸ ਚਲੇ ਜਾਂਦੇ ਹਨ।

ਇਸ ਤੋਂ ਪਿਛੋਂ ਵਰ ਪੱਖ ਦੀਆਂ ਕੁਝ ਔਰਤਾਂ ਇਕ ਵਿਸ਼ੇਸ਼ ਸੁਗਾਤ, ਜਿਸ ਨੂੰ 'ਗਡ' ਕਹਿੰਦੇ ਹਨ, ਲੈ ਕੇ ਕੰਨਿਆਂ ਦੇ ਘਰ ਜਾਂਦੀਆਂ ਹਨ। ਇਸ ਗਡ ਵਿਚ ਵਧੇਰੇ ਕਰ ਕੇ ਬਦਾਮ, ਗੁੜ, ਤਾਜ਼ਾ ਤੇ ਸੁਕਾ ਫਲ ਹੁੰਦਾ ਹੈ, ਜਿਨ੍ਹਾਂ ਉਤੇ ਸੋਨੇ ਚਾਂਦੀ ਦੇ ਵਰਕ ਲੱਗੇ ਹੁੰਦੇ ਹਨ। ਗੁੜ ਮਿਕਦਾਰ ਵਿਚ ਇਕ ਮਣ ਦੇ ਲਗਪਗ ਹੁੰਦਾ ਹੈ। ਇਸ ਗਡ ਵਿਚੋਂ, ਕੁਝ ਚੀਜ਼ਾਂ ਸ਼ਗਨ ਵਜੋਂ, ਕੰਨਿਆਂ ਦੀ ਝੋਲੀ ਵਿਚ ਪਾਈਆਂ ਜਾਂਦੀਆਂ ਹਨ ਤੇ ਬਾਕੀ ਸਭ ਵਾਪਸ ਕਰ ਦਿਤੀਆਂ ਜਾਂਦੀਆਂ ਹਨ। ਸ਼ਾਮ ਨੂੰ ਫਿਰ ਕੰਨਿਆਂ ਪੱਖ ਵਾਲੇ ਵਰ ਪੱਖ ਨੂੰ ਕੁਝ ਪਿੰਨੀਆਂ ਦੇਣ ਆਉਂਦੇ ਹਨ। ਇਸ ਸਾਰੀ ਰੀਤ ਨੂੰ ਸ਼ਗਨ-ਪਿੰਨੀ ਕਹਿੰਦੇ ਹਨ।

**(ਸ-83) ਸ਼ਗਨ ਮਨਾਉਣਾ :**

ਕੋਈ ਸ਼ਗਨ ਕਰਨਾ, ਕਿਸੇ ਅਵਸਰ ਉਤੇ ਚੰਗੇ ਫਲ ਦੀ ਆਸ ਨਾਲ ਕੋਈ ਸ਼ਗਨ ਖ਼ੁਦ ਰਚ ਲਿਆ ਜਾਂਦਾ ਹੈ, ਜਿਵੇਂ ਜਦੋਂ ਕੋਈ ਘਰੋਂ ਬਾਹਰ ਜਾਣ ਲੱਗੇ ਤਾਂ ਉਸ ਦੇ ਅੱਗੋਂ ਦੀ ਜਲ ਦੀ ਵਲਟੋਹੀ, ਗੜਵੀ ਜਾਂ ਘੜਾ ਲੈ ਕੇ ਲੰਘਣਾ, ਇਸੇ ਤਰ੍ਹਾਂ ਜਦੋਂ ਦੁਲ੍ਹਨ ਪਹਿਲੀ ਵਾਰ ਸਹੁਰੇ ਘਰ ਦੀ ਦਲ੍ਹੀਜ਼ ਟਪਦੀ ਹੈ, ਤਾਂ ਤੇਲ ਚੋਇਆ ਜਾਂਦਾ ਹੈ। ਪਹਿਲਿਆਂ ਵਿਚ ਪ੍ਰੀਤਮ ਦੇ ਵਿਛੋੜੇ ਵਿਚ ਵਿਆਕੁਲ ਤੀਵੀਂ 'ਕਾਂ ਉਡਾਂਦੀ' ਜਾਂ 'ਪੂਣੀ' ਦਾ ਸ਼ਗਨ ਕਰਦੀ ਸੀ। ਜੇ ਬਨੇਰੇ ਉਤੇ ਕੋਈ ਕਾਂ ਆ ਕੇ ਬੋਲੇ ਤਾਂ ਉਸ ਨੂੰ ਸੰਬੋਧਨ ਕਰ ਕੇ ਕਿਹਾ ਜਾਂਦਾ :

ਉੱਡ ਕਾਵਾਂ ਚੂਰੀ ਕੁਟ ਪਾਵਾਂ
ਦਸ ਮੇਰਾ ਢੋਲ ਕਦੋਂ ਆਵਸੀ

ਜੇ ਕਾਂ ਉੱਡ ਜਾਵੇ ਤਾਂ ਚੰਗਾ ਸ਼ਗਨ ਹੈ। ਇਸੇ ਤਰ੍ਹਾਂ ਝੰਗ ਵਿਚ ਦੋ ਪੂਣੀਆਂ ਲੈ ਕੇ ਇਕ ਦਾ ਗੁੱਡਾ ਤੇ ਦੂਜੀ ਦੀ ਗੁੱਡੀ ਬਣਾ ਕੇ ਜਾਂ ਸਿਰਫ਼ ਪੂਣੀ ਨੂੰ ਹੀ ਦੂਜੀ ਪੂਣੀ ਉੱਤੇ ਧਰ ਕੇ ਸ਼ਗਨ ਕੀਤਾ ਜਾਂਦਾ ਹੈ। ਧਾਰਨਾ ਹੈ ਕਿ ਇਸ ਤਰ੍ਹਾਂ ਵਿਛੜਿਆ ਹੋਇਆ ਢੋਲ ਛੇਤੀ ਮਿਲ ਜਾਂਦਾ ਹੈ। 'ਹੀਰ' ਦਮੋਦਰ ਵਿਚ ਇਸ ਸ਼ਗਨ ਵਲ ਸੰਕੇਤ ਹੈ : 'ਪੂਣੀ ਤੇ ਧਰ ਪੂਣੀ ਲੋਕਾ ਸਲੇਟੀ ਸ਼ਗਨ ਮਨੇਂਦੀ'।

**(ਸ-84) ਸੰਗਮ :**

ਉਹ ਅਸਥਾਨ ਜਿਥੇ ਦੋ ਜਾਂ ਵਧੀਕ ਨਦੀਆਂ ਆਪੋ ਵਿਚ ਮਿਲਦੀਆਂ ਹੋਣ। ਪ੍ਰਾਚੀਨ ਕਾਲ ਵਿਚ ਆਰੀਆ ਜਾਤੀ, ਦਰਿਆਵਾਂ ਨੂੰ ਦੇਵੀ ਦੇਵਤਿਆ ਦਾ ਦਰਜਾ ਦੇਂਦੀ ਹੋਈ ਪੂਜਦੀ ਸੀ। ਇਸ ਲਈ ਹਿੰਦੂ ਸੰਸਕ੍ਰਿਤੀ ਵਿਚ ਸੰਗਮ ਨੂੰ ਬੜਾ ਪਵਿਤ੍ਰ ਸਥਾਨ ਮੰਨਿਆ ਗਿਆ ਹੈ। ਇਥੇ ਦੋ ਜਲਧਾਰਾਂ ਦਾ ਨਹੀਂ, ਦੋ ਦੇਵਤਿਆਂ ਦਾ ਸੰਜੋਗ ਕਲਪਿਆ ਜਾਂਦਾ ਹੈ। ਹਿੰਦੂਆਂ ਦੇ ਕੁਝ ਪ੍ਰਸਿੱਧ ਪ੍ਰਾਚੀਨ ਮੇਲੇ ਇਨ੍ਹਾਂ ਥਾਵਾਂ ਉਤੇ ਹੀ ਲੱਗਦੇ ਹਨ। ਪੰਜਾਬ ਵਿਚ ਦੋ ਵੱਡੇ ਸੰਗਮ ਹਰੀ ਕਾ ਪਤਣ ਤੇ ਪੰਜ ਨਦ ਹਨ। ਹਰੀ ਕਾ ਪਤਣ, ਹਰੀ ਕੇ ਪਿੰਡ ਦੇ ਨੇੜੇ ਸਥਿਤ ਹੈ। ਇਥੇ ਸਤਲੁਜ ਤੇ ਬਿਆਸ ਆ ਕੇ ਰਲਦੇ ਹਨ। ਇਹ ਅਸਥਾਨ ਕਪੂਰਥਲਾ, ਫ਼ਿਰੋਜ਼ਪੁਰ ਤੇ ਅੰਮ੍ਰਿਤਸਰ ਦਾ ਤ੍ਰਿਹਦਾ ਹੈ। ਇਹ ਸੰਗਮ 1790 ਤੋਂ ਹੋਂਦ ਵਿਚ ਆਇਆ ਹੈ। ਇਸ ਤੋਂ ਪਹਿਲਾਂ ਸਤਲੁਜ ਤੇ ਬਿਆਸ ਦੋਹਾਂ ਦਾ ਮੇਲ ਫ਼ਿਰੋਜ਼ਪੁਰ ਅਤੇ ਕਸੂਰ ਦੇ ਵਿਚਕਾਰ ਭਾਉ ਦੇ ਪਤਣ ਉੱਤੇ ਹੁੰਦਾ ਸੀ। ਇਸ ਪਤਣ ਦਾ ਜ਼ਿਕਰ 'ਤਜ਼ਕਿਰਾਤੁਲ-ਵਾਕਿਆਤ' ਅਤੇ 'ਆਈਨੇ ਅਕਬਰੀ' ਵਿਚ ਮਿਲਦਾ ਹੈ। ਹਰੀ ਕੇ ਪਤਣ ਉੱਤੇ ਵਿਸਾਖੀ ਤੇ ਮਾਘੀ ਦੇ ਭਾਰੀ ਮੇਲੇ ਭਰਦੇ ਹਨ।

ਦੂਜਾ ਸੰਗਮ 'ਪੰਜ ਨਦ' ਹੈ। ਇਥੇ ਪੰਜਾਬ ਦੇ ਪੰਜ ਦਰਿਆ — ਸਤਲੁਜ, ਬਿਆਸ, ਰਾਵੀ, ਝਨਾਂ ਅਤੇ ਜਿਹਲਮ ਮਿਲਦੇ ਹਨ। ਚੜ੍ਹਦੇ ਪਾਸੇ ਵਲੋਂ ਸਤਲੁਜ ਦਰਿਆ ਬਿਆਸ ਨੂੰ ਆਪਣੇ ਵਿਚ ਲੀਨ ਕਰ ਕੇ ਆਉਂਦਾ ਹੈ ਤੇ ਉਤਰ-ਲਹਿੰਦੇ ਪਾਸੇ ਵਲੋਂ ਜਿਹਲਮ ਦਰਿਆ, ਝਨਾਂ ਤੇ ਰਾਵੀ ਨੂੰ ਆਪਣੇ ਵਿਚ ਸਮੋ ਕੇ ਪਹੁੰਚਦਾ ਹੈ, ਅਤੇ ਉੱਚ ਸ਼ਹਿਰ ਦੇ ਉਤਰ ਵਲ ਸ਼ੇਰਪੁਰ ਤੋਂ ਲਹਿੰਦੇ ਪਾਸੇ, ਪੰਜਨਦ ਵਿਚ ਇਹ ਦੋਵੇਂ ਧਾਰਾਂ ਇਕੱਠੀਆਂ ਹੋ ਜਾਂਦੀਆਂ ਹਨ। ਪੰਜਨਦ ਸੰਗਮ ਦੀ ਕਿਸੇ ਸਮੇਂ ਇਤਨੀ ਮਹਾਨਤਾ ਸੀ, ਕਿ ਇਸੇ ਤੋਂ ਸਾਰੇ ਚੜ੍ਹਦੇ ਦੇਸ਼ ਦਾ ਨਾਉਂ ਪੰਜਨਦ ਪੈ ਗਿਆ। ਮੁਸਲਮਾਨਾਂ ਦੇ ਭਾਰਤ ਆਉਣ ਉਤੇ ਪੰਜਨਦ ਤੋਂ ਹੀ ਸਾਰੇ ਖੇਤਰ ਦਾ ਨਾਂ ਪੰਜ-ਆਬ ਪੈ ਗਿਆ। ਪ੍ਰਾਚੀਨ ਕਾਲ ਵਿਚ ਪੰਜਨਦ ਉਤੇ ਹਿੰਦੂਆਂ ਦੇ ਕੁਝ ਪ੍ਰਾਚੀਨ ਮੇਲੇ ਵਿਸਾਖੀ, ਮਾਘੀ ਆਦਿ ਲੱਗਿਆ ਕਰਦੇ ਸਨ। ਇਨ੍ਹਾਂ ਦੋਹਾਂ ਤੋਂ ਇਲਾਵਾ ਪੰਜਾਬ ਵਿਚ ਕਈ ਛੋਟੀਆਂ ਨਦੀਆਂ ਦੇ ਵੀ ਸੰਗਮ ਹਨ।

ਭਾਰਤ ਵਿਚ ਸਭ ਤੋਂ ਪ੍ਰਸਿਧ ਸੰਗਮ ਤ੍ਰਿਬੇਣੀ ਹੈ, ਜਿਥੇ ਤਿੰਨ ਪਵਿਤ੍ਰ ਨਦੀਆਂ ਗੰਗਾ, ਜਮਨਾ ਅਤੇ ਸਰਸਵਤੀ ਦਾ ਮੇਲ ਹੁੰਦਾ ਹੈ। ਇਹ ਸਥਾਨ ਅਲਾਹਬਾਦ ਵਿਚ ਹੈ ਅਤੇ ਹਿੰਦੂਆਂ ਦਾ ਵੱਡਾ ਤੀਰਥ ਮੰਨਿਆ ਗਿਆ ਹੈ (ਵੇਖੋ : ਤ੍ਰਿਬੇਣੀ)।

ਕਾਂਗੜੇ ਵਿਚ ਕਿਲੇ ਦੇ ਲਾਗੇ, ਜਿਸ ਥਾਂ ਬਾਨ ਗੰਗਾ ਅਤੇ ਗੁਪਤ ਗੰਗਾ ਨਦੀਆਂ ਦਾ ਸੰਜੋਗ ਹੁੰਦਾ ਹੈ, ਉਸ ਨੂੰ 'ਸੰਗਮ' ਕਹਿੰਦੇ ਹਨ। ਇਹ ਹਿੰਦੂਆਂ ਦਾ ਬੜਾ ਪਵਿਤ੍ਰ ਤੀਰਥ ਹੈ। ਪਹਾੜੀ ਲੋਕ ਇਸ ਸਥਾਨ ਨੂੰ ਤ੍ਰਿਬੇਣੀ ਜਿਤਨਾ ਹੀ ਪਾਵਨ ਮੰਨਦੇ ਹੋਏ ਯਾਤ੍ਰਾ ਲਈ ਆਉਂਦੇ ਹਨ।

**(ਸ-85) ਸਗਰ :**

ਅਯੁਧਿਆ ਦਾ ਇਕ ਸੂਰਜ ਵੰਸ਼ੀ ਰਾਜਾ; ਮਹਾਂਭਾਰਤ ਅਨੁਸਾਰ ਸਗਰ ਦੇ ਪਿਉ, ਰਾਜੇ ਬਾਹੂ ਤੋਂ, ਹੈਹਯਾਂ ਨੇ ਰਾਜ ਖੋਹ ਲਿਆ ਸੀ। ਆਤੁਰ ਹੋ ਕੇ ਬਾਹੂ ਆਪਣੀਆਂ ਰਾਣੀਆਂ ਸਮੇਤ ਜੰਗਲ ਵਿਚ ਰਹਿਣ ਲੱਗਾ। ਸਗਰ ਦੀ ਮਾਂ ਉਦੋਂ ਗਰਭਵਤੀ ਸੀ। ਉਸ ਦੀ ਇਕ ਸੌਂਕਣ ਰਾਣੀ ਨੇ, ਈਰਖਾ ਵਸ ਗਰਭ ਨੂੰ ਖੰਡਿਤ ਕਰਨ ਲਈ, ਸਗਰ ਦੀ ਮਾਂ ਨੂੰ ਜ਼ਹਿਰ ਦੇ ਦਿਤਾ। ਫਲਸਰੂਪ ਸਗਰ ਸੱਤ ਸਾਲ ਆਪਣੀ ਮਾਤਾ ਦੇ ਗਰਭ ਵਿਚ ਹੀ ਰਿਹਾ। ਇਸੇ ਦੌਰਾਨ ਰਾਜੇ ਬਾਹੂ ਦੀ ਮੌਤ ਹੋ ਗਈ। ਗਰਭਵਤੀ ਰਾਣੀ ਨੇ ਆਪਣੇ ਪਤੀ ਦੀ ਚਿਖਾ ਉਤੇ ਸਤੀ ਹੋਣਾ ਚਾਹਿਆ, ਪਰ ਔਰਵ ਰਿਸ਼ੀ ਨੇ ਉਸ ਨੂੰ ਵਰਜਿਆ ਅਤੇ ਆਪਣੀ ਦਿਬ-ਦ੍ਰਿਸ਼ਟੀ ਨਾਲ ਦੱਸਿਆ ਕਿ ਉਹਦੀ ਕੁਖ ਵਿਚੋਂ ਇਕ ਪ੍ਰਤਾਪੀ ਬਾਲ ਜੰਮੇਗਾ। ਜਦੋਂ ਬੱਚਾ ਜੰਮਿਆਂ ਤਾਂ ਔਰਵ ਨੇ ਉਸ ਦਾ ਨਾਂ ਸਗਰ ਰਖਿਆ, ਜਿਸ ਦਾ ਭਾਵ ਹੈ ਸ (ਸਹਿਤ) ਗਰ (ਜ਼ਹਿਰ) — ਜ਼ਹਿਰ ਸਹਿਤ। ਕਿਉਂ ਜੋ ਬੱਚਾ ਜ਼ਹਿਰ ਸਮੇਤ ਬਾਹਰ ਆਇਆ ਸੀ।

ਜਦੋਂ ਸਗਰ ਜਵਾਨ ਹੋਇਆ ਤਾਂ ਉਸ ਨੂੰ ਆਪਣੇ ਪਿਉ ਦੇ ਦੇਸ਼ ਨਿਕਾਲੇ ਦਾ ਪਤਾ ਲੱਗਾ। ਸਗਰ ਨੇ ਪ੍ਰਤਿੱਗਿਆ ਕੀਤੀ ਕਿ ਉਹ ਅਜੁਧਿਆ ਵਿਚ ਹੈਹਯਾਂ ਅਤੇ ਉਸ ਦੇ ਜਾਥੀ ਰਾਖਸ਼ਾਂ ਨੂੰ ਕੱਢ ਕੇ ਸਾਹ ਲਇਗਾ ਅਤੇ ਆਪਣੇ ਪਿਤਾ ਦਾ ਰਾਜ ਮੁੜ ਪ੍ਰਾਪਤ ਕਰੇਗਾ। ਇਸ ਆਸ਼ੇ ਦੀ ਪੂਰਤੀ ਲਈ ਉਸ ਨੇ ਔਰਵ ਰਿਸ਼ੀ ਤੋਂ ਅਸ਼ੀਰਵਾਦ ਲਈ। ਰਿਸ਼ੀ ਨੇ ਉਸ ਨੂੰ ਅਗਨ ਅਸਤ੍ਰ ਦਿਤੇ; ਜਿਸ ਦੀ ਮਦਦ ਨਾਲ ਸਗਰ ਨੇ ਸਭ ਹੈਹਯਾਂ ਨੂੰ ਮਾਰ ਕੇ ਆਪਣਾ ਰਾਜ ਕਾਇਮ ਕਰ ਲਿਆ। ਇਸ ਤੋਂ ਬਾਅਦ ਸਗਰ ਨੇ ਬਦੇਸ਼ੀ ਕੌਮਾਂ ਸ਼ਕ, ਯਵਨ, ਪਾਰਥ ਤੇ ਪਹਿਲਵ ਆਦਿ ਨੂੰ ਨਸ਼ਟ ਕਰਨ ਦਾ ਬੀੜਾ ਚੁਕਿਆ। ਇਨ੍ਹਾਂ ਕੌਮਾਂ ਦੇ ਆਗੂ ਸਗਰ ਦੇ ਪ੍ਰੋਹਿਤ ਵਸ਼ਿਸ਼ਠ ਕੋਲ ਗਏ ਤੇ ਉਸ ਅੱਗੇ ਪ੍ਰਾਣਾਂ ਦੀ ਰੱਖਿਆ ਲਈ ਤਰਲੇ ਕੀਤੇ। ਸਗਰ ਨੇ ਰਿਸ਼ੀ ਦੀ ਪ੍ਰੇਰਨਾ ਉਤੇ ਉਨ੍ਹਾਂ ਕੌਮਾਂ ਨੂੰ ਮਾਫ਼ ਕਰ ਦਿਤਾ, ਪਰ ਉਨ੍ਹਾਂ ਤੋਂ ਆਪਣੀ ਈਨ ਮੰਨਵਾਈ, ਕਿ ਸਗਰ ਦੀ ਅਧੀਨਗੀ ਕਬੂਲ ਕਰਦੇ ਹੋਏ ਸ਼ਕ ਨਿਸ਼ਾਨੀ ਵਜੋਂ ਅੱਧਾ ਸਿਰ ਉਪਰਲੇ ਪਾਸੇ ਤੋਂ ਮੁੰਨਿਆ ਕਰਨਗੇ, ਯਵਨ ਆਪਣਾ ਸਾਰਾ ਸਿਰ ਮੁੰਨਣਗੇ, ਪਾਰਥ ਸਿਰ ਉਤੇ ਲੰਮੇ ਵਾਲ ਰਖਣਗੇ ਅਤੇ ਪਹਿਲਵੀ ਲੰਮੀ ਦਾੜ੍ਹੀ। ਸੋ ਇਨ੍ਹਾਂ ਕਬੀਲਿਆਂ ਵਿਚ ਲੰਮੇ ਸਮੇਂ ਤਕ ਇਹ ਪ੍ਰਥਾ ਚਲਦੀ ਰਹੀ।

ਰਾਜਾ ਸਗਰ ਨੇ ਦੋ ਵਿਆਹ ਕੀਤੇ। ਉਸਦੀ ਵੱਡੀ ਰਾਣੀ ਸੁਮਤੀ ਕਸ਼ਯਪ ਦੀ ਧੀ ਸੀ ਅਤੇ ਛੋਟੀ ਰਾਣੀ ਕੇਸ਼ਿਨੀ ਵਿਦਰਭ ਦੀ। ਇਨ੍ਹਾਂ ਦੋਹਾਂ ਤੋਂ ਸੰਤਾਨ ਨਾ ਹੋਣ ਕਰ ਕੇ, ਰਾਜੇ ਸਗਰ ਨੇ ਔਰਵ ਰਿਸ਼ੀ ਦੀ ਸ਼ਰਨ ਲਈ। ਰਿਸ਼ੀ ਨੇ ਅਸ਼ੀਰਵਾਦ ਦਿਤਾ, ਜਿਸ ਕਰ ਕੇ ਕੇਸ਼ਿਨੀ ਰਾਣੀ ਦੇ ਉਦਰ ਤੋਂ ਕੇਵਲ ਇਕੋ ਲੜਕਾ ਅਸਮੰਜਸ ਜੰਮਿਆ, ਪਰ ਸੁਮਤੀ ਦੇ ਉਦਰ ਤੋਂ ਸੱਠ ਹਜ਼ਾਰ ਪੁੱਤਰ ਪੈਦਾ ਹੋਏ। ਪਰ ਇਹ ਸਾਰੇ ਪੁੱਤਰ ਦੁਸ਼ਟ, ਨਿਰਦਈ ਤੇ ਕੁਕਰਮੀ ਨਿਕਲੇ। ਅਸਮੰਜਸ ਨੂੰ ਸਗਰ ਨੇ ਦੇਸ਼ ਨਿਕਾਲਾ ਦੇ ਦਿਤਾ (ਵੇਖੋ : ਅਸਮੰਜਸ)। ਉਸ ਦੇ ਬਾਕੀ ਭਰਾ ਵੀ ਉਸੇ ਵਾਂਗ ਦੁਸ਼ਟ ਅਤੇ ਕੁਕਰਮੀ ਸਨ। ਦੇਵਤਿਆਂ ਨੇ ਦੁਖੀ ਹੋ ਕੇ ਉਨ੍ਹਾਂ ਦੇ ਵਿਰੁਧ ਪਹਿਲਾਂ ਕਪਿਲ ਰਿਸ਼ੀ ਨੂੰ ਸ਼ਿਕਾਇਤ ਕੀਤੀ ਤੇ ਫਿਰ ਵਿਸ਼ਨੂੰ ਦੇਵਤੇ ਅੱਗੇ ਦੁਹਾਈ ਪਾਈ।

ਉਨ੍ਹਾਂ ਦਿਨਾਂ ਵਿਚ ਸਗਰ ਨੇ ਅਸ਼ੁਮੇਧ ਯੱਗ ਕੀਤਾ। ਘੋੜੇ ਦੀ ਨਿਗਰਾਨੀ ਸਗਰ ਦੇ ਸੱਠ ਹਜ਼ਾਰ ਪੁੱਤਰ ਕਰ ਰਹੇ ਸਨ। ਦੇਵਤਿਆਂ ਨੇ ਇਸ ਮੌਕੇ ਉਤੇ ਸਗਰ ਦੇ ਪੁੱਤਰਾਂ ਨੂੰ ਸਬਕ ਸਿਖਾਣਾ ਚਾਹਿਆ। ਇੰਦਰ ਚਲਾਕੀ ਨਾਲ ਯੱਗ ਦੇ ਘੋੜੇ ਨੂੰ ਪਾਤਾਲ ਲੋਕ ਵਿਚ ਲੈ ਗਿਆ। ਸਗਰ ਦੇ ਪੁੱਤਰ ਘੋੜੇ ਨੂੰ ਢੂੰਡਣ ਲਈ ਪਾਤਾਲ ਲੋਕ ਵਿਚ ਗਏ। ਉਥੇ ਉਨ੍ਹਾਂ ਨੇ ਕਪਿਲ ਰਿਸ਼ੀ ਦੇ ਆਸ਼ਰਮ ਵਿਚ ਘੋੜੇ ਨੂੰ ਘਾਹ ਚਰਦਾ ਵੇਖਿਆ। ਕਪਿਲ ਸਮਾਧੀ ਵਿਚ ਲੀਨ ਸੀ। ਸਗਰ ਦੇ ਪੁੱਤਰਾਂ ਨੇ ਸਮਝਿਆ ਕਿ ਕਪਿਲ ਨੇ ਹੀ ਘੋੜੇ ਨੂੰ ਚੁਰਾਇਆ ਹੈ। ਸੋ ਉਨ੍ਹਾਂ ਨੇ ਰਿਸ਼ੀ ਦਾ ਸਾਰਾ ਆਸ਼ਰਮ ਬਰਬਾਦ ਕਰ ਦਿਤਾ। ਕਪਿਲ ਦੀ ਸਮਾਧੀ ਭੰਗ ਹੋ ਗਈ; ਉਸ ਨੇ ਕਰੋਧ ਨਾਲ ਸਗਰ ਦੇ ਪੁੱਤਰਾਂ ਵਲ ਵੇਖਿਆ।

ਰਿਸ਼ੀ ਦੀਆਂ ਅੱਖਾਂ ਵਿਚੋਂ ਜਵਾਲਾ ਨਿਕਲੀ, ਜਿਸ ਨਾਲ ਸਗਰ ਦੇ ਸਾਰੇ ਪੁੱਤਰ ਉਥੇ ਹੀ ਸੜ ਕੇ ਭਸਮ ਹੋ ਗਏ।

ਜਦੋਂ ਸਗਰ ਦੇ ਪੁੱਤਰ ਕਾਫ਼ੀ ਸਮੇਂ ਤਕ ਵਾਪਸ ਨਾ ਆਏ ਤਾਂ ਸਗਰ ਨੇ ਆਪਣੇ ਪੋਤਰੇ ਅੰਸ਼ੁਮਾਨ ਨੂੰ ਯੱਗ ਦਾ ਘੋੜਾ ਤੇ ਚਾਚਿਆਂ ਨੂੰ ਢੂੰਡਣ ਲਈ ਭੇਜਿਆ। ਉਸ ਨੇ ਆਪਣੇ ਚਾਚਿਆਂ ਦੀਆਂ ਅਸਥੀਆਂ ਕਪਿਲ ਰਿਸ਼ੀ ਦੇ ਆਸ਼ਰਮ ਵਿਚ ਵੇਖੀਆਂ, ਤਾਂ ਉਸ ਨੇ ਨਿੰਮ੍ਰਤਾ ਪੂਰਵਕ ਰਿਸ਼ੀ ਅੱਗੇ ਬੇਨਤੀ ਕੀਤੀ ਕਿ ਉਹ ਇਨ੍ਹਾਂ ਸਭਨਾਂ ਨੂੰ ਸਵਰਗ ਲੋਕ ਦੀ ਪ੍ਰਾਪਤੀ ਦਾ ਅਸ਼ੀਰਵਾਦ ਦੇਵੇ। ਰਿਸ਼ੀ ਨੇ ਕਿਹਾ ਕਿ ਤੇਰਾ ਪੋਤਰਾ ਭਾਗੀਰਥ ਆਕਾਸ਼ ਵਿਚੋਂ ਗੰਗਾ ਲਿਆ ਕੇ ਉਸ ਦੇ ਜਲ ਦੇ ਛੱਟੇ ਇਨ੍ਹਾਂ ਅਸਥੀਆਂ ਉਤੇ ਤਰੋਂਕੇਗਾ, ਤਾਂ ਇਹ ਦੁਸ਼ਟ ਸਵਰਗ ਲੋਕ ਨੂੰ ਪ੍ਰਾਪਤ ਕਰਨਗੇ (ਵੇਖੋ : ਗੰਗਾ)। ਇਸ ਤੋਂ ਬਾਅਦ ਅੰਸ਼ੁਮਾਨ ਯੱਗ ਦਾ ਘੋੜਾ ਲੈ ਕੇ ਵਾਪਸ ਆ ਗਿਆ ਅਤੇ ਰਾਜੇ ਸਗਰ ਨੇ ਅਸ਼ਮੇਧ ਯੱਗ ਨੂੰ ਸੰਪੂਰਨ ਕੀਤਾ।

ਬਾਅਦ ਵਿਚ ਅੰਸ਼ੁਮਾਨ ਦਾ ਪੁੱਤਰ ਦਲੀਪ ਜੰਮਿਆ ਤੇ ਦਲੀਪ ਦੇ ਘਰ ਭਾਗੀਰਥ ਪੈਦਾ ਹੋਇਆ। ਭਾਗੀਰਥ ਨੇ ਕਰੜੇ ਤਪਾਂ ਤੇ ਸਾਧਨਾ ਨਾਲ ਗੰਗਾ ਨੂੰ ਪ੍ਰਿਥਵੀ ਉਤੇ ਲਿਆਂਦਾ ਅਤੇ ਉਸ ਦੇ ਜਲ ਦੇ ਛੱਟੇ ਰਾਜੇ ਸਗਰ ਦੇ ਪੁੱਤਰਾਂ ਉਤੇ ਮਾਰੇ, ਜਿਸ ਨਾਲ ਉਨ੍ਹਾਂ ਸਭਨਾਂ ਦਾ ਨਿਸਤਾਰਾ ਹੋ ਗਿਆ (ਵੇਖੋ : ਭਾਗੀਰਥ)।

ਹਰੀਵੰਸ਼ ਵਿਚ ਸਗਰ ਦੇ ਪੁੱਤਰਾਂ ਦੀ ਉਤਪੱਤੀ ਬਾਰੇ ਇਕ ਅਦਭੁਤ ਕਥਾ ਮਿਲਦੀ ਹੈ। ਸਗਰ ਦੀ ਵੱਡੀ ਰਾਣੀ ਸੁਮਤੀ ਦੇ ਉਦਰ ਤੋਂ ਇਕ ਕੱਦੂ ਜੰਮਿਆ, ਜਿਸ ਵਿਚ ਸੱਠ ਹਜ਼ਾਰ ਬੀਜ ਸਨ। ਇਨ੍ਹਾਂ ਬੀਜਾਂ ਨੂੰ ਸਗਰ ਨੇ ਵੱਖੋ ਵੱਖ ਭਾਂਡਿਆਂ ਵਿਚ ਰਖ ਕੇ ਦੁਧ ਨਾਲ ਪਾਲਿਆ। ਦਸਾਂ ਮਹੀਨਿਆਂ ਬਾਅਦ ਇਹ ਸਾਰੇ ਬੀਜ ਬਾਲਾਂ ਦਾ ਰੂਪ ਧਾਰ ਕੇ ਤੁਰਨ ਫਿਰਨ ਲੱਗੇ।

ਪੌਰਾਣਿਕ ਰਾਜੇ ਸਗਰ ਦੀ ਕਥਾ ਰਾਜੇ ਸੁਘੜ ਦੇ ਨਾਂ ਹੇਠ, ਜਿਹਲਮ ਦੇ ਇਲਾਕੇ ਵਿਚ, ਰਤਾ ਬਦਲੇ ਰੂਪ ਵਿਚ ਪ੍ਰਚਲਤ ਮਿਲਦੀ ਹੈ। ਬਹੁਤ ਸਾਰੀਆਂ ਪੌਰਾਣਿਕ ਕਥਾਵਾਂ ਪੰਜਾਬ ਵਿਚ ਵਿਕ੍ਰਤ ਹੋ ਕੇ ਜਾਂ ਤਾਂ ਦੰਦ-ਕਥਾਵਾਂ ਬਣ ਗਈਆਂ ਜਾਂ ਲੋਕ-ਕਹਾਣੀਆਂ (ਵੇਖੋ : ਸੁਘੜ ਰਾਜਾ)।

(ਸ-86) **ਸੰਗਰਾਂਦ :**

(ਸੰ: ਸੰਕਰਾਂਤੀ) ਦੇਸੀ ਮਹੀਨੇ ਦਾ ਪਹਿਲਾ ਦਿਨ ਜਦੋਂ ਸੂਰਜ ਇਕ ਰਾਸ਼ੀ ਵਿਚੋਂ ਦੂਜੀ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ। ਇਹ ਦਿਨ ਮੰਗਲ ਤੇ ਧਾਰਮਿਕ ਕਾਰਜਾਂ ਲਈ ਬੜਾ ਸ਼ੁਭ ਮੰਨਿਆ ਗਿਆ ਹੈ। ਹਿੰਦੂਆਂ ਵਿਚ ਇਸ ਦਿਨ ਸੂਰਜ ਚੜ੍ਹਨ ਤੋਂ ਪਹਿਲਾਂ ਕਿਸੇ ਪਾਵਨ ਦਰਿਆ ਜਾਂ ਸਰੋਵਰ ਵਿਚ ਇਸ਼ਨਾਨ ਕਰਨ ਦਾ ਬੜਾ ਮਹਾਤਮ ਹੈ। ਧਾਰਨਾ ਹੈ ਕਿ ਇਸ ਦਿਨ ਜਪ ਤਪ, ਪੂਜਾ ਪਾਠ, ਦਾਨ ਵਰਤ ਦਾ ਫਲ ਮੂਲ ਨਾਲੋਂ ਕਈ ਗੁਣਾਂ ਵਧ ਮਿਲਦਾ ਹੈ।

ਸਿੱਖਾਂ ਵਿਚ ਵੀ ਸੰਗਰਾਂਦ ਦਾ ਧਾਰਮਿਕ ਮਹੱਤਵ ਹੈ। ਇਸ ਦਿਨ ਸਿਖ ਸਵੇਰੇ ਸਵੇਰੇ ਇਸ਼ਨਾਨ ਕਰ ਕੇ ਗੁਰਦੁਆਰੇ ਜਾਂਦੇ ਹਨ। ਜਿਥੇ ਹੋਰ ਬਾਣੀਆਂ ਤੋਂ ਇਲਾਵਾ ਗੁਰੂ ਅਰਜਨ ਦੇਵ ਦੇ ਰਚੇ 'ਬਾਰਾਂਮਾਹ' ਵਿਚੋਂ ਉਸ ਮਹੀਨੇ ਦਾ ਪਾਠ ਵਿਸ਼ੇਸ਼ ਤੌਰ ਤੇ ਕੀਤਾ ਜਾਂਦਾ ਹੈ। ਸਿਖ ਘਰਾਂ ਵਿਚ ਇਸ ਦਿਨ ਨਿਤਨੇਮ ਤੋਂ ਬਾਅਦ ਬਾਰਾਂਮਾਹ ਦਾ ਪਾਠ ਕਰਨ ਦੀ ਪ੍ਰਥਾ ਹੈ। ਸੰਗਰਾਂਦ ਵਾਲੇ ਦਿਨ ਅੰਮ੍ਰਿਤਸਰ ਦੇ ਹਰਿਮੰਦਰ ਸਰੋਵਰ ਵਿਚ ਇਸ਼ਨਾਨ ਦਾ ਬੜਾ ਫਲ ਮੰਨਿਆ ਗਿਆ ਹੈ।

ਲੋਕ-ਨਿਸਚੇ ਅਨੁਸਾਰ ਜੇ ਸੰਗਰਾਂਦ ਵਾਲੇ ਦਿਨ ਮਨ ਪ੍ਰਸੰਨ ਤੇ ਖਿੜਿਆ ਰਹੇ, ਤਾਂ ਸਾਰਾ ਮਹੀਨਾ ਹੀ ਖ਼ੁਸ਼ੀ ਵਿਚ ਬਤੀਤ ਹੁੰਦਾ ਹੈ। ਨਵੇਂ ਮਹੀਨੇ ਦਾ ਨਾਂ ਕਿਸੇ ਚੰਗੇ ਆਦਮੀ ਦੇ ਮੂੰਹੋਂ ਸੁਣਨ ਦਾ ਯਤਨ ਕੀਤਾ ਜਾਂਦਾ ਹੈ। ਜੇ ਨਵੇਂ ਮਹੀਨੇ ਦਾ ਨਾਂ ਕਿਸੇ ਲਾਲਚੀ, ਕਰੋਧੀ, ਕਲਜੀਭੇ ਜਾਂ ਝਗੜਾਲੂ ਦੇ ਮੂੰਹੋਂ, ਅਣਗਹਿਲੀ ਵਿਚ ਸੁਣ ਲਿਆ ਜਾਵੇ, ਤਾਂ ਨਿਸਚਾ ਹੈ ਕਿ ਸਾਰਾ ਮਹੀਨਾ ਕਲੇਸ਼ ਵਿਚ ਲੰਘਦਾ ਹੈ।

ਸੰਗਰਾਂਦ ਵਾਲੇ ਦਿਨ ਕਿਸੇ ਨਵੇਂ ਕੰਮ ਨੂੰ ਆਰੰਭ ਕਰਨਾ ਸ਼ੁਭ ਹੈ। ਇਸ ਦਿਨ ਸਨਾਤਨੀ ਵਿਚਾਰਾਂ ਦੇ ਲੋਕ ਕਿਸੇ ਨੂੰ ਰੁਪਿਆ ਪੈਸਾ ਨਹੀਂ ਦੇਂਦੇ, ਜੇ ਕਿਧਰੋਂ ਰੁਪਏ ਮਿਲਦੇ ਹੋਣ ਤਾਂ ਝਟ ਲੈ ਲੈਂਦੇ ਹਨ। ਨਿਸਚਾ ਹੈ ਕਿ ਇਸ ਦਿਨ ਰੁਪਏ ਘਰੋਂ ਕੱਢਣ ਨਾਲ ਸਾਰਾ ਮਹੀਨਾ ਨਿਕਲਦੇ ਹੀ ਰਹਿੰਦੇ ਹਨ; ਜੇ ਰੁਪਏ ਘਰ ਆਉਣ ਤਾਂ ਸਾਰਾ ਮਹੀਨਾ ਕਿਧਰੋਂ ਨਾ ਕਿਧਰੋਂ ਮਿਲਦੇ ਰਹਿੰਦੇ ਹਨ। ਪਰ ਇਸ ਦਿਨ ਦਾਨ ਕਰਨ ਦਾ ਬੜਾ ਫਲ ਹੈ।

ਸੰਗਰਾਂਦ ਨੂੰ ਕਈ ਲੋਕ ਘਰਾਂ ਵਿਚ ਖੀਰ ਜਾਂ ਮਿੱਠੇ ਚਾਵਲ ਉਚੇਚੇ ਤੌਰ ਤੇ ਰਿੰਨ੍ਹਦੇ ਹਨ। ਸਿੱਖਾਂ ਵਿਚ ਉਚੇਚੀ ਰੋਟੀ ਤਿਆਰ ਕਰ ਕੇ ਗੁਰਦੁਆਰੇ ਦੇਣ ਦੀ ਪ੍ਰਥਾ ਵੀ ਹੈ। ਖੱਤਰੀਆਂ ਅਤੇ ਅਰੋੜਿਆਂ ਵਿਚ ਇਸ ਦਿਨ ਧੀ ਭੈਣ ਨੂੰ ਰੋਟੀ ਲਈ ਨਿਉਤਾ ਦੇਣ ਦਾ ਵੀ ਰਵਾਜ ਹੈ, ਜੋ ਹੁਣ ਘਟਦਾ ਜਾ ਰਿਹਾ ਹੈ।

ਸੰਗਰਾਂਦ ਦਾ ਮਹਾਤਮ ਪ੍ਰਾਚੀਨ ਕਾਲ ਤੋਂ ਹੀ ਚਲਿਆ ਆ ਰਿਹਾ ਹੈ। ਦੇਵੀ ਪੁਰਾਣ ਵਿਚ 'ਸੰਕਰਾਂਤੀ' ਨੂੰ ਇਕ ਸਰਬ ਵਿਆਪੀ ਦੇਵੀ ਮੰਨਿਆ ਗਿਆ ਹੈ, ਜਿਸ ਦੀ ਸ਼ਕਤੀ ਸੂਰਜ ਦੀ ਗਤੀ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ।

ਸੰਕਰਾਂਤੀਆਂ ਦੇ ਸੱਤ ਨਾਂ ਹਨ — ਮੰਡਾ, ਮੰਡਾਕਨੀ, ਧਵਾਂਕਸ਼ੀ, ਘੋੜਾ, ਮਹੋਦਰੀ, ਰਾਕਸ਼ਸੀ ਤੇ ਮਿਸ਼ਰਿਤਾ। ਇਹ ਨਾਂ ਨਖਸ਼ਤਰਾਂ ਦੇ ਪ੍ਰਸੰਗ ਵਿਚ ਹਨ। ਸੰਕਰਾਂਤੀ ਵਾਲੇ ਦਿਨ ਜੇ ਰੋਹਿਣੀ, ਉਤਰਾ ਫਾਲਗੁਨੀ, ਉਤਰਾਭਦ੍ਰਪਦਾ, ਉਤਰਾਖਾੜਾ ਨਛਤ੍ਰ ਹੋਣ ਤਾਂ ਮੰਡਾ ਸੰਕਰਾਂਤੀ; ਜੇ ਚਿਤ੍ਰਾ, ਅਨੁਰਾਧਾ, ਮ੍ਰਿਗਸ਼ਿਰਾ ਜਾਂ ਰੇਵਤੀ ਨਛਤ੍ਰ ਹੋਣ ਤਾਂ ਮੰਡਾਕਣੀ; ਜੇ ਅਸ਼੍ਵਿਨੀ, ਪੁਸ਼ਯ, ਹਸਤ ਜਾਂ ਅਭੀਜਿਤ ਹੋਣ ਤਾਂ ਧਵਾਂਕਸ਼ੀ; ਅਤੇ ਜੇ ਪੂਰਵਾ ਫਾਲਗੁਨੀ, ਪੂਰਵਾ ਭਦ੍ਰਪਦਾ, ਪੂਰਵਾ ਖਾੜਾ, ਭਰਣੀ ਜਾਂ ਮਘਾ ਨਛਤ੍ਰ ਹੋਣ ਤਾਂ ਘੋੜਾ; ਜੇ ਸ੍ਰਵਣ, ਧਨਿਸ਼ਠਾ, ਸਤਭਿਖਾ, ਪੁਨਰਵਸੁ ਜਾਂ ਸਵਾਤੀ ਹੋਵੇ ਤਾਂ ਮਹੋਦਰੀ; ਅਤੇ ਜਦੋਂ ਮੂਲ, ਜਯਸ਼ਠਾ, ਆਰਦਰਾ ਜਾਂ ਸ਼ਲੇਸ਼ਾ ਹੋਵੇ ਤਾਂ ਰਾਕਸ਼ਸੀ ਅਤੇ ਜੇ ਵਿਸ਼ਾਖਾ ਜਾਂ ਕ੍ਰਿਤਕਾ ਹੋਵੇ ਤਾਂ ਮਿਸ਼ਰਿਤਾ।

ਮੰਡਾ ਸੰਕਰਾਂਤੀ ਵਿਚ ਤਿੰਨ ਘੜੀਆਂ ਸ਼ੁਭ, ਕਲਿਆਣੀ ਤੇ ਪਵਿਤ੍ਰ ਹਨ; ਮੰਡਾਕਨੀ ਵਿਚ ਚਾਰ; ਧਵਾਂਕਸ਼ੀ ਵਿਚ ਪੰਜ; ਘੋੜਾ ਵਿਚ ਸੱਤ; ਮਹੋਦਰੀ ਵਿਚ ਅੱਠ; ਰਾਖਸ਼ਸੀ ਵਿਚ ਨੌਂ ਤੇ ਮਿਸ਼ਰਿਤਾ ਵਿਚ ਬਾਰ੍ਹਾਂ ਘੜੀਆਂ। ਹਰ ਸੰਕਰਾਂਤੀ ਵਿਚ ਸੂਰਜ ਦੇ ਇਕ ਰਾਸ਼ੀ ਵਿਚੋਂ ਦੂਜੀ ਰਾਸ਼ੀ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਤੇ ਮਗਰੋਂ ਦੀਆਂ 15 ਘੜੀਆਂ ਘਟ ਪਵਿਤ੍ਰ ਮੰਨੀਆਂ ਜਾਂਦੀਆਂ ਹਨ।

ਵਸ਼ਿਸ਼ਟ ਅਨੁਸਾਰ ਰਾਸ਼ੀਆਂ ਦੇ ਪ੍ਰਸੰਗ ਵਿਚ ਸੰਕਰਾਂਤੀਆਂ ਚਾਰ ਪ੍ਰਕਾਰ ਦੀਆਂ ਹਨ — ਦੋ ਆਇਨਾਂ ਦੀਆਂ, ਦੋ ਵਿਸ਼ੁਵਸ ਦੀਆਂ, ਚਾਰ ਸਦਿਸ਼ਟੀ ਦੀਆਂ ਤੇ ਚਾਰ ਵਿਸ਼ਨੂੰਪਦੀ ਦੀਆਂ। ਜਦੋਂ ਸੂਰਜ ਕਰਕ ਵਿਚ ਪ੍ਰਵੇਸ਼ ਕਰੇ ਤਾਂ ਯਾਮਾਇਨ ਅਤੇ ਜਦੋਂ ਮਕਰ ਵਿਚ ਪ੍ਰਵੇਸ਼ ਕਰੇ ਤਾਂ ਸੋਮਾਇਨ ਸੰਕਰਾਂਤੀ ਹੁੰਦੀ ਹੈ। ਜਦੋਂ ਸੂਰਜ ਮੇਖ ਜਾਂ ਤੁਲਾ ਰਾਸ਼ੀ ਵਿਚ ਹੋਵੇ ਤਾਂ ਇਹ ਵਿਸ਼ੁਵਸ; ਜਦੋਂ ਸੂਰਜ ਕੁੰਭ, ਵ੍ਰਿਸ਼ਚਿਕ, ਵ੍ਰਿਖ, ਸਿੰਹ ਰਾਸ਼ੀ ਵਿਚ ਹੋਵੇ ਤਾਂ ਵਿਸ਼ਨੂੰਪਦੀ ਅਤੇ ਜਦੋਂ ਸੂਰਜ ਕੰਨਿਆਂ, ਧਨੁ, ਮੀਨ ਤੇ ਮਿਥੁਨ ਰਾਸ਼ੀ ਵਿਚ ਹੋਵੇ ਤਾਂ ਸਦਿਸ਼ਟੀ ਸੰਕਰਾਂਤੀ ਹੁੰਦੀ ਹੈ। ਬੋਧਾਇਨ ਅਨੁਸਾਰ ਯਾਮਾਇਨ ਤੇ ਵਿਸ਼ਨੂੰਪਦੀ ਵਿਚ ਪਹੁੰਚਣ ਤੋਂ ਪਹਿਲਾਂ ਦਾ ਸਮਾਂ ਪਵਿਤ੍ਰ ਹੈ, ਵਿਸ਼ੁਵਸ ਵਿਚ ਪ੍ਰਵੇਸ਼ ਦੀ ਘੜੀ ਅਤੇ ਸਦਿਸ਼ਟੀ ਵਿਚ ਪ੍ਰਵੇਸ਼ ਤੋਂ ਬਾਅਦ ਦਾ ਸਮਾਂ ਪਵਿਤ੍ਰ ਹੁੰਦਾ ਹੈ। ਉਤਰਾਇਨ ਵਿਚ ਪ੍ਰਵੇਸ਼ ਤੋਂ ਪਹਿਲਾਂ ਤੇ ਪਿਛੋਂ ਦੀਆਂ ਕੁਝ ਘੜੀਆਂ ਸ਼ੁਭ ਹੁੰਦੀਆਂ ਹਨ।

ਸੰਕਰਾਂਤੀ ਦੀ ਪਵਿਤ੍ਰ ਘੜੀ ਕਿਤਨਾ ਕੁ ਚਿਰ ਰਹਿੰਦੀ ਹੈ, ਇਸ ਬਾਰੇ ਵੀ ਵੱਖੋ ਵੱਖ ਮੱਤ

ਹਨ। ਆਧਾਰ ਤਾਂ ਇਹੋ ਰਖਿਆ ਗਿਆ ਹੈ ਕਿ ਇਕ ਰਾਸ਼ੀ ਤੋਂ ਦੂਜੀ ਰਾਸ਼ੀ ਵਿਚ ਪ੍ਰਵੇਸ਼ ਕਰਨ ਦੀ ਘੜੀ ਦੇ ਨੇੜੇ ਦਾ ਸਮਾਂ ਹੀ ਵਧੇਰੇ ਪਵਿਤ੍ਰ ਹੁੰਦਾ ਹੈ, ਪਰ ਜੇ ਰਾਤ ਹੋਵੇ ਤਾਂ ਇਹ ਪਲ ਸ਼ੁਭ ਨਹੀਂ ਹੁੰਦੇ। ਜੇ ਪ੍ਰਵੇਸ਼ ਰਾਤ ਦੇ ਪਹਿਲੇ ਦੋ ਪਹਿਰਾਂ ਵਿਚ ਹੋਵੇ, ਤਾਂ ਉਸ ਤੋਂ ਪਹਿਲੇ ਦਿਨ ਦੇ ਦੋ ਪਹਿਰ ਨੇੜੇ ਜਾਣ ਕੇ ਪਵਿਤ੍ਰ ਮੰਨੇ ਜਾਂਦੇ ਹਨ। ਜੇ ਅੱਧੀ ਰਾਤ ਤੋਂ ਪਿਛੋਂ ਪ੍ਰਵੇਸ਼ ਹੋਵੇ ਤਾਂ ਅਗਲੇ ਦਿਨ ਦੇ ਪਹਿਲੇ ਦੋ ਪਹਿਰ ਨੇੜੇ ਹੋਣ ਕਰ ਕੇ ਪਵਿਤ੍ਰ ਹਨ। ਜੇ ਪ੍ਰਵੇਸ਼ ਅੱਧੀ ਰਾਤ ਸਮੇਂ ਹੋਵੇ, ਤਾਂ ਦੋਵੇਂ ਦਿਨ ਭਾਵ ਪਿਛਲੇ ਦਿਨ ਦੇ ਆਖ਼ਰੀ ਦੋ ਪਹਿਰ ਅਤੇ ਅਗਲੇ ਦਿਨ ਦੇ ਪਹਿਲੇ ਦੋ ਪਹਿਰ ਪਵਿਤ੍ਰ ਹਨ। ਇਸ ਤਰ੍ਹਾਂ ਸੰਕਰਾਂਤੀ ਦੀ ਘੜੀ ਦੇ ਨੇੜੇ ਦਾ ਅੱਧਾ ਦਿਨ ਅਥਵਾ ਦੋ ਪਹਿਰ ਸ਼ੁਭ ਮੰਨੇ ਗਏ ਹਨ। ਉਤਰਾਇਣ ਤੇ ਦਖਸ਼ਾਇਣ ਵਿਚ ਅਵਸਥਾ ਬਿਲਕੁਲ ਵੱਖਰੀ ਹੈ। ਜੇ ਪ੍ਰਵੇਸ਼ ਦਿਨ ਵੇਲੇ ਹੋਵੇ ਤਾਂ ਦਿਨ ਪਵਿਤ੍ਰ ਹੈ, ਜੇ ਰਾਤ ਵੇਲੇ ਹੋਵੇ ਤਾਂ ਰਾਤ ਪਵਿਤ੍ਰ।

ਇਕ ਧਾਰਨਾ ਅਨੁਸਾਰ ਜੇ ਸੂਰੰਜ ਮਕਰ ਜਾਂ ਕਰਕ ਰਾਸ਼ੀ ਵਿਚ ਪ੍ਰਵੇਸ਼ ਕਰੇ ਤਾਂ ਰਾਤ ਸ਼ੁਭ ਹੈ, ਪਰ ਹੋਰ ਸੰਕਰਾਂਤੀਆਂ ਵਿਚ ਅਜਿਹਾ ਨਹੀਂ। ਪਰ ਇਕ ਹੋਰ ਮੱਤ ਅਨੁਸਾਰ ਸੂਰਜ ਦੀ ਕਿਸੇ ਨਵੀਂ ਰਾਸ਼ੀ ਜਾਂ ਨਛਤ੍ਰ ਵਿਚ ਪ੍ਰਵੇਸ਼ ਦੇ ਸਮੇਂ ਦਿਨ ਸ਼ੁਭ ਹੁੰਦਾ ਹੈ, ਪਰ ਬਾਕੀ ਗ੍ਰਹਿਆਂ ਦੇ ਪ੍ਰਵੇਸ਼ ਸਮੇਂ ਰਾਤ।

ਸੰਕਰਾਂਤੀਆਂ ਬਾਰ੍ਹਾਂ ਹਨ, ਹਰ ਸੰਕਰਾਂਤੀ ਦਾ ਨਾਂ ਉਸ ਨਛਤ੍ਰ ਉਤੇ ਰਖਿਆ ਗਿਆ ਹੈ ਜਿਸ ਵਿਚ ਉਸ ਮਹੀਨੇ ਦੀ ਪੂਰਨਮਾਸ਼ੀ ਪੈਂਦੀ ਹੈ।

**(ਸ-87) ਸੰਗਰਾਂਦ ਦਾ ਵਰਤ :**

ਸੰਗਰਾਂਦ ਵਾਲੇ ਦਿਨ ਸੂਰਜ ਇਕ ਰਾਸ਼ੀ ਵਿਚੋਂ ਦੂਜੀ ਨਵੀਂ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ, ਇਸ ਲਈ ਇਸ ਦਿਨ ਨੂੰ ਬੜਾ ਸ਼ੁਭ ਤੇ ਪਵਿਤ੍ਰ ਜਾਣ ਕੇ ਸਨਾਤਨੀ ਵਿਚਾਰਾਂ ਦੇ ਹਿੰਦੂ ਵਰਤ ਰਖਦੇ ਹਨ। ਗ੍ਰਹਿਆਂ ਦਾ ਮਨੁੱਖੀ ਜੀਵਨ ਨਾਲ ਨਿਕਟ ਦਾ ਸਬੰਧ ਸਮਝਿਆ ਜਾਣ ਕਰ ਕੇ, ਇਸ ਦਿਨ ਦਾ ਮਹਾਤਮ ਵਧ ਜਾਂਦਾ ਹੈ।

ਸੰਗਰਾਂਦ ਦੇ ਵਰਤ ਵਿਚ ਅੰਨ ਤੇ ਭੋਜਨ ਦਾ ਤਿਆਗ ਨਹੀਂ ਕੀਤਾ ਜਾਂਦਾ, ਪਰ ਸੂਰਜ ਨਾਰਾਇਣ ਦੀ ਵਿਧੀ ਪੂਰਵਕ ਪੂਜਾ, ਜਾਪ ਤੇ ਪੁੰਨ ਦਾਨ ਕੀਤੇ ਬਗ਼ੈਰ, ਅੰਨ ਮੂੰਹ ਨਹੀਂ ਲਗਾਇਆ ਜਾਂਦਾ।

ਵਰਤ ਦਾ ਸੰਕਲਪ ਕਰਨ ਵਾਲਾ ਸਾਧਕ ਸੂਰਜ ਚੜ੍ਹਨ ਤੋਂ ਪਹਿਲਾਂ ਉਠਦਾ ਹੈ ਅਤੇ ਇਸ਼ਨਾਨ ਕਰ ਕੇ, ਸੂਰਜ ਨਾਰਾਇਣ ਵਿਚ ਧਿਆਨ ਟਿਕਾ ਕੇ ਵਰਤ ਸ਼ੁਰੂ ਕਰਦਾ ਹੈ। ਸੂਰਜ ਦੇਵ ਦੀ ਪੂਜਾ ਕਰਨ ਲਈ ਸਨਾਤਨੀ ਹਿੰਦੂ ਧਰਤੀ ਉਤੇ ਹਲਦੀ ਅਥਵਾ ਕੁੰਗੂ ਨਾਲ ਅਸ਼ਟ ਦਲ ਕੰਵਲ ਬਣਾਉਂਦੇ ਹਨ। ਇਸ ਦੀ ਪੂਰਵ ਦਿਸ਼ਾ ਉਤੇ ਸੂਰਜ (ਭਾਸਕਰ), ਦੱਖਣ-ਪੂਰਬ ਵਲ ਚੰਦਰਮਾ (ਰਵੀ), ਦੱਖਣ ਵਲ ਵਿਵਸ੍ਵਤ, ਦੱਖਣ-ਪੱਛਮ ਵਲ ਪੂਸ਼ਣ, ਪੱਛਮ ਵਲ ਆਦਿਤਯ, ਉਤਰ-ਪੱਛਮ ਵਲ ਅਰਹਪਤੀ, ਉਤਰ ਵਲ ਮਾਰਤੰਡ ਤੇ ਉਤਰ-ਪੂਰਬ ਵਲ ਭਾਨੁ ਲਿਖਿਆ ਜਾਂਦਾ ਹੈ। ਇਸ ਤੋਂ ਬਾਅਦ ਪੂਜਾ ਅਰਚਾ ਆਰੰਭ ਕੀਤੀ ਜਾਂਦੀ ਹੈ। ਅਸ਼ਟ ਦਲ ਕੰਵਲ ਅੱਗੇ ਕੁਝ ਅੰਨ, ਫਲ ਤੇ ਹੋਰ ਪਦਾਰਥ ਰਖੇ ਜਾਂਦੇ ਹਨ ਤੇ ਇਹ ਸਾਰੀ ਸਾਮਗ੍ਰੀ ਮਗਰੋਂ ਬ੍ਰਾਹਮਣਾਂ ਨੂੰ ਦਾਨ ਕੀਤੀ ਜਾਂਦੀ ਹੈ। ਫਿਰ ਵਰਤ ਖੋਲ੍ਹਿਆ ਜਾਂਦਾ ਹੈ। ਧਾਰਨਾ ਹੈ ਕਿ ਸੰਗਰਾਂਦ ਦੇ ਵਰਤ ਅਤੇ ਸੂਰਜ ਦੇਵ ਦੀ ਉਪਾਸ਼ਨਾ ਨਾਲ ਸਰੀਰ ਨੂੰ ਸੁਖ, ਆਨੰਦ ਤੇ ਅਰੋਗਤਾ ਪ੍ਰਾਪਤ ਹੋਣ ਤੋਂ ਇਲਾਵਾ ਮਨੋ-ਕਾਮਨਾ ਪੂਰੀਆਂ ਹੁੰਦੀਆਂ ਹਨ। ਧਨ ਦੌਲਤ ਵਿਚ ਵਾਧਾ ਹੁੰਦਾ ਹੈ।

ਭਾਵੇਂ ਸੰਗਰਾਂਦ ਦੇ ਸਾਰੇ ਵਰਤ ਉਪ੍ਰੋਕਤ ਵਿਧੀ ਨਾਲ ਹੀ ਰਖੇ ਜਾਂਦੇ ਹਨ, ਪਰ ਮਨੋ-ਕਾਮਨਾ ਅਨੁਸਾਰ ਇਨ੍ਹਾਂ ਵਰਤਾਂ ਦੀ ਵਿਧੀ ਵਿਚ ਕੁਝ ਅੰਤਰ ਪਾ ਲਿਆ ਜਾਂਦਾ ਹੈ। ਉਸੇ ਅਨੁਸਾਰ ਇਨ੍ਹਾਂ ਵਰਤਾਂ ਦੇ ਨਾਂ ਵੀ ਵੱਖੋ ਵੱਖਰੇ ਰਖ ਲਏ ਗਏ ਹਨ।

(1) ਲੱਵਣ ਸੰਕਰਾਂਤੀ ਵਰਤ : ਇਸ ਵਰਤ ਵਿਚ ਅਸ਼ਟ ਦਲ ਕੰਵਲ ਅੱਗੇ ਲੂਣ ਅਤੇ ਗੁੜ ਦੀ ਢੇਰੀ ਲਗਾਈ ਜਾਂਦੀ ਹੈ ਅਤੇ ਕੇਸਰ, ਗੁੜ ਤੇ ਲੂਣ ਤਿੰਨਾਂ ਨੂੰ ਮਿਲਾ ਕੇ ਦਾਨ ਦਿਤਾ ਜਾਂਦਾ ਹੈ।

(2) ਧਾਨਿ ਸੰਕਰਾਂਤੀ ਵਰਤ : ਇਸ ਵਰਤ ਵਿਚ ਧਾਨ ਦਾਨ ਵਜੋਂ ਦਿਤੇ ਜਾਂਦੇ ਹਨ। ਇਸ ਵਰਤ ਨਾਲ ਰੋਗ ਦੂਰ ਹੁੰਦੇ ਹਨ ਅਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ।

(3) ਸੁਹਾਗ ਸੰਕਰਾਂਤੀ ਵਰਤ : ਇਸ ਵਰਤ ਵਿਚ ਅਸ਼ਟ ਦਲ ਕੰਵਲ ਬਣਾ ਕੇ ਉਸ ਦੇ ਸਾਹਮਣੇ ਕਿਸੇ ਸੁਹਾਗਣ ਤੀਵੀਂ ਨੂੰ ਬਿਠਾ ਕੇ ਸੁਹਾਗ ਦਾ ਕੋਈ ਚਿੰਨ੍ਹ ਜਿਵੇਂ ਨਥ, ਸਾਲੂ, ਬਿੰਦੀ, ਗੋਟੇ-ਕਿਨਾਰੀ ਵਾਲੇ ਕਪੜੇ ਆਦਿ ਦਾਨ ਕੀਤੇ ਜਾਂਦੇ ਹਨ। ਇਹ ਵਰਤ ਥਿਰ ਸੁਹਾਗ ਲਈ ਰਖਿਆ ਜਾਂਦਾ ਹੈ।

(4) ਤੰਬੋਲ ਸੰਕਰਾਂਤੀ ਵਰਤ : ਇਸ ਵਰਤ ਵਿਚ ਤੰਬੋਲ ਅਤੇ ਚੰਦਨ ਦਾਨ ਕੀਤਾ ਜਾਂਦਾ ਹੈ। ਇਹ ਵਰਤ ਘਰ ਵਿਚ ਖ਼ੁਸ਼ੀ ਅਤੇ ਮੰਗਲ ਲਿਆਂਦਾ ਹੈ।

(5) ਕਾਮਨਾ ਸੰਕਰਾਂਤੀ ਵਰਤ : ਇਸ ਵਰਤ ਵਿਚ ਗੁੜ ਦਾ ਭਰਿਆ ਕੁੰਭ ਅਤੇ ਕੁਝ ਕਪੜੇ ਦਾਨ ਕੀਤੇ ਜਾਂਦੇ ਹਨ। ਇਸ ਵਰਤ ਨਾਲ ਮਨੋ-ਕਾਮਨਾ ਪੂਰੀਆਂ ਹੁੰਦੀਆਂ ਹਨ।

(6) ਆਯੂ ਸੰਕਰਾਂਤੀ ਵਰਤ : ਇਸ ਵਰਤ ਵਿਚ ਕਾਂਸ਼ੀ ਦੇ ਭਾਂਡੇ ਵਿਚ ਗੁੜ ਤੇ ਘਿਉ ਭਰ ਕੇ ਦਾਨ ਕੀਤਾ ਜਾਂਦਾ ਹੈ। ਇਸ ਵਰਤ ਨਾਲ ਆਯੂ ਦੀਰਘ ਹੁੰਦੀ ਹੈ।

(7) ਧਨ ਸੰਕਰਾਂਤੀ ਵਰਤ : ਇਸ ਵਰਤ ਵਿਚ ਜੋਲ ਨਾਲ ਭਰੇ ਕਲਸ ਵਿਚ ਸੋਨੇ ਦੀ ਇਕ ਡਲੀ ਪਾ ਕੇ ਦਾਨ ਕੀਤੀ ਜਾਂਦੀ ਹੈ। ਇਸ ਵਰਤ ਨਾਲ ਧਨ ਦੌਲਤ ਵਿਚ ਵਾਧਾ ਹੁੰਦਾ ਹੈ।

(8) ਭੋਗ ਸੰਕਰਾਂਤੀ ਵਰਤ : ਇਸ ਵਰਤ ਸਮੇਂ ਗ਼ਰੀਬ ਸੁਹਾਗਣ ਇਸਤ੍ਰੀਆਂ ਨੂੰ ਭੋਜਨ ਛਕਾਇਆ ਜਾਂਦਾ ਹੈ। ਉਨ੍ਹਾਂ ਨੂੰ ਕੰਗੂ, ਕਜਲਾ, ਸੰਧੂਰ, ਫੁੱਲ, ਪਾਨ, ਕਪੂਰ, ਚੰਦਨ, ਫਲ ਅਤੇ ਕਪੜੇ ਆਦਿ ਦਾਨ ਵਜੋਂ ਦਿਤੇ ਜਾਂਦੇ ਹਨ। ਇਸ ਵਰਤ ਨਾਲ ਸੁਹਾਗ ਦਾ ਸੁਖ ਮਿਲਦਾ ਹੈ।

(9) ਰੂਪ ਸੰਕਰਾਂਤੀ ਵਰਤ : ਇਸ ਵਰਤ ਵਿਚ ਸਵੇਰੇ ਤਿਲਾਂ ਦਾ ਤੇਲ ਮਲ ਕੇ ਇਸ਼ਨਾਨ ਕੀਤਾ ਜਾਂਦਾ ਹੈ। ਫਿਰ ਸੂਰਜ ਨਾਰਾਇਣ ਦੀ ਪੂਜਾ ਕੀਤੀ ਜਾਂਦੀ ਹੈ। ਇਸ ਤੋਂ ਬਾਅਦ ਕਿਸੇ ਭਾਂਡੇ ਵਿਚ ਘਿਉ ਤੇ ਸੋਨਾ ਪਾ ਕੇ ਆਪਣਾ ਰੂਪ ਵੇਖਿਆ ਜਾਂਦਾ ਹੈ। ਬਾਅਦ ਵਿਚ ਇਹ ਸੋਨਾ ਅਤੇ ਘਿਉ ਕਿਸੇ ਬ੍ਰਾਹਮਣ ਨੂੰ ਭੇਟ ਕੀਤਾ ਜਾਂਦਾ ਹੈ। ਇਸ ਵਰਤ ਨਾਲ ਸੁੰਦਰਤਾ, ਜਵਾਨੀ ਤੇ ਅਰੋਗਤਾ ਮਿਲਦੀ ਹੈ। ਇਹ ਵਰਤ ਵਧੇਰੇ ਕਰ ਕੇ ਜਵਾਨ ਤੀਵੀਆਂ ਰਖਦੀਆਂ ਹਨ।

(10) ਤੇਜ ਸੰਕਰਾਂਤੀ ਵਰਤ : ਇਸ ਵਰਤ ਵਿਚ, ਮਿੱਟੀ ਦੇ ਭਾਂਡੇ ਵਿਚ, ਕੁਝ ਚਾਵਲ ਤੇ ਲੱਡੂ ਰਖ ਕੇ ਅਤੇ ਮੱਧ ਵਿਚ ਦੀਪ ਬਾਲ ਕੇ ਦਾਨ ਵਜੋਂ ਦਿਤਾ ਜਾਂਦਾ ਹੈ। ਇਸ ਵਰਤ ਨਾਲ ਤੇਜ ਪ੍ਰਤਾਪ ਵਧਦਾ ਹੈ। ਜੇ ਦਾਨ ਦੇਂਦਿਆਂ ਦੀਵਾ ਬੁਝ ਜਾਵੇ ਤਾਂ ਅਸ਼ੁਭ ਹੈ।

(11) ਅਸ਼ੋਕ ਸੰਕਰਾਂਤੀ ਵਰਤ : ਇਸ ਵਰਤ ਵਿਚ ਪਹਿਲਾਂ ਤਿਲਾਂ ਦਾ ਤੇਲ ਮਲ ਕੇ ਇਸ਼ਨਾਨ ਕੀਤਾ ਜਾਂਦਾ ਹੈ, ਫਿਰ ਸੂਰਜ ਦੀ ਸੋਨੇ ਦੀ ਮੂਰਤੀ ਨੂੰ ਲਾਲ ਕਪੜੇ ਵਿਚ ਵਲ੍ਹੇਟ ਕੇ ਤੇ ਕਿਸੇ ਤਾਂਬੇ ਦੇ ਭਾਂਡੇ ਵਿਚ ਰਖ ਕੇ ਪੂਜਿਆ ਜਾਂਦਾ ਹੈ। ਬਾਅਦ ਵਿਚ ਇਹ ਮੂਰਤੀ ਦਾਨ ਕਰ ਦਿਤੀ ਜਾਂਦੀ ਹੈ। ਇਸ ਵਰਤ ਨਾਲ ਦੀਰਘ ਆਯੂ, ਅਰੋਗਤਾ, ਤੇ ਐਸ਼ਵਰਜ ਦੇ ਨਾਲ ਨਾਲ ਸੰਤਾਨ ਦਾ ਸੁਖ ਵੀ ਮਿਲਦਾ ਹੈ।

(12) ਖੀਰ ਸੰਕਰਾਂਤੀ ਵਰਤ : ਇਸ ਵਰਤ ਵਿਚ ਦੁਧ, ਦਹੀਂ ਜਾਂ ਘਿਉ ਦਾਨ ਵਜੋਂ ਦਿਤਾ ਜਾਂਦਾ ਹੈ। ਕਈ ਹਿੰਦੂ ਦੁਧ ਵਿਚ ਗਊ ਦੀ ਮੂਰਤੀ

ਰਖ ਕੇ ਬ੍ਰਾਹਮਣ ਨੂੰ ਦਾਨ ਕਰਦੇ ਹਨ। ਇਸ ਨਾਲ ਘਰ ਵਿਚ ਖ਼ੁਸ਼ਹਾਲੀ ਵਧਦੀ ਹੈ। ਗਊ ਦੀ ਪੂਜਾ ਕਰਨ ਵਾਲੇ 'ਸਗਾਭੀ' ਇਸ ਵਰਤ ਨੂੰ ਆਮ ਰਖਦੇ ਹਨ।

ਕਈ ਹਿੰਦੂ ਉਪ੍ਰੋਕਤ ਸਾਰੇ ਵਰਤ ਕਰਮਵਾਰ ਹਰ ਸੰਗਰਾਂਦ ਨੂੰ ਰਖਦੇ ਹਨ। ਇਨ੍ਹਾਂ ਵਰਤਾਂ ਦੀ ਲੜੀ ਨੂੰ ਇਕ ਵਾਰ ਨਿਰਵਿਘਨ ਸਮਾਪਤ ਕਰਨ ਨਾਲ ਸੰਸਾਰ ਦੇ ਸਾਰੇ ਸੁਖ ਪ੍ਰਾਪਤ ਹੁੰਦੇ ਹਨ। ਇਨ੍ਹਾਂ ਬਾਰ੍ਹਾਂ ਵਰਤਾਂ ਦਾ ਸਮੁੱਚਾ ਨਾਂ 'ਸੰਗਰਾਂਦ ਵਰਤਮਾਲਾ' ਹੈ।

**(ਸ-88) ਸਗਲਾ :**

(1) ਪੈਰਾਂ ਵਿਚ ਪਹਿਨਣ ਵਾਲਾ ਚਾਂਦੀ ਦਾ ਇਕ ਗਹਿਣਾ।

(2) ਇਕ ਮੁਸਲਮਾਨ ਜਟ ਕਬੀਲਾ, ਜੋ ਮਿੰਟਗੁਮਰੀ ਵਿਚ ਮਿਲਦਾ ਹੈ। ਇਹ ਲੋਕ ਮੁੱਢ ਦੇ ਰਾਜਪੂਤ ਹਨ ਅਤੇ ਧਾਰਾ ਨਗਰ ਦੇ ਰਾਜੇ ਦੀ ਵੰਸ਼ ਵਿਚੋਂ ਹੋਣ ਦਾ ਦਾਅਵਾ ਕਰਦੇ ਹਨ। ਇਨ੍ਹਾਂ ਦੇ ਕਥਨ ਅਨੁਸਾਰ ਇਹ ਲੋਕ ਅਕਬਰ ਦੇ ਰਾਜ ਵੇਲੇ ਮਿੰਟਗੁਮਰੀ ਵਿਚ ਆ ਕੇ ਵਸੇ।

**(ਸ-89) ਸੰਗਚਾ :**

ਡੇਰਾ ਗ਼ਾਜ਼ੀ ਖ਼ਾਨ ਦੀਆਂ ਮਜ਼ਾਰੀ ਪਹਾੜੀਆਂ ਵਿਚ ਮਿਲਦੇ ਇਕ ਖ਼ਾਸ ਤਰ੍ਹਾਂ ਦੇ ਖਿੰਘਰ; ਇਨ੍ਹਾਂ ਖਿੰਘਰਾਂ ਦੀ ਉਤਪੱਤੀ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ: ਇਕ ਵਾਰ ਪੰਜਾਹ ਮੁਟਿਆਰਾਂ ਇਕ ਤਾਲ ਵਿਚ ਇਸ਼ਨਾਨ ਕਰ ਰਹੀਆਂ ਸਨ ਕਿ ਅਚਾਨਕ ਉਪਰੋਂ ਉਨ੍ਹਾਂ ਦੇ ਭਾਵੀ ਪਤੀ ਉਥੇ ਆ ਪੁਜੇ। ਮੁਟਿਆਰਾਂ ਨੇ ਰੱਬ ਅੱਗੇ ਪਰਦੇ ਢੱਕਣ ਲਈ ਪ੍ਰਾਰਥਨਾ ਕੀਤੀ; ਆਪ ਤਾਂ ਉਹ ਧਰਤੀ ਵਿਚ ਹੀ ਅਲੋਪ ਹੋ ਗਈਆਂ, ਪਰ ਉਨ੍ਹਾਂ ਦੇ ਕਪੜੇ ਸੰਗਚਾ ਦਾ ਰੂਪ ਧਾਰਨ ਕਰ ਗਏ (ਮਯਾ ਸਿੰਘ, ਪੰਨਾ, 1006)। ਇਹ ਖਿੰਘਰ ਲੋਕ-ਚਕਿਤਸਾ ਵਿਚ ਵੀ ਵਰਤੇ ਜਾਂਦੇ ਹਨ।

**(ਸ-90) ਸੰਗ-ਤਰੋਟ :**

ਕਿਸੇ ਮਿੱਤਰ ਨਾਲੋਂ ਦੋਸਤੀ ਤੋੜ ਲੈਣ ਦੀ ਕਿਰਿਆ; ਪੋਠੋਹਾਰ ਵਿਚ ਛੋਟੇ ਬੱਚੇ ਜਦੋਂ ਕਿਸੇ ਮਿੱਤਰ ਜਾਂ ਆੜ੍ਹੀ ਨਾਲ ਨਰਾਜ਼ ਹੋ ਜਾਂਦੇ ਹਨ ਤਾਂ ਉਹ ਉਸ ਨਾਲੋਂ ਨਾਤਾ ਤੋੜਨ ਵੇਲੇ ਇਹ ਟੱਪਾ ਉਚਾਰਦੇ ਹਨ : 'ਐਧਰ ਮੂੰਗੀ ਓਧਰ ਮੋਠ, ਤੇਰਾ ਮੇਰਾ ਸੰਗ-ਤਰੋਟ।' ਕਹਿੰਦੇ ਹਨ ਮੂੰਗੀ ਤੇ ਮੋਠ ਦਾ ਧੁਰੋਂ ਹੀ ਵੈਰ ਚਲਿਆ ਆ ਰਿਹਾ ਹੈ।

**(ਸ-91) ਸੰਗਲ :**

ਲੋਹੇ ਦੀ ਜ਼ੰਜੀਰੀ; ਸੰਗਲ ਵਿਚ ਰਹੱਸਮਈ ਸ਼ਕਤੀ ਮੰਨੀ ਜਾਂਦੀ ਹੈ ਅਤੇ ਇਹਦੇ ਨੇੜੇ ਕਰੂਰ ਸ਼ਕਤੀਆਂ ਨਹੀਂ ਢੁਕਦੀਆਂ। ਚੰਬੇ ਦੇ ਨਾਗ-ਮੰਦਰਾਂ ਵਿਚ ਸੰਗਲ ਦਾ ਰਖਣਾ ਵਿਧਾਨ ਹੈ। ਇਸੇ ਸੰਗਲ ਨਾਲ ਚੇਲਾ ਆਪਣੇ ਸਰੀਰ ਨੂੰ ਝੰਬਦਾ ਹੈ। ਇਸ ਕਾਰਜ ਦੁਆਰਾ ਚੇਲੇ ਵਿਚੋਂ ਦੇਵਤਾ ਪ੍ਰਗਟ ਹੁੰਦਾ ਹੈ ਅਤੇ ਉਸ ਦੇ ਮੂੰਹੋਂ ਸਤਿ ਬਚਨ ਨਿਕਲਦੇ ਹਨ। ਲੋਕੀ ਉਸਤੋਂ ਪ੍ਰਸ਼ਨ ਪੁਛਦੇ ਹਨ।

ਰਮਲ ਵੇਲੇ ਵੀ ਸੰਗਲੀ ਦੀ ਵਰਤੋਂ ਕੀਤੀ ਜਾਂਦੀ ਹੈ। ਜਦੋਂ ਕੋਈ ਸ਼ਖ਼ਸ ਪਾਂਧੇ ਜਾਂ ਫਾਲੀ ਤੋਂ ਪ੍ਰਸ਼ਨ ਕਢਵਾਂਦਾ ਹੈ, ਤਾਂ ਉਹ ਸੰਗਲੀ ਤੇ ਕੁਰਾ ਸੁਟਕੇ, ਰਮਲ ਦੇ ਹਿਸਾਬ ਨਾਲ, ਕੰਮ ਦੀ ਸਫਲਤਾ ਜਾਂ ਅਸਫਲਤਾ ਬਾਰੇ ਅਨੁਮਾਨ ਲਗਾ ਕੇ ਦਸਦਾ ਹੈ।

**(ਸ-92) ਸੰਗਲੀ :**

ਸੋਨੇ ਚਾਂਦੀ ਦਾ ਬਣਿਆ ਇਕ ਗਹਿਣਾ, ਜੋ ਗਲ ਵਿਚ ਪਹਿਨਿਆ ਜਾਂਦਾ ਹੈ। ਜ਼ੰਜੀਰੀ ਦੀ ਸ਼ਕਲ ਦਾ ਹੋਣ ਕਰ ਕੇ ਇਸ ਨੂੰ 'ਜ਼ੰਜੀਰੀ' ਵੀ ਕਿਹਾ ਜਾਂਦਾ ਹੈ :

ਗਲ ਸੰਗਲੀ ਤੇ ਹੱਥ ਚੂੜੀਆਂ,
ਤੇਰੀਆਂ ਮੁਰਾਦਾਂ ਪੂਰੀਆਂ।
(ਲੋਕ-ਗੀਤ)

**(ਸ-93) ਸਗਾਈ :**

(ਵੇਖੋ : ਕੁੜਮਾਈ)।

**(ਸ-94) ਸੱਗੀ :**

ਸੋਨੇ ਦਾ ਇਕ ਗਹਿਣਾ, ਜਿਸ ਨੂੰ ਤੀਵੀਆਂ ਸਿਰ ਦੀ ਚੋਟੀ ਉਪਰ ਸਜਾਉਂਦੀਆਂ ਹਨ। ਇਹ ਗਹਿਣਾ ਮੂਧੀ ਕਟੋਰੀ ਦੀ ਸ਼ਕਲ ਦਾ ਬਣਿਆ ਹੁੰਦਾ ਹੈ; ਇਸ ਦੇ ਉਪਰ ਵਲ ਨਗ ਜਾਂ ਮੋਤੀ ਜੜੇ ਹੁੰਦੇ ਹਨ। ਕਈ ਧਨੀ ਲੋਕ ਸੱਗੀ ਦੇ ਉਪਰਲੇ ਖੋਲ ਉਤੇ ਬਾਹਰ ਵਲ ਮੀਨਾਕਾਰੀ ਵੀ ਕਰਵਾ ਲੈਂਦੇ ਹਨ।

ਸੱਗੀ ਆਮ ਤੌਰ ਉਤੇ ਇਕੱਲੀ ਨਹੀਂ ਪਹਿਨੀ ਜਾਂਦੀ, ਇਸ ਦੇ ਨਾਲ ਦੋ ਫੁੱਲ ਵੀ ਪਹਿਨੇ ਜਾਂਦੇ ਹਨ, ਜੋ ਸੱਗੀ ਦੇ ਪਿਛੇ ਦੋਹਾਂ ਕੰਨਾਂ ਦੇ ਕੋਲ ਸਜਾਏ ਜਾਂਦੇ ਹਨ। ਇਸੇ ਤੋਂ ਸੱਗੀ ਨੂੰ 'ਸਗੀ ਫੁੱਲ' ਵੀ ਕਿਹਾ ਜਾਂਦਾ ਹੈ। ਇਹ ਗਹਿਣਾ ਮੁਟਿਆਰਾਂ ਦੇ ਗੌਰਵ ਨੂੰ ਚਾਰ ਚੰਨ ਲਗਾਉਂਦਾ ਹੈ। ਇਸੇ ਲਈ ਲੋਕ-ਗੀਤਾਂ ਵਿਚ ਸੱਗੀ ਨੂੰ ਸੈਸ਼ਨ ਜੱਜ ਦਾ ਰੁਤਬਾ ਪ੍ਰਾਪਤ ਹੈ : ਸਗੀ ਫੁੱਲ ਨੀ ਸੈਸ਼ਨ ਜੱਜ ਤੇਰਾ, ਕੈਂਠਾ ਤੇਰਾ ਮੁਹਤਮ ਏ।'

**(ਸ-95) ਸੰਗੀਤ :**

(ਵੇਖੋ : ਲੋਕ-ਸੰਗੀਤ)।

**(ਸ-96) ਸੰਗੇ ਅਸਵਦ :**

(ਵੇਖੋ : ਅਸਵਦ)।

**(ਸ-97) ਸਗੋਤ੍ਰਾ :**

ਇਕੋ ਕੁਲ ਅਤੇ ਗੋਤ ਦੇ ਲੋਕ; ਹਿੰਦੂਆਂ ਵਿਚ ਰਿਸ਼ਤੇ ਨਾਤੇ ਕਰਨ ਵੇਲੇ ਵਰ ਅਤੇ ਕੰਨਿਆਂ ਦੀ ਗੋਤ ਨੂੰ ਧਿਆਨ ਵਿਚ ਰਖਿਆ ਜਾਂਦਾ ਹੈ ਅਤੇ ਸਗੋਤ੍ਰੇ ਵਿਆਹ ਨਿਸ਼ੇਧ ਹਨ (ਵੇਖੋ : ਗੋਤ)।

**(ਸ-98) ਸੰਘੜ :**

ਜੰਡ ਦੀ ਫਲੀ, ਜਿਸ ਦੀ ਪੂਜਾ 'ਸੰਘੜ ਚੌਥ' ਨੂੰ ਕੀਤੀ ਜਾਂਦੀ ਹੈ। ਧਾਰਨਾ ਹੈ ਕਿ ਇਸ ਦੀ ਪੂਜਾ ਨਾਲ ਸੰਕਟ ਦੂਰ ਰਹਿੰਦੇ ਹਨ। ਚੂਹੜਿਆਂ ਵਿਚ ਇਹ ਪੂਜਾ ਆਮ ਪ੍ਰਚਲਤ ਹੈ।

**(ਸ-99) ਸੰਘੜ ਚੌਥ :**

ਗਣੇਸ਼ ਚੌਥ; ਇਸ ਦਿਨ ਹਿੰਦੂ ਗਣੇਸ਼ ਦਾ ਵਰਤ ਰਖਦੇ ਅਤੇ ਪੂਜਾ ਅਰਚਾ ਕਰਦੇ ਹਨ। ਇਸੇ ਦਿਨ, ਜੰਡ ਦੇ ਫਲ, ਜਿਸ ਨੂੰ ਸੰਘੜ ਕਿਹਾ ਜਾਂਦਾ ਹੈ, ਦੀ ਪੂਜਾ ਵੀ ਕੀਤੀ ਜਾਂਦੀ ਹੈ। ਕਈ ਵੈਸ਼ਨੋ ਭਗਤ ਇਸ ਤਿੱਥ ਨੂੰ ਕੰਜਕਾਂ ਸਦਕੇ, ਉਨ੍ਹਾਂ ਦੇ ਹੱਥਾਂ ਉਤੇ ਮਹਿੰਦੀ ਰਚਾਉਂਦੇ, ਵੀਣੀ ਦੁਆਲੇ ਮੌਲੀ ਦਾ ਧਾਗਾ ਬੰਨ੍ਹਦੇ ਤੇ ਭੋਜਨ ਖਵਾਉਂਦੇ ਹਨ। ਇਸ ਤਰ੍ਹਾਂ ਵੈਸ਼ਨੋ ਦੇਵੀ ਪ੍ਰਸੰਨ ਹੁੰਦੀ ਹੈ ਅਤੇ ਬੱਚਿਆਂ ਉਤੇ ਕੋਈ ਸੰਕਟ ਨਹੀਂ ਆਉਂਦਾ (ਵੇਖੋ : ਗਣੇਸ਼ ਚੌਥ)।

**(ਸ-100) ਸੰਘਾਤ :**

ਪੁਰਾਣਾਂ ਅਨੁਸਾਰ ਇਕ ਨਰਕ ਜਿਸ ਵਿਚ ਗੰਦਗੀ, ਬਲਗਮ ਤੇ ਮੈਲੇ ਦਾ ਪ੍ਰਵਾਹ ਚਲਦਾ ਰਹਿੰਦਾ ਹੈ। ਇਸ ਨਰਕ ਵਿਚ ਉਨ੍ਹਾਂ ਪਾਪੀਆਂ ਨੂੰ ਸੁਟਿਆ ਜਾਂਦਾ ਹੈ, ਜਿਨ੍ਹਾਂ ਨੇ ਕਿਸੇ ਜੀਵ ਨੂੰ ਅਕਾਰਨ ਹੀ ਤਸੀਹੇ ਅਤੇ ਦੁਖ ਦਿਤੇ ਹੋਣ।

**(ਸ-101) ਸੰਘਾੜਾ :**

ਪਾਣੀ ਵਿਚ ਪੈਦਾ ਹੋਣ ਵਾਲਾ ਇਕ ਫਲ; ਇਸ ਦੇ ਆਟੇ ਨੂੰ ਹਿੰਦੂ ਬੜਾ ਪਵਿਤ੍ਰ ਸਮਝਦੇ ਹੋਏ, ਨੌਰਾਤਿਆਂ ਦੇ ਦਿਨਾਂ ਦੇ ਵਰਤ ਵਿਚ ਖਾਂਦੇ ਹਨ। ਸੰਘਾੜੇ ਦੇ ਆਟੇ ਨੂੰ ਗਾੜੀਆਂ ਦਾ ਆਟਾ ਵੀ ਕਿਹਾ ਜਾਂਦਾ ਹੈ। ਹੋਲੀਆਂ ਦੇ ਦਿਨਾਂ ਵਿਚ ਇਸ ਆਟੇ ਨੂੰ ਲਾਲ ਰੰਗ ਦੇ ਕੇ ਗੁਲਾਲ ਬਣਾਇਆ ਜਾਂਦਾ ਹੈ। ਹੋਲੀਆਂ ਦੇ ਦਿਨਾਂ ਵਿਚ,

ਇਸ ਧੂੜੇ ਨੂੰ ਪਵਿਤ੍ਰ ਤੇ ਸ਼ੁਭ ਜਾਣ ਕੇ ਇਕ ਦੂਜੇ ਦੇ ਮੱਥੇ ਉਤੇ ਧੂੜਨ ਦੀ ਪ੍ਰਥਾ ਹੈ।

(ਸ-102) **ਸੰਘੇ :**

ਇਕ ਹਿੰਦੂ ਜੱਟ ਕਬੀਲਾ ਜੋ ਫ਼ਿਰੋਜ਼ਪੁਰ ਤੇ ਹੁਸ਼ਿਆਰਪੁਰ ਵਿਚ ਮਿਲਦਾ ਹੈ। ਇਸ ਕਬੀਲੇ ਦੇ ਬਹੁਤ ਸਾਰੇ ਰੀਤ ਰਵਾਜ ਦਿਲੋਂ ਗੋਤ ਵਾਲੇ ਹੀ ਹਨ; ਪਰ ਇਨ੍ਹਾਂ ਦੀ ਵਿਆਹ ਨਾਲ ਸੰਬੰਧਿਤ ਇਕ ਰੀਤ ਬੜੀ ਵਿਲੱਖਣ ਹੈ। ਦੁਲ੍ਹਨ ਦੇ ਘਰ ਜਾ ਕੇ, ਦੂਲ੍ਹਾ ਉਥੋਂ ਆਪਣੇ ਕੁਲ-ਪ੍ਰੋਹਿਤ ਨਾਲ ਬਾਹਰ ਜੰਗਲ ਵਿਚ ਜਾਂਦਾ ਹੈ। ਉਥੋਂ ਪਨ੍ਹ ਦੀ ਝਾੜੀ, ਜਿਸ ਦੀ ਬੁਹਾਰੀ ਬਣਦੀ ਹੈ, ਦੀ ਇਕ ਟਹਿਣੀ ਤੋੜ ਕੇ ਘਰ ਲਿਆਂਦਾ ਅਤੇ ਵਿਹੜੇ ਵਿਚ ਬੀਜਦਾ ਹੈ। ਫਿਰ ਪੌਦੇ ਨੂੰ ਛੇ ਮਹੀਨੇ ਜਾਂ ਸਾਲ ਭਰ ਤਕ ਪਾਣੀ ਦਿਤਾ ਜਾਂਦਾ ਹੈ, ਤਾਂ ਜੋ ਉਹ ਝਾੜੀ ਹਰੀ ਰਹੇ।

(ਸ-103) **ਸੰਘੇਰਾ :**

ਜੱਟਾਂ ਦੀ ਇਕ ਗੋਤ ਜਿਸ ਦੀ ਬਹੁਤੀ ਵਸੋਂ ਲੁਧਿਆਣੇ ਵਿਚ ਹੈ। ਸੰਘੇਰਾਂ ਵਿਚ ਵਿਆਹ ਤੋਂ ਬਾਅਦ ਜੰਡੀ ਕੱਟਣ ਤੇ ਛਟੀਆਂ ਖੇਡਣ ਦੀ ਪ੍ਰਥਾ ਹੈ। ਇਸ ਗੋਤ ਵਾਲੇ ਆਪਣੀ ਗਾਂ ਮੱਝ ਦਾ ਪਹਿਲਾ ਦੁਧ ਜਠੇਰੇ ਨੂੰ ਦੇਂਦੇ ਹਨ (ਗਲਾਸਰੀ 3,352)।

(ਸ-104) **ਸੰਘੋਲ :**

ਪਟਿਆਲੇ ਤੋਂ 50 ਮੀਲ ਅਤੇ ਰੋਪੜ ਤੋਂ 13 ਮੀਲ ਦੂਰ ਦੱਖਣ ਵਲ ਇਕ ਉੱਚੀ ਥੇਹ; ਸੰਘੋਲ ਬਾਰੇ ਕਈ ਦੰਦ-ਕਥਾਵਾਂ ਪ੍ਰਚਲਤ ਹਨ। ਸਥਾਨਿਕ ਰਵਾਇਤਾਂ ਅਨੁਸਾਰ ਪ੍ਰਾਚੀਨ ਕਾਲ ਵਿਚ ਇਸ ਨਗਰ ਦਾ ਨਾਂ ਸੰਗਲਾਦੀਪ ਸੀ ਅਤੇ 'ਰੂਪ ਬਸੰਤ' ਦੀ ਪ੍ਰਸਿਧ ਕਥਾ ਦਾ ਘਟਨਾ ਸਥਲ ਇਹੋ ਨਗਰ ਸੀ।

ਇਕ ਰਵਾਇਤ ਅਨੁਸਾਰ ਇਹ ਨਗਰ ਕਦੇ ਘੁਗ ਵਸਦਾ ਸੀ, ਪਰ ਆਕਾਸ਼ ਵਿਚੋਂ ਉਪਰਥਲੀ ਪੱਥਰ ਪੈਣ ਨਾਲ ਤਬਾਹ ਹੋ ਗਿਆ। ਇਸ ਤਬਾਹੀ ਬਾਰੇ ਇਕ ਦੰਦ-ਕਥਾ ਇਉਂ ਪ੍ਰਚਲਤ ਹੈ: ਇਥੇ ਕਦੇ ਇਕ ਵਿਧਵਾ ਤੀਵੀਂ ਮਾਈ ਪਾਰੋ ਰਹਿੰਦੀ ਸੀ ਜੋ ਲੋਕਾਂ ਦਾ ਆਟਾ ਪੀਹ ਕੇ ਆਪਣੇ ਇਕਲੌਤੇ ਬੱਚੇ ਨੂੰ ਪਾਲਦੀ ਸੀ। ਮਜ਼ਦੂਰੀ ਥੋੜੀ ਮਿਲਣ ਕਰ ਕੇ ਉਸ ਨੂੰ ਕਈ ਕਈ ਡੰਗ ਭੁਖਿਆਂ ਰਹਿਣਾ ਪੈਂਦਾ। ਕਈ ਵਾਰ ਉਹ ਆਟਾ ਪੀਹਣ ਵੇਲੇ ਸਰੀਰ ਦੇ ਉਪਰ ਜੰਮੀਂ ਧੂੜ ਨੂੰ ਧੋ ਕੇ ਆਪਣੇ ਬੱਚੇ ਨੂੰ ਪਿਲਾਂਦੀ। ਲੋਕੀਂ ਪਾਰੋ ਉਤੇ ਰਤਾ ਵੀ ਤਰਸ ਨਹੀਂ ਸਨ ਖਾਂਦੇ। ਉਲਟਾ ਲੋਕਾਂ ਨੇ ਪਾਰੋ ਨੂੰ ਮਜਬੂਰ ਕੀਤਾ ਕਿ ਉਹ ਚੱਕੀ ਪੀਹਣ ਮਗਰੋਂ ਹੱਥ ਪੈਰ ਧੋ ਕੇ ਘਰ ਜਾਇਆ ਕਰੇ, ਤਾਂ ਜੋ ਉਹ ਆਟੇ ਦਾ ਧੋਣ ਆਪਣੇ ਬੱਚੇ ਨੂੰ ਨਾ ਪਿਲਾ ਸਕੇ। ਦੁਖੀ ਹੋ ਕੇ ਪਾਰੋ ਨੇ ਪਿੰਡ ਦੇ ਲੋਕਾਂ ਨੂੰ ਸਰਾਪ ਦਿਤਾ। ਫਲਸਰੂਪ ਸੰਘੋਲ ਉੱਤੇ ਆਕਾਸ਼ ਤੋਂ ਇਤਨੇ ਪੱਥਰ ਪਏ ਕਿ ਸਾਰਾ ਸ਼ਹਿਰ ਤਬਾਹ ਹੋ ਗਿਆ। ਇਸੇ ਘਟਨਾ ਤੋਂ 'ਸੰਘੋਲ ਦੇ ਪੱਥਰ ਪੈਣਾ' ਮੁਹਾਵਰਾ ਬਣਿਆ, ਜਿਸ ਦਾ ਅਰਥ ਰੱਬ ਦਾ ਕਹਿਰ ਨਾਜ਼ਲ ਹੋਣਾ ਹੈ।

ਸੰਘੋਲ ਦੀ ਥੇਹ ਬੜੀ ਪੁਰਾਣੀ ਹੈ। ਪੁਰਾਤਤ੍ਵਵੇਤਾ ਅਨੁਸਾਰ ਸੰਘੋਲ ਪਿੰਡ ਦਾ ਅਸਲ ਨਾਂ ਸੰਘਪੁਰ ਸੀ, ਜਿਸ ਦਾ ਅਰਥ ਹੈ : 'ਮਠਾਂ ਦਾ ਨਗਰ'। ਬੁਧ ਮੱਤ ਦੀ ਚੜ੍ਹਦੀ ਕਲਾ ਸਮੇਂ ਇਥੇ ਅਨੇਕਾਂ ਬੋਧੀ ਮੱਠ ਸਨ। ਚੀਨੀ ਯਾਤ੍ਰੀ ਹਿਯੂਨ ਸਾਂਗ ਅਨੁਸਾਰ ਇਸ ਇਲਾਕੇ ਵਿਚ ਉਦੋਂ ਦਸ ਬੋਧੀ ਮੱਠ ਸਨ। ਹਿਯੂਨ ਸਾਂਗ ਕੁਝ ਦਿਨ ਇਸ ਨਗਰ ਵਿਚ ਠਹਿਰਿਆ ਸੀ। ਇਹ ਮਠ ਹੁਣ ਭਾਵੇਂ ਤਬਾਹ ਹੋ ਗਏ ਹਨ, ਪਰ ਉਸ ਕਾਲ ਦੀਆਂ ਇੱਟਾਂ, ਪਥਰ ਦੀਆਂ ਚਪਰਾਂ ਅਤੇ ਸਿੱਕੇ ਇਥੋਂ ਹੁਣ ਤਕ ਖੁਦਾਈ ਵਿਚ ਮਿਲਦੇ ਰਹਿੰਦੇ ਹਨ।

ਇਸ ਥੇਹ ਦੀ ਜੋ ਨਵੀਂ ਖੁਦਾਈ ਕੀਤੀ ਗਈ ਹੈ, ਉਸ ਅਨੁਸਾਰ ਇਥੇ ਹੜਪਾ ਕਾਲ (1700 ਬੀ. ਸੀ.) ਤੋਂ ਬਾਅਦ ਉਪਰਥਲੀ ਘਟੋ ਘਟ ਅੱਠ ਸੰਸਕ੍ਰਿਤੀਆਂ ਦੇ ਉੱਨਤ ਹੋਣ ਦੇ ਆਸਾਰ ਮਿਲਦੇ ਹਨ। ਇਥੋਂ ਦਾ ਹਰ ਨਿਖੜਵਾਂ ਤਲ, ਜੋ ਇਕ ਦੂਜੇ ਉਤੇ ਸਪੱਸ਼ਟ ਵਿਖਾਈ ਦੇਂਦਾ ਹੈ, ਭਾਰਤੀ ਇਤਿਹਾਸ ਦੀ ਕੋਈ ਕਹਾਣੀ ਛੁਪਾਈ ਬੈਠਾ ਹੈ। ਇਸ ਥੇਹ ਦੇ ਉਪਰ ਜੋ ਪਿੰਡ ਅੱਜ ਕਲ੍ਹ ਵਸਦਾ ਹੈ, ਉਹਨੂੰ ਇਕ ਰਾਜਪੂਤ ਨੇ ਜਹਾਂਗੀਰ ਦੇ ਰਾਜ ਦੇ ਸਮੇਂ ਵਸਾਇਆ। ਪਿੰਡ ਦੇ ਨਾਂ ਤੋਂ ਥੇਹ ਨੂੰ ਵੀ ਸੰਘੋਲ ਦੀ ਥੇਹ ਕਿਹਾ ਜਾਣ ਲੱਗਾ।

(ਸ-105) **ਸਚਖੰਡ :**

(ੳ) ਗੁਰਮਤਿ ਅਨੁਸਾਰ ਅਧਿਆਤਮਕ ਵਿਕਾਸ ਦੀਆਂ ਪੰਜਾਂ ਮੰਜ਼ਲਾਂ ਵਿਚੋਂ ਅੰਤਲੀ ਮੰਜ਼ਲ। ਖੰਡ ਮੂਲ ਵਿਚ ਅਧਿਆਤਮਕ ਪੰਧ ਉਤੇ ਗੁਰਮੁਖ ਦੀ ਆਤਮਿਕ ਪ੍ਰਗਤੀ ਦੇ ਪੜਾਅ ਹਨ (ਵੇਖੋ : ਖੰਡ)।

(ਅ) ਉਹ ਲੋਕ ਜਿਥੇ ਨਿਰੰਕਾਰ ਦਾ ਨਿਵਾਸ ਹੈ। ਮੁਸਲਮਾਨ ਸਤਵੇਂ ਆਕਾਸ਼ ਵਿਚ ਇਕ ਕੁਰਸ ਉਤੇ ਖ਼ੁਦਾ ਦਾ ਨਿਵਾਸ ਮੰਨਦੇ ਹਨ। ਸਿੱਖ ਲੋਕਧਾਰਾ ਵਿਚ ਸਚਖੰਡ ਦਾ ਸੰਕਲਪ ਇਸੇ ਕੁਰਸ ਦੇ ਸਮਾਨੰਤਰ ਹੈ। ਗੁਰਮਤਿ ਵਿਚ ਪ੍ਰਮਾਤਮਾ ਨੂੰ ਸਾਰੀ ਸ੍ਰਿਸ਼ਟੀ ਅਥਵਾ ਰਚਨਾ ਵਿਚ ਵਿਆਪਕ ਮੰਨਿਆ ਗਿਆ ਹੈ : 'ਸੋ ਅੰਤਰਿ ਸੋ ਬਾਹਰਿ ਅਨੰਤ, ਘਟਿ ਘਟਿ ਬਿਆਪਿ ਰਹਿਆ ਭਗਵੰਤ... ਸਰਬ ਜੋਤਿ ਮਹਿ ਜਾਕੀ ਜੋਤਿ, ਧਾਰਿ ਰਹਿਓ ਸੁਆਮੀ ਓਤਿ ਪੋਤਿ' (ਸੁਖਮਨੀ ਮ: ੫) ਆਦਿ ਤੁਕਾਂ ਵਿਚ ਇਸੇ ਸੰਕਲਪ ਦੀ ਵਿਆਖਿਆ ਹੈ, ਪਰ ਨਾਲ ਹੀ ਸਾਮੀ ਪ੍ਰਭਾਵ ਹੇਠ ਉਸ ਦਾ ਵੱਖਰਾ ਅਸਥਾਨ 'ਸਚਖੰਡ' ਵੀ ਮਿੱਥ ਲਿਆ ਗਿਆ ਹੈ : 'ਸਚਖੰਡਿ ਵਸੈ ਨਿਰੰਕਾਰੁ'। ਇਸ ਸਚਖੰਡ ਦਾ ਸੌਂਦਰਯ ਬੋਧ 'ਸੁੰਦਰ' ਵਿਚ ਕਰਵਾਇਆ ਗਿਆ ਹੈ। ਇਸ ਸਚਖੰਡ ਵਿਚ ਅਨੇਕਾਂ ਖੰਡ, ਮੰਡਲ ਤੇ ਬ੍ਰਹਿਮੰਡ ਹਨ, ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਕੋਈ ਸੀਮਤ ਥਾਂ ਨਹੀਂ, ਸਮੁੱਚੀ ਸ੍ਰਿਸ਼ਟੀ ਹੀ ਹੈ, ਜਿਸ ਨੂੰ ਗੁਰਬਾਣੀ ਵਿਚ 'ਸੱਚੇ ਦੀ ਕੋਠੜੀ' ਵੀ ਕਿਹਾ ਗਿਆ ਹੈ।

ਸਿੱਖ ਲੋਕਧਾਰਾ ਅਨੁਸਾਰ ਮਰਨ ਤੋਂ ਬਾਅਦ ਨੇਕ ਰੂਹਾਂ ਸਚਖੰਡ ਵਿਚ ਨਿਵਾਸ ਕਰਦੀਆਂ ਹਨ।

(ਸ-106) **ਸ਼ਚੀ :**

ਇੰਦਰ ਦੀ ਪਤਨੀ; (ਵੇਖੋ : ਇੰਦ੍ਰਾਣੀ)।

(ਸ-107) **ਸੱਚ ਪ੍ਰਤੀ :**

ਸੱਚ ਝੂਠ ਦਾ ਨਿਤਾਰਾ ਕਰਨ ਦੀ ਲੋਕ-ਵਿਧੀ; ਪੁਰਾਣੇ ਵੇਲਿਆਂ ਵਿਚ, ਇਹ ਜਾਣਨ ਲਈ ਕਿ ਦੋਸ਼ੀ ਨੇ ਅਮੁਕਾ ਪਾਪ ਕੀਤਾ ਹੈ ਜਾਂ ਨਹੀਂ, ਉਸ ਨੂੰ ਇਕ ਵਿਸ਼ੇਸ਼ ਤਰ੍ਹਾਂ ਦੀ ਪ੍ਰੀਖਿਆ ਵਿਚੋਂ ਲੰਘਣਾ ਪੈਂਦਾ ਸੀ, ਜੇ ਕਥਿਤ ਦੋਸ਼ੀ ਬਿਨਾਂ ਕਿਸੇ ਆਂਚ ਦੇ ਪ੍ਰੀਖਿਆ ਵਿਚੋਂ ਲੰਘ ਜਾਵੇ ਤਾਂ ਨਿਰਦੋਸ਼ ਮੰਨਿਆ ਜਾਂਦਾ। ਇਹ ਪ੍ਰੀਖਿਆ ਕਈ ਪ੍ਰਕਾਰ ਦੀ ਸੀ : ਜਲ-ਪ੍ਰੀਖਿਆ, ਤੇਲ-ਪ੍ਰੀਖਿਆ, ਅਗਨ-ਪ੍ਰੀਖਿਆ ਆਦਿ। ਲੋਕਾਂ ਦਾ ਵਿਸ਼ਵਾਸ ਸੀ ਕਿ ਸੱਚੇ ਤੇ ਨਿਰਦੋਸ਼ ਸ਼ਖ਼ਸ ਉਤੇ ਕੁਦਰਤ ਦੀਆਂ ਮਹਾਨ ਸ਼ਕਤੀਆਂ ਪ੍ਰੀਖਿਆ ਸਮੇਂ ਕਰੋਪੀ ਨਹੀਂ ਕਰਦੀਆਂ। ਹਿੰਦੂ ਧਾਰਨਾ ਅਨੁਸਾਰ ਪ੍ਰਮਾਤਮਾ ਨੇ ਜੀਵਾਂ ਦੇ ਕਰਮਾਂ ਦੇ ਸਾਖੀ ਅੱਠ ਦੇਵਤੇ ਮੁਕੱਰਰ ਕੀਤੇ ਹੋਏ ਹਨ। ਇਹ ਅੱਠੋ ਦੇਵਤੇ ਜੀਵਾਂ ਦੇ ਦੋਸ਼ਾਂ ਨੂੰ ਜਾਣਦੇ ਹਨ। ਸੱਚ ਪ੍ਰਤੀ ਵੇਲੇ ਇਹ ਦੇਵਤੇ ਨਿਰਦੋਸ਼ ਨੂੰ ਕਦੇ ਆਂਚ ਨਹੀਂ ਆਉਣ ਦੇਂਦੇ।

'ਜਲ-ਪ੍ਰੀਖਿਆ' ਵਿਚ ਕਥਿਤ ਦੋਸ਼ੀ ਨੂੰ ਕਿਸੇ ਡੂੰਘੇ ਵਹਿਣ, ਸਰੋਵਰ ਜਾਂ ਖੂਹ ਵਿਚ ਸੁਟ ਦਿਤਾ ਜਾਂਦਾ ਹੈ। ਜੇ ਜਲ ਉਸ ਨੂੰ ਨਾ ਡੋਬੇ, ਤਾਂ ਉਹ ਨਿਰਦੋਸ਼ ਹੈ। 'ਤੇਲ-ਪ੍ਰੀਖਿਆ' ਵਿਚ ਕਥਿਤ ਦੋਸ਼ੀ ਨੂੰ, ਅੱਗ ਉਤੇ ਤਪਦੀ ਤੇਲ ਦੀ ਕੜਾਹੀ ਵਿਚ, ਆਪਣਾ ਹੱਥ ਪਾਉਣ ਲਈ ਕਿਹਾ ਜਾਂਦਾ ਹੈ। ਜੇ ਉਸ ਦਾ ਹੱਥ ਨਾ ਸੜੇ ਤਾਂ ਉਹ ਨਿਰਦੋਸ਼ ਸਮਝਿਆ ਜਾਂਦਾ ਹੈ। 'ਅਗਨ-ਪ੍ਰੀਖਿਆ' ਵਿਚ ਕਥਿਤ ਦੋਸ਼ੀ ਨੂੰ ਬਲਦੀ ਅੱਗ ਦੇ ਸ਼ੁਅਲਿਆਂ

ਵਿਚੋਂ ਲੰਘਣ ਲਈ ਕਿਹਾ ਜਾਂਦਾ ਹੈ, ਜੇ ਅੱਗ ਉਸ ਨੂੰ ਰਸਤਾ ਦੇ ਦੇਵੇ ਜਾਂ ਨਾ ਸਾੜੇ, ਤਾਂ ਉਹ ਨਿਰਦੋਸ਼ ਮੰਨਿਆ ਜਾਂਦਾ ਹੈ (ਵੇਖੋ : ਅਗਨ-ਪ੍ਰੀਖਿਆ)।

ਪੰਜਾਬ ਦੀਆਂ ਕਥਾਵਾਂ ਵਿਚ ਸੱਚ ਪ੍ਰਤੀ ਦੀਆਂ ਕਈ ਹੋਰ ਦਿਲਚਸਪ ਵਿਧੀਆਂ ਵੀ ਮਿਲਦੀਆਂ ਹਨ। 'ਰਾਜਾ ਰਸਾਲੂ ਤੇ ਚਾਂਦਨੀ' ਦੀ ਕਥਾ ਵਿਚ ਇਕ ਥਾਂ ਆਉਂਦਾ ਹੈ ਕਿ ਚਾਂਦਨੀ ਦਾ ਸਤਿ ਪਰਖਣ ਲਈ, ਉਸ ਨੂੰ ਕੱਚੇ ਧਾਗੇ ਨਾਲ, ਕੱਚਾ ਘੜਾ ਬੰਨ੍ਹ ਕੇ, ਖੂਹ ਵਿਚੋਂ ਪਾਣੀ ਭਰਨ ਲਈ ਕਿਹਾ ਗਿਆ — "ਫਿਰ ਕਚਾ ਘੜਾ ਮੰਗਵਾ ਕੇ ਬੰਨ੍ਹਿਆ ਕਚੀ ਤੰਦ। ਤੇ ਚਾਂਦਨੀ ਨੂੰ ਆਖਿਉਸੁ, ਭਰ ਇਸ ਦੰਦੋਂ ਦੰਦ। ਚਾਂਦਨੀ ਭਰ ਵਿਖਾਇਉਸੁ ਸਤਿ ਨ ਪਿਆ ਮੰਦ" (ਪੰਜਾਬ ਦਾ ਲੋਕ ਸਾਹਿੱਤ, ਪੰਨਾ 363)।

**(ਸ-108) ਸੰਜਨਾ :**

ਪੌਰਾਣਿਕ ਕਥਾਵਾਂ ਅਨੁਸਾਰ ਸੰਜਨਾ ਵਿਸ਼ਕਰਮਾ ਦੀ ਲੜਕੀ ਤੇ ਸੂਰਜ ਦੇਵ ਦੀ ਪਤਨੀ ਸੀ। ਸੰਜਨਾ ਦੇ ਉਦਰ ਤੋਂ ਤਿੰਨ ਬੱਚੇ ਜੰਮੇ, ਜਿਨ੍ਹਾਂ ਦੇ ਨਾਂ ਮਨੂ ਵੈਵਸਵਤ, ਯਮ ਤੇ ਯਮੀ ਸਨ। ਜਦੋਂ ਸੰਜਨਾ ਵਿਚ ਸੂਰਜ ਦਾ ਤੇਜ ਪ੍ਰਤਾਪ ਝੱਲਣ ਦੀ ਸਮਰੱਥਾ ਨਾ ਰਹੀ, ਤਾਂ ਉਹ ਆਪਣੀ ਦਾਸੀ ਛਾਇਆ ਨੂੰ, ਆਪਣਾ ਰੂਪ ਤੇ ਨੁਹਾਰ ਪ੍ਰਦਾਨ ਕਰ ਕੇ ਅਤੇ ਸੂਰਜ ਦੇ ਕੋਲ ਛੱਡ ਕੇ, ਆਪ ਜੰਗਲ ਵਿਚ ਘੋੜੀ ਦਾ ਰੂਪ ਧਾਰ ਕੇ ਤਪੱਸਿਆ ਕਰਨ ਲੱਗੀ। ਸੂਰਜ ਛਾਇਆ ਨੂੰ ਹੀ ਸੰਜਨਾ ਸਮਝ ਕੇ ਉਸ ਨਾਲ ਆਲਿੰਗਨ ਕਰਦਾ ਰਿਹਾ। ਇਕ ਵਾਰ ਯਮ ਨੇ ਛਾਇਆ ਨੂੰ ਕਿਸੇ ਗੱਲੋਂ ਬੜਾ ਸਤਾਇਆ ਤਾਂ ਛਾਇਆ ਨੇ ਕਰੋਧ ਵਿਚ ਆ ਕੇ ਉਸ ਨੂੰ ਦੁਰ-ਅਸੀਸ ਦਿਤੀ, ਜੋ ਉਸੇ ਵੇਲੇ ਪੂਰੀ ਹੋ ਗਈ। ਸੂਰਜ ਜਾਣਦਾ ਸੀ ਕਿ ਮਾਂ ਦੀ ਬਦ-ਅਸੀਸ ਬੱਚੇ ਨੂੰ ਕਦੇ ਨਹੀਂ ਲੱਗਦੀ। ਸੋ ਉਹ ਝਟ ਸਮਝ ਗਿਆ ਕਿ ਛਾਇਆ ਸੰਜਨਾ ਨਹੀਂ। ਉਸੇ ਵੇਲੇ ਸੂਰਜ ਨੇ ਛਾਇਆ ਨੂੰ ਘਰੋਂ ਕੱਢ ਦਿਤਾ ਤੇ ਆਪ ਸੰਜਨਾ ਨੂੰ ਜੰਗਲਾਂ ਵਿਚ ਢੂੰਡਣ ਲੱਗਾ। ਸੂਰਜ ਨੇ ਦਿਬ-ਦ੍ਰਿਸ਼ਟੀ ਨਾਲ ਜਾਣ ਲਿਆ ਕਿ ਸੰਜਨਾ ਕਿਥੇ ਛੁਪੀ ਹੋਈ ਹੈ। ਸੂਰਜ ਨੇ ਜੰਗਲ ਵਿਚ ਪਹੁੰਚ ਕੇ, ਘੋੜੇ ਦਾ ਰੂਪ ਧਾਰਨ ਕਰ ਲਿਆ। ਦੋਵੇਂ ਕੁਝ ਚਿਰ ਜੰਗਲ ਵਿਚ ਪਸ਼ੂ ਰੂਪ ਵਿਚ ਹੀ ਵਿਚਰਦੇ ਰਹੇ ਤੇ ਇਸ ਸੰਜੋਗ ਤੋਂ ਸੰਜਨਾ ਦੇ ਉਦਰ ਤੋਂ ਅਸ਼੍ਵਿਨੀ ਕੁਮਾਰਾਂ ਤੇ ਰੇਵੰਤ ਦੀ ਉਤਪੱਤੀ ਹੋਈ। ਜਦੋਂ ਪਸ਼ੂ ਜੀਵਨ ਤੋਂ ਸੂਰਜ ਤੰਗ ਪੈ ਗਿਆ ਤਾਂ ਉਹ ਸੰਜਨਾ ਨੂੰ ਆਪਣੇ ਘਰ ਲੈ ਆਇਆ ਤੇ ਦੋਵੇਂ ਮੁੜ ਮੂਲ ਰੂਪ ਵਿਚ ਵਸਣ ਲੱਗ ਗਏ। ਵਿਸ਼ਵਕਰਮਾ ਨੇ ਇਹ ਸੋਚ ਕੇ ਕਿ ਕਿਧਰੇ ਸੰਜਨਾ ਫਿਰ ਸੂਰਜ ਦੇ ਤੇਜ ਪ੍ਰਤਾਪ ਤੋਂ ਅਕ ਕੇ ਉਸ ਦਾ ਸਾਥ ਤਿਆਗ ਨਾ ਦੇਵੇ; ਉਸ ਨੇ ਸੂਰਜ ਨੂੰ ਖਰਾਦ ਉਤੇ ਚੜ੍ਹਾ ਕੇ ਉਸ ਦਾ ਅੱਠਵਾਂ ਹਿੱਸਾ ਕਟ ਦਿਤਾ।

**(ਸ-109) ਸੰਜਯ :**

ਇਕ ਪੰਡਤ, ਜੋ ਗਵਲਗਣ ਦਾ ਪੁੱਤਰ ਤੇ ਵਿਆਸ ਰਿਸ਼ੀ ਦਾ ਚੇਲਾ ਸੀ। ਮਹਾਂਭਾਰਤ ਅਨੁਸਾਰ ਇਹ ਧ੍ਰਿਤਰਾਸ਼ਟਰ ਦਾ ਰਥਵਾਨ ਤੇ ਮੁਖ ਸਲਾਹਕਾਰ ਸੀ। ਮਹਾਂਭਾਰਤ ਦਾ ਯੁਧ ਸ਼ੁਰੂ ਹੋਣ ਤੋਂ ਪਹਿਲਾਂ ਇਸੇ ਨੂੰ ਦੂਤ ਬਣਾ ਕੇ ਪਾਂਡਵਾਂ ਕੋਲ ਭੇਜਿਆ ਗਿਆ। ਸੰਜਯ ਦੈਵੀ ਸ਼ਕਤੀ ਦਾ ਸਵਾਮੀ ਸੀ। ਗੀਤਾ ਦੇ ਆਰੰਭ ਵਿਚ ਜ਼ਿਕਰ ਆਉਂਦਾ ਹੈ ਕਿ ਧ੍ਰਿਤਰਾਸ਼ਟਰ ਨੇ ਸੰਜਯ ਤੋਂ ਰਣਭੂਮੀ ਦਾ ਹਾਲ ਪੁਛਿਆ ਤਾਂ ਇਸ ਨੇ ਦਿਬ ਦ੍ਰਿਸ਼ਟੀ ਨਾਲ ਕੁਰਖੇਤਰ ਦਾ ਸਾਰਾ ਹਾਲ ਜਾਣ ਕੇ ਧ੍ਰਿਤਰਾਸ਼ਟਰ ਨੂੰ ਦੱਸਿਆ ਅਤੇ ਧ੍ਰਿਤਰਾਸ਼ਟਰ ਨੂੰ ਭਗਵਦ ਗੀਤਾ ਸੁਣਾਈ।

**(ਸ-110) ਸੱਜ-ਵਿਆਹੀ :**

ਸਜਰੀ ਵਿਆਹੀ ਕੁੜੀ; ਵਿਆਹ ਤੋਂ ਬਾਅਦ ਘਟੋ ਘਟ ਇਕ ਸਾਲ ਦਾ ਪੁਰਬ — ਚੱਕਰ ਮੁਕਣ ਤਕ, ਦੁਲ੍ਹਨ ਦੀਆਂ ਕਈ ਰੀਤਾਂ ਰਸਮਾਂ ਕੀਤੀਆਂ ਜਾਂਦੀਆਂ ਹਨ। ਪਹਿਲੇ ਸਾਲ ਦੇ ਅੰਦਰ ਜਿਤਨੇ ਵੀ ਤਿਉਹਾਰ, ਉਤਸ਼ਵ ਜਾਂ ਪੁਰਬ ਆਉਂਦੇ ਹਨ, ਉਹ ਸਭ ਵਿਆਹ ਤੋਂ ਬਾਅਦ ਪਹਿਲੇ ਹੋਣ ਕਰ ਕੇ, ਉਚੇਚ ਨਾਲ ਤੇ ਰੀਤ-ਰਵਾਜ ਅਨੁਸਾਰ ਮਨਾਏ ਜਾਂਦੇ ਹਨ। ਇਨ੍ਹਾਂ ਤਿਉਹਾਰਾਂ ਉਤੇ, ਖ਼ਾਸ ਕਰ ਕੇ ਦੀਵਾਲੀ, ਲੋਹੜੀ ਜਾਂ ਤੀਜ ਉਤੇ ਦੁਲ੍ਹਨ ਦੇ ਮਾਪੇ ਮਠਿਆਈ, ਸੁਗਾਤਾਂ ਤੇ ਸੰਧਾਰਾ ਆਦਿ ਭੇਟ ਕਰਨ ਲਈ ਵਰ ਪੱਖ ਦੇ ਘਰ ਜਾਂਦੇ ਹਨ। ਇਨ੍ਹਾਂ ਤਿਉਹਾਰਾਂ ਉਤੇ ਜੇ ਦੁਲ੍ਹਨ ਪੇਕੇ ਹੋਵੇ ਤਾਂ ਵਰ-ਪੱਖ ਵਾਲੇ ਉਸ ਨੂੰ ਸੁਗਾਤਾਂ ਦੇਣ ਲਈ ਉਥੇ ਜਾਂਦੇ ਹਨ।

ਦੁਲ੍ਹਨ ਸਾਲ ਭਰ ਬਾਹਵਾਂ ਵਿਚੋਂ ਰੱਤਾ ਚੂੜਾ ਨਹੀਂ ਉਤਾਰਦੀ। ਉਹ ਉਦੋਂ ਤਕ ਚੌਂਕੇ ਜਾਂ ਰਸੋਈ ਦਾ ਕੰਮ ਨਹੀਂ ਛੁਹੰਦੀ, ਜਦੋਂ ਤਕ ਉਸ ਨੂੰ ਰਸਮੀ ਤੌਰ ਉਤੇ ਚੌਂਕੇ ਨਾ ਚੜ੍ਹਾ ਲਿਆ ਜਾਵੇ। ਇਸ ਰਸਮ ਨੂੰ 'ਚੌਕੇ ਦੜ੍ਹਨੀ' ਕਿਹਾ ਜਾਂਦਾ ਹੈ।

ਸੱਜ-ਵਿਆਹੀ ਕੁੜੀ ਲਈ, ਵਿਆਹ ਤੋਂ ਬਾਅਦ ਇਕ ਸਾਲ ਤਕ, ਚਿੱਟਾ ਪੱਲਾ ਸਿਰ ਉਤੇ ਲੈਣਾ ਨਿਸ਼ੇਧ ਹੈ। ਵਿਆਹ ਦੀ ਪਹਿਲੀ ਵਰ੍ਹੇ-ਗੰਢ ਉਤੇ, ਉਹ ਪਹਿਲੀ ਵਾਰ ਰਸਮੀ ਢੰਗ ਨਾਲ ਚਿੱਟਾ ਪੱਲਾ, ਜੋ ਉਸ ਕੁੜੀ ਦੇ ਪੇਕੇ ਲਿਆਉਂਦੇ ਹਨ, ਆਪਣੇ ਸਿਰ ਉਪਰ ਲੈਂਦੀ ਹੈ। ਇਸ ਰੀਤ ਨੂੰ ਧਨ-ਪੋਠੋਹਾਰ ਵਿਚ 'ਵਰੇਢ' ਕਹਿੰਦੇ ਹਨ।

**(ਸ-111) ਸੱਜਾ ਖੱਬਾ :**

ਪੰਜਾਬੀ ਲੋਕਧਾਰਾ ਵਿਚ ਸੱਜੇ ਖੱਬੇ ਅੰਗਾਂ ਨਾਲ ਕਈ ਮਨੌਤਾਂ, ਧਾਰਨਾਵਾਂ ਤੇ ਭਰਮ ਸੰਬੰਧਿਤ ਹਨ, ਜਿਨ੍ਹਾਂ ਦਾ ਅਧਿਐਨ ਬੜਾ ਹੀ ਰੋਚਕ ਹੈ। ਮਰਦ ਦੇ ਸੱਜੇ ਅੰਗ ਤੇ ਜ਼ਨਾਨੀ ਦੇ ਖੱਬੇ ਅੰਗ ਫਰਕਣ ਤਾਂ ਚੰਗੇ, ਜੇ ਇਸ ਦੇ ਉਲਟ ਫਰਕਣ ਤਾਂ ਮੰਦੇ। ਮਰਦ ਦੀ ਸੱਜੀ ਅੱਖ ਫਰਕੇ ਤਾਂ ਲਾਭ; ਇੱਜ਼ਤ ਤੇ ਮਾਣ ਪ੍ਰਤਿਸ਼ਠਾ ਵਧਦੀ ਹੈ; ਸੱਜੇ ਕੰਨ ਵਜਣ ਤਾਂ ਇਹ ਖ਼ੁਸ਼ੀ ਦੀ ਖ਼ਬਰ ਮਿਲਣ ਦਾ ਸੰਕੇਤ ਹੈ; ਸੱਜੀ ਬਾਂਹ ਜਾਂ ਮੋਢਾ ਫਰਕੇ ਤਾਂ ਦੋਸਤ ਨਾਲ ਮੇਲ ਹੁੰਦਾ ਹੈ; ਜੇ ਸੱਜੀ ਤਲੀ ਉਪਰ ਖ਼ਾਰਸ਼ ਹੋਵੇ ਤਾਂ ਕਿਧਰੋਂ ਰੁਪਿਆ ਆਉਂਦਾ ਹੈ। ਜੇ ਇਹ ਕੁਝ ਖੱਬੇ ਅੰਗਾਂ ਵਿਚ ਹੋਵੇ ਤਾਂ ਮਰਦ ਲਈ ਅਸ਼ੁਭ ਹੈ, ਪਰ ਇਸਤ੍ਰੀ ਲਈ ਸ਼ੁਭ।

ਲਾਵਾਂ ਵੇਲੇ ਕੰਨਿਆਂ ਨੂੰ ਖੱਬੇ ਪਾਸੇ ਤੇ ਵਰ ਨੂੰ ਸੱਜੇ ਪਾਸੇ ਬਿਠਾਣ ਦੀ ਪ੍ਰਥਾ ਹੈ। ਵਿਆਹ ਦੀਆਂ ਰੀਤਾਂ ਸਮੇਂ ਵੀ ਸੱਜੇ ਖੱਬੇ ਨੂੰ ਧਿਆਨ ਵਿਚ ਰਖ ਲਿਆ ਜਾਂਦਾ ਹੈ। ਦੂਲ੍ਹਾ ਕੰਨਿਆਂ ਪੱਖ ਦੇ ਦਰਵਾਜ਼ੇ ਨੂੰ ਲੰਘਣ ਲੱਗਿਆਂ ਤੇ ਫੇਰਿਆਂ ਵੇਲੇ ਪਹਿਲਾਂ ਸੱਜਾ ਪੈਰ ਅੱਗੇ ਵਧਾਂਦਾ ਹੈ, ਪਰ ਦੁਲ੍ਹਨ ਫੇਰਿਆਂ ਵੇਲੇ ਤੇ ਸਹੁਰੇ ਘਰ ਦਾਖ਼ਲ ਹੋਣ ਵੇਲੇ ਪਹਿਲਾਂ ਖੱਬਾ ਪੈਰ ਅੱਗੇ ਧਰਦੀ ਹੈ। ਇਸ ਸੱਜੀ ਖੱਬੀ ਧਾਰਨਾ ਦਾ ਮੂਲ ਆਧਾਰ ਇਕ ਪੌਰਾਣਿਕ ਮਿੱਥ ਹੈ। ਸ਼ਿਵ ਕਿਸੇ ਗੱਲੋਂ ਪਾਰਬਤੀ ਨਾਲ ਨਾਰਾਜ਼ ਹੋ ਗਿਆ। ਕਾਫ਼ੀ ਦੇਰ ਤਕ ਦੋਵੇਂ ਵਿਜੋਗ ਵਿਚ ਅੰਦਰੋ ਅੰਦਰੀ ਖਿਝਦੇ ਰਹੇ। ਜਦੋਂ ਉਹ ਇਕ ਦੂਜੇ ਦੇ ਸਾਹਮਣੇ ਆਏ ਤਾਂ ਉਨ੍ਹਾਂ ਨੇ ਅਜਿਹਾ ਆਲਿੰਗਨ ਕੀਤਾ ਕਿ ਪਾਰਬਤੀ ਸ਼ਿਵ ਵਿਚ ਸਮਾ ਗਈ। ਸ਼ਿਵ ਦੇ ਇਸ ਰੂਪ ਨੂੰ 'ਅਰਧਨਾਰੀਸ਼ਵਰ' ਕਹਿੰਦੇ ਹਨ। ਇਸ ਰੂਪ ਵਿਚ ਸ਼ਿਵ ਅੱਧੀ ਇਸਤ੍ਰੀ ਤੇ ਅੱਧੇ ਮਰਦ ਵਿਚ ਰੂਪਮਾਨ ਹੋਏ। ਇਹ ਰੂਪ ਮਰਦ ਤੇ ਇਸਤ੍ਰੀ ਦੀ ਸਾਂਝੀ ਸ਼ਕਤੀ ਦਾ ਚਿੰਨ੍ਹ ਬਣ ਗਿਆ। ਇਸ ਰੂਪ ਵਿਚ ਸੱਜੇ ਪਾਸੇ ਪੁਰਸ਼ ਅੰਗ ਸਨ ਅਤੇ ਖੱਬੇ ਪਾਸੇ ਨਾਰੀ ਅੰਗ। ਇਸ ਰੂਪ ਦੇ ਭਾਵ-ਵਿਸਤਾਰ ਨਾਲ ਇਸ ਲੋਕ-ਸੰਕਲਪ ਦਾ ਉਦੈ ਹੋਇਆ ਕਿ ਮਰਦ ਦੇ ਸੱਜੇ ਪਾਸੇ ਅਤੇ ਇਸਤ੍ਰੀ ਦੇ ਖੱਬੇ ਪਾਸੇ ਦੇਵ ਸ਼ਕਤੀ ਵਿਦਮਾਨ ਹੈ। ਸੋ ਜਿਸ ਪਾਸੇ ਦੇ ਅੰਗਾਂ ਵਿਚ ਦੇਵ ਸ਼ਕਤੀ ਹੈ, ਉਨ੍ਹਾਂ ਦਾ ਫਰਕਣਾ ਮਰਦ ਲਈ ਸ਼ੁਭ ਹੈ, ਤੇ ਜਿਸ ਪਾਸੇ ਦੇਵੀ ਸ਼ਕਤੀ, ਉਨ੍ਹਾਂ ਦਾ ਇਸਤ੍ਰੀ ਲਈ ਸ਼ੁਭ।

ਸਫ਼ਰ ਕਰਨ ਵੇਲੇ ਕੁਝ ਪੰਛੀ ਸੱਜੇ ਮਿਲਣ ਤਾਂ ਸ਼ੁਭ ਹਨ, ਪਰ ਖੱਬੇ ਮਿਲਣ ਤਾਂ ਅਸ਼ੁਭ ।

ਸਫ਼ਰ ਵੇਲੇ ਜੇ ਮਲਹਾਲ ਸੱਜੇ ਮਿਲੇ ਤਾਂ ਚੰਗੀ, ਖੱਬੇ ਮਿਲੇ ਤਾਂ ਮਾੜੀ, ਪਰ ਗਿੱਦੜ ਖੱਬੇ ਹਵਾਂਕੇ ਤਾਂ ਚੰਗਾ, ਸੱਜੇ ਹਵਾਂਕੇ ਤਾਂ ਮੰਦਾ । ਖੇਤਾਂ ਨੂੰ ਜਾਂਦਿਆਂ ਜੇ ਸੱਜੇ ਤਿੱਤਰ ਮਿਲੇ ਤਾਂ ਚੰਗਾ, ਪਰ ਵਪਾਰ ਲਈ ਜਾਂਦਿਆਂ ਖੱਬੇ ਹੋਵੇ ਤਾਂ ਚੰਗਾ, "ਖੇਤ ਮੀਤ ਘਰ ਦਾਹਨੇ, ਬਾਹਵੇਂ ਵਣਜ ਵਿਪਾਰ" । ਸੱਪ ਅਤੇ ਅਠੂੰਹਾਂ ਜੇ ਸੱਜੇ ਪਾਸੇ ਵਲੋਂ ਹੱਲਾ ਬੋਲੇ ਤਾਂ ਮੰਦਾ ਹੁੰਦਾ ਹੈ, ਖੱਬੇ ਵਲੋਂ ਲੜੇ ਤਾਂ ਬਹੁਤਾ ਜ਼ਹਿਰ ਨਹੀਂ ਚੜ੍ਹਦਾ (ਵੇਖੋ : ਸ਼ਗਨ-ਅਪਸ਼ਗਨ) ।

ਨੱਕ ਦੀ ਸੱਜੀ ਖੱਬੀ ਸੁਰ ਚੱਲਣ ਬਾਰੇ ਵੀ ਕੁਝ ਮਨੌਤਾਂ ਪ੍ਰਚਲਤ ਹਨ (ਵੇਖੋ : ਸੁਰ) ।

**(ਸ-112) ਸੰਜੀਵਨ :**

ਇਕ ਨਰਕ ਜਿਥੇ ਪਾਪੀ ਆਤਮਾਵਾਂ ਆਪਣੇ ਕੁਕਰਮਾਂ ਦਾ ਫਲ ਭੋਗਦੀਆਂ ਹਨ । ਮਨੂ ਅਨੁਸਾਰ ਨਰਕਾਂ ਦੀ ਗਿਣਤੀ ਇੱਕੀ ਹੈ, ਸੰਜੀਵਨ ਉਨ੍ਹਾਂ ਵਿਚੋਂ ਇਕ ਹੈ ।

**(ਸ-113) ਸੰਜੀਵਨ ਮੰਤ੍ਰ :**

ਇਕ ਰਹੱਸਮਈ ਮੰਤ੍ਰ ਜਿਸ ਦੇ ਪੜ੍ਹਨ ਨਾਲ ਮੁਰਦੇ ਮੁੜ ਸੁਰਜੀਤ ਹੋ ਜਾਂਦੇ ਸਨ । ਪੌਰਾਣਿਕ ਕਥਾਵਾਂ ਵਿਚ ਕਈ ਥਾਈਂ ਇਸ ਮੰਤ੍ਰ ਵਲ ਸੰਕੇਤ ਹੈ। ਮਹਾਂਭਾਰਤ ਦੀ ਇਕ ਕਥਾ ਅਨੁਸਾਰ ਦੈਂਤਾਂ ਦਾ ਪ੍ਰੋਹਿਤ ਸ਼ੁਕਰ ਸੰਜੀਵਨ ਮੰਤ੍ਰ ਨੂੰ ਜਾਣਦਾ ਸੀ। ਬ੍ਰਿਹਸਪਤੀ ਦੇ ਪੁੱਤਰ ਕਚ ਨੇ, ਉਸ ਤੋਂ ਇਹ ਮੰਤ੍ਰ ਸਿਖਣਾ ਚਾਹਿਆ । ਕਚ ਨੇ ਬੜੀ ਲੰਮੀ ਸਾਧਨਾ ਮਗਰੋਂ ਸ਼ੁਕਰ ਤੋਂ ਇਹ ਮੰਤ੍ਰ ਸਿਖ ਲਿਆ, ਪਰ ਪਿਛੋਂ ਸ਼ੁਕਰ ਦੀ ਪੁਤਰੀ ਦੇਵਯਾਨੀ ਦੇ ਸਰਾਪ ਨਾਲ ਇਸ ਮੰਤ੍ਰ ਦਾ ਬਲ ਖੈ ਹੋ ਗਿਆ । 'ਪਾਖਯਾਨ ਚਰਿਤ੍ਰ' ਵਿਚ ਸੰਜੀਵਨ ਮੰਤ੍ਰ ਵਲ ਸੰਕੇਤ ਮਿਲਦਾ ਹੈ : ਪੜ੍ਹ ਸੰਜੀਵਨਿ ਤਾਹਿ ਜਿਯਾਵੈ (ਚਰਿਤ੍ਰ 321) ।

**(ਸ-114) ਸੰਜੀਵਨੀ ਬੂਟੀ :**

ਇਕ ਦੈਵੀ ਬੂਟੀ ਜਿਸ ਨੂੰ ਖਾਣ ਨਾਲ ਸਭ ਰੋਗ ਦੂਰ ਹੋ ਜਾਂਦੇ ਹਨ । ਰਾਮਾਇਣ ਅਨੁਸਾਰ ਰਿਸ਼ਭ ਅਤੇ ਕੈਲਾਸ਼ ਪਰਬਤ ਦੇ ਮੱਧ ਵਿਚ ਇਕ ਸਰਬੌਖਧੀ ਪਹਾੜ ਹੈ, ਜਿਸ ਉਤੇ ਚਾਰ ਦੈਵੀ ਬੂਟੀਆਂ ਹਨ : (ੳ) ਮ੍ਰਿਤ ਸੰਜੀਵਨੀ, ਜੋ ਮੁਰਦੇ ਨੂੰ ਸੁਰਜੀਤ ਕਰ ਦੇਂਦੀ ਹੈ । (ਅ) ਵਿਸ਼ਲਯ-ਕਰਣੀ, ਜੋ ਹਰ ਤਰ੍ਹਾਂ ਦੇ ਜ਼ਖ਼ਮ ਰਾਜ਼ੀ ਕਰਦੀ ਹੈ। (ੲ) ਸੁਵਰਣ ਕਰਣੀ, ਜੋ ਸੁੰਦਰਤਾ ਬਖ਼ਸ਼ਦੀ ਹੈ ਅਤੇ (ਸ) ਸੰਧਾਨੀ, ਜਿਸ ਨੂੰ ਛੂਹਣ ਨਾਲ ਹੀ ਜ਼ਖ਼ਮ ਰਾਜ਼ੀ ਹੋ ਜਾਂਦੇ ਹਨ ।

ਰਾਮਾਇਣ ਅਨੁਸਾਰ ਜਦੋਂ ਲੰਕਾ ਦੇ ਯੁਧ ਸਮੇਂ, ਇੰਦ੍ਰਜੀਤ ਦੀ ਬ੍ਰਹਮ ਫਾਸ ਵਿਚ ਫਸ ਕੇ, ਰਾਮਚੰਦਰ ਅਤੇ ਲਛਮਣ ਬੇਹੋਸ਼ ਹੋ ਗਏ, ਤਾਂ ਜਾਂਬਵਾਨ ਦੇ ਦੱਸਣ ਉਤੇ, ਹਨੂੰਮਾਨ ਨੂੰ ਸਰਬੋਖਧੀ ਪਰਬਤ ਉਤੇ, ਸੰਜੀਵਨੀ ਬੂਟੀ ਲਿਆਣ ਲਈ ਭੇਜਿਆ ਗਿਆ । ਹਨੂੰਮਾਨ ਇਸ ਬੂਟੀ ਨੂੰ ਪਛਾਣ ਨਾ ਸਕਿਆ । ਸੋ, ਉਹ ਪਹਾੜ ਦੀ ਇਕ ਟੁਕੜੀ ਨੂੰ ਹੀ ਚੁਕ ਲਿਆਇਆ । ਸੰਜੀਵਨੀ ਬੂਟੀ ਨਾਲ ਰਾਮ ਚੰਦਰ ਤੇ ਲਛਮਣ ਦੋਵੇਂ ਨਵੇਂ ਨਰੋਏ ਹੋ ਗਏ । ਬਾਲਮੀਕੀ ਰਾਮਾਇਣ ਅਨੁਸਾਰ ਸੰਜੀਵਨੀ ਬੂਟੀ ਖੀਰ ਸਾਗਰ ਵਿਚ ਚੰਦ੍ਰ ਅਤੇ ਦ੍ਰੋਣ ਨਾਮਕ ਪਹਾੜਾਂ ਉਪਰ ਸੀ ।

**(ਸ-115) ਸੰਜੋਗ :**

ਲੋਕ-ਧਾਰਨਾ ਹੈ ਕਿ ਸੰਜੋਗ (ਵਿਆਹ ਦਾ ਰਿਸ਼ਤਾ) ਧੁਰੋਂ ਹੀ ਮਿਥੇ ਹੁੰਦੇ ਹਨ । ਜਦੋਂ ਸ਼ੁਭ ਘੜੀ ਆਉਂਦੀ ਹੈ ਤਾਂ ਸੰਜੋਗ ਸਹਿਜ ਭਾਵ ਵਿਚ ਹੀ ਖੁਲ੍ਹ ਜਾਂਦੇ ਹਨ ਅਤੇ ਰਿਸ਼ਤਾ ਛੇਤੀ ਤੈਅ ਹੋ ਜਾਂਦਾ ਹੈ । ਜੇ ਕਿਸੇ ਕੰਨਿਆਂ ਦੇ ਸੰਜੋਗ ਨਾ ਖੁਲ੍ਹਦੇ ਹੋਣ ਭਾਵ ਯੋਗ ਵਰ ਨਾ ਮਿਲਦਾ ਹੋਵੇ, ਤਾਂ ਸੰਜੋਗ ਖੋਲ੍ਹਣ ਲਈ ਇਕ ਟੂਣਾ ਵਰਤਿਆ ਜਾਂਦਾ ਹੈ, ਜੋ ਇਸ ਪ੍ਰਕਾਰ ਹੈ :— ਕੰਨਿਆਂ ਮੰਜੇ ਦੇ ਵਾਣ ਦੀਆਂ ਤੰਦਾਂ ਨਾਲ ਇਕ ਗਭਰੂ ਦਾ ਪੁਤਲਾ ਜਾਂ ਗੁੱਡਾ ਬਣਾਏ ਅਤੇ ਉਸ ਨੂੰ ਦੂਲ੍ਹੇ ਵਾਂਗ ਸ਼ਿੰਗਾਰੇ । ਫਿਰ ਕਿਸੇ ਚੌਰਾਹੇ ਵਿਚ ਖਲੋ ਕੇ, ਪਿੱਠ ਵਲ ਹੱਥ ਕਰ ਕੇ, ਬਿਨਾਂ ਪਿਛੇ ਵਲ ਵੇਖੇ ਦੇ, ਉਸ ਪੁਤਲੇ/ਗੁਡੇ ਨੂੰ ਉਧੇੜੇ । ਇਸ ਤਰ੍ਹਾਂ ਉਸ ਦੇ ਸੰਜੋਗ ਛੇਤੀ ਖੁਲ੍ਹ ਜਾਂਦੇ ਹਨ ਅਤੇ ਵਰ ਛੇਤੀ ਲਭ ਜਾਂਦਾ ਹੈ । ਇਹ ਧਾਰਨਾ ਸੁਹਿਰਦ ਟੂਣੇ ਉਤੇ ਆਧਾਰਿਤ ਹੈ ।

ਧਾਰਨਾ ਹੈ ਕਿ ਸੰਜੋਗ ਵਿਧਮਾਤਾ ਦੇਵੀ ਜੋੜਦੀ ਹੈ । ਉਹ ਹਮੇਸ਼ਾਂ 'ਚੰਗਾ ਮੰਦੀ', 'ਮੰਦਾ ਚੰਗੀ' ਦੀ ਰਟ ਲਗਾਈ ਰਖਦੀ ਹੈ ਤੇ ਕਦੇ ਕਦੇ ਉਸ ਦੇ ਮੂੰਹੋਂ 'ਚੰਗਾ ਚੰਗੀ' ਵੀ ਨਿਕਲ ਜਾਂਦਾ ਹੈ । ਇਸੇ ਲਈ ਸੰਸਾਰ ਵਿਚ ਜੋੜੀਆਂ ਥੋੜੀਆਂ ਹਨ ਅਤੇ ਨਰੜ ਵਧੇਰੇ ਹਨ । ਅਖਾਣ ਵੀ ਹੈ 'ਜੋੜੀਆਂ ਜਗ ਥੋੜੀਆਂ, ਨਰੜ ਬਥੇਰੇ' । ਸੰਜੋਗ ਜੋੜਨ ਸਦਕਾ ਇਸ ਦੇਵੀ ਨੂੰ ਸੰਜੋਗਾ ਦੇਵੀ ਵੀ ਕਹਿੰਦੇ ਹਨ ।

**(ਸ-116) ਸੰਜੋਗ ਖੋਲ੍ਹਣਾ :**

(ਵੇਖੋ : ਸੰਜੋਗ) ।

**(ਸ-117) ਸੰਜੋਗਾ ਦੇਵੀ :**

ਵਿਧਮਾਤਾ ਦੇਵੀ, ਜੋ ਮਨੁੱਖ ਦੇ ਸੰਜੋਗ ਘੜਦੀ ਹੈ (ਵੇਖੋ : ਸੰਜੋਗ) ।

**(ਸ-118) ਸੰਝ :**

ਦਿਨ ਤੇ ਰਾਤ ਦੇ ਸੰਜੋਗ ਦਾ ਸਮਾਂ । ਸੰਝ ਵੇਲੇ ਚਾਨਣ ਤੇ ਹਨੇਰਾ ਆਪੋ ਵਿਚ ਘੁਲ ਮਿਲ ਰਹੇ ਹੁੰਦੇ ਹਨ ਅਤੇ ਸੰਸਾਰ ਉਤੇ ਕਿਸੇ ਇਕ ਸ਼ਕਤੀ ਦਾ ਸੰਪੂਰਨ ਅਧਿਕਾਰ ਨਹੀਂ ਹੁੰਦਾ । ਇਸੇ ਸਮੇਂ ਤੋਂ ਤਾਮਸੀ ਸ਼ਕਤੀਆਂ — ਭੂਤ-ਪ੍ਰੇਤ, ਰਾਖਸ਼, ਦੈਂਤ ਆਦਿ ਜਾਗਰੂਪ ਹੋ ਕੇ ਆਪਣਾ ਕਾਰਜ ਆਰੰਭ ਕਰਦੀਆਂ ਹਨ, ਇਸ ਲਈ ਇਹ ਵੇਲਾ ਪੂਜਾ ਪਾਠ ਲਈ ਬੜਾ ਯੋਗ ਸਮਝਿਆ ਗਿਆ ਹੈ । ਸਿੱਖਾਂ ਵਿਚ ਇਸ ਵੇਲੇ ਰਹਿਰਾਸ ਦਾ ਪਾਠ ਕਰਨ ਦੀ ਪ੍ਰਥਾ ਹੈ; ਹਿੰਦੂ ਸੰਧਿਆ ਦੇਵੀ (ਸੰਝਕਾਰਨੀ) ਦੀ ਪੂਜਾ ਕਰਦੇ ਹਨ ।

ਸੰਝ ਵੇਲੇ ਧਰਤੀ ਤੇ ਆਕਾਸ਼ ਦੇ ਦੋਵੇਂ ਪੁੜ ਆਪੋ ਵਿਚ ਮਿਲਦੇ ਹਨ । ਇਸ ਲਈ ਸੰਝ ਵੇਲੇ ਤਾਸ਼, ਚੌਪੜ, ਗੀਟੇ ਜਾਂ ਕੋਈ ਹੋਰ ਖੇਡ, ਜਿਸ ਵਿਚ ਹੱਥ ਪੁਠੇ ਸਿੱਧੇ ਕਰਨੇ ਪੈਂਦੇ ਹੋਣ, ਖੇਡਣੀ ਅਸ਼ੁਭ ਮੰਨੀ ਜਾਂਦੀ ਹੈ । ਅਜਿਹਾ ਕਰਨ ਨਾਲ ਧਨ ਦਾ ਘਾਟਾ ਹੁੰਦਾ ਹੈ ਅਤੇ ਘਰ ਵਿਚ ਕਲਹ ਵਧਦੀ ਹੈ ।

ਸੰਝ ਵੇਲੇ ਹਨੇਰੇ ਦੇ ਪੂਰਨ ਅਧਿਕਾਰ ਤੋਂ ਪਹਿਲਾਂ ਹੀ ਘਰ ਵਿਚ ਦੀਵੇ ਦੀ ਜੋਤ ਜਗਾਣੀ ਜ਼ਰੂਰੀ ਸਮਝੀ ਜਾਂਦੀ ਹੈ । ਦੀਵੇ ਨੂੰ ਨਾ ਜਗਾਣਾ ਅਪਸ਼ਗਨ ਹੈ । ਦੀਵਾ ਜਗਾਣ ਤੋਂ ਪਹਿਲਾਂ ਸਿਰ ਉਤੇ ਪੱਲਾ ਲੈ ਕੇ ਤੇ ਹੱਥ ਜੋੜ ਕੇ 'ਸੰਝਕਾਰਨੀ' (ਸੰਧਿਆ ਦੇਵੀ) ਨੂੰ ਪ੍ਰਨਾਮ ਕੀਤਾ ਜਾਂਦਾ ਹੈ। ਕਈ ਹਿੰਦੂ ਇਸ ਵੇਲੇ 'ਸੰਝਕਾਰਨੀ' ਤੋਂ ਬਿਨਾਂ ਦੂਜੇ ਦੇਵਤੇ ਵੀ ਪੂਜਦੇ ਹਨ ਤੇ ਇਹ ਤੁਕਾਂ ਵੀ ਉਚਾਰਦੇ ਹਨ :

ਵਿਸ਼ਨੂੰ ਬ੍ਰਹਮਾ ਮਹਾਂਦੇਵ
ਗੌਰਾ ਪਾਰਵਤੀ, ਪੁਤਰ ਗਣੇਸ਼
ਪਿਤਾ ਮਹਾਂਦੇਵ, ਧਰੂ ਭਗਤ ਬਾਲਾ
ਹੱਥ ਕਰਮੰਡਲ, ਗਲ ਸੁਰਿਆਂ ਦੀ ਮਾਲਾ ।

ਲੋਕ ਕਹਿੰਦੇ ਹਨ ਕਿ ਸੰਝ ਵੇਲੇ ਚਾਰੇ ਰਾਹ ਆਪੋ ਵਿਚ ਘੁਲ ਮਿਲ ਜਾਂਦੇ ਹਨ । ਚੌਹਾਂ ਰਾਹਾਂ ਤੋਂ ਭਾਵ ਚੌਹਾਂ ਦਿਸ਼ਾਵਾਂ ਤੋਂ ਜਾਪਦਾ ਹੈ ।

**(ਸ-119) ਸੰਝਕਾਰਨੀ ਦੇਵੀ :**

ਸੰਝ ਦੀ ਦੇਵੀ; ਆਦਿਮ ਅਵਸਥਾ ਵਿਚ ਮਨੁੱਖ ਹਰ ਪ੍ਰਾਕ੍ਰਿਤਕ ਦ੍ਰਿਸ਼ਟਮਾਨ ਵਿਚ ਕੋਈ ਪ੍ਰਾਣਧਾਰੀ ਸ਼ਕਤੀ ਮੰਨ ਕੇ ਉਸ ਦੀ ਪੂਜਾ ਅਰਚਾ ਕਰਦਾ ਸੀ । ਇਸੇ ਆਤਮਸ਼ੀਲ ਚਿੰਤਨ ਨੇ

ਸੰਝਕਾਰਨੀ ਦੇਵੀ ਨੂੰ ਜਨਮ ਦਿਤਾ। ਇਸ ਦੇਵੀ ਦੀ ਪੂਜਾ ਦੀਵਾ ਜਗਾਉਣ ਸਮੇਂ ਕੀਤੀ ਜਾਂਦੀ ਹੈ। ਦੀਵਾ ਜਗਾਉਣ ਵੇਲੇ, ਤੀਵੀਆਂ ਸਿਰ ਉਤੇ ਪੱਲਾ ਲੈ ਕੇ ਹੇਠਲੇ ਟੱਪੇ ਉਚਾਰਦੀਆਂ ਹਨ :

(ੳ) ਆਈ ਸੰਝਕਾਰਨੀ
ਸਭੇ ਦੁਖ ਨਿਵਾਰਨੀ
ਦੀਵਟ ਦੀਵੜਾ ਬਲੇ
ਸੱਤਰ ਸੌ ਬਲਾ ਟਲੇ।

(ਅ) ਦੀਵੜੇ ਵੱਟ,
ਖੈਰੀ ਆਉਣ ਖਟ।
ਦੀਵੜੇ ਤੇਲ,
ਰੱਬਾ, ਵਿਛੜੇ ਮੇਲ।

ਇਸ ਤੋਂ ਬਾਅਦ ਜੋਤ ਨੂੰ ਦੋਵੇਂ ਹੱਥ ਜੋੜ ਕੇ ਪ੍ਰਨਾਮ ਕੀਤਾ ਜਾਂਦਾ ਹੈ। ਸਨਾਤਨੀ ਵਿਚਾਰਾਂ ਦੀਆਂ ਤੀਵੀਆਂ ਦੀਵੇ ਦੁਆਰਾ ਸੰਝ ਦੀ ਆਰਤੀ ਵੀ ਉਤਾਰਦੀਆਂ ਹਨ।

ਰਾਵਲਪਿੰਡੀ ਦੇ ਇਲਾਕੇ ਵਿਚ ਦੀਵਾ ਬਾਲਣ ਵੇਲੇ ਹੇਠਲਾ ਟੱਪਾ ਬੋਲਿਆ ਜਾਂਦਾ ਹੈ :

ਦੀਵੜਾ ਬਲੇ, ਦੁਸ਼ਮਨ ਟਲੇ
ਦੀਵੜੇ ਬਤੀ, ਕੁਲ ਬਲਾ ਹਟੀ
ਦੀਵੜੇ ਤੇਲ, ਵਿਛੜੇ ਦਾ ਮੇਲ
ਜੋ ਦੀਵੜਿਆ ਭਾਗੀ ਭਰਿਆ
ਓਮ ਨਮੋ ਭਾਗਵੰਤ ਵਾਸੁਦੇਵ।

ਜਾਲੰਧਰ ਅਤੇ ਹੁਸ਼ਿਆਰਪੁਰ ਵਿਚ ਸੰਝ ਵੇਲੇ ਕਈ ਸਨਾਤਨੀ ਸ਼ਿਵ ਨੂੰ ਵੀ ਧਿਆਉਂਦੇ ਹਨ :

(ੳ) ਦੀਵਟ ਜਲੇ ਸੰਧਿਆ ਟਲੇ
ਦੁਧ ਪੁਤ ਲਛਮੀ ਘਰ ਮੇਂ ਪ੍ਰਕਾਸ਼ ਕਰੇ।
ਓਮ ਭਵ ਤੰਗ ਕਲਿਆਣ ਅਰੋਗੰ
ਲਛਮੀ ਸੁਖ ਸੰਪਦਾ
ਸ਼ਿਵ ਦਾ ਨਾਂ ਲੀਜੀਏ
ਸਦਾ ਸੁਖ ਬੀਜੀਏ।

(ਅ) ਸ਼ਿਵ ਦਾ ਨਾਂ ਧਿਆਵੇ
ਸਦਾ ਸੁਖ ਪਾਵੇ
ਦੀਵੇ ਵਿਚ ਵਟੀ, ਘਰ ਆਵੇ ਬਹੁਤੀ ਖਟੀ।
ਦੀਵੇ ਵਿਚ ਤੇਲ, ਸਰਵਤਰ ਦਾ ਮੇਲ।
ਜੈ ਸ਼ਿਵ ਸ਼ੰਭੂ, ਮੇਲ ਭੰਡਾਰੀ
ਦੁਖ ਹਰੇ ਸੰਕਟ ਕਟੇ ਮੁਰਾਰੀ।

ਸੰਝਕਾਰਨੀ ਦੇਵੀ ਧਰਤੀ ਮਾਤਾ ਵਾਂਗ ਹਰ ਥਾਂ ਸੰਧਿਆ ਵੇਲੇ ਮੌਜੂਦ ਹੁੰਦੀ ਹੈ। ਇਸ ਲਈ ਇਸ ਦੀ ਕੋਈ ਮੂਰਤੀ ਨਹੀਂ ਬਣਾਈ ਜਾਂਦੀ ਤੇ ਸਾਖਿਆਤ ਦੇਵੀ ਦੀ ਆਰਤੀ ਉਤਾਰੀ ਜਾਂਦੀ ਹੈ।

**(ਸ-120) ਸ਼ਟਲੀਆਂ :**

ਹਸਾਉਣ ਵਾਲੀਆਂ ਬੇ-ਸਿਰ ਪੈਰ ਦੀਆਂ ਗੱਲਾਂ; ਧਨੀ ਵਿਚ ਇਹ ਸ਼ਬਦ ਉਨ੍ਹਾਂ ਲਤੀਫ਼ਿਆਂ ਲਈ ਵੀ ਵਰਤਿਆ ਜਾਂਦਾ ਹੈ ਜਿਨ੍ਹਾਂ ਵਿਚ ਅਤਿ ਕਥਨੀ ਦਾ ਅੰਸ਼ ਵਧੇਰੇ ਹੋਵੇ ਜਾਂ ਸਥਿਤੀ ਅਸੁਭਾਵਕ ਹੋਵੇ। ਧਨੀ ਦੀ ਇਕ ਪ੍ਰਸਿਧ ਸ਼ਟਲੀ ਇਸ ਪ੍ਰਕਾਰ ਹੈ : ਤਿੰਨ ਮੂਰਖ ਦਰਿਆ ਦੇ ਕੰਢੇ ਬੈਠੇ ਸ਼ਟਲੀਆਂ ਮਾਰ ਰਹੇ ਸਨ। ਇਕ ਕਹਿਣ ਲੱਗਾ : "ਜੇ ਦਰਿਆ ਨੂੰ ਅੱਗ ਲੱਗ ਜਾਵੇ ਤਾਂ ਮੱਛੀਆਂ ਕਿਥੇ ਜਾਣ।" ਦੂਜਾ ਝਟ ਬੋਲ ਪਿਆ : "ਦਰੱਖ਼ਤਾਂ ਉਤੇ ਚੜ੍ਹ ਜਾਣ।" ਤੀਜੇ ਨੇ ਦੂਜੇ ਦੀ ਗੱਲ ਕਟਦਿਆਂ ਕਿਹਾ, "ਇਹ ਵੀ ਕੋਈ ਗਾਵਾਂ ਮੱਝਾਂ ਨੇ ਜੋ ਦਰੱਖ਼ਤਾਂ ਉਤੇ ਚੜ੍ਹ ਜਾਣ।"

**(ਸ-121) ਸ਼ਟਾਪੂ :**

ਬੱਚਿਆਂ ਦੀ ਇਕ ਖੇਡ; ਇਸ ਖੇਡ ਨੂੰ ਜ਼ਮੀਨ ਉਤੇ ਅੱਠ ਤੋਂ ਬਾਰਾਂ ਖ਼ਾਨੇ ਬਣਾ ਕੇ ਖੇਡਿਆ ਜਾਂਦਾ ਹੈ। ਬੱਚੇ ਪਹਿਲਾਂ ਜ਼ਮੀਨ ਉਤੇ ਕਿਸੇ ਠੀਕਰ ਨਾਲ ਇਕ ਰੇਖਾ-ਚਿਤ੍ਰ ਵਾਹ ਲੈਂਦੇ ਹਨ ਜਿਸ ਵਿਚ ਕਈ ਖ਼ਾਨੇ ਬਣਾਏ ਜਾਂਦੇ ਹਨ। ਖ਼ਾਨਿਆਂ ਦੀ ਗਿਣਤੀ ਵਿਚ ਸਥਾਨ ਭੇਦ ਕਾਰਨ ਅੰਤਰ ਵੀ ਮਿਲਦਾ ਹੈ। ਖੇਡਣ ਵਾਲੇ ਬੱਚੇ ਪੁਗ ਕੇ ਆਪੋ ਆਪਣੀਆਂ ਵਾਰੀਆਂ ਨਿਸ਼ਚਿਤ ਕਰ ਲੈਂਦੇ ਹਨ। ਆਪਣੀ ਵਾਰੀ ਸਿਰ ਖਿਡਾਰੀ ਰੇਖਾ ਤੋਂ ਬਾਹਰ ਖੜਾ ਹੋ ਕੇ, ਪਹਿਲਾਂ ਇਕ ਖ਼ਾਨੇ ਵਿਚ ਠੀਕਰ ਸੁਟਦਾ ਹੈ, ਫਿਰ ਖੱਬੀ ਲੱਤ ਦੇ ਭਾਰ ਉਛਲਦਾ ਹੋਇਆ ਉਸ ਖ਼ਾਨੇ ਵਿਚੋਂ, ਪੈਰ ਦੇ ਠੇਡੇ ਨਾਲ ਠੀਕਰ ਨੂੰ ਬਾਹਰ ਕਢਦਾ ਹੈ। ਜੇ ਠੀਕਰ ਬਾਹਰ ਨਿਕਲ ਆਵੇ ਤਾਂ ਪਹਿਲਾਂ ਵਾਂਗ ਹੀ ਉਹ ਦੂਜੇ ਖ਼ਾਨੇ ਵਿਚ ਠੀਕਰ ਸੁਟਦਾ ਹੈ ਅਤੇ ਫਿਰ ਉਸੇ ਤਰ੍ਹਾਂ ਬਾਹਰ ਕਢਦਾ ਹੈ। ਖਿਡਾਰੀ ਇਕ ਇਕ ਕਰਕੇ ਖ਼ਾਨਿਆਂ ਵਿਚ, ਤਰਤੀਬ ਵਾਰ ਦਾਖ਼ਲ ਹੁੰਦਾ ਤੇ ਉਸੇ ਤਰਤੀਬ ਵਿਚ ਵਾਪਸ ਪਰਤਦਾ ਹੈ। ਮੱਧ ਦੇ ਚਾਰ ਖ਼ਾਨਿਆਂ ਵਿਚ ਉਹ ਜਾਂਦਿਆਂ ਤੇ ਵਾਪਸ ਪਰਤਦਿਆਂ ਦੋਵੇਂ ਲੱਤਾਂ ਟਿਕਾ ਕੇ ਬਿਸਰਾਮ ਕਰ ਲੈਂਦਾ ਹੈ। ਇਹ ਖ਼ਾਨੇ ਇਸੇ ਮੰਤਵ ਲਈ ਹੁੰਦੇ ਹਨ। ਜਿਹੜਾ ਬੱਚਾ ਸਭਨਾਂ ਖ਼ਾਨਿਆਂ ਵਿਚੋਂ ਸਭ ਤੋਂ ਪਹਿਲਾਂ ਠੀਕਰ ਬਾਹਰ ਕੱਢ ਲਏ, ਉਹ ਮੀਰੀ ਹੁੰਦਾ ਹੈ।

ਠੀਕਰ ਨੂੰ ਸੁਟਣ ਤੇ ਬਾਹਰ ਕੱਢਣ ਲੱਗਿਆਂ ਕੁਝ ਗੱਲਾਂ ਧਿਆਨ ਵਿਚ ਰਖੀਆਂ ਜਾਂਦੀਆਂ ਹਨ, ਜਿਨ੍ਹਾਂ ਦੀ ਉਲੰਘਣਾ ਕਰਨ ਨਾਲ ਵਾਰੀ ਖ਼ਤਮ ਹੋ ਜਾਂਦੀ ਹੈ। ਠੀਕਰ ਠੀਕ ਖ਼ਾਨੇ ਵਿਚ ਡਿਗੇ; ਬਾਹਰ ਕੱਢਣ ਲੱਗਿਆਂ ਠੀਕਰ ਕਿਸੇ ਰੇਖਾ ਉਤੇ ਆ ਕੇ ਨਾ ਟਿਕੇ; ਅਤੇ ਇਕ ਲੱਤ ਦੇ ਭਾਰ ਚਲਦਿਆਂ ਪੈਰ ਕਿਸੇ ਲਕੀਰ ਉਤੇ ਨਾ ਆਵੇ। ਖਿਡਾਰੀ ਦਾ ਕੋਈ ਹੱਥ ਜਾਂ ਉਪਰ ਚੁਕਿਆ ਪੈਰ ਧਰਤੀ ਨਾਲ ਨਾ ਛੂਹੇ।

ਇਸ ਖੇਡ ਵਿਚ ਜਿਤਨੇ ਖਿਡਾਰੀ ਚਾਹੁਣ, ਸ਼ਾਮਲ ਹੋ ਸਕਦੇ ਹਨ। ਕਈ ਵਾਰ ਖਿਡਾਰੀ ਦੋ ਟੋਲੀਆਂ ਬਣਾ ਕੇ ਖੇਡਦੇ ਹਨ। ਜਿਹੜੀ ਟੋਲੀ ਜ਼ਿਆਦਾ ਬਾਜ਼ੀਆਂ ਜਿੱਤ ਲਏ, ਉਹ ਜੇਤੂ ਗਿਣੀ ਜਾਂਦੀ ਹੈ। ਸਾਰੇ ਖ਼ਾਨਿਆਂ ਵਿਚੋਂ ਠੀਕਰ ਕੱਢ ਲੈਣ ਨਾਲ ਇਕ ਬਾਜ਼ੀ ਪੂਰੀ ਹੋ ਜਾਂਦੀ ਹੈ। ਇਸੇ ਖੇਡ ਨੂੰ 'ਛਟਾਪੂ', 'ਪੀਚੋ ਬਕਰੀ' ਤੇ 'ਸਮੁੰਦਰ' ਵੀ ਕਹਿੰਦੇ ਹਨ।

**(ਸ-122) ਸਟੋਵ ਦੇਵਤਾ :**

ਸਟੋਵ ਇਕ ਤਰ੍ਹਾਂ ਦਾ ਚੁਲ੍ਹਾ ਹੁੰਦਾ ਹੈ, ਜੋ ਮਿੱਟੀ ਦੇ ਤੇਲ ਵਿਚੋਂ ਉਪਜੀ ਗੈਸ ਨਾਲ ਬਲਦਾ ਹੈ। ਦੋ ਤਿੰਨ ਸਾਲ ਹੋਏ ਕਈ ਲੋਕ ਸਟੋਵ ਵਿਚ ਕਿਸੇ ਰੂਹ ਨੂੰ ਸੱਦ ਕੇ ਪ੍ਰਸ਼ਨ ਪੁਛਿਆ ਕਰਦੇ ਸਨ। ਕਹਿੰਦੇ ਹਨ ਕਿ ਇਕ ਗਭਰੂ ਸਟੋਵ ਦੇ ਫਟ ਜਾਣ ਨਾਲ ਸੜ ਕੇ ਮਰ ਗਿਆ। ਉਸ ਨੇ ਮਰਨ ਵੇਲੇ ਕਿਹਾ ਕਿ ਉਸ ਦੀ ਰੂਹ ਹਰ ਸਟੋਵ ਵਿਚ ਸੁਰਜੀਤ ਹੋਇਆ ਕਰੇਗੀ ਅਤੇ ਉਹ ਲੋਕਾਂ ਦੇ ਪ੍ਰਸ਼ਨਾਂ ਦੇ ਉੱਤਰ ਦਿਤਾ ਕਰੇਗੀ।

ਪ੍ਰਸ਼ਨਾਂ ਦੇ ਉੱਤਰ ਜਾਣਨ ਲਈ ਪਹਿਲਾਂ ਸਟੋਵ ਨੂੰ ਮਾਂਝ ਕੇ ਸਾਫ਼ ਕੀਤਾ ਜਾਂਦਾ ਹੈ, ਫਿਰ ਧੂਪ ਧੁਖਾ ਕੇ ਸਟੋਵ ਦੀ ਪੂਜਾ ਕੀਤੀ ਜਾਂਦੀ ਹੈ, ਅਖ਼ੀਰ ਉਸ ਨੂੰ ਕਿਸੇ ਪਵਿਤ੍ਰ ਥਾਂ ਉਤੇ ਰਖ ਦਿਤਾ ਜਾਂਦਾ ਹੈ। ਫਿਰ ਤਿੰਨ ਕੰਨਿਆਂ ਉਸ ਦੇ ਦੁਆਲੇ ਬਿਠਾ ਦਿਤੀਆਂ ਜਾਂਦੀਆਂ ਹਨ। ਇਹ ਤਿੰਨੋਂ ਕੁੜੀਆਂ ਸਟੋਵ ਦੀਆਂ ਤਿੰਨੋਂ ਬਾਹੀਆਂ ਉਤੇ ਆਪਣੇ ਖੱਬੇ ਹੱਥ ਪੋਲੇ ਜਿਹੇ ਰਖ ਕੇ ਅੰਤਰ-ਧਿਆਨ ਹੋ ਜਾਂਦੀਆਂ ਹਨ। ਫਿਰ ਉਹ ਆਪਣੇ ਦਸ਼ਟ ਨੂੰ ਧਿਆ ਕੇ ਸਟੋਵ ਵਿਚ, ਸਟੋਵ ਦੇਵਤੇ ਦੀ ਰੂਹ ਨੂੰ ਬੁਲਾਉਂਦੀਆਂ ਹਨ। ਜਦੋਂ ਰੂਹ ਆ ਜਾਂਦੀ ਹੈ ਤਾਂ ਉਸ ਤੋਂ ਪ੍ਰਸ਼ਨ ਪੁਛੇ ਜਾਂਦੇ ਹਨ। ਜੇ ਸਟੋਵ ਹਿੱਲੇ ਤਾਂ ਹਾਂ ਦਾ ਭਾਵ ਲਿਆ ਜਾਂਦਾ, ਜੇ ਨਾ ਹਿੱਲੇ ਤਾਂ ਨਾਂਹ ਦਾ। ਪ੍ਰਸ਼ਨ ਪੁਛਣ ਦੀਆਂ ਕਈ ਹੋਰ ਵਿਧੀਆਂ ਵੀ ਲੋਕਾਂ ਵਿਚ ਪ੍ਰਚਲਤ ਹਨ (ਵੇਖੋ : ਪ੍ਰਸ਼ਨ ਪੁਛਣੇ)।

**(ਸ-123) ਸੱਠ ਸੰਮਤੀ :**

ਤਿੰਨਾਂ ਦੇਵਤਿਆਂ, ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਦੇ ਸ੍ਰਿਸ਼ਟੀ ਉਪਰ ਅਧਿਕਾਰ ਦੇ ਵੀਹ ਵੀਹ ਵਰ੍ਹੇ; ਇਨ੍ਹਾਂ ਨੂੰ ਤਿੰਨ ਬੀਸੀਆਂ ਵੀ ਕਿਹਾ ਜਾਂਦਾ ਹੈ। ਪਹਿਲੇ ਵੀਹਾਂ ਵਰ੍ਹਿਆਂ ਉਤੇ ਬ੍ਰਹਮਾ ਦਾ ਪੂਰਨ ਅਧਿਕਾਰ ਹੈ; ਅਗਲੇ ਵੀਹਾਂ ਵਰ੍ਹਿਆਂ ਉਤੇ ਵਿਸ਼ਨੂੰ ਦਾ ਤੇ ਉਸ ਤੋਂ ਅਗਲੇਰੇ ਵੀਹਾਂ ਵਰ੍ਹਿਆਂ ਉਤੇ ਸ਼ਿਵ ਦਾ। ਇਹ ਚਕਰ ਇਸੇ ਤਰ੍ਹਾਂ ਹਮੇਸ਼ਾਂ ਚਲਦਾ

ਰਹਿੰਦਾ ਹੈ (ਵੇਖੋ : ਬੀਜੀ)।

ਸੰਸਕ੍ਰਿਤ ਦੇ ਇਕ ਪੁਰਾਣੇ ਗ੍ਰੰਥ 'ਸੱਠ ਸੰਮਤੀ' ਵਿਚ ਤਿੰਨਾਂ ਬੀਸੀਆਂ ਦਾ ਵਰਨਣ ਵੇਰਵੇ ਨਾਲ ਮਿਲਦਾ ਹੈ। ਇਸ ਗ੍ਰੰਥ ਅਨੁਸਾਰ ਪਹਿਲੀ ਬੀਸੀ ਬ੍ਰਹਮਾ ਦੀ ਹੈ ਤੇ ਇਹ 'ਪ੍ਰਭਵ' ਸੰਮਤ ਤੋਂ ਸ਼ੁਰੂ ਹੁੰਦੀ ਹੈ: 'ਪ੍ਰਭਵ ਨਾਮ ਸੰਮਤ ਸਰ ਆਦਿ ਬ੍ਰਹਮਾ ਸਵਾਮੀ'। ਇਸ ਕਾਲ ਉਤੇ ਬ੍ਰਹਮਾ ਦਾ ਪੂਰਨ ਅਧਿਕਾਰ ਹੈ। ਦੂਜੀ ਬੀਸੀ ਵਿਸ਼ਨੂੰ ਦੀ ਹੈ ਤੇ ਇਸ ਦਾ ਪਹਿਲਾ ਸੰਮਤ ਜਨਾਖਿਓ ਹੈ: 'ਸਰਬ ਜਨਾਖਿਓ ਨਾਮ ਸਰੇ, ਬਿਸ਼ਨੁ ਸਵਾਮੀ'। ਇਸ ਕਾਲ ਉਤੇ ਵਿਸ਼ਨੂੰ ਦਾ ਅਧਿਕਾਰ ਹੈ। ਤੀਜੀ ਬੀਸੀ ਸ਼ਿਵ ਦੀ ਹੈ, ਇਸ ਦਾ ਪਹਿਲਾ ਸੰਮਤ 'ਪਲਵੰਗ' ਹੈ: 'ਅਬ ਰੁਦਰ ਬੀਸੀ ਲਿਖਯਤ ਪਲਵੰਗ ਨਾਮ ਸੰਮਤ ਸਰੇ, ਰੁਦ੍ਰ ਸਵਾਮੀ'। ਇਸ ਕਾਲ ਉਤੇ ਸ਼ਿਵ ਦਾ ਅਧਿਕਾਰ ਹੈ।

ਇਸ ਗ੍ਰੰਥ ਵਿਚ ਵੱਖੋ ਵੱਖ ਬੀਸੀਆਂ ਦੇ ਦੌਰਾਨ ਦੁਖ-ਸੁਖ, ਸੰਕਟ-ਖ਼ੁਸ਼ਹਾਲੀ, ਮੀਂਹ-ਸੋਕੇ, ਬੀਮਾਰੀਆਂ, ਭੀੜਾ, ਹੱਲੇ ਆਦਿ ਦੀਆਂ ਜੋ ਘਟਨਾਵਾਂ ਵਾਪਰਦੀਆਂ ਹਨ, ਉਨ੍ਹਾਂ ਦਾ ਵਰਨਣ ਮਿਲਦਾ ਹੈ। ਆਦਿ ਗ੍ਰੰਥ ਵਿਚ ਸੱਠ ਸੰਬਤ ਵਲ ਸੰਕੇਤ ਹੈ: "ਤੇਰੇ ਸਠਿ ਸੰਬਤ ਸਭਿ ਤੀਰਥਾ ਤੇਰਾ ਸਚੁ ਨਾਮੁ ਪਰਮੇਸ਼ਰਾ" (ਬਸਤ ਮ: ੧)।

**(ਸ-124) ਸੱਠੀ :**

ਚੌਲਾਂ ਦੀ ਇਕ ਫ਼ਸਲ, ਜੋ ਸੱਠਾ ਦਿਨਾਂ ਵਿਚ ਪਕ ਕੇ ਤਿਆਰ ਹੋ ਜਾਂਦੀ ਹੈ। ਸੱਠੀ ਦਾ ਛਿਲਕਾ ਕਾਲਾ ਤੇ ਚਾਵਲ ਲਾਲ ਰੰਗ ਦਾ ਹੁੰਦਾ ਹੈ। ਇਸ ਫ਼ਸਲ ਬਾਰੇ ਕਿਸਾਨਾਂ ਵਿਚ ਇਕ ਕਹਾਵਤ ਇਉਂ ਪ੍ਰਚਲਤ ਹੈ :

ਸੱਠੀ ਪੱਕੇ ਸੱਠੀਂ ਦਿਨੀਂ·
ਜੇ ਮੀਂਹ ਪਵੇ ਅੱਠੀਂ ਦਿਨੀਂ।

ਸੱਠੀ ਨੂੰ ਹਮੇਸ਼ਾਂ 'ਕਦਵਾਣ' ਵਿਧੀ ਨਾਲ ਬੀਜਿਆ ਜਾਂਦਾ ਹੈ। ਬੀਜ ਨੂੰ ਪਹਿਲਾਂ ਦੋ ਤਿੰਨ ਦਿਨ ਪਾਣੀ ਵਿਚ ਡੋਬ ਦਿਤਾ ਜਾਂਦਾ ਹੈ। ਫਿਰ ਚਿੱਕੜ ਵਿਚ ਬੀਜਾਂ ਦਾ ਪ੍ਰਸਾਰ ਕੀਤਾ ਜਾਂਦਾ ਹੈ। ਸੱਠੀ ਦੀ ਫ਼ਸਲ ਸਤੰਬਰ ਅਕਤੂਬਰ ਵਿਚ ਕੱਟੀ ਜਾਂਦੀ ਹੈ।

**(ਸ-125) ਸੱਠੀ ਰਾਤ :**

ਬੱਚਾ ਜੰਮਣ ਪਿਛੋਂ ਛੇਵੀਂ ਰਾਤ; ਸੱਠੀ ਸ਼ਬਦ ਛਟੀ ਦਾ ਹੀ ਵਿਕ੍ਰਿਤ ਰੂਪ ਹੈ। ਮੁਜ਼ੱਫਰਗੜ੍ਹ ਦੇ ਆਸ ਪਾਸ ਦੇ ਇਲਾਕਿਆਂ ਵਿਚ ਛਟੀ ਨੂੰ ਸੱਠੀ ਹੀ ਕਿਹਾ ਜਾਂਦਾ ਹੈ। ਧਾਰਨਾ ਹੈ ਕਿ ਇਸ ਰਾਤ ਨੂੰ ਵਿਧਮਾਤਾ ਬੱਚੇ ਦੀ ਕਿਸਮਤ ਲਿਖਦੀ ਹੈ। ਵਿਧਮਾਤਾ ਨੂੰ ਖ਼ੁਸ਼ ਕਰਨ ਲਈ ਕਈ ਹਿੰਦੂ ਰਾਤ ਵੇਲੇ ਗੀਤ ਬਿਠਾਂਦੇ ਹਨ, ਜਿਸ ਵਿਚ ਵਿਧਮਾਤਾ ਦੀ ਮਹਿਮਾ ਦੇ ਗੀਤ ਗਾਏ ਜਾਂਦੇ ਹਨ। ਵਿਧਮਾਤਾ ਦੀ ਮੂਰਤੀ ਬਣਾ ਕੇ ਪੂਜਣ ਦੀ ਵੀ ਪ੍ਰਥਾ ਹੈ। ਇਸ ਰਾਤ ਨੂੰ 'ਹਰਿਆ' ਜਾਂ 'ਸੋਹਿਲੇ' ਗਾਉਣ ਦਾ ਵੀ ਰਵਾਜ ਹੈ (ਵੇਖੋ : ਛਟੀ)।

**(ਸ-126) ਸੰਡਾ ਮਰਕਾ :**

ਸੰਡਾ ਅਤੇ ਮਰਕਾ ਨਾਂ ਦੇ ਦੋ ਭਰਾ, ਜੋ ਦੈਂਤਾਂ ਦੇ ਪ੍ਰੋਹਿਤ ਸਨ। ਇਹ ਦੋਵੇਂ ਸ਼ੁਕ੍ਰ ਦੇ ਪੁੱਤਰ ਸਨ। ਇਨ੍ਹਾਂ ਨੂੰ ਹਰਨਾਕਸ਼ ਨੇ ਪ੍ਰਹਿਲਾਦ ਦੇ ਪੜ੍ਹਾਉਣ ਲਈ ਮੁਕੱਰਰ ਕੀਤਾ ਸੀ। ਦੋਹਾਂ ਨੇ ਪ੍ਰਹਿਲਾਦ ਨੂੰ ਪ੍ਰਭੂ ਭਗਤੀ ਵਲੋਂ ਵਰਜ ਕੇ ਹਰਨਾਖਸ਼ ਦੀ ਉਪਾਸ਼ਨਾ ਵਿਚ ਲੀਨ ਕਰਨਾ ਚਾਹਿਆ, ਪਰ ਪ੍ਰਹਿਲਾਦ ਉਤੇ ਇਨ੍ਹਾਂ ਦੀ ਸਿਖਸ਼ਾ ਦਾ ਕੋਈ ਅਸਰ ਨਾ ਹੋਇਆ (ਵੇਖੋ : ਪ੍ਰਹਿਲਾਦ)।

**(ਸ-127) ਸਣ ਬੂਟੀ :**

ਸਣ ਦੀ ਫ਼ਸਲ ਵਿਚ ਉਗਦੀ ਇਕ ਬੂਟੀ, ਜੋ ਵੇਲ ਵਾਂਗ ਸਣ ਦੀਆਂ ਛਿੱਟੀਆਂ ਉਤੇ ਵਲਿਅਸ ਖਾਂਦੀ ਹੋਈ ਚੜ੍ਹ ਜਾਂਦੀ ਹੈ। ਲੋਕ-ਧਾਰਨਾ ਹੈ ਕਿ ਇਸ ਵੇਲ ਦਾ ਸੁਕਾ ਧੂੜਾ ਜੇ ਕਿਸੇ ਤੀਵੀਂ ਉਤੇ ਸੁਟ ਦਿਤਾ ਜਾਵੇ, ਤਾਂ ਉਹ ਧੂੜਾ ਸੁਟਣ ਵਾਲੇ ਨਾਲ ਪ੍ਰੇਮ ਕਰਨ ਲੱਗਦੀ ਹੈ ਅਤੇ ਉਸ ਦੀ ਰਜ਼ਾ ਵਿਚ ਰਹਿੰਦੀ ਹੈ। ਇਹ ਟੂਣਾ ਸਾਦ੍ਰਿਸ਼ਤਾ ਉਤੇ ਆਧਾਰਤ ਹੈ।

**(ਸ-128) ਸੱਤ :**

(1) ਇਕ ਰਹੱਸਮਈ ਅੰਕੜਾ ਜੋ ਪ੍ਰਾਚੀਨ ਕਾਲ ਤੋਂ ਹੀ ਸ਼ੁਭ ਤੇ ਕਲਿਆਣੀ ਤੁਰਿਆ ਆ ਰਿਹਾ ਹੈ। ਪੌਰਾਣਿਕ ਕਾਲ ਦੇ ਅਨੇਕਾਂ ਸੰਕਲਪਾਂ ਅਤੇ ਹਿੰਦੂ-ਬ੍ਰਹਿਮੰਡ-ਨਿਰਣੇ ਵਿਚ ਸੱਤ ਸ਼ਬਦ ਨੂੰ ਕਾਫ਼ੀ ਮਾਨਤਾ ਪ੍ਰਾਪਤ ਰਹੀ ਹੈ ਜਿਵੇਂ ਸੱਤ ਆਕਾਸ਼, ਸੱਤ ਪਤਾਲ, ਸੱਤ ਦੀਪ, ਸੱਤ ਸਮੁੰਦਰ, ਸੱਤ ਪਰਬਤ, ਸੱਤ ਲੋਕ, ਸੱਤ ਪੁਰੀਆਂ, ਸੱਤ ਸਵਰ, ਧੱਤ ਅੰਨ ਆਦਿ। ਸੱਤ ਦਾ ਸੰਕਲਪ ਸੱਤਾਂ ਗ੍ਰਹਿਆਂ ਤੋਂ ਉਪਜਿਆ ਜਾਪਦਾ ਹੈ। ਵੈਸੇ ਵੀ ਆਰੀਆ ਜਾਤੀ ਨਾਲ ਸੱਤ ਦੀ ਗੂੜ੍ਹੀ ਵਧੇਰੇ ਜੁੜੀ ਰਹੀ ਹੈ। ਆਰੀਆ ਜਾਤੀ ਭਾਰਤ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਆਕਸਿਸ ਵਿਚ ਰਹਿੰਦੀ ਸੀ, ਜਿਥੋਂ ਦੀਆਂ ਸੱਤ ਨਦੀਆਂ ਬੜੀਆਂ ਪ੍ਰਸਿਧ ਹਨ। ਆਰੀਆ ਲੋਕ ਜਦੋਂ ਪਹਿਲਾਂ ਪਹਿਲ ਪੰਜਾਬ ਵਿਚ ਆ ਕੇ ਵਸੇ, ਤਾਂ ਉਨ੍ਹਾਂ ਨੇ ਇਥੋਂ ਦੇ ਸੱਤਾਂ ਦਰਿਆਵਾਂ ਦੇ ਇਕ ਵਿਸ਼ੇਸ਼ ਖੇਤਰ ਨੂੰ ਇਕਾਈ ਮੰਨ ਕੇ, ਉਸ ਦਾ ਨਾਂ 'ਸਪਤ ਸਿੰਧੂ' ਰਖਿਆ।

ਸੱਤ ਦਾ ਅੰਕੜਾ ਲੋਕ-ਜੀਵਨ ਵਿਚ ਕਾਫ਼ੀ ਰਚ ਮਿਚ ਗਿਆ ਹੈ ਅਤੇ ਸਹਿਜ ਰੂਪ ਵਿਚ ਹੀ, ਲੋਕ-ਕਲਪਨਾ ਵਿਚ ਕਿਸੇ ਨਾ ਕਿਸੇ ਰੂਪ ਵਿਚ ਉਭਰ ਆਉਂਦਾ ਹੈ। ਅਨੇਕਾਂ ਗੀਤਾਂ ਵਿਚ ਸੱਤ ਦੀ ਗੂੜ੍ਹੀ ਪ੍ਰਧਾਨ ਹੈ। ਜਿਵੇਂ ਵਿਆਹ ਸਮੇਂ ਦੇ ਸ਼ਗਨਾਂ ਵੇਲੇ ਸੱਤ ਸੁਹਾਗਣਾਂ ਨੂੰ ਸਦਣਾ; ਸੱਤ ਚੱਕੀਆਂ ਵਿਚ ਸੱਤ ਗਾਲੇ ਕਢਣੇ; ਸਤਵੇਂ ਮਹੀਨੇ ਗਰਭ ਨਾਲ ਸੰਬੰਧਿਤ ਕੁਝ ਗੀਤਾਂ ਕਰਨੀਆਂ। ਜਿਨ੍ਹਾਂ ਜਾਤਾਂ ਵਿਚ ਜੇਠਾ ਬੱਚਾ ਨਾਨਕੇ ਜੰਮਣ ਦੀ ਰੀਤ ਹੈ, ਉਨ੍ਹਾਂ ਵਿਚ ਗਰਭਵਤੀ ਦਾ ਸਤਵੇਂ ਮਹੀਨੇ ਪੇਕੇ ਜਾਣਾ ਲਾਜ਼ਮੀ ਹੈ। ਫ਼ਿਰੋਜ਼ਪੁਰ ਦੇ ਇਲਾਕੇ ਵਿਚ ਗਰਭ ਦੀਆਂ ਰੀਤਾਂ ਸਮੇਂ, ਚਾਵਲ ਦਾ ਆਟਾ ਪਾਣੀ ਵਿਚ ਘੋਲ ਕੇ, ਪੂਰਬੀ ਦਿਸ਼ਾ ਦੀ ਕੰਧ ਉਤੇ ਸੱਤ ਥਾਪੇ ਲਗਾਉਣ ਦੀ ਪ੍ਰਥਾ ਹੈ।

ਟੂਣੇ ਟੱਪੇ ਵੇਲੇ ਵੀ ਸੱਤ ਦੇ ਅੰਕ ਦਾ ਖ਼ਾਸ ਮਹਾਤਮ ਹੈ। ਜੇ ਕਿਸੇ ਦੇ ਘਰ ਤ੍ਰਿਖਲ ਬੱਚਾ ਜੰਮੇ, ਤਾਂ ਮਾਪੇ ਸਤਵੇਂ ਦਿਨ 'ਤ੍ਰਿਖਲ ਸ਼ਾਂਤੀ' ਦੀ ਰੀਤ ਵੇਲੇ ਸੱਤਾਂ ਖੂਹਾਂ ਦੇ ਪਾਣੀ ਵਿਚ, ਸੱਤਾਂ ਬ੍ਰਿਛਾਂ ਦੇ ਪੱਤੇ ਪਾ ਕੇ ਇਸ਼ਨਾਨ ਕਰਦੇ ਹਨ। ਜੇ ਕਿਸੇ ਦੀ ਸੰਤਾਨ ਨਾ ਬਚਦੀ ਹੋਵੇ ਤਾਂ ਉਹ ਨਵੇਂ ਬੱਚੇ ਨੂੰ ਜੰਮਦੇ ਸਾਰ ਆਟੇ ਦਾ ਵੱਡਾ ਸਾਰਾ ਪੂੜਾ ਤਲ ਕੇ ਤੇ ਉਸ ਵਿਚ ਵੱਡਾ ਸਾਰਾ ਛੇਕ ਕਰ ਕੇ, ਛੇਕ ਵਿਚੋਂ ਦੀ ਸੱਤ ਵਾਰ ਬੱਚੇ ਨੂੰ ਲੰਘਾਂਦੇ ਹਨ। ਜੇ ਕਿਸੇ ਤੀਵੀਂ ਦੇ ਘਰ ਸੰਤਾਨ ਨਾ ਹੁੰਦੀ ਹੋਵੇ, ਤਾਂ ਉਹ ਸੱਤ ਨਰ ਬ੍ਰਿਛਾਂ ਦੀ ਛਾਲ ਨੂੰ, ਸੱਤ ਨਰ ਚਸ਼ਮਿਆਂ ਦੇ ਪਾਣੀ ਵਿਚ ਕਾੜ੍ਹ ਕੇ, ਸੱਤ ਵਾਰ ਇਸ਼ਨਾਨ ਕਰੇ, ਤਾਂ ਉਹ ਔਲਾਦ ਦਾ ਸੁਖ ਅਵੱਸ਼ ਭੋਗਦੀ ਹੈ। ਸਤਵੇਂ ਬੱਚੇ ਨੂੰ ਬੜਾ ਭਾਗਵਾਨ ਤੇ ਰਹੱਸਮਈ ਸ਼ਕਤੀਆਂ ਦਾ ਸਵਾਮੀ ਮੰਨਿਆ ਜਾਂਦਾ ਹੈ। ਲੋਕ-ਕਹਾਣੀਆਂ ਵਿਚ ਜਿਹੜਾ ਕੰਮ ਕਿਸੇ ਰਾਜੇ ਦੇ ਛੇ ਵੱਡੇ ਪੁੱਤਰ ਨੇਪਰੇ ਨਹੀਂ ਚੜ੍ਹਾ ਸਕਦੇ, ਉਹ ਸਤਵਾਂ ਬੱਚਾ ਕਰ ਵਿਖਾਂਦਾ ਹੈ।

ਸੱਤਾਂ ਖੂਹਾਂ ਅਤੇ ਸੱਤਾਂ ਪਰਨਾਲਿਆਂ ਦੇ ਪਾਣੀ ਵਿਚ ਰਹੱਸਮਈ ਸ਼ਕਤੀ ਮੰਨੀ ਜਾਂਦੀ ਹੈ। ਸੱਤ ਖੂਹਾਂ ਦੇ ਪਾਣੀ ਵਿਚ ਜਣਨ-ਸ਼ਕਤੀ ਪ੍ਰਬਲ ਹੈ, ਜੇ ਕੋਈ ਬਾਂਝ ਇਸਤ੍ਰੀ ਸੱਤਾਂ ਖੂਹਾਂ ਵਿਚ ਪਾਣੀ ਭਰ ਕੇ ਕਿਸੇ ਚੁਰਾਹੇ ਉਤੇ ਮੱਸਿਆ ਦੀ ਰਾਤ ਨੂੰ ਇਸ਼ਨਾਨ ਕਰੇ, ਤਾਂ ਉਸ ਦੇ ਘਰ ਅਵੱਸ਼ ਔਲਾਦ ਪੈਦਾ ਹੋ ਜਾਂਦੀ ਹੈ। ਕਈ ਜਾਤਾਂ ਵਿਚ ਪਹਿਲੇ ਸਾਵਣ ਵੇਲੇ ਬੱਚੇ ਨੂੰ ਸੱਤਾਂ ਪਰਨਾਲਿਆਂ ਦੇ ਪਾਣੀ ਨਾਲ ਨੁਵ੍ਹਾਇਆ ਜਾਂਦਾ ਹੈ। ਇਸ ਤਰ੍ਹਾਂ ਬੱਚਾ ਦੀਰਘ ਆਯੂ ਭੋਗਦਾ ਹੈ। ਕਈ ਰੀਤਾਂ ਵਿਚ ਸੱਤਾਂ ਅੰਨਾਂ ਦੀ ਮਿਸ ਨੂੰ ਵਰਤਿਆ ਜਾਂਦਾ ਹੈ (ਵੇਖੋ : ਸਤਨਾਜਾ)। ਛਪਾਰ ਦੇ ਮੇਲੇ ਉਤੇ ਸ਼ਰਧਾਲੂ ਤਲਾਬ ਵਿਚੋਂ ਸੱਤ ਵਾਰ ਮਿੱਟੀ ਕਢਦੇ ਹਨ।

ਸੱਤ ਦੇ ਸੰਕਲਪ ਨਾਲ ਕਈ ਵਾਕੰਸ਼, ਮੁਹਾਵਰੇ ਤੇ ਅਖਾਣ ਵੀ ਜੁੜੇ ਹੋਏ ਹਨ। ਪੰਜਾਬੀਆਂ ਵਿਚ ਸਭ ਤੋਂ ਵੱਡੀ ਅਸੀਸ 'ਸੱਤ ਪੁੱਤਰੀ ਹੋਵੇਂ" ਅਤੇ ਸਭ ਤੋਂ ਵੱਡੀ ਗਾਲ੍ਹ 'ਸੱਤ ਖਸਮੀ" ਹੈ। ਸੱਤ ਦਾ ਅੰਕੜਾ ਕਈ ਮੁਹਾਵਰਿਆਂ ਵਿਚ ਵੀ ਵਰਤਿਆ ਗਿਆ ਹੈ — ਸੱਤਾਂ ਪਤਣਾਂ ਦਾ ਤਾਰੂ, ਸੱਤਾਂ ਤੇ ਵੀਹ ਖੇਰੀ। ਕਈ ਸਤਲੜੇ ਅਖਾਣਾਂ ਵਿਚ, ਪਹਿਲਾਂ ਸੱਤਾਂ ਵਸਤੂਆਂ ਨੂੰ ਗਿਣ ਕੇ, ਫਿਰ ਉਨ੍ਹਾਂ ਬਾਰੇ ਕੋਈ ਸਾਂਝਾ ਨਿਰਣਾ ਦਿਤਾ ਹੋਇਆ ਮਿਲਦਾ ਹੈ। ਕਈ ਵਾਰ ਪਹਿਲਾਂ ਨਿਰਣਾ ਹੁੰਦਾ ਹੈ ਤੇ ਫਿਰ ਸੱਤਾਂ ਵਸਤੂਆਂ ਦਾ ਵਰਨਣ :

ਸੱਤ ਥੋਕ ਸਾੜਨ ਹਡਾਂ :
ਮੂਰਖ ਨਫ਼ਰ, ਮੁਸਾਫ਼ਰੀ,
ਘੋੜਾ ਚਾਬਕ ਖਾਂਵਦਾ,
ਚੰਚਲ ਨਾਰ, ਕੁਚੱਜਾ ਵਰ,
ਚੌੜਾ ਖੂਹ ਰਾਸ ਨਾ ਆਂਵਦਾ,
ਬੇਵਕਤ ਡੂੰਮ ਖੜਾ ਬੂਹੇ ਟਟਰਾਂਵਦਾ।

ਸਾਹਿੱਤ ਵਿਚ ਕੁਝ ਕਾਵਿ ਰੂਪ ਵੀ ਸੱਤ ਦੇ ਸੰਕਲਪ ਨਾਲ ਜੁੜੇ ਹੋਏ ਹਨ ਜਿਵੇਂ ਸਤਵਾਰਾ ਤੇ ਸਤਸਦੀ। ਸਤਵਾਰਾ ਸੱਤਾਂ ਵਾਰਾਂ ਉਤੇ ਆਧਾਰਤ ਕਾਵਿ ਰੂਪ ਹੈ ਅਤੇ ਸਤਸਦੀ ਸੱਤ ਸੌ ਛੰਦਾਂ ਦੀ ਰਚਨਾ ਹੈ। ਇਸ ਕਾਵਿ ਰੂਪ ਦਾ ਮੁੱਢ ਸਤਸਦੀ ਨਾਂ ਦੇ ਉਸ ਕਪੜੇ ਤੋਂ ਬੱਝਾ, ਜੋ ਸੱਤ ਸੌ ਤਾਰਾਂ ਦੇ ਤਾਣੇ ਨਾਲ ਬਣਾਇਆ ਜਾਂਦਾ ਸੀ।

(2) ਸ਼ੁਭ ਮਹੂਰਤ; ਕਿਸੇ ਕੰਮ ਨੂੰ ਸ਼ੁਰੂ ਕਰਨ ਤੋਂ ਪਹਿਲਾਂ, ਪ੍ਰੋਹਿਤ ਜਾਂ ਬ੍ਰਾਹਮਣ ਤੋਂ ਸ਼ੁਭ ਸਮਾਂ ਕਢਵਾਣ ਨੂੰ ਵੀ 'ਸਤ' ਕਿਹਾ ਜਾਂਦਾ ਹੈ।

**(ਸ-129) ਸੱਤ ਆਸਮਾਨ :**

ਇਸਲਾਮੀ ਪੌਰਾਣਿਕ ਸ਼ਾਸਤ੍ਰ ਅਨੁਸਾਰ ਧਰਤੀ ਦੇ ਉਪਰ ਸੱਤ ਆਸਮਾਨ ਹਨ, ਜੋ ਇਕ ਦੂਜੇ ਦੇ ਉਤੇ ਖਲੋਤੇ ਹਨ। ਕੁਰਾਨ ਵਿਚ ਵੀ ਸੱਤ ਆਸਮਾਨਾਂ ਦਾ ਜ਼ਿਕਰ ਆਉਂਦਾ ਹੈ। ਜਿਸ ਧਰਤੀ ਉਤੇ ਅਸੀਂ ਰਹਿੰਦੇ ਹਾਂ, ਉਹ ਸਭ ਤੋਂ ਹੇਠਲੇ ਆਸਮਾਨ ਦੇ ਥੱਲੇ ਹੈ। ਇਨ੍ਹਾਂ ਸੱਤਾਂ ਆਸਮਾਨਾਂ ਦੀ ਬਣਤਰ ਤੇ ਰੂਪ ਬਾਰੇ ਕਈ ਤਰ੍ਹਾਂ ਦੀਆਂ ਰਵਾਇਤਾਂ ਪ੍ਰਚਲਤ ਹਨ। ਇਕ ਰਵਾਇਤ ਅਨੁਸਾਰ ਪਹਿਲਾ ਆਸਮਾਨ ਹੀਰੇ ਪੰਨਿਆ ਦਾ ਬਣਿਆ ਹੋਇਆ ਹੈ; ਦੂਜਾ ਚਿੱਟੀ ਚਾਂਦੀ ਦਾ; ਤੀਜਾ ਸੱਚੇ ਮੋਤੀਆਂ ਦਾ; ਚੌਥਾ ਲਾਲਾਂ ਦਾ; ਪੰਜਵਾਂ ਲਾਲ ਸੋਨੇ ਦਾ; ਛੇਵਾਂ ਪੀਲੇ ਸੋਨੇ ਦਾ; ਤੇ ਸਤਵਾਂ ਜਗਮਗ ਕਰਦੇ ਨੂਰ ਦਾ। ਇਸੇ ਸਤਵੇਂ ਆਸਮਾਨ ਨੂੰ ਬਹਿਸ਼ਤ ਵੀ ਕਹਿੰਦੇ ਹਨ।

ਪਰ ਇਕ ਹੋਰ ਰਵਾਇਤ ਅਨੁਸਾਰ ਇਨ੍ਹਾਂ ਸੱਤਾਂ ਅਸਮਾਨਾਂ ਉਤੇ ਸੱਤ ਨੂਰ ਦੇ ਪ੍ਰਵਾਹ ਚਲਦੇ ਹਨ। ਫਿਰ ਸੱਤ ਭਿੰਨ ਭਿੰਨ ਚੀਜ਼ਾਂ ਤੇ ਰੰਗਾਂ ਦੇ ਸੱਤ ਪਰਦੇ ਬਣੇ ਹੋਏ ਹਨ ਜਿਨ੍ਹਾਂ ਦੇ ਪਿਛੇ ਬਹਿਸ਼ਤ ਹੈ, ਜਿਸ ਦੇ ਇਕ ਦੂਜੇ ਉਪਰ ਸੱਤ ਤਲ ਹਨ। ਪਹਿਲਾ ਤਲ 'ਦਾਰ-ਅਲ-ਜਲਾਲ' ਹੈ, ਜੋ ਤੇਜ ਪ੍ਰਤਾਪ ਵਾਲਾ ਹੈ, ਇਹ ਤਲ ਚਿੱਟੇ ਮੋਤੀਆਂ ਦਾ ਬਣਿਆ ਹੋਇਆ ਹੈ। ਦੂਜਾ 'ਦਾਰ-ਅਲ-ਸਲਾਮ' ਹੈ, ਇਹ ਸ਼ਾਂਤੀ ਦਾ ਤਲ ਹੈ ਜੋ ਲਾਲਾਂ ਦਾ ਬਣਿਆ ਹੋਇਆ ਹੈ। ਤੀਜਾ 'ਜੰਨਤ-ਅਲ-ਮਾਵਾ' ਹੈ, ਇਹ ਟਿਕਾਓ ਦੀ ਮੰਜ਼ਲ ਹੈ ਜੋ ਸਬਜ਼ੇ ਦੀ ਬਣੀ ਹੋਈ ਹੈ। ਚੌਥੀ 'ਜੰਨਤ-ਅਲ-ਖ਼ੁਲਦ' ਹੈ ਜੋ ਅਨੰਤਤਾ ਦਾ ਬਾਗ਼ ਹੈ ਅਤੇ ਸਾਵੇ ਮੂੰਗੇ ਦਾ ਬਣਿਆ ਹੋਇਆ ਹੈ। ਪੰਜਵਾਂ 'ਜੰਨਤ-ਏ-ਨਾਈਮ' ਜਾਂ ਵਿਸਮਾਦ ਦਾ ਬਾਗ਼ ਹੈ ਜੋ ਚਿੱਟੀ ਚਾਂਦੀ ਦਾ ਬਣਿਆ ਹੋਇਆ ਹੈ। ਛੇਵਾਂ 'ਜਨਤ-ਅਲ-ਫ਼ਿਰਦੌਸ' ਹੈ ਅਥਵਾ ਬਹਿਸ਼ਤ ਦਾ ਬਾਗ਼ ਹੈ ਜੋ ਲਾਲ ਸੋਨੇ ਦਾ ਬਣਿਆ ਹੋਇਆ ਹੈ। ਸਤਵਾਂ 'ਜਨਤੇ ਅਦਨ' ਹੈ ਜੋ ਵੱਡੇ ਮੋਤੀਆਂ ਦਾ ਬਣਿਆ ਹੋਇਆ ਹੈ ਤੇ ਜਿਥੋਂ ਬਾਕੀ ਸਭ ਮੰਜ਼ਲਾਂ ਵਿਖਾਈ ਦੇਂਦੀਆਂ ਹਨ। ਇਥੇ ਹੀ ਇਕ ਤਖ਼ਤ 'ਅਰਸ਼-ਅਲ-ਰਹਮਾਨ' ਹੈ ਜਿਸ ਉਤੇ ਅੱਲਾ ਬਿਰਾਜਮਾਨ ਹੈ।

ਸੱਤਾਂ ਆਸਮਾਨਾਂ ਦਾ ਸੰਕਲਪ ਸੱਤ ਗ੍ਰਹਿ-ਮੰਡਲਾਂ ਤੋਂ ਉਪਜਿਆ ਜਾਪਦਾ ਹੈ। ਪੁਰਾਣਾਂ ਵਿਚ ਵੀ ਸੱਤ ਆਕਾਸ਼ਾਂ ਦਾ ਸੰਕਲਪ ਮਿਲਦਾ ਹੈ ਜਿਨ੍ਹਾਂ ਦੇ ਨਾਂ ਹਨ : ਭੂਅ, ਭੁਵਾ, ਸਵਾ, ਮਹਾਂ, ਜਨਾ, ਤਪਾ ਅਤੇ ਸੱਤਯ।

**(ਸ-130) ਸੱਤ ਸਮੁੰਦਰੋਂ ਪਾਰ :**

ਇਕ ਵਾਕੰਸ਼ ਜੋ ਲੋਕ-ਕਹਾਣੀਆਂ ਤੇ ਗੀਤਾਂ ਵਿਚ ਰੂੜ੍ਹ ਹੈ ਤੇ ਜਿਸ ਦਾ ਭਾਵ ਬਹੁਤ ਦੁਰਾਡੇ ਦੇਸ਼ ਤੋਂ ਹੈ। ਪੁਰਾਣਾਂ ਵਿਚ ਅਨੇਕ ਥਾਈਂ ਸੱਤ ਸਮੁੰਦਰਾਂ ਦਾ ਜ਼ਿਕਰ ਆਉਂਦਾ ਹੈ। ਪੁਰਾਣਾਂ ਅਨੁਸਾਰ ਸੱਤ ਸਾਗਰ ਇਹ ਹਨ : ਦੁੱਧ ਦਾ, ਦਹੀਂ ਦਾ, ਘਿਉ ਦਾ, ਗੰਨੇ ਦੇ ਰਸ ਦਾ, ਸ਼ਹਿਦ ਦਾ, ਮਿੱਠੇ ਪਾਣੀ ਦਾ, ਖਾਰੇ ਪਾਣੀ ਦਾ। ਪੁਰਾਣਾਂ ਵਿਚ ਸੱਤਾਂ ਦੀਪਾਂ ਦਾ ਵੀ ਵਰਨਣ ਹੈ, ਜੋ ਉਪ੍ਰੋਕਤ ਸੱਤਾਂ ਸਮੁੰਦਰਾਂ ਵਿਚ ਘਿਰੇ ਹੋਏ ਹਨ। ਭਾਗਵਤ ਪੁਰਾਣ ਅਨੁਸਾਰ ਇਨ੍ਹਾਂ ਦੀਪਾਂ ਦੇ ਨਾਂ ਹਨ : ਜੰਬੂ, ਪਲਖ, ਸ਼ਾਲਮਲੀ, ਕੁਸ਼, ਕ੍ਰੌਂਚ, ਸ਼ਾਕ ਤੇ ਪੁਸ਼ਕਰ। ਇਕ ਪੌਰਾਣਿਕ ਕਥਾ ਅਨੁਸਾਰ ਰਾਜਾ ਪ੍ਰਿਯਵ੍ਰਤ ਨੇ ਰਾਤ ਨੂੰ ਦਿਨ ਵਿਚ ਬਦਲਣ ਲਈ ਆਪਣੇ ਦੈਵੀ ਰਥ ਉਤੇ ਸੂਰਜ ਦਾ ਪਿੱਛਾ ਕੀਤਾ ਅਤੇ ਪ੍ਰਿਥਵੀ ਦੁਆਲੇ ਸੱਤ ਚੱਕਰ ਲਗਾਏ, ਅਖ਼ੀਰ ਬ੍ਰਹਮਾ ਦੇ ਕਹਿਣ ਉਤੇ ਉਹ ਰੁਕੇਂ ਗਿਆ। ਉਸ ਦੇ ਰਥ ਦੇ ਪਹੀਆਂ ਨਾਲ ਜੋ ਪਹੇ ਬਣੇ, ਉਹੋ ਸੱਤ ਸਮੁੰਦਰਾਂ ਦਾ ਰੂਪ ਧਾਰ ਗਏ। ਉਨ੍ਹਾਂ ਸਮੁੰਦਰਾਂ ਵਿਚ ਘਿਰੇ ਸੱਤ ਟੁਕੜੇ ਦੀਪ ਅਖਵਾਏ। ਸੱਤ ਸਮੁੰਦਰੋਂ ਪਾਰ ਵਿਚ ਪੁਰਾਣਾਂ ਦਾ ਇਹੋ ਸੰਕਲਪ ਯਾਤ੍ਰਾ ਕਰਦਾ ਹੈ।

**(ਸ-131) ਸੰਤ :**

(ਵੇਖੋ : ਸਾਧ ਸੰਤ)।

**(ਸ-132) ਸੰਤ ਸਰੋਵਰ :**

ਡੇਰਾ ਬਾਬਾ ਨਾਨਕ ਦੇ ਉੱਤਰ ਵਲ ਇਕ ਸਰੋਵਰ, ਜੋ ਬਾਬਾ ਤਰਨ ਦਾਸ ਦੇ ਉੱਦਮ ਨਾਲ ਬਣਿਆਂ। ਪੰਜਾਹ ਕੁ ਫ਼ੁਟ ਚੌੜਾ ਇਹ ਸਰੋਵਰ ਅੱਠ ਕੋਨਾ ਹੈ। ਇਸ ਦੇ ਇਕ ਪਾਸੇ ਛੋਟਾ ਜਿਹਾ ਗੁਰਦੁਆਰਾ ਹੈ। ਨਿਰਸੰਤਾਨ ਤੀਵੀਆਂ ਇਸ ਸਰੋਵਰ ਵਿਚ ਔਲਾਦ ਦੀ ਆਸ ਨਾਲ ਨਹਾਂਦੀਆਂ ਹਨ।

**(ਸ-133) ਸੱਤਸਿਰਾ :**

ਜਿਸ ਬੱਚੇ ਦਾ ਖੋਪੜਾ (ਸਿਰ) ਗੋਲਾਈ ਵਿਚ ਹੋਣ ਦੀ ਥਾਂ ਲੰਬੂਤਰਾ ਜਾਂ ਬੇਢਬਾ ਹੋਵੇ, ਉਸ ਨੂੰ ਲਹਿੰਦੇ ਵਿਚ, ਖ਼ਾਸ ਤੌਰ ਉਤੇ ਮੁਜ਼ਫ਼ਰਗੜ੍ਹ ਜ਼ਿਲੇ ਵਿਚ 'ਢਾਸਿਰਾ' (ਢਾਈ ਸਿਰਾਂ ਵਾਲਾ), 'ਸੱਤਸਿਰਾ' ਜਾਂ 'ਮੂਲ' ਕਹਿੰਦੇ ਹਨ। ਇਸ ਬੱਚੇ ਨਾਲ ਕਈ ਤਰ੍ਹਾਂ ਦੇ ਭਰਮ ਵਹਿਮ ਤੇ ਮਨੌਤਾਂ ਜੁੜੀਆਂ ਹੋਈਆਂ ਹਨ। ਲੋਕਾਂ ਦਾ ਵਿਚਾਰ ਹੈ ਕਿ ਸੱਤਸਿਰਾ ਮਾਂ ਪਿਉ ਉਤੇ ਭਾਰਾ ਹੁੰਦਾ ਹੈ ਅਤੇ ਉਸ ਦੀ ਹੋਂਦ ਘਰ ਵਿਚ ਦਲਿਦਰ ਤੇ ਸੰਕਟ ਨੂੰ ਵਧਾਂਦੀ ਹੈ।

**(ਸ-134) ਸੱਤ ਸੁਹਾਗਣਾਂ :**

ਸੱਤਾਂ ਰਿਸ਼ੀਆਂ ਦੀਆਂ ਪਤਨੀਆਂ, ਜਿਨ੍ਹਾਂ ਦੇ ਸੁਹਾਗ ਅਮਰ ਪਦਵੀ ਮਾਣ ਰਹੇ ਹਨ। ਹਿੰਦੂ ਸ਼ਾਸਤ੍ਰਾਂ ਵਿਚ ਸੱਤ ਪ੍ਰਮੁਖ ਰਿਸ਼ੀ ਮੰਨੇ ਗਏ ਹਨ, ਜਿਨ੍ਹਾਂ ਨੂੰ ਸਾਮੂਹਿਕ ਤੌਰ ਉਤੇ 'ਸਪਤ ਰਿਸ਼ੀ' ਦੀ ਸੰਗਿਆ ਦਿਤੀ ਗਈ ਹੈ। ਇਹ ਸੱਤੇ ਰਿਸ਼ੀ ਆਕਾਸ਼ ਮੰਡਲ ਵਿਚ, ਸਿਤਾਰਿਆਂ ਦੇ ਗਰੋਹ ਦੇ ਰੂਪ ਵਿਚ, ਨਾਲੋ ਨਾਲ ਸੁਸ਼ੋਭਤ ਹਨ। ਇਨ੍ਹਾਂ ਰਿਸ਼ੀਆਂ ਦੇ ਨਾਂ ਗ੍ਰੰਥਾਂ ਵਿਚ ਇਕਸਾਰ ਨਹੀਂ ਮਿਲਦੇ। ਸ਼ਤਪਥ ਬ੍ਰਾਹਮਣ ਅਨੁਸਾਰ ਇਨ੍ਹਾਂ ਰਿਸ਼ੀਆਂ ਦੇ ਨਾਂ ਇਹ ਹਨ : ਕਸ਼ਯਪ, ਅਤ੍ਰੀ, ਵਸ਼ਿਸ਼ਟ, ਵਿਸ਼ਵਾਮਿਤ੍ਰ, ਗੌਤਮ, ਜਮਦਾਗਨੀ ਅਤੇ ਭਰਦੁਵਾਜ।

ਇਨ੍ਹਾਂ ਸੱਤਾਂ ਰਿਸ਼ੀਆਂ ਦੀਆਂ ਪਤਨੀਆ 'ਸੱਤ ਸੁਹਾਗਣਾਂ' ਦੇ ਨਾਂ ਨਾਲ ਪ੍ਰਸਿੱਧ ਹਨ, ਕਿਉਂ ਜੋ ਇਨ੍ਹਾਂ ਦੇ ਸੁਹਾਗ ਰਹਿੰਦੀ ਦੁਨੀਆਂ ਤਕ ਸਥਿਰ ਹਨ ਅਤੇ ਆਕਾਸ਼ ਮੰਡਲ ਵਿਚ ਸ਼ੋਭਾ ਦੇ ਰਹੇ ਹਨ। ਇਹ ਸੱਤੇ ਸੁਹਾਗਣਾਂ ਵੀ

ਨਿੱਕੇ ਨਿੱਕੇ ਤਾਰਿਆਂ ਦੇ ਰੂਪ ਵਿਚ, 'ਸਪਤ ਰਿਸ਼ੀ' ਸਿਤਾਰਿਆਂ ਦੇ ਸਮੂਹ ਦੇ ਆਲੇ ਦੁਆਲੇ ਹੀ ਸ਼ਸ਼ੋਭਤ ਹਨ। ਇਨ੍ਹਾਂ ਸੱਤਾਂ ਸੁਹਾਗਣਾਂ ਦੇ ਨਾਂ ਆਦਿਤੀ, ਅਨਸੂਯਾ, ਅਰੁਧੰਤੀ, ਮੇਨਕਾ, ਅਹਿੱਲਿਆ, ਰੇਣੁਕਾ ਤੇ ਘ੍ਰਿਤਾਚੀ ਹਨ।

ਵਿਆਹ ਦੀਆਂ ਕਈ ਰਸਮਾਂ ਗੀਤਾਂ ਵੇਲੇ ਹਿੰਦੂ ਇਨ੍ਹਾਂ ਸੱਤਾਂ ਸੁਹਾਗਣਾਂ ਦੀ ਪੂਜਾ ਕਰਦੇ ਹਨ। ਧਾਰਨਾ ਹੈ ਕਿ ਇਨ੍ਹਾਂ ਦੀ ਅਰਾਧਨਾ ਨਾਲ ਕੰਨਿਆਂ ਨੂੰ 'ਥਿਰ ਸੁਹਾਗ' ਦੀ ਪ੍ਰਾਪਤੀ ਹੁੰਦੀ ਹੈ। ਵਿਆਹ ਦੀ ਹਰ ਵੱਡੀ ਰੀਤ ਸਮੇਂ ਸੱਤ ਸੁਹਾਗਣਾਂ ਦਾ ਹੋਣਾ ਆਪਣੇ ਆਪ ਵਿਚ ਸ਼ਗਨ ਮੰਨਿਆ ਗਿਆ ਹੈ। ਵਿਆਹ ਦਾ ਪ੍ਰਥਮ ਕਾਰਜ ਸੱਤਾਂ ਸੁਹਾਗਣਾਂ ਤੋਂ ਚੱਕੀ ਪੀਹਾਣ ਤੋਂ ਆਰੰਭ ਹੁੰਦਾ ਹੈ। ਵਿਆਹ ਤੋਂ ਸੱਤ, ਨੌਂ ਜਾਂ ਗਿਆਰਾਂ ਦਿਨ ਪਹਿਲਾਂ, ਸੱਤਾਂ ਸੁਹਾਗਣਾਂ, ਜੋ ਗੁਆਂਢਣਾਂ ਜਾਂ ਸਬੰਧਣਾਂ ਵਿਚੋਂ ਚੁਣੀਆਂ ਜਾਂਦੀਆਂ ਹਨ, ਦੇ ਘਰੋਂ ਸੱਤ ਚੱਕੀਆਂ ਮੰਗਵਾਈਆਂ ਜਾਂਦੀਆਂ ਹਨ ਤੇ ਕੋਠੇ ਦੀ ਕਿਸੇ ਗੁਠੇ ਜਾਂ ਮੋਕਲੇ ਵਿਹੜੇ ਵਿਚ ਜੋੜ ਕੇ ਸੱਤਾਂ ਸੁਹਾਗਣਾਂ ਤੋਂ ਸੱਤ ਸੱਤ ਮੁੱਠਾਂ ਅੰਨ ਦੀਆਂ ਪੀਸਾਈਆਂ ਜਾਂਦੀਆਂ ਹਨ। ਹੁਣ ਇਸ ਰਸਮ ਨੂੰ ਕੁਝ ਸੰਖੇਪ ਕਰ ਲਿਆ ਗਿਆ ਹੈ ਤੇ ਇਕੋ ਚੱਕੀ ਉਤੇ ਸੱਤੇ ਸੁਹਾਗਣਾਂ ਵਾਰੋ ਵਾਰੀ ਰਸਮੀ ਤੌਰ ਉਤੇ ਚੱਕੀ ਨੂੰ ਸੱਤ ਗੇੜੇ ਦੇ ਦੇਂਦੀਆਂ ਹਨ।

ਪੁਰਾਣੇ ਵੇਲਿਆਂ ਵਿਚ ਇਹ ਰਸਮ ਇਕ ਵੱਡੀ ਲੋੜ ਨੂੰ ਪੂਰਿਆਂ ਕਰਦੀ ਸੀ। ਘਰ ਵਿਚ ਸੱਤ ਚੱਕੀਆਂ ਆ ਜਾਂਦੀਆਂ ਸਨ ਤੇ ਸੱਤੇ ਸੁਹਾਗਣਾਂ ਰਲ ਕੇ ਅਨਾਜ ਅਤੇ ਵਿਆਹ ਲਈ ਲੋੜੀਂਦੀ ਹੋਰ ਸਾਮਗ੍ਰੀ ਪੀਹ ਲਿਆ ਕਰਦੀਆਂ ਸਨ, ਪਰ ਹੁਣ ਇਹ ਨਿਰੋਲ ਇਕ ਰਸਮ ਹੀ ਰਹਿ ਗਈ ਹੈ।

ਇਸ ਰੀਤ ਵੇਲੇ ਚੱਕੀ ਦੀ ਹੱਥੀ ਉਤੇ ਲਾਲ ਗਾਨਾ ਜਾਂ ਮੌਲੀ ਦੇ ਧਾਗੇ ਬੰਨ੍ਹ ਲਏ ਜਾਂਦੇ ਹਨ। ਚੱਕੀ ਪੀਂਹਦਿਆਂ ਸੁਹਾਗਣਾਂ ਗੀਤ ਵੀ ਗਾਉਂਦੀਆਂ ਹਨ, ਜਿਨ੍ਹਾਂ ਨੂੰ ਸੁਹਾਗਣ-ਚੱਕੀ ਦੇ ਗੀਤ ਕਿਹਾ ਜਾਂਦਾ ਹੈ:

(ੳ) ਕਿਥੋਂ ਲਿਆਂਦੀ ਆ ਚੱਕੀ ਨੀ ਨਾਣੀਏ
ਕਿਥੋਂ ਲਿਆਈ ਹੱਥਾ?
ਧੁਰ ਖੀਵੜੀਉਂ ਚੱਕੀ ਲਿਆਂਦੀ
ਜਿਹਲਮੋਂ ਲਿਆਂਦਾ ਹੱਥਾ।

(ਅ) ਸੱਤ ਸੁਹਾਗਣਾਂ ਸੱਤ ਗਾਲ੍ਹੋ
ਚੱਕੀ ਹੱਥ ਲੁਆ
ਜਿਉਂ ਜਿਉਂ ਚੱਕੀ ਗੇੜਾ ਖਾਵੇ
ਤਿਉਂ ਤਿਉਂ ਲੰਮਾ ਸੁਹਾਗ।

ਇਸ ਮੰਗਲ ਗੀਤ ਸਮੇਂ ਪੋਠੋਹਾਰ ਵਿਚ ਘੁੰਗਣੀਆਂ ਵੰਡੀਆਂ ਜਾਂਦੀਆਂ ਹਨ ਤੇ ਮਾਝੇ ਮਾਲਵੇ ਵਿਚ ਮੱਕੀ, ਕਣਕ ਤੇ ਛੋਲਿਆਂ ਦੀਆਂ ਬਕਲੀਆਂ। ਇਸ ਗੀਤ ਨੂੰ 'ਸੁਹਾਗਣ ਚੱਕੀ' ਵੀ ਕਿਹਾ ਜਾਂਦਾ ਹੈ।

## (ਸ-135) ਸੱਤ ਸੌ ਛਿਆਸੀ :

ਇਕ ਅੰਕ, ਜਿਸ ਨੂੰ ਮੁਸਲਮਾਨ ਮੁਤਬਰਕ ਮੰਨ ਕੇ, ਆਪਣੇ ਧਾਰਮਿਕ ਗ੍ਰੰਥਾਂ ਤੇ ਚਿੱਠੀ-ਪੱਤਰਾਂ ਦੇ ਆਰੰਭ ਵਿਚ ਲਿਖਦੇ ਹਨ। ਇਹ ਅੰਕੜਾ ਮੂਲ ਵਿਚ ਕੁਰਾਨ ਦੀ ਇਕ ਆਇਤ 'ਬਿਸਮਿਲਾਹ ਅਲ ਰਹਿਮਾਨ ਅਲ ਰਹੀਮ' ਦਾ ਬੋਧਿਕ ਹੈ, ਜਿਸ ਦਾ ਅਰਥ ਹੈ: 'ਤਰਸ ਤੇ ਦਇਆ ਕਰਨ ਵਾਲੇ ਪ੍ਰਭੂ ਦੇ ਨਾਂ ਉਤੇ'। ਅਰਬੀ ਅੰਗਪਾਲੀ ਵਿਚ ਅਰਬੀ ਲਿਪੀ ਦੇ ਹਰ ਅੱਖਰ ਦਾ ਹਿੰਦਸਿਆਂ ਵਿਚ ਮੁੱਲ ਮਿਥਿਆ ਹੋਇਆ ਹੈ। ਸੱਤ ਸੌ ਛਿਆਸੀ ਅੰਕ ਉਪ੍ਰੋਕਤ ਆਇਤ ਦੇ ਸੰਖਿਅਕ ਮੁੱਲ ਦਾ ਜੋੜ ਹੈ। ਇਸ ਅੰਕ ਨੂੰ ਕਲਿਆਣੀ ਜਾਣ ਕੇ ਤਾਅਵੀਜ਼ਾਂ ਵਿਚ ਵੀ ਵਰਤਿਆ ਜਾਂਦਾ ਹੈ ਅਤੇ ਰੋਗਾਂ ਤੋਂ ਮੁਕਤ ਹੋਣ ਲਈ ਵੀ। ਜੇ ਕਿਸੇ ਸ਼ਖ਼ਸ ਨੂੰ ਦੰਦਾਂ ਦਾ ਦਰਦ ਹੋਵੇ ਤਾਂ ਉਹ ਕਿਸੇ ਮੁੱਲਾ ਤੋਂ ਕਾਗ਼ਜ਼ ਉਤੇ 786 ਦਾ ਅੰਕ ਤੇ ਉਸ ਦੇ ਹੇਠਾਂ ਅਰਬੀ ਵਿਚ 'ਯਾ ਸਹਨ ਲੂਨਾ' ਲਿਖਵਾ ਕੇ ਇਸ ਕਾਗ਼ਜ਼ ਨੂੰ ਕਿਸੇ ਦਰੱਖ਼ਤ ਉਤੇ ਕਿੱਲ ਨਾਲ ਗੱਡ ਦੇਵੇ, ਕਿੱਲ 'ਸਹਨ' ਸ਼ਬਦ ਦੇ 'ਨ' ਅੱਖਰ ਵਿਚੋਂ ਲੰਘਾਈ ਜਾਵੇ। ਦਰੱਖ਼ਤ ਪਿੱਪਲ ਤੇ ਬੋਹੜ ਤੋਂ ਇਲਾਵਾ ਹੋਰ ਕੋਈ ਵੀ ਹੋ ਸਕਦਾ ਹੈ। ਜੇ ਇਹ ਟੂਣਾ ਕਿਸੇ ਕੰਮ ਨੂੰ ਛੂਹਣ ਤੋਂ ਪਹਿਲਾਂ ਸਰਘੀ ਵੇਲੇ ਕੀਤਾ ਜਾਵੇ, ਤਾਂ ਇਸ ਦਾ ਛੇਤੀ ਅਸਰ ਹੁੰਦਾ ਹੈ (ਪੀ. ਐਨ. ਕਿਯੂ. 2,814)। ਕਈ ਮੁਸਲਮਾਨ ਇਸ ਹਿੰਦਸੇ ਨੂੰ ਤਾਅਵੀਜ਼ ਦੇ ਰੂਪ ਵਿਚ ਆਪਣੀ ਸੱਜੀ ਬਾਂਹ ਉਤੇ ਵੀ ਬੰਨ੍ਹਦੇ ਹਨ।

## (ਸ-136) ਸੱਤ ਕਪਾਹੀ :

ਮੁਲਤਾਨ ਦੇ ਹਿੰਦੂਆਂ ਵਿਚ ਵਿਆਹ ਨਾਲ ਸਬੰਧਿਤ ਇਕ ਗੀਤ; ਜੰਞ ਢੁਕਣ ਤੋਂ ਮਗਰੋਂ, ਕੰਨਿਆਂ ਦਾ ਪਿਉ ਸੱਤ ਵਾਰ ਕੰਨਿਆਂ ਦੇ ਸਿਰ ਉਤੇ ਕਪਾਹ ਦੀਆਂ ਫੁਟੀਆਂ ਰਖਦਾ ਹੈ। ਦੂਲ੍ਹਾ ਹਰ ਵਾਰ ਇਕ ਛਟੀ ਨਾਲ ਕਪਾਹ ਦੀ ਫੁੱਟੀ ਨੂੰ ਝਾੜ ਕੇ ਸੁਟ ਦੇਂਦਾ ਹੈ। ਇਸ ਰੀਤ ਪਿਛੇ ਇਹ ਭਾਵਨਾ ਕੰਮ ਕਰ ਰਹੀ ਹੈ ਕਿ ਸੱਤ ਗੁਨਾਹਾਂ ਦੇ ਬਾਵਜੂਦ ਵੀ ਵਰ ਨੂੰ ਇਹ ਕੰਨਿਆਂ ਪ੍ਰਵਾਨ ਹੈ, ਦੂਜੇ ਸ਼ਬਦਾ ਵਿਚ ਵਿਆਹ ਤੋਂ ਪਹਿਲਾਂ ਕੰਨਿਆਂ ਨੇ ਜੋ ਗ਼ਲਤੀਆਂ ਕੀਤੀਆਂ ਹਨ, ਉਹ ਸਭ ਦੂਲ੍ਹਾ ਮਾਫ਼ ਕਰਦਾ ਹੈ।

## (ਸ-137) ਸੱਤ ਘਾਤਕ ਦੇਵੀਆਂ :

ਪੰਜਾਬ ਵਿਚ ਰੋਗ ਫੈਲਾਣ ਵਾਲੀਆਂ ਸੱਤ ਘਾਤਕ ਦੇਵੀਆਂ ਮੰਨੀਆਂ ਜਾਂਦੀਆਂ ਹਨ। ਇਹ ਸੱਤੇ ਦੋਖੀ ਦੇਵੀਆਂ ਆਪੋ ਵਿਚ ਭੈਣਾਂ ਹਨ। ਇਨ੍ਹਾਂ ਦੇ ਨਾਂ ਇਹ ਹਨ: ਸੀਤਲਾ, ਮਸਾਣੀ, ਬਸੰਤੀ, ਮਹਾਂਮਾਈ, ਅਗਵਾਨੀ, ਫੂਲਮਤੀ ਤੇ ਚਮਿਆਰੀਆ। ਗਲਾਸਰੀ (1,350) ਵਿਚ ਫੂਲਮਤੀ ਤੇ ਚਮਿਆਰੀਆ ਦੀ ਥਾਂ ਲਮਕਾਰੀਆ ਤੇ ਪਲਾਮੜੇ ਨਾਂ ਦਿਤੇ ਹੋਏ ਹਨ।

ਸੀਤਲਾ ਸਭ ਤੋਂ ਵੱਡੀ ਭੈਣ ਹੈ। ਇਸ ਨੂੰ ਵੱਡੀ ਮਾਤਾ, ਜਗਰਾਣੀ, ਫਫੋਲੇ ਵਾਲੀ, ਠੰਡੀ ਮਾਤਾ ਆਦਿ ਕਈ ਮੰਗਲਭਾਸ਼ੀ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਇਹ ਦੇਵੀ ਚੇਚਕ ਦਾ ਰੋਗ ਫੈਲਾਂਦੀ ਹੈ। ਇਸ ਦਾ ਨਿਵਾਸ ਕਿੱਕਰ ਉਤੇ ਮੰਨਿਆ ਗਿਆ ਹੈ (ਵੇਖੋ: ਸੀਤਲਾ)।

ਬਸੰਤੀ, ਬਸੰਤ ਰੁੱਤ ਦੀ ਦੇਵੀ ਹੈ, ਜਿਸ ਦਾ ਨਿਵਾਸ ਬਸੰਤੀ ਰੰਗ ਦੇ ਫੁੱਲਾਂ ਵਾਲੇ ਬ੍ਰਿਛਾਂ ਉਤੇ ਹੁੰਦਾ ਹੈ। ਬਸੰਤ ਰੁੱਤ ਵਿਚ ਜੋ ਬੀਮਾਰੀਆਂ ਫੈਲਦੀਆਂ ਹਨ, ਉਹ ਸਭ ਇਸੇ ਦੇਵੀ ਦੀ ਕਰੋਪੀ ਸਦਕਾ ਹਨ। ਇਹ ਦੇਵੀ ਸੀਤਲਾ ਨਾਲ ਮਿਲ ਕੇ ਚੇਚਕ ਦੇ ਜ਼ੋਰ ਨੂੰ ਵਧਾਉਂਦੀ ਹੈ।

ਮਸਾਣੀ ਦੇਵੀ ਦਾ ਨਿਵਾਸ ਮਸਾਣਾਂ ਵਿਚ ਹੈ, ਇਹ ਦੇਵੀ ਕਿਸੇ ਸ਼ਖ਼ਸ ਦੇ ਜਿਸਮ ਵਿਚ ਦਾਖ਼ਲ ਹੋ ਕੇ ਉਸ ਨੂੰ ਅੰਦਰੋ ਅੰਦਰੀ ਖੋਰਦੀ ਹੈ ਅਤੇ ਉਹ ਘੁਲ ਘੁਲ ਕੇ ਮਰਦਾ ਹੈ। ਜੇ ਕਿਸੇ ਨੂੰ ਕੱਚਾ ਮਸਾਣ ਖਵਾ ਦਿਤਾ ਜਾਵੇ, ਤਾਂ ਉਸ ਦੇ ਸਰੀਰ ਵਿਚ ਇਹ ਦੇਵੀ ਫ਼ੌਰਨ ਦਾਖ਼ਲ ਹੋ ਜਾਂਦੀ ਹੈ। ਇਸੇ ਲਈ ਟੂਣੇ ਟੱਪੇ ਵਿਚ ਕੱਚਾ ਮਸਾਣ ਆਮ ਵਰਤਿਆ ਜਾਂਦਾ ਹੈ (ਵੇਖੋ: ਮਸਾਣੀ)।

ਮਹਾਂ-ਮਾਈ ਦੇਵੀ ਮਰੀ ਦਾ ਰੋਗ ਫੈਲਾਂਦੀ ਹੈ, ਇਹ ਦੇਵੀ ਸਭ ਤੋਂ ਵਧ ਘਾਤਕ ਹੈ। ਹੈਜ਼ਾ ਤੇ ਪਲੇਗ ਆਦਿ ਰੋਗ ਵੀ ਇਸੇ ਦੇਵੀ ਦੀ ਕਰੋਪੀ ਤੋਂ ਉਪਜਦੇ ਹਨ। ਅਗਵਾਨੀ ਦੇਵੀ ਤੇਜ਼ ਤਾਪ ਚਾੜ੍ਹਦੀ ਹੈ ਅਤੇ ਫੂਲਮਤੀ ਹਲਕਾ। ਚੇਮਿਆਰੀਆ ਦੇਵੀ ਸਰੀਰ ਨੂੰ ਕਈ ਤਰ੍ਹਾਂ ਦੇ ਕਸ਼ਟ ਦੇਂਦੀ ਹੈ।

ਪਿੰਡਾਂ ਵਿਚ ਇਨ੍ਹਾਂ ਸੱਤਾਂ ਦੇਵੀਆਂ ਦੇ ਇਕੱਠੇ ਸਥਾਨ ਬਣਾਏ ਜਾਂਦੇ ਹਨ। ਮੱਧ ਵਿ[illegible] ਸੀਤਲਾ ਦਾ ਸਥਾਨ ਹੁੰਦਾ ਹੈ। ਬਾਕੀ ਛੇ ਦੇਵੀਆ ਜੋ ਸੀਤਲਾ ਦੀਆਂ ਅੰਗ-ਸੇਵਕਾਵਾਂ ਵੀ ਮੰਨੀਆਂ ਜਾਂਦੀਆਂ ਹਨ, ਦੇ ਸਥਾਨ ਉਸਦੇ ਆਲੇ-ਦੁਆਲੇ ਝੁਰਮਟ ਵਾਂਙ ਹੁੰਦੇ ਹਨ।

## (ਸ-138) ਸੱਤ ਤਾੜੀਆਂ :

ਬੱਚਿਆਂ ਦੀ ਇਕ ਖੇਡ; ਇਹ ਲੁਕਣਮੀਟੀ ਦੀ ਹੀ ਇਕ ਕਿਸਮ ਹੈ। ਖੇਡਣ ਵਾਲੇ ਬੱ[illegible]

ਪਹਿਲਾਂ ਆਪੋ ਵਿਚ ਪੁੱਗਦੇ ਹਨ। ਜੋ ਬੱਚਾ ਅਖ਼ੀਰ ਵਿਚ ਅਣਪੁਗਿਆ ਰਹਿ ਜਾਂਦਾ ਹੈ, ਉਸ ਦੇ ਸਿਰ ਮੀਟੀ ਆ ਜਾਂਦੀ ਹੈ। ਪੁੱਗੇ ਬੱਚਿਆਂ ਵਿਚੋਂ ਕੋਈ ਇਕ ਬੱਚਾ ਮੀਟੀ ਵਾਲੇ ਬੱਚੇ ਦੇ ਹੱਥ ਉਤੇ ਸਤ ਤਾੜੀਆਂ ਮਾਰਦਾ ਹੈ। ਇਸੇ ਦੌਰਾਨ ਸਭ ਖਿਡਾਰੀ ਇਧਰ ਉਧਰ ਬਿਖਰ ਜਾਂਦੇ ਅਤੇ ਕਿਸੇ ਉਹਲੇ ਪਿਛੇ ਛੁਪ ਜਾਂਦੇ ਹਨ। ਸਤਵੀਂ ਤਾੜੀ ਮਾਰਦਿਆਂ ਸਾਰ, ਛੇਤੀ ਬੱਚਾ ਵੀ ਉਨ੍ਹਾਂ ਦੇ ਪਿਛੇ ਨਠਦਾ ਅਤੇ ਇਧਰ ਉਧਰ ਨਠਦੇ ਫਿਰਦੇ ਜਾਂ ਛੁਪੇ ਬੱਚਿਆਂ ਨੂੰ ਛੂਹਣ ਦਾ ਯਤਨ ਕਰਦਾ ਹੈ। ਜਿਸ ਬੱਚੇ ਨੂੰ ਸਭ ਤੋਂ ਪਹਿਲਾਂ ਛੂਹਿਆ ਜਾਵੇ, ਉਸ ਸਿਰ ਮੀਟੀ ਆ ਜਾਂਦੀ ਹੈ ਅਤੇ ਫਿਰ ਨਵੇਂ ਸਿਰੇ ਤੋਂ ਖੇਡ ਚਾਲੂ ਹੋ ਜਾਂਦੀ ਹੈ।

**(ਸ-139) ਸ਼ਤਧਨਵ :**

ਇਕ ਯਾਦਵ ਜੋ ਹਿਰਦਕ ਦਾ ਪੁੱਤਰ ਸੀ। ਇਹ ਪ੍ਰਾਕ੍ਰਮੀ ਰਾਖਸ਼ ਬੜਾ ਹੀ ਲੋਭੀ ਸੀ। ਸ਼ਤਧਨਵ ਦੀ ਕਥਾ ਭਾਗਵਤ ਦੇ ਦਸਵੇਂ ਸਕੰਧ ਦੇ 57ਵੇਂ ਅਧਿਆਇ ਵਿਚ ਮਿਲਦੀ ਹੈ। ਇਸ ਨੇ ਕ੍ਰਿਸ਼ਨ ਦੇ ਸਹੁਰੇ ਸਤ੍ਰਾਜਿਤ ਤੋਂ ਸਯਾਮੰਤਕ ਮਣੀ ਖੋਹ ਲੈਣ ਲਈ ਉਸਨੂੰ ਸੁਤੇ ਪਏ ਨੂੰ ਮਾਰ ਦਿਤਾ। ਕ੍ਰਿਸ਼ਨ ਨੇ ਸੁਦਰਸ਼ਨ ਚਕ੍ਰ ਨਾਲ ਸ਼ਤਧਨਵ ਦਾ ਸਿਰ ਵੱਢ ਦਿਤਾ।

**(ਸ-140) ਸਤਧਨੂ :**

ਇਕ ਰਾਜਾ ਜੋ ਆਪਣੇ ਕਿਸੇ ਕੁਕਰਮ ਕਰ ਕੇ ਤਰਤੀਬਵਾਰ ਕੁੱਤਾ, ਗਿੱਦੜ, ਬਘਿਆੜ, ਕਾਂ ਅਤੇ ਮੋਰ ਆਦਿ ਦੀਆਂ ਜੂਨਾਂ ਵਿਚ ਭਟਕਦਾ ਰਿਹਾ। ਇਸ ਦੀ ਪਤਨੀ ਸ਼ੈਬਯਾ ਬੜੀ ਗੁਣਵਾਨ ਤੇ ਵਿਸ਼ਨੂੰ ਭਗਤਣੀ ਸੀ, ਉਹ ਹਰ ਜੂਨ ਵਿਚ ਸਤਧਨੂ ਨੂੰ ਪਛਾਣ ਕੇ ਉਸ ਦੇ ਪੂਰਬਲੇ ਜਨਮ ਦੇ ਕੁਕਰਮਾਂ ਦਾ ਚੇਤਾ ਕਰਵਾਂਦੀ ਰਹੀ। ਅਖ਼ੀਰ ਸ਼ਤਧਨੂ ਨੂੰ ਮਨੁੱਖੀ ਜਾਮਾ ਪ੍ਰਾਪਤ ਹੋਇਆ ਅਤੇ ਸ਼ੈਬਯਾ ਨੇ ਇਸ ਨਾਲ ਵਿਆਹ ਕੀਤਾ। ਮਰਨ ਮਗਰੋਂ ਇਹ ਦੋਵੇਂ ਬੈਕੁੰਠ ਵਿਚ ਗਏ (ਵੇਖੋ : ਸ਼ੈਬਯਾ)। ਇਹ ਕਥਾ ਵਿਸ਼ਨੂੰ ਪੁਰਾਣ ਵਿਚ ਵੀ ਮਿਲਦੀ ਹੈ।

**(ਸ-141) ਸੱਤ ਨਰੈਣ ਦੀ ਕਥਾ :**

ਸੱਤ ਨਰੈਣ ਵਿਸ਼ਨੂੰ ਦਾ ਹੀ ਇਕ ਅਵਤਾਰ ਹੈ। ਸੱਤ ਨਰੈਣ ਦੀ ਕਥਾ ਵਿਸ਼ਨੂੰ ਭਗਤਾਂ ਵਿਚ ਬੜੀ ਪ੍ਰਸਿਧ ਹੈ, ਜੋ ਉਹ ਆਮ ਤੌਰ ਉਤੇ ਕਿਸੇ ਇਕਾਦਸ਼ੀ, ਪੂਰਨਮਾਸ਼ੀ ਜਾਂ ਵਰਤ ਵਾਲੇ ਦਿਨ ਕਰਵਾਂਦੇ ਹਨ। ਕਈ ਹਿੰਦੂ ਘਰਾਂ ਵਿਚ, ਵਿਆਹ ਅਤੇ ਮੰਗਲ ਕਾਰਜਾਂ ਸਮੇਂ ਵੀ, ਇਹ ਕਥਾ ਕਰਵਾਣ ਦੀ ਪ੍ਰਥਾ ਹੈ।

ਇਹ ਕਥਾ ਦੇ ਕਰਵਾਣ ਦੀ ਇਕ ਖ਼ਾਸ ਵਿਧੀ ਹੈ। ਪਹਿਲਾਂ ਜਿਥੇ ਕਥਾ ਕਰਨੀ ਹੁੰਦੀ ਹੈ ਉਥੇ ਚੌਕ ਪੂਰ ਕੇ ਸਾਲਗਰਾਮ ਦੀ ਮੂਰਤੀ ਸਥਾਪਿਤ ਕੀਤੀ ਜਾਂਦੀ ਹੈ। ਕੁੰਭ ਪੂਰਨ ਤੇ ਨੌਂ ਗ੍ਰਹਿਆਂ ਦੀ ਪੂਜਾ ਦੇ ਮਗਰੋਂ ਸਾਲਗਰਾਮ ਦੀ ਮੂਰਤੀ ਨੂੰ ਪੰਚਾਮ੍ਰਿਤ ਵਿਚ ਇਸ਼ਨਾਨ ਕਰਵਾਇਆ ਜਾਂਦਾ ਹੈ। ਫਿਰ ਸਾਲਗਰਾਮ ਦੀ ਪੂਜਾ ਅਰਚਾ ਕਰ ਕੇ ਤੇ ਦੱਖਣਾ ਦੇ ਕੇ ਕਥਾ ਸ਼ੁਰੂ ਕੀਤੀ ਜਾਂਦੀ ਹੈ। ਇਸ ਕਥਾ ਦਾ ਮਨੋਰਥ 'ਸੱਤਯ' ਦੀ ਪੂਜਾ ਕਰਨਾ ਹੈ। ਸਾਲਗਰਾਮ ਨੂੰ ਸੱਤ ਸਰੂਪ ਅਥਵਾ ਵਿਸ਼ਨੂੰ ਦਾ ਰੂਪ ਜਾਣ ਕੇ ਪੂਜਿਆ ਜਾਂਦਾ ਹੈ।

ਸੱਤ ਨਰੈਣ ਦੀ ਕਥਾ ਇਸ ਪ੍ਰਕਾਰ ਹੈ : ਇਹ ਕਥਾ ਵਿਸ਼ਨੂੰ ਨੇ ਨਾਰਦ ਨੂੰ ਸੁਣਾਈ ਸੀ, ਇਕ ਵਾਰ ਨਾਰਦ ਮੁਨੀ ਪ੍ਰਿਥਵੀ ਦੀ ਯਾਤ੍ਰਾ ਕਰ ਰਿਹਾ ਸੀ। ਧਰਤੀ ਦੇ ਲੋਕਾਂ ਦਾ ਦੁਖ ਕਲੇਸ਼ ਵੇਖ ਕੇ ਨਾਰਦ ਦਾ ਮਨ ਵਿਆਕੁਲ ਹੋ ਗਿਆ। ਉਹ ਮਾਤ-ਲੋਕ ਤੋਂ ਸਿੱਧਾ ਬੈਕੁੰਠ ਪੁਜਾ ਅਤੇ ਉਸ ਨੇ ਵਿਸ਼ਨੂੰ ਭਗਵਾਨ ਤੋਂ ਸੰਸਾਰ ਦੇ ਦੁਖਾਂ ਤੇ ਸੰਕਟਾਂ ਤੋਂ ਬਚਣ ਦਾ ਉਪਾਅ ਪੁੱਛਿਆ।

ਵਿਸ਼ਨੂੰ ਨੇ ਨਾਰਦ ਦੀ ਗੱਲ ਸੁਣ ਕੇ ਉਸ ਨੂੰ ਸੱਤ ਨਰੈਣ ਦੇ ਵਰਤ ਦੀ ਮਹਿਮਾ ਦੱਸੀ। ਉਨ੍ਹਾਂ ਨੇ ਕਿਹਾ ਕਿ ਇਸ ਵਰਤ ਨੂੰ ਰਖਣ ਵਾਲੇ ਦੇ ਸਭ ਦੁਖ-ਦਲਿੱਦਰ ਦੂਰ ਹੋ ਜਾਣਗੇ। ਵਿਸ਼ਨੂੰ ਨੇ ਇਹ ਵੀ ਦੱਸਿਆ ਕਿ ਇਸ ਵਰਤ ਨੂੰ ਸਭ ਤੋਂ ਪਹਿਲਾਂ ਕਾਸ਼ੀ ਦੇ ਇਕ ਬ੍ਰਾਹਮਣ ਸ਼ਤਾਨੰਦ ਨੇ ਰਖਿਆ ਸੀ, ਜੋ ਬੜਾ ਗ਼ਰੀਬ ਤੇ ਦਲਿੱਦਰੀ ਸੀ। ਇਕ ਦਿਨ ਨਾਰਾਇਣ ਬ੍ਰਿਧ ਬ੍ਰਾਹਮਣ ਦੇ ਭੇਸ ਵਿਚ ਸ਼ਤਾਨੰਦ ਨੂੰ ਮਿਲੇ ਅਤੇ ਦੁਖ ਕਲੇਸ਼ ਤੋਂ ਬਚਣ ਲਈ ਸੱਤ ਨਰੈਣ ਦਾ ਵਰਤ ਰਖਣ ਦੀ ਵਿਧੀ ਸਮਝਾਈ। ਸ਼ਤਾਨੰਦ ਨੇ ਅਗਲੇ ਦਿਨ ਹੀ ਇਹ ਵਰਤ ਰਖਿਆ ਤੇ ਪੂਜਾ ਅਰਚਾ ਕੀਤੀ। ਫਲਸਰੂਪ ਉਹ ਛੇਤੀ ਹੀ ਧਨਾਢ ਬਣ ਗਿਆ।

ਇਕ ਵਾਰ ਸ਼ਤਾਨੰਦ ਆਪਣੇ ਪਰਿਵਾਰ ਨਾਲ ਬੈਠ ਕੇ ਸੱਤ ਨਰੈਣ ਦੀ ਪੂਜਾ ਕਰ ਰਿਹਾ ਸੀ ਕਿ ਇਕ ਗ਼ਰੀਬ ਲਕੜਹਾਰਾ ਸਿਰ ਉਤੇ ਗੱਠਾ ਚੁਕੀ ਉਸ ਦੇ ਘਰ ਆਇਆ। ਲਕੜਹਾਰੇ ਨੇ ਸ਼ਤਾਨੰਦ ਤੋਂ ਇਸ ਪੂਜਾ ਦਾ ਮਹਾਤਮ ਪੁੱਛਿਆ। ਅਗਲੇ ਦਿਨ ਲਕੜਹਾਰੇ ਨੇ ਇਹੋ ਵਰਤ ਰਖ ਕੇ ਪੂਜਾ ਅਰਚਾ ਕੀਤੀ। ਫਲਸਰੂਪ ਕੁਝ ਹੀ ਦਿਨਾਂ ਵਿਚ ਉਸ ਲਕੜਹਾਰੇ ਦੇ ਸਭ ਸੰਕਟ ਦੂਰ ਹੋ ਗਏ।

ਪੂਰਵ ਕਾਲ ਵਿਚ ਇਕ ਸਤਿਵਾਦੀ ਰਾਜੇ ਨੇ ਭਦਰਸ਼ੀਲ ਨਦੀ ਦੇ ਕੰਢੇ ਇਹੋ ਵਰਤ ਰਖਿਆ। ਜਦੋਂ ਉਹ ਸੱਤ ਨਰੈਣ ਦੀ ਪੂਜਾ ਕਰ ਰਿਹਾ ਸੀ, ਤਾਂ ਕੰਢੇ ਉਤੇ ਇਕ ਸੌਦਾਗਰ ਦੀ ਬੇੜੀ ਆ ਲੱਗੀ। ਸੌਦਾਗਰ ਦੇ ਘਰ ਕੋਈ ਸੰਤਾਨ ਨਹੀਂ ਸੀ। ਉਸ ਨੇ ਸਤਿਵਾਦੀ ਰਾਜੇ ਤੋਂ ਇਸ ਵਰਤ ਦੀ ਵਿਧੀ ਪੁੱਛੀ। ਘਰ ਆ ਕੇ ਸੌਦਾਗਰ ਅਤੇ ਉਸ ਦੀ ਪਤਨੀ ਲੀਲਾਵਤੀ ਨੇ ਸੰਕਲਪ ਕੀਤਾ ਕਿ ਜਦੋਂ ਉਸ ਦੇ ਘਰ ਸੰਤਾਨ ਹੋਵੇਗੀ ਤਾਂ ਉਹ ਸੱਤ ਨਰੈਣ ਦਾ ਵਰਤ ਰਖਣਗੇ। ਕੁਝ ਚਿਰ ਪਿਛੋਂ ਉਨ੍ਹਾਂ ਦੇ ਘਰ ਇਕ ਲੜਕੀ ਜੰਮੀ ਜਿਸ ਦਾ ਨਾਂ ਕਲਾਵਤੀ ਰਖਿਆ ਗਿਆ। ਪਰ ਸੌਦਾਗਰ ਨੇ ਸੱਤ ਨਰੈਣ ਦੇ ਵਰਤ ਪੂਜਣ ਦਾ ਸੰਕਲਪ ਪੂਰਾ ਨਾ ਕੀਤਾ। ਸੌਦਾਗਰ ਨੇ ਸੋਚਿਆ ਕਿ ਕਲਾਵਤੀ ਦੇ ਵਿਆਹ ਵੇਲੇ ਇਹ ਸੰਕਲਪ ਪੂਰਾ ਕਰ ਦਿਤਾ ਜਾਵੇਗਾ। ਪਰ ਵਿਆਹ ਵੇਲੇ ਵੀ ਕਿਸੇ ਕਾਰਨ ਸੱਤ ਨਰੈਣ ਦੀ ਪੂਜਾ ਨਾ ਹੋ ਸਕ। ਸੱਤ ਨਰੈਣ ਸੌਦਾਗਰ ਦੀ ਇਸ ਬੇਰੁਖੀ ਤੋਂ ਨਰਾਜ਼ ਹੋ ਗਏ।

ਦਿਨ ਲੰਘਦੇ ਗਏ। ਇਕ ਵਾਰ ਸੌਦਾਗਰ ਆਪਣੇ ਜਵਾਈ ਨਾਲ ਵਪਾਰ ਲਈ ਪ੍ਰਦੇਸ ਗਿਆ। ਜੰਗਲ ਵਿਚੋਂ ਲੰਘਦਿਆਂ, ਰਸਤਾ ਭੁਲ ਜਾਣ ਕਾਰਨ, ਉਹ ਦੋਵੇਂ ਘਣੇ ਜੰਗਲ ਵਿਚ ਰਾਤ ਕੱਟਣ ਲਈ ਮਜਬੂਰ ਹੋ ਗਏ। ਦੇਵਨੇਤ ਉਸ ਰਾਤ ਰਾਜੇ ਚੰਦਰਕੇਤ ਦੇ ਮਹਿਲਾਂ ਵਿਚ ਚੋਰੀ ਹੋ ਗਈ। ਚੋਰ ਰਾਜੇ ਦਾ ਮਾਲ ਲੁਟ ਕੇ ਉਸੇ ਜੰਗਲ ਵਿਚ ਆ ਛੁਪੇ। ਰਾਜੇ ਦੇ ਸਿਪਾਹੀ ਚੋਰਾਂ ਦਾ ਪਿੱਛਾ ਕਰਦੇ ਹੋਏ ਜੰਗਲ ਵਿਚ ਆ ਵੜੇ। ਫੜੇ ਜਾਣ ਦੇ ਡਰ ਤੋਂ, ਚੋਰ ਸਾਰਾ ਮਾਲ ਜੰਗਲ ਵਿਚ ਹੀ ਛੱਡ ਕੇ, ਖ਼ੁਦ ਹਰਨ ਹੋ ਗਏ। ਸਿਪਾਹੀਆਂ ਨੇ ਸੌਦਾਗਰ ਅਤੇ ਉਸ ਦੇ ਜਵਾਈ ਨੂੰ ਚੋਰਾਂ ਦੇ ਸਾਥੀ ਸਮਝ ਕੇ ਫੜ ਲਿਆ ਤੇ ਬੰਦੀਖ਼ਾਨੇ ਵਿਚ ਭੇਜ ਦਿਤਾ। ਦੇਵਨੇਤ ਸੌਦਾਗਰ ਦੇ ਘਰ ਵੀ ਉਸੇ ਰਾਤ ਚੋਰ ਆ ਪਏ ਤੇ ਸਾਰਾ ਧਨ ਦੌਲਤ ਲੁਟ ਕੇ ਲੈ ਗਏ। ਨਤੀਜੇ ਵਜੋਂ ਸੌਦਾਗਰ ਦੇ ਘਰ ਖਾਣ ਲਈ ਕੁਝ ਨਾ ਰਿਹਾ ਅਤੇ ਉਸ ਦੇ ਬੱਚੇ ਭੁਖੇ ਮਰਨ ਲੱਗੇ।

ਇਕ ਦਿਨ ਕਲਾਵਤੀ ਮੰਦਰ ਵਿਚ ਗਈ। ਉਥੇ ਸੱਤ ਨਰੈਣ ਦੀ ਪੂਜਾ ਹੋ ਰਹੀ ਸੀ। ਕਲਾਵਤੀ ਨੇ ਵੀ ਸ਼ਰਧਾ ਭਾਵਨਾ ਨਾਲ ਪੂਜਾ ਵਿਚ ਹਿੱਸਾ ਲਿਆ ਤੇ ਘਰ ਆ ਕੇ ਆਪਣੀ ਮਾਂ ਲੀਲਾਵਤੀ ਨੂੰ ਇਸ ਪੂਜਾ ਦੀ ਮਹਿਮਾ ਦੱਸੀ। ਲੀਲਾਵਤੀ ਨੂੰ ਯਾਦ ਆ ਗਿਆ ਕਿ ਉਸ ਦੇ ਪਤੀ ਨੇ ਇਕ ਵਾਰ ਸੰਕਲਪ ਕਰ ਕੇ ਇਹ ਵਰਤ ਨਹੀਂ ਸੀ ਰਖਿਆ। ਸੋ ਅਗਲੇ ਦਿਨ ਉਸ ਨੇ ਸੱਤ ਨਰੈਣ ਦਾ ਵਰਤ ਰਖਿਆ ਤੇ ਪੂਜਾ ਕੀਤੀ। ਉਸੇ ਰਾਤ ਰਾਜੇ ਚੰਦਰਕੇਤ ਨੂੰ ਸੁਪਨਾ ਆਇਆ ਕਿ ਜੇ ਉਹ ਸੌਦਾਗਰ ਤੇ ਉਸ ਦੇ ਜਵਾਈ ਨੂੰ ਬੰਦੀ ਤੋਂ ਮੁਕਤ ਨਹੀਂ ਕਰੇਗਾ, ਤਾਂ ਉਸ ਦਾ ਬੀਜ ਨਾਸ਼ ਹੋ ਜਾਵੇਗਾ। ਰਾਜੇ ਨੇ ਘਬਰਾ ਕੇ ਅਗਲੀ ਸਵੇਰ ਦੋਹਾਂ ਨੂੰ ਛੱਡ ਦਿਤਾ। ਦੋਵੇਂ ਮਾਲ

ਸਮੇਤ ਘਰ ਵਲ ਪਰਤ ਪਏ।

ਸੱਤ ਨਰੈਣ ਨੇ ਸੌਦਾਗਰ ਦੀ ਇਕ ਵਾਰ ਫਿਰ ਪ੍ਰੀਖਿਆ ਲੈਣੀ ਚਾਹੀ। ਜਦੋਂ ਸੌਦਾਗਰ ਜਵਾਈ ਸਮੇਤ, ਊਠਾਂ ਉਤੇ ਮਾਲ ਲੱਦੀ, ਜੰਗਲ ਵਿਚੋਂ ਲੰਘ ਰਿਹਾ ਸੀ ਤਾਂ ਸੱਤ ਨਰੈਣ ਸੰਨਿਆਸੀ ਦੇ ਭੇਸ ਵਿਚ ਉਨ੍ਹਾਂ ਨੂੰ ਮਿਲੇ। ਸੰਨਿਆਸੀ ਨੇ ਸੌਦਾਗਰ ਤੋਂ ਪੁੱਛਿਆ, "ਭਈ, ਇਹ ਕੀ ਲੱਦ ਕੇ ਲੈ ਜਾ ਰਹੇ ਹੋ।" ਅੱਗੋਂ ਸੌਦਾਗਰ ਨੇ ਝੂਠ ਬੋਲਦਿਆਂ ਕਿਹਾ ਕਿ ਇਹ ਤਾਂ ਕਪੜਾ ਲੱਤਾ ਹੈ। ਸੰਨਿਆਸੀ ਨੇ ਹੱਸ ਕੇ ਕਿਹਾ, "ਇਹੋ ਹੋਸੀ।" ਉਸੇ ਪਲ ਸੌਦਾਗਰ ਦੇ ਸਾਰੇ ਹੀਰੇ ਮੋਤੀ ਕਪੜਿਆਂ ਵਿਚ ਬਦਲ ਗਏ। ਅੱਗੇ ਜਾ ਕੇ ਉਨ੍ਹਾਂ ਨੂੰ ਕਿਸੇ ਚੀਜ਼ ਦੀ ਲੋੜ ਪਈ ਤਾਂ ਉਨ੍ਹਾਂ ਨੇ ਊਠਾਂ ਨੂੰ ਬਠਾ ਕੇ ਇਕ ਗੰਢ ਖੋਲ੍ਹੀ, ਤਾਂ ਕੀ ਵੇਖਦੇ ਹਨ ਕਿ ਹੀਰਿਆਂ ਤੇ ਮੋਤੀਆਂ ਦੀ ਥਾਂ ਉਸ ਵਿਚ ਕਪੜੇ ਹਨ। ਸੌਦਾਗਰ ਜਵਾਈ ਨੂੰ ਊਠਾਂ ਕੋਲ ਹੀ ਛੱਡ ਕੇ ਖ਼ੁਦ ਸੰਨਿਆਸੀ ਦੇ ਪਿਛੇ ਦੌੜਿਆ ਤੇ ਉਸ ਦੇ ਚਰਨ ਛੂਹ ਕੇ ਖਿਮਾਂ ਮੰਗਣ ਲੱਗਾ। ਸੰਨਿਆਸੀ ਦੇ ਰੂਪ ਵਿਚ ਵਿਚਰਦੇ ਸੱਤ ਨਰੈਣ ਨੇ, ਸੌਦਾਗਰ ਉਤੇ ਤਰਸ ਖਾ ਕੇ, ਉਸ ਨੂੰ ਅੱਗੋਂ ਝੂਠ ਨਾ ਬੋਲਣ ਦਾ ਆਦੇਸ਼ ਦਿਤਾ। ਉਸ ਦਾ ਮਾਲ ਫਿਰ ਹੀਰੇ ਮੋਤੀਆਂ ਵਿਚ ਬਦਲ ਗਿਆ।

ਸੌਦਾਗਰ ਦੇ ਵਾਪਸ ਆਉਣ ਦੀ ਖ਼ਬਰ ਜਦੋਂ ਉਸ ਦੀ ਪਤਨੀ ਲੀਲਾਵਤੀ ਨੇ ਸੁਣੀ, ਤਾਂ ਘਰ ਵਿਚ ਸੱਤ ਨਰੈਣ ਦੀ ਪੂਜਾ ਹੋ ਰਹੀ ਸੀ। ਲੀਲਾਵਤੀ ਪੂਜਾ ਸਮਾਪਤ ਕਰ ਕੇ ਆਪਣੇ ਪਤੀ ਤੇ ਜਵਾਈ ਨੂੰ ਮਿਲਣ ਲਈ ਨਦੀ ਵਲ ਦੌੜੀ। ਕਲਾਵਤੀ ਦੀ ਪੂਜਾ ਅਜੇ ਪੂਰੀ ਨਹੀਂ ਸੀ ਹੋਈ। ਉਹ ਪੂਜਾ ਨੂੰ ਅਧੂਰੀ ਛੱਡ ਕੇ ਨਦੀ ਵਲ ਦੌੜ ਪਈ। ਆਪਣਾ ਇਹ ਅਪਮਾਨ ਵੇਖਕੇ ਸੱਤ ਨਰੈਣ ਕਰੋਧ ਵਿਚ ਆ ਗਏ ਤੇ ਉਨ੍ਹਾਂ ਨੇ ਉਸੇ ਪਲ, ਉਸ ਬੇੜੀ ਨੂੰ ਦਰਿਆ ਵਿਚ ਉਲਟਾ ਦਿਤਾ, ਜਿਸ ਵਿਚ ਕਲਾਵਤੀ ਦਾ ਪਤੀ ਸਵਾਰ ਸੀ। ਬੇੜੀ ਉਲਟਣ ਨਾਲ ਉਸ ਦਾ ਪਤੀ ਡੁਬ ਗਿਆ। ਕਲਾਵਤੀ ਨੂੰ ਅਕਾਸ਼ਵਾਣੀ ਹੋਈ ਕਿ ਪੂਜਾ ਅਧੂਰੀ ਛੱਡਣ ਸਦਕਾ ਹੀ ਉਸ ਦੇ ਪਤੀ ਉਤੇ ਇਹ ਮੁਸੀਬਤ ਆ ਪਈ ਹੈ। ਕਲਾਵਤੀ ਨੇ ਘਰ ਆ ਕੇ ਅਧੂਰੀ ਪੂਜਾ ਸੰਪੂਰਨ ਕੀਤੀ। ਫਿਰ ਉਹ ਨਦੀ ਵਲ ਆਈ, ਤਾਂ ਉਸ ਨੂੰ ਆਪਣੇ ਪਤੀ ਦੀ ਬੇੜੀ ਨਦੀ ਉਤੇ ਤਰਦੀ ਵਿਖਾਈ ਦਿਤੀ। ਸਭ ਪ੍ਰਸੰਨ-ਚਿੱਤ ਘਰ ਵਾਪਸ ਆਏ ਅਤੇ ਸਭਨਾਂ ਨੇ ਸੱਤ ਨਰੈਣ ਦੀ ਪੂਜਾ ਕੀਤੀ।

ਇਸੇ ਤਰ੍ਹਾਂ ਤੁੰਗਧਵਜ ਨਾਂ ਦਾ ਇਕ ਪ੍ਰਕਰਮੀ ਰਾਜਾ, ਸ਼ਿਕਾਰ ਖੇਡਦਾ ਹੋਇਆ ਇਕ ਅਜਿਹੇ ਪਿੰਡ ਜਾ ਪੁਜਾ, ਜਿਥੇ ਲੋਕ ਸੱਤ ਨਰੈਣ ਦੀ ਪੂਜਾ ਕਰ ਰਹੇ ਸਨ। ਰਾਜਾ ਅਹੰਕਾਰ ਵਿਚ ਮਤਾ ਉਸ ਪੂਜਾ ਵਿਚ ਸ਼ਾਮਲ ਨਾ ਹੋਇਆ। ਜਦੋਂ ਲੋਕਾਂ ਨੇ ਰਾਜੇ ਨੂੰ ਪੂਜਾ ਦਾ ਪ੍ਰਸ਼ਾਦਿ ਦਿਤਾ ਤਾਂ ਉਸ ਨੇ ਉਹ ਵੀ ਠੁਕਰਾ ਦਿਤਾ। ਸ਼ਿਕਾਰ ਖੇਡ ਕੇ ਜਦੋਂ ਰਾਜਾ ਵਾਪਸ ਆਪਣੇ ਮਹਿਲਾਂ ਵਿਚ ਪੁਜਾ ਤਾਂ ਸਭ ਕੁਝ ਖ਼ਾਕ ਹੋ ਚੁਕਾ ਸੀ। ਉਸ ਨੂੰ ਝਟ ਖ਼ਿਆਲ ਆਇਆ ਕਿ ਉਸ ਨੇ ਪ੍ਰਸ਼ਾਦਿ ਦੀ ਅਨਾਦਰੀ ਕੀਤੀ ਹੈ। ਰਾਜਾ ਉਸੇ ਵੇਲੇ ਉਸ ਪਿੰਡ ਵਾਪਸ ਪਹੁੰਚਿਆ ਤੇ ਉਸੇ ਥਾਂ ਸੱਤ ਨਰੈਣ ਦੀ ਪੂਜਾ ਦਿਲੀ ਸ਼ਰਧਾ ਨਾਲ ਕੀਤੀ ਅਤੇ ਪ੍ਰਸ਼ਾਦਿ ਨੂੰ ਅੰਮ੍ਰਿਤ ਕਰ ਕੇ ਖਾਧਾ। ਜਦੋਂ ਰਾਜਾ ਮਹਿਲਾਂ ਵਿਚ ਵਾਪਸ ਆਇਆ ਤਾਂ ਉਸ ਨੇ ਵੇਖਿਆ ਕਿ ਸਭ ਕੁਝ ਪਹਿਲੇ ਵਾਂਗ ਹੀ ਹੂ-ਬ-ਹੂ ਕਾਇਮ ਸੀ। ਉਦੋਂ ਤੋਂ ਉਹ ਨੇਮ ਨਾਲ ਸੱਤ ਨਰੈਣ ਦੀ ਪੂਜਾ ਕਰਨ ਲੱਗਾ।

ਸੱਤ ਨਰੈਣ ਦੀ ਪੂਜਾ ਸਦਕਾ ਹੀ ਉਪ੍ਰੋਕਤ ਸਭ ਪ੍ਰਾਣੀਆਂ ਦੇ ਅਗਲੇ ਜਨਮ ਵੀ ਸਫਲ ਹੋ ਗਏ। ਅਗਲੇ ਜਨਮ ਸ਼ਤਾਨੰਦ ਬ੍ਰਾਹਮਣ ਸੁਦਾਮਾ ਦੇ ਰੂਪ ਵਿਚ ਪੈਦਾ ਹੋਇਆ ਤੇ ਉਸ ਨੂੰ ਕ੍ਰਿਸ਼ਨ ਦੀ ਨਿੱਘੀ ਮਿਤ੍ਰਤਾ ਦਾ ਮਾਣ ਮਿਲਿਆ। ਲਕੜਹਾਰਾ ਨਿਸ਼ਾਦ ਰਾਜਾ ਗੁਹ ਦੇ ਰੂਪ ਵਿਚ ਜੰਮਿਆ, ਜੋ ਰਾਮ ਚੰਦਰ ਦਾ ਗੂੜ੍ਹਾ ਮਿੱਤਰ ਸੀ। ਰਾਜਾ ਉਲਕਾਮੁਖ ਅਗਲੇ ਜਨਮ ਰਾਜਾ ਦਸਰਥ ਬਣਿਆ ਤੇ ਉਸ ਨੂੰ ਰਾਮ ਚੰਦਰ ਦੇ ਪਿਤਾ ਹੋਣ ਦਾ ਮਾਣ ਪ੍ਰਾਪਤ ਹੋਇਆ। ਅਗਲੇ ਜਨਮ ਵਿਚ ਸੌਦਾਗਰ ਨੇ ਰਾਜਾ ਮਯੂਰ ਧਵਜ ਅਤੇ ਤੁੰਗਧਵਜ ਸੁਯੰਭਵ ਨੇ ਮਨੂ ਦੇ ਰੂਪ ਵਿਚ ਜਨਮ ਲਿਆ।

**(ਸ-142) ਸਤਨਾਜਾ :**

ਸਤ ਪ੍ਰਕਾਰ ਦੇ ਅੰਨ ਰਲਾ ਕੇ ਬਣੀ ਸਾਮਗ੍ਰੀ; ਕਾਤਯਾਇਨ ਰਿਸ਼ੀ ਅਨੁਸਾਰ ਸਤਨਾਜੇ ਵਿਚ ਧਾਨ, ਮੂੰਗੀ, ਮਾਂਹ, ਕਣਕ, ਸਰ੍ਹੋਂ, ਤਿਲ ਤੇ ਜੌਂ ਆਦਿ ਸਤ ਅੰਨ ਰਲੇ ਹੁੰਦੇ ਹਨ। ਪਰ ਕਿਸੇ ਤਰ੍ਹਾਂ ਦੇ ਸਤ ਅੰਨਾਂ ਤੋਂ ਬਣੀ ਸਾਮਗ੍ਰੀ ਨੂੰ ਸਤਨਾਜਾ ਕਹਿ ਲਿਆ ਜਾਂਦਾ ਹੈ। ਸਤ ਵੱਖ ਵੱਖ ਘਰਾਂ ਤੋਂ ਇਕੱਠਾ ਕੀਤਾ ਆਟਾ ਵੀ ਸਤਨਾਜਾ ਅਖਵਾਂਦਾ ਹੈ। ਸਤਨਾਜਾ ਟੂਣੇ ਟੱਪੇ ਤੇ ਰੀਤਾਂ ਵਿਚ ਬੜਾ ਸ਼ੁਭ ਮੰਨਿਆ ਗਿਆ ਹੈ। ਜੇ ਕਿਸੇ ਦੇ ਗ੍ਰਹਿਆਂ ਦਾ ਯੋਗ ਅਸ਼ੁਭ ਹੋਵੇ ਤਾਂ ਧਾਰਨਾ ਹੈ ਕਿ ਉਹ ਸ਼ਖ਼ਸ ਆਪਣੇ ਸਰੀਰ ਦੇ ਤੋਲ ਦੇ ਬਰਾਬਰ ਸਤਨਾਜਾ ਕਿਸੇ ਡੰਗੋਤਰੇ ਨੂੰ ਦਾਨ ਕਰੇ, ਤਾਂ ਗ੍ਰਹਿ ਦਾ ਬੁਰਾ ਅਸਰ ਟਲ ਜਾਂਦਾ ਹੈ। ਸਨਿਚਰ ਗ੍ਰਹਿ ਦੇ ਸੰਕਟ ਨੂੰ ਟਾਲਣ ਲਈ ਸਤਨਾਜੇ ਦੇ ਨਾਲ ਸਰ੍ਹੋਂ ਦੇ ਤੇਲ ਦਾ ਦਾਨ ਦਿਤਾ ਜਾਂਦਾ ਹੈ। ਜੇ ਕੋਈ ਸ਼ਖ਼ਸ ਸਖ਼ਤ ਬੀਮਾਰ ਹੋਵੇ ਅਤੇ ਉਸ ਦੇ ਬਚਣ ਦੀ ਆਸ ਉਮੀਦ ਨਾ ਰਹੇ, ਤਾਂ ਉਸ ਦੀ ਰੱਖਿਆ ਲਈ ਤੁਲਾਦਾਨ ਕੀਤਾ ਜਾਂਦਾ ਤੇ ਉਸ ਨੂੰ ਚਾਂਦੀ ਤੇ ਸਤਨਾਜੇ ਨਾਲ ਤੋਲਿਆ ਜਾਂਦਾ ਹੈ। ਗਰੀਬ ਆਦਮੀ ਰੋਗੀ ਨੂੰ ਤਾਂਬੇ ਤੇ ਸਤ ਪ੍ਰਕਾਰ ਦੇ ਅੰਨਾਂ ਨਾਲ ਤੋਲਦੇ ਹਨ। ਇਹ ਸਤਨਾਜਾ ਡੰਗੋਤਰੇ ਨੂੰ ਦਾਨ ਕਰ ਦਿਤਾ ਜਾਂਦਾ ਹੈ (ਪੀ. ਐਨ. ਕਿਯੂ. 2,887)। ਇਸੇ ਤਰ੍ਹਾਂ ਜੇ ਕੋਈ ਬੱਚਾ ਗ੍ਰਹਿਣ ਸਮੇਂ ਜੰਮਿਆ ਹੋਵੇ, ਤਾਂ ਮੰਦੇ ਅਸਰ ਤੋਂ ਰੱਖਿਆ ਲਈ, ਪਹਿਲੇ ਸਾਲ ਹਰ ਸੰਗਰਾਂਦ ਵਾਲੇ ਦਿਨ, ਉਸ ਨੂੰ ਸਤਨਾਜੇ ਨਾਲ ਤੋਲਿਆ ਜਾਂਦਾ ਹੈ।

ਜੇ ਕਿਸੇ ਸ਼ਖ਼ਸ ਨੂੰ ਪਕੜ ਹੋਵੇ ਤਾਂ ਉਹ ਚੁਰਸਤੇ ਵਿਚ ਇਸ਼ਨਾਨ ਕਰ ਕੇ ਸਤਨਾਜੇ ਦਾ ਭਰਿਆ ਕੁੰਭ ਭੰਨੇ, ਤਾਂ ਧਾਰਨਾ ਹੈ ਕਿ ਭੂਤ ਪਿੰਡ ਛੱਡ ਜਾਂਦਾ ਹੈ।

**(ਸ-143) ਸਤਨਾਲਾ :**

ਮਾਝੇ ਦੇ ਇਲਾਕੇ ਦੀ ਵਿਆਹ ਨਾਲ ਸੰਬੰਧਿਤ ਇਕ ਪੁਰਾਣੀ ਰਸਮ; ਲਾੜ੍ਹੇ ਨੂੰ ਘੋੜੀ ਤੋਂ ਉਤਾਰਨ ਮਗਰੋਂ ਇਕ ਚੌਂਕੀ ਉਤੇ ਖੜਾ ਕੀਤਾ ਜਾਂਦਾ ਹੈ। ਫਿਰ ਇਕ ਸੁਹਾਗਣ ਇਸਤ੍ਰੀ ਉਸ ਦੇ ਸਾਰੇ ਅੰਗਾਂ ਨੂੰ ਮੌਲੀ ਦੇ ਧਾਗੇ ਨਾਲ ਮਿਣਦੀ ਹੈ। ਪਹਿਲਾਂ ਮੌਲੀ ਦੇ ਨਾਲ ਲਕ ਮਿਣ ਕੇ ਗੰਢ ਦੇ ਲਈ ਜਾਂਦੀ ਹੈ, ਫਿਰ ਪੈਰਾਂ ਤੋਂ ਗੋਡਿਆਂ ਤਕ ਮਿਣਿਆ ਜਾਂਦਾ ਹੈ। ਇਸ ਤੋਂ ਬਾਅਦ ਛਾਤੀ, ਫਿਰ ਪੂਰਾ ਕਦ ਕਾਠ ਆਦਿ। ਹਰ ਅੰਗ ਨੂੰ ਮਿਣਨ ਵੇਲੇ ਅੱਡ ਅੱਡ ਗੰਢਾਂ ਦਿਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਮੌਲੀ ਦੇ ਧਾਗੇ ਨਾਲ ਲਾੜ੍ਹੇ ਨੂੰ ਵੱਖੋ ਵੱਖ ਸੱਤਾਂ ਥਾਵਾਂ ਤੋਂ ਮਿਣਿਆ ਜਾਂਦਾ ਹੈ। ਇਸ ਗੰਢਾਂ ਵਾਲੀ ਮੌਲੀ ਨੂੰ 'ਸਤਨਾਲਾ' ਕਿਹਾ ਜਾਂਦਾ ਹੈ। ਇਹ ਧਾਗਾ ਲਾੜ੍ਹਾ ਆਪਣੇ ਘਰ ਸੰਭਾਲ ਕੇ ਰਖਦਾ ਹੈ।

**(ਸ-144) ਸਤਭਿਖਾ :**

ਇਕ ਨਛਤ੍ਰ ਜੋ ਬੜਾ ਸ਼ੁਭ ਤੇ ਕਲਿਆਣੀ ਮੰਨਿਆ ਜਾਂਦਾ ਹੈ। ਇਸ ਨਛਤ੍ਰ ਵਿਚ ਜੇ ਚੇਤ ਵਦੀ 13 ਨੂੰ ਸਨਿਚਰਵਾਰ ਪਏ, ਤਾਂ ਇਸ ਵਿਸ਼ੇਸ਼ ਤਿੱਥ ਨੂੰ ਮਹਾਵਾਰੁਣੀ ਕਿਹਾ ਜਾਂਦਾ ਹੈ ਅਤੇ ਇਸ ਦਾ ਬੜਾ ਮਹਾਤਮ ਹੈ। ਸਕੰਦ ਪੁਰਾਣ ਅਨੁਸਾਰ ਜੇ ਮਹਾਵਾਰੁਣੀ ਨੂੰ ਗੰਗਾ ਦਾ ਇਸ਼ਨਾਨ ਕੀਤਾ ਜਾਵੇ, ਤਾਂ ਉਸਦਾ ਪੁੰਨ ਫਲ ਕਰੋੜ ਸੂਰਜ ਗ੍ਰਹਿਣ ਦੇ ਇਸ਼ਨਾਨਾਂ ਦੇ ਬਰਾਬਰ ਹੁੰਦਾ ਹੈ।

**(ਸ-145) ਸਤ ਮਾਵਾਂ :**

ਸਤ ਦੇਵੀਆਂ ਜਿਨ੍ਹਾਂ ਦੀ ਪੂਜਾ ਬੱਚੇ ਦੇ ਜਨਮ ਅਤੇ ਵਿਆਹ ਆਦਿ ਦੇ ਮੰਗਲ ਕਾਰਜਾਂ ਵੇਲੇ ਹਿੰਦੂ ਕਰਦੇ ਹਨ। ਹਿੰਦੂ ਸ਼ਾਸਤ੍ਰਾਂ ਵਿਚ ਇਨ੍ਹਾਂ ਦੇਵੀਆਂ ਦੇ ਇਹ ਨਾਂ ਦਿਤੇ ਮਿਲਦੇ ਹਨ –

ਬ੍ਰਾਹਮਣੀ, ਮਹੇਸ਼ਵਰੀ, ਵੈਸ਼ਣਵੀ, ਇੰਦਰਾਣੀ, ਵਾਰਾਹੀ, ਕੌਮਾਰੀ ਤੇ ਚਾਮੁੰਡਾ। ਪਹਿਲੀਆਂ ਚਾਰੇਂ ਦੇਵੀਆਂ ਬੁਨਿਆਦੀ ਰੂਪ ਵਿਚ ਬ੍ਰਹਮਾ, ਸ਼ਿਵ, ਵਿਸ਼ਨੂੰ ਤੇ ਇੰਦਰ ਦੀਆਂ ਤਰਤੀਬਵਾਰ ਮਾਦਾ ਸ਼ਕਤੀਆਂ ਹਨ। ਚਾਮੁੰਡਾ ਦੁਰਗਾ ਦੇਵੀ ਦੇ ਮਸਤਕ ਵਿਚੋਂ ਪ੍ਰਗਟ ਹੋਈ, ਜਿਸ ਨੇ ਚੰਡ ਮੁੰਡ ਦੈਂਤਾਂ ਦਾ ਨਾਸ਼ ਕੀਤਾ ਸੀ। ਕੌਮਾਰੀ ਕਾਰਤਿਕੇਯ ਦੀ ਸ਼ਕਤੀ ਹੈ।

ਇਹ ਸੱਤੇ ਦੇਵੀਆਂ ਸ਼ਿਵ ਦੇ ਪੁੱਤਰ ਕਾਰਤਿਕੇਯ ਦੀ ਸੇਵਾ ਕਰਦੀਆਂ ਹਨ। ਹਿੰਦੂ ਇਨ੍ਹਾਂ ਨੂੰ ਦੇਵੀ ਮਾਤਾਵਾਂ ਕਰ ਕੇ ਪੂਜਦੇ ਹਨ। ਮੁਢਲੇ ਪੌਰਾਣਿਕ ਕਾਲ ਵਿਚ ਇਨ੍ਹਾਂ ਮਾਤਾਵਾਂ ਦੀ ਗਿਣਤੀ ਸਤ ਹੀ ਨਿਸਚਤ ਸੀ, ਪਰ ਪਿਛਲੇਰੇ ਪੌਰਾਣਿਕ ਕਾਲ ਵਿਚ ਇਨ੍ਹਾਂ ਦੀ ਸੰਖਿਆ ਵਧਦੀ ਗਈ।

ਸਤ ਦੇਵੀ ਮਾਵਾਂ ਦੇ ਸੰਕਲਪ ਨੂੰ ਲੋਕ-ਪੱਧਰ ਉਤੇ ਇਕ ਨਵਾਂ ਰੂਪ ਦੇ ਕੇ ਸਤ ਸੰਸਾਰਕ ਮਾਵਾਂ ਵੀ ਮਿੱਥ ਲਈਆਂ ਗਈਆਂ ਹਨ, ਜਿਨ੍ਹਾਂ ਦਾ ਆਦਰ ਮਾਣ ਕਰਨਾ ਹਰ ਹਿੰਦੂ ਦਾ ਕਰਤੱਵ ਸਮਝਿਆ ਜਾਂਦਾ ਹੈ। ਇਹ ਮਾਵਾਂ ਜਨਮ ਦੇਣ ਵਾਲੀ ਮਾਂ, ਮਤ੍ਰਈ ਮਾਂ, ਵੱਡੇ ਭਰਾ ਦੀ ਪਤਨੀ, ਸੱਸ, ਚੁੰਘਾਵੀ, ਗੁਰੂ ਦੀ ਪਤਨੀ ਤੇ ਰਾਜੇ ਦੀ ਪਤਨੀ ਹਨ।

**(ਸ-146) ਸਤਮੀ :**
(ਵੇਖੋ : ਸਪਤਮੀ)।

**(ਸ-147) ਸੱਤਯ ਅਵਤਾਰ :**

ਵਿਸ਼ਨੂੰ ਦਾ ਇਕ ਅਵਤਾਰ ਜਿਸ ਦਾ ਜ਼ਿਕਰ ਵਿਸ਼ਨੂੰ ਪੁਰਾਣ (3.1.38) ਵਿਚ ਆਉਂਦਾ ਹੈ। ਸੱਤਯ ਅਵਤਾਰ ਬਾਰੇ ਹੋਰ ਕਿਧਰੇ ਕੋਈ ਵੇਰਵਾ ਨਹੀਂ ਮਿਲਦਾ। ਹਿੰਦੂਆਂ ਵਿਚ ਸੱਤਯ ਨਾਰਾਇਣ ਦੀ ਪੂਜਾ ਆਮ ਪ੍ਰਚਲਤ ਹੈ; ਸੰਭਵ ਹੈ ਕਿ ਇਸ ਸੱਤਯ ਨਾਰਾਇਣ ਦਾ ਸੰਬੰਧ ਪੌਰਾਣਿਕ ਸੱਤਯ ਅਵਤਾਰ ਨਾਲ ਹੋਵੇ (ਵੇਖੋ : ਸੱਤ ਨਰੈਣ ਦੀ ਕਥਾ)।

**(ਸ-148) ਸਤਯਭਾਮਾ :**

ਸਤ੍ਰਾਜਿਤ ਦੀ ਕੰਨਿਆਂ, ਜੋ ਕ੍ਰਿਸ਼ਨ ਦੀਆਂ ਅੱਠਾਂ ਰਾਣੀਆਂ ਵਿਚੋਂ ਇਕ ਸੀ। ਜਦੋਂ ਕ੍ਰਿਸ਼ਨ ਨਰਕਾਸੁਰ ਦਾ ਸੰਘਾਰ ਕਰਨ ਲਈ ਗਏ, ਤਾਂ ਸਤਯਭਾਮਾ ਕ੍ਰਿਸ਼ਨ ਦੇ ਨਾਲ ਹੀ ਸੀ। ਨਾਰਦ ਮੁਨੀ ਨੇ ਇਕ ਵਾਰ ਦੇਵ-ਲੋਕ ਵਿਚੋਂ ਪਾਰਜਾਤ ਫੁੱਲ ਲਿਆ ਕੇ ਕ੍ਰਿਸ਼ਨ ਨੂੰ ਦਿਤਾ। ਕ੍ਰਿਸ਼ਨ ਨੇ ਉਹ ਅਦਭੁਤ ਫੁੱਲ ਰੁਕਮਣੀ ਨੂੰ ਭੇਟ ਕਰ ਦਿਤਾ। ਇਸ ਤੇ ਸਤਯਭਾਮਾ ਬੜੀ ਦੁਖੀ ਹੋਈ। ਸੋ ਸਤਯਭਾਮਾ ਨੂੰ ਪ੍ਰਸੰਨ ਕਰਨ ਲਈ, ਕ੍ਰਿਸ਼ਨ ਜਦੋਂ ਦੇਵ-ਲੋਕ ਗਏ, ਤਾਂ ਉਹ ਆਪਣੇ ਨਾਲ ਸਤਯਭਾਮਾ ਨੂੰ ਵੀ ਗਰੁੜ ਉਤੇ ਬਿਠਾ ਕੇ ਲੈ ਗਏ। ਸਤਯਭਾਮਾ ਦੀ ਪ੍ਰੇਰਨਾ ਉਤੇ, ਕ੍ਰਿਸ਼ਨ, ਇੰਦਰਪੁਰੀ ਵਿਚੋਂ ਪਾਰਜਾਤ ਰੁੱਖ ਉਖਾੜ ਕੇ ਨਾਲ ਹੀ ਲੈ ਆਏ। ਸਤਯਭਾਮਾ ਤੋਂ ਕ੍ਰਿਸ਼ਨ ਦੇ ਦਸ ਪੁੱਤਰ ਜੰਮੇ, ਜਿਨ੍ਹਾਂ ਦੇ ਨਾਂ ਇਹ ਹਨ — ਭਾਨੂੰ, ਸੁਭਾਨੂੰ, ਸ੍ਵਭਾਨੂੰ, ਪ੍ਰਭਾਨੂੰ, ਭਾਨੂਮਤ, ਚੰਦ੍ਰਭਾਨੂੰ, ਬਿਹਦਭਾਨੂੰ, ਅਤਿਭਾਨੂੰ, ਸ੍ਰੀਭਾਨੂੰ ਅਤੇ ਪ੍ਰਤਿਭਾਨੂੰ। ਸਤਯਭਾਮਾ ਚੰਦਰਸੈਨਾ ਦਾ ਅਵਤਾਰ ਮੰਨੀ ਜਾਂਦੀ ਹੈ ਜਿਸ ਨੇ ਰਾਮ ਚੰਦਰ ਨੂੰ ਪਤੀ ਰੂਪ ਜਾਣ ਕੇ ਘੋਰ ਅਰਾਧਨਾ ਕੀਤੀ ਸੀ ਅਤੇ ਰਾਮ ਚੰਦਰ ਨੇ ਬਚਨ ਦਿਤਾ ਸੀ ਕਿ ਉਹ ਉਸ ਨੂੰ ਕਿਸੇ ਹੋਰ ਜਨਮ ਗ੍ਰਹਿਣ ਕਰਨਗੇ। ਕ੍ਰਿਸ਼ਨ ਤੇ ਰਾਮ ਚੰਦਰ ਦੋਵੇਂ ਹੀ ਵਿਸ਼ਨੂੰ ਦਾ ਅਵਤਾਰ ਸਨ।

**(ਸ-149) ਸਤਯਵਤੀ :**

(1) ਚੇਦੀ ਦੇ ਰਾਜੇ ਉਪਰਿਚਰ ਦੀ ਕੰਨਿਆਂ ਜੋ ਅਦ੍ਰਿਕਾ ਨਾਂ ਦੀ ਅਪੱਛਰਾ ਦੇ ਉਦਰ ਤੋਂ ਜੰਮੀ। ਉਦੋਂ ਅਦ੍ਰਿਕਾ ਕਿਸੇ ਸਰਾਪ ਵਸ ਮੱਛੀ ਦੇ ਰੂਪ ਵਿਚ ਪ੍ਰਿਥਵੀ ਉਤੇ ਵਿਚਰ ਰਹੀ ਸੀ। ਜਦੋਂ ਸਤਯਵਤੀ ਜਵਾਨ ਹੋਈ ਤਾਂ ਪਰਾਸ਼ਰ ਰਿਸ਼ੀ ਜਮਨਾ ਦਰਿਆ ਨੂੰ ਪਾਰ ਕਰਦਿਆਂ ਇਸ ਦੀ ਇਕੋ ਝਲਕ ਤੇ ਮੋਹਿਤ ਹੋ ਗਏ। ਦੋਹਾਂ ਨੇ ਜਮਨਾ ਦੇ ਵੇਢੇ ਇਕ ਦੀਪ ਵਿਚ ਆਲਿੰਗਨ ਕੀਤਾ। ਫਲਸਰੂਪ ਸਤਯਵਤੀ ਦੇ ਉਦਰ ਤੋਂ ਵਿਆਸ ਰਿਸ਼ੀ ਪੈਦਾ ਹੋਇਆ (ਵੇਖੋ : ਵਿਆਸ)।

ਸਤਯਵਤੀ ਦਾ ਵਿਆਹ ਰਾਜੇ ਸ਼ਾਂਤਨ ਨਾਲ ਹੋਇਆ ਅਤੇ ਉਸ ਤੋਂ ਸਤਯਵਤੀ ਦੇ ਦੋ ਪੁੱਤਰ ਵਿਚਿਤ੍ਰ ਵੀਰਯ ਅਤੇ ਚਿਤ੍ਰਾਂਗਦ ਪੈਦਾ ਹੋਏ, ਇਸ ਤਰ੍ਹਾਂ ਸਤਯਵਤੀ ਕੌਰਵਾਂ ਤੇ ਪਾਂਡਵਾਂ ਦੀ ਦਾਦੀ ਸੀ।

ਮਹਾਂਭਾਰਤ ਵਿਚ ਲਿਖਿਆ ਹੈ ਕਿ ਕਿਉਂ ਜੋ ਸਤਯਵਤੀ ਅਦ੍ਰਿਕਾ ਮੱਛੀ ਦੇ ਉਦਰ ਤੋਂ ਜੰਮੀ ਸੀ, ਇਸ ਲਈ ਉਸ ਦੇ ਸਰੀਰ ਵਿਚੋਂ ਮੱਛੀ ਦੀ ਬਦਬੂ ਆਉਂਦੀ ਰਹਿੰਦੀ ਸੀ, ਪਰ ਪਰਾਸ਼ਰ ਦੇ ਆਲਿੰਗਨ ਨਾਲ ਸਤਯਵਤੀ ਦੇ ਸਰੀਰ ਵਿਚੋਂ ਸੁਗੰਧੀ ਦੀਆਂ ਲਪਟਾਂ ਆਉਣ ਲੱਗੀਆਂ, ਜੋ ਚਾਰ ਚਾਰ ਕੋਹ ਤਕ ਫੈਲ ਜਾਂਦੀਆਂ ਸਨ। ਇਸੇ ਤੋਂ ਸਤਯਵਤੀ ਨੂੰ ਗੰਧਵਤੀ ਵੀ ਕਿਹਾ ਜਾਂਦਾ ਹੈ।

(2) ਰਾਜੇ ਗਾਧੀ ਦੀ ਕੰਨਿਆਂ, ਜੋ ਰਿਚੀਕ ਬ੍ਰਾਹਮਣ ਦੀ ਪਤਨੀ ਸੀ। ਸ਼ੁਨਹਸ਼ੇਫ ਇਸੇ ਸਤਯਵਤੀ ਦਾ ਪੁੱਤਰ ਸੀ, ਜਿਸ ਨੂੰ ਰਿਚੀਕ ਨੇ ਯੱਗ ਦੀ ਬਲੀ ਲਈ ਵੇਚ ਦਿਤਾ ਸੀ (ਵੇਖੋ : ਸ਼ੁਨਹਸ਼ੇਫ)। ਸਤਯਵਤੀ ਕੁਸ਼ਿਕ ਵੰਸ਼ ਵਿਚੋਂ ਸੀ। ਲੋਕ-ਧਾਰਨਾ ਅਨੁਸਾਰ ਇਹ ਮਰਨ ਮਗਰੋਂ ਕੌਸ਼ਿਕੀ ਦਰਿਆ ਦਾ ਰੂਪ ਧਾਰਨ ਕਰ ਗਈ।

**(ਸ-150) ਸਤਯਵ੍ਰਤ :**
(ਵੇਖੋ : ਤ੍ਰਿਸ਼ੰਕੂ)।

**(ਸ-151) ਸਤਯਵਾਨ :**

ਸਾਵਿਤ੍ਰੀ ਦਾ ਪਤੀ; ਵਿਆਹ ਤੋਂ ਬਾਅਦ ਵਰ੍ਹੇ ਦੇ ਅੰਦਰ ਹੀ ਸਤਯਵਾਨ ਦੀ ਮੌਤ ਹੋ ਗਈ। ਪਰ ਸਾਵਿਤ੍ਰੀ ਨੇ ਆਪਣੇ ਪਤਿਬ੍ਰਤ ਧਰਮ ਦੀ ਸ਼ਕਤੀ ਨਾਲ, ਧਰਮਰਾਜ ਤੋਂ ਵਰ ਪ੍ਰਾਪਤ ਕਰ ਕੇ, ਸਤਯਵਾਨ ਨੂੰ ਮੁੜ ਸੁਰਜੀਤ ਕਰਵਾ ਲਿਆ (ਵੇਖੋ : ਸਾਵਿਤ੍ਰੀ-ਸਤਯਵਾਨ)।

**(ਸ-152) ਸਤ੍ਰਾਜਿਤ :**

ਨਿਘਨ ਦਾ ਪੁੱਤਰ; ਸਤ੍ਰਾਜਿਤ ਨੇ ਸੂਰਜ ਦੀ ਘੋਰ ਅਰਾਧਨਾ ਕਰ ਕੇ ਉਸ ਤੋਂ ਸਯਾਮੰਤਕ ਮਣੀ ਪ੍ਰਾਪਤ ਕੀਤੀ। ਸਤ੍ਰਾਜਿਤ ਤੋਂ ਇਹ ਮਣੀ ਗੁਆਚ ਗਈ। ਪਰ ਕ੍ਰਿਸ਼ਨ ਨੇ ਮੁੜ ਲੰਮੀ ਸਾਧਨਾ ਦੁਆਰਾ ਲਭ ਕੇ ਸਤ੍ਰਾਜਿਤ ਦੇ ਹਵਾਲੇ ਕੀਤੀ। ਇਸ ਅਹਿਸਾਨ ਦੇ ਬਦਲੇ ਸਤ੍ਰਾਜਿਤ ਨੇ ਆਪਣੀ ਕੰਨਿਆਂ ਸਤਯਭਾਮਾ ਨੂੰ ਕ੍ਰਿਸ਼ਨ ਨਾਲ ਵਿਆਹ ਦਿਤਾ। ਸਤਯਭਾਮਾ ਨਾਲ ਸ਼ਤਧਨਵਾ ਵੀ ਵਿਆਹ ਕਰਨ ਦੀ ਚੇਸ਼ਟਾ ਰਖਦਾ ਸੀ। ਸੋ ਉਸ ਨੇ ਬਦਲੇ ਦੀ ਭਾਵਨਾ ਨਾਲ ਸਤ੍ਰਾਜਿਤ ਨੂੰ ਮਾਰ ਕੇ ਉਸ ਤੋਂ ਸਯਾਮੰਤਕ ਮਣੀ ਖੋਹ ਲਈ। ਕ੍ਰਿਸ਼ਨ ਨੇ ਸ਼ਤਧਨਵਾ ਨੂੰ ਸੁਦਰਸ਼ਨ ਚੱਕਰ ਨਾਲ ਮਾਰ ਦਿਤਾ।

**(ਸ-153) ਸਤਰੰਗੀ ਪੀਂਘ :**
(ਵੇਖੋ : ਇੰਦਰ-ਧਨੁਸ਼)।

**(ਸ-154) ਸ਼ਤਰੰਜ :**
(ਵੇਖੋ : ਚੌਸਰ)।

**(ਸ-155) ਸਤ ਰਿਸ਼ੀ :**
(ਵੇਖੋ : ਸਪਤ ਰਿਸ਼ੀ)।

**(ਸ-156) ਸ਼ਤਰੂਘਨ :**

ਦਸਰਥ ਦਾ ਪੁੱਤਰ, ਜੋ ਸੁਮਿਤ੍ਰਾ ਦੇ ਉਦਰ ਤੋਂ ਪੈਦਾ ਹੋਇਆ। ਇਹ ਲਛਮਣ ਦਾ ਜੁੜਵਾ ਅਤੇ ਰਾਮ ਚੰਦਰ ਦਾ ਮਤ੍ਰੇਆ ਭਰਾ ਸੀ। ਇਸ ਨੇ ਰਾਵਣ ਦੇ ਭਣੇਵੇਂ ਲਵਣ ਰਾਖਸ਼ ਦਾ ਬੱਧ ਕੀਤਾ ਅਤੇ ਉਸ ਤੋਂ ਮਥਰਾ ਦਾ ਰਾਜ ਖੋਹ ਲਿਆ। ਸ਼ਤਰੂਘਨ ਵਿਸ਼ਨੂੰ ਦੇ ਅਠਵੇਂ ਅੰਸ਼ ਦਾ ਅਵਤਾਰ ਮੰਨਿਆ ਜਾਂਦਾ ਹੈ (ਵੇਖੋ : ਸੰਤਾਨ ਦੀ ਉਤਪੱਤੀ)। ਕਈ ਇਸ ਨੂੰ ਵਿਸ਼ਨੂੰ ਦੀ ਖੱਬੀ ਬਾਂਹ ਦਾ ਅਵਤਾਰ ਕਹਿੰਦੇ ਹਨ। ਇਕ ਹੋਰ ਪਰੰਪਰਾ ਅਨੁਸਾਰ

ਸ਼ਤਰੂਘਨ ਵਿਸ਼ਨੂੰ ਦੇ ਸੰਖ ਦਾ ਅਵਤਾਰ ਸੀ। ਜਦੋਂ ਵਿਸ਼ਨੂੰ ਨੇ ਰਾਮ ਦੇ ਰੂਪ ਵਿਚ ਅਤੇ ਪਾਰਬਤੀ ਨੇ ਸੀਤਾ ਦੇ ਰੂਪ ਵਿਚ ਅਵਤਾਰ ਲਿਆ, ਤਾਂ ਸ਼ੇਸ਼ਨਾਗ ਨੇ ਲਛਮਣ ਦੇ ਰੂਪ ਵਿਚ ਅਤੇ ਵਿਸ਼ਨੂੰ ਦੇ ਸੰਖ ਨੇ ਸ਼ਤਰੂਘਨ ਦੇ ਰੂਪ ਵਿਚ ਅਵਤਾਰ ਧਾਰਿਆ ਸੀ।

(ਸ-157) **ਸਤਰੂਪਾ :**

ਮਨੂ ਸਵਯੰਭੂਵ ਦੀ ਇਸਤ੍ਰੀ। ਪੁਰਾਣਾਂ ਅਨੁਸਾਰ ਇਹ ਸੰਸਾਰ ਦੀ ਪਹਿਲੀ ਇਸਤ੍ਰੀ ਸੀ, ਜਿਸ ਤੋਂ ਸਾਰੀ ਦੁਨੀਆਂ ਦੀ ਉਤਪੱਤੀ ਹੋਈ। ਇਸ ਬਾਰੇ ਪੁਰਾਣਾਂ ਵਿਚ ਭਿੰਨ ਭਿੰਨ ਤਰ੍ਹਾਂ ਦੀ ਸਾਮਗ੍ਰੀ ਮਿਲਦੀ ਹੈ। ਇਕ ਕਥਾ ਅਨੁਸਾਰ ਬ੍ਰਹਮਾ ਨੇ ਆਪਣੇ ਸਰੀਰ ਦੇ ਦੋ ਹਿੱਸੇ ਕੀਤੇ। ਅੱਧੇ ਤੋਂ ਮਨੂ ਅਤੇ ਅੱਧੇ ਤੋਂ ਸਤਰੂਪਾ ਦੀ ਰਚਨਾ ਹੋਈ। ਇਸੇ ਦੰਪਤੀ ਤੋਂ ਅੱਗੋਂ ਸਾਰੇ ਸੰਸਾਰ ਦੀ ਰਚਨਾ ਹੋਈ।

ਇਕ ਹੋਰ ਰਵਾਇਤ ਅਨੁਸਾਰ ਸਤਰੂਪਾ ਬ੍ਰਹਮਾ ਦੀ ਕੰਨਿਆਂ ਸੀ। ਇਨ੍ਹਾਂ ਦੋਹਾਂ ਦੇ ਆਲਿੰਗਨ ਤੋਂ ਮਨੂ ਸਵਯੰਭੂਵ ਪੈਦਾ ਹੋਇਆ।

(ਸ-158) **ਸਤਲੁਜ :**

ਪੰਜਾਬ ਦਾ ਇਕ ਦਰਿਆ; ਵੈਦਿਕ ਗ੍ਰੰਥਾਂ ਵਿਚ ਇਸ ਦਾ ਨਾਉਂ ਸ਼ਤਦ੍ਰਵ, ਸ਼ਤੱਦਰੂ ਜਾਂ ਸ਼ਤੁਦਰੀ ਲਿਖਿਆ ਮਿਲਦਾ ਹੈ, ਜਿਸਦੇ ਸ਼ਾਬਦਿਕ ਅਰਥ ਹਨ : ਸੌ ਧਾਰਾਂ ਵਾਲਾ ਦਰਿਆ। ਇਸ ਨਾਂ ਨਾਲ ਇਕ ਪੁਰਾਣ ਕਥਾ ਜੁੜੀ ਹੋਈ ਹੈ। ਜਦੋਂ ਵਿਸ਼ਵਾਮਿਤ੍ਰ ਦੇ ਹੱਥੋਂ ਵਸ਼ਿਸ਼ਟ ਰਿਖੀ ਦੇ ਸਾਰੇ ਪੁੱਤਰ ਮਾਰੇ ਗਏ, ਤਾਂ ਉਸ ਨੇ ਦੁਖ, ਪੀੜਾ ਤੇ ਨਿਰਾਸਤਾ ਵਿਚ ਆਤਮ-ਹੱਤਿਆ ਕਰਨ ਦਾ ਨਿਸਚਾ ਕੀਤਾ। ਸੋ ਵਿਸ਼ਵਾਮਿਤ੍ਰ ਨੇ ਆਪਣੇ ਆਪ ਨੂੰ ਮਗਰਮੱਛਾਂ, ਤੰਦੂਆਂ ਤੇ ਹੋਰ ਬਲਾਵਾਂ ਨਾਲ ਭਰੇ ਦਰਿਆ ਵਿਚ ਸੁਟ ਦਿਤਾ, ਪਰ ਦਰਿਆ ਨੇ ਆਪਣੇ ਪ੍ਰਵਾਹ ਦੀਆਂ ਸੌ ਧਾਰਾਂ ਬਣਾ ਕੇ ਰਿਸ਼ੀ ਨੂੰ ਡੁਬਣੋਂ ਬਚਾ ਲਿਆ। ਸ਼ਤਦ੍ਰਵ ਤੋਂ ਵਿਗੜ ਕੇ ਇਸ ਦਰਿਆ ਦਾ ਨਾਉਂ ਸਤਲੁਜ ਪੈ ਗਿਆ।

ਸ਼ਤਦ੍ਰਵ ਦਾ ਜ਼ਿਕਰ ਰਿਗਵੇਦ ਵਿਚ ਆਇਆ ਹੈ ਅਤੇ ਰਿਗਵੇਦ ਦੀਆਂ ਕੁਝ ਰਿਚਾਂ ਇਸ ਦਰਿਆ ਦੇ ਕੰਢੇ ਰਚੀਆਂ ਗਈਆਂ ਮੰਨੀਆਂ ਜਾਂਦੀਆਂ ਹਨ। ਮਾਰਕੰਡੇ ਤੇ ਭਾਗਵਤ ਪੁਰਾਣ ਵਿਚ ਸ਼ਤਦ੍ਰਵ ਬਾਰੇ ਕਥਾਵਾਂ ਮਿਲਦੀਆਂ ਹਨ। ਯੂਨਾਨੀ ਇਤਿਹਾਸਕਾਰਾਂ ਨੇ ਇਸ ਦਰਿਆ ਦਾ ਨਾਉਂ ਹੈਸੀਦਰੁਸ ਕਰ ਕੇ ਲਿਖਿਆ ਹੈ।

ਸਤਲੁਜ ਪੰਜਾਬੀ ਲੋਕਧਾਰਾ ਵਿਚ ਨਰ ਦਰਿਆ ਮੰਨਿਆ ਗਿਆ ਹੈ। ਇਕ ਮਨੌਤ ਅਨੁਸਾਰ ਇਸ ਦਰਿਆ ਵਿਚ ਜੇ ਕੋਈ ਤੀਵੀਂ ਨੰਗੀ ਨਹਾਏ ਤਾਂ ਗਰਭ ਠਹਿਰ ਜਾਣ ਦਾ ਅੰਦੇਸ਼ਾ ਰਹਿੰਦਾ ਹੈ। ਇਹ ਦਰਿਆ ਪੰਜਾਬੀਆਂ ਦੀ ਅਣਖ, ਬੀਰਤਾ ਤੇ ਪ੍ਰਾਕ੍ਰਮ ਦਾ ਪ੍ਰਤੀਕ ਰਿਹਾ ਹੈ।

ਇਹ ਦਰਿਆ ਤਿਬਤ ਦੀ ਪ੍ਰਸਿਧ ਝੀਲ ਮਾਨਸਰੋਵਰ ਦੇ ਤਾਲ ਰਾਵਣ ਰੁਦ੍ਰ ਵਿਚੋਂ ਨਿਕਲ ਕੇ ਕਹਿਲੂਰ, ਬਿਲਾਸਪੁਰ, ਆਨੰਦਪੁਰ, ਰੋਪੜ, ਮਾਛੀਵਾੜਾ, ਲੁਧਿਆਣਾ ਵਿਚੋਂ ਹੁੰਦਾ ਧਰਮਕੋਟ ਪਹੁੰਚਦਾ ਹੈ ਤੇ ਉਥੋਂ ਹਰੀ ਕੇ ਪਤਣ ਉਤੇ ਬਿਆਸਾ ਨੂੰ ਜਾ ਮਿਲਦਾ ਹੈ। ਪੰਜ ਨਦ ਦੇ ਮੁਕਾਮ ਉਤੇ ਝਨਾਂ, ਰਾਵੀ ਤੇ ਜਿਹਲਮ ਵੀ ਇਸ ਵਿਚ ਆ ਰਲਦੇ ਹਨ। ਮਿਠਣ ਕੋਟ ਦੇ ਨੇੜੇ ਇਹ ਸਿੰਧ ਦਰਿਆ ਵਿਚ ਜਾ ਸਮਾਂਦਾ ਹੈ। ਹਿੰਦੂਆਂ ਅਨੁਸਾਰ ਕੈਲਾਸ਼ ਪਰਬਤ ਤੇ ਮਾਨਸਰੋਵਰ, ਸ਼ਿਵ ਦਾ ਨਿਵਾਸ ਅਸਥਾਨ ਹੋਣ ਕਰ ਕੇ, ਬੜੇ ਪਵਿਤ੍ਰ ਸਥਾਨ ਹਨ। ਮਾਨਸਰੋਵਰ ਵਿਚੋਂ ਨਿਕਲਣ ਕਰ ਕੇ ਇਸ ਦਰਿਆ ਦਾ ਪਾਣੀ ਗੰਗਾ ਵਾਂਗ ਹੀ ਪਵਿਤ੍ਰ ਮੰਨਿਆ ਜਾਂਦਾ ਹੈ। ਗੰਗਾ ਸ਼ਿਵ ਜੀ ਦੀਆਂ ਲਿਟਾਂ ਵਿਚੋਂ ਨਿਕਲੀ ਅਤੇ ਸਤਲੁਜ ਸ਼ਿਵ ਦੇ ਨਿਵਾਸ ਅਸਥਾਨ ਵਿਚੋਂ।

ਸਿੱਖ ਸਤਲੁਜ ਦਰਿਆ ਨੂੰ ਬੜਾ ਪਾਵਨ ਮੰਨਦੇ ਹਨ। ਸਿੱਖਾਂ ਦੇ ਕਈ ਇਤਿਹਾਸਕ ਗੁਰਧਾਮ, ਆਨੰਦਪੁਰ ਸਾਹਿਬ ਤੇ ਕੀਰਤਪੁਰ, ਸਤਲੁਜ ਦੇ ਕੰਢੇ ਉਤੇ ਹੀ ਹਨ। ਸਿੱਖ ਇਸ ਦਰਿਆ ਨੂੰ ਗੰਗਾ ਜਿਤਨਾ ਪਵਿਤ੍ਰ ਜਾਣ ਕੇ, ਆਪਣੇ ਮ੍ਰਿਤਕਾਂ ਦੀਆਂ ਅਸਥੀਆਂ (ਫੁੱਲ) ਇਸੇ ਦਰਿਆ ਵਿਚ ਹੀ ਕੀਰਤਪੁਰ ਦੇ ਸਥਾਨ ਉਤੇ ਪ੍ਰਵਾਹ ਕਰਦੇ ਹਨ।

(ਸ-159) **ਸਤਵਾਈ :**

ਜੇਠੇ ਗਰਭ ਦੇ ਸਤਵੇਂ ਮਹੀਨੇ ਦੀ ਇਕ ਰੀਤ; ਜੋ ਅੰਬਾਲੇ ਦੇ ਮੁਸਲਮਾਨਾਂ ਵਿਚ ਪ੍ਰਚਲਤ ਹੈ। ਗਰਭਵਤੀ ਇਸਤ੍ਰੀ ਦੇ ਮਾਪੇ ਇਸ ਰਸਮ ਵੇਲੇ ਆਪਣੀ ਧੀ ਲਈ ਗੁੜ ਤੇ ਚਾਵਲ ਭੇਜਦੇ ਹਨ। ਕੋਈ ਸਪੁਤਰੀ ਇਸਤ੍ਰੀ ਗਰਭਵਤੀ ਦੀ ਗੋਦ ਵਿਚ ਕੁਝ ਫੁੱਲ ਪਾਉਂਦੀ ਹੈ। ਸਰਸੇ ਵਿਚ ਇਸ ਰੀਤ ਨੂੰ 'ਸਤਵਾਂਸੀ' ਆਖਦੇ ਹਨ ਅਤੇ ਲੜਕੀ ਦੇ ਮਾਪੇ ਲੜਕੀ ਲਈ ਕੁਝ ਕਪੜੇ, ਮਹਿੰਦੀ ਤੇ ਸੁਕਾ ਫਲ ਭੇਜਦੇ ਹਨ। ਰੋਹਤਕ ਵਿਚ ਸਤਵਾਂਸੀ ਦੀ ਰੀਤ ਸਤਵੇਂ ਮਹੀਨੇ ਦੇ ਆਰੰਭ ਵਿਚ ਕੀਤੀ ਜਾਂਦੀ ਹੈ। ਇਸ ਮੌਕੇ ਤੇ ਗਰਭਵਤੀ ਲਾਲ ਕਪੜੇ ਪਹਿਨਦੀ ਜਾਂ ਲਾਲ ਫੁੱਟਣ ਓੜ੍ਹ ਕੇ ਪੀੜ੍ਹੇ ਉਪਰ ਬੈਠਦੀ ਹੈ ਅਤੇ ਉਸ ਦੀ ਗੋਦ ਵਿਚ ਗੁੜ ਪਾਇਆ ਜਾਂਦਾ ਹੈ। ਇਸ ਮੌਕੇ ਉਤੇ ਡੂੰਮ ਸੋਹਿਲੇ ਵੀ ਗਾਉਂਦੇ ਹਨ।

(ਸ-160) **ਸਤਵਾਂਸੀ :**

(ਵੇਖੋ : ਸਤਵਾਈ)।

(ਸ-161) **ਸਤਵਾਰਾ, ਸਤੋਵਾਰਾ :**

ਵਿਆਹ ਨਾਲ ਸੰਬੰਧਿਤ ਇਕ ਰੀਤ ਜੋ ਲਹਿੰਦੇ ਵਿਚ ਵਿਆਹ ਤੋਂ ਮਗਰੋਂ ਤੀਜੇ ਜਾਂ ਸਤਵੇਂ ਦਿਨ ਕੀਤੀ ਜਾਂਦੀ ਹੈ; ਪਹਿਲਿਆਂ ਵਿਚ ਸਤਵੇਂ ਦਿਨ ਕਰਨ ਤੋਂ ਇਸ ਦਾ ਨਾਂ ਸਤਵਾਰਾ ਪੈ ਗਿਆ। ਮੁਲਤਾਨ ਵਿਚ ਵਿਆਹ ਤੋਂ ਤੀਜੇ/ਸਤਵੇਂ ਦਿਨ ਦੁਲ੍ਹਨ ਦੀਆਂ ਪੇਕੀਆਂ ਮਠਿਆਈ ਦਾ ਟੋਕਰਾ ਲੈ ਕੇ ਦੁਲ੍ਹੇ ਦੇ ਘਰ ਜਾਂਦੀਆਂ ਹਨ। ਡੂੰਮ ਤੇ ਮਿਰਾਸੀ ਬਾਰ ਉਤੇ ਬੈਠ ਕੇ 'ਸੁਹਾਗ' ਤੇ 'ਘੋੜੀਆਂ' ਗਾਉਂਦੇ ਹਨ। ਵਾਪਸੀ ਸਮੇਂ ਦੁਲ੍ਹਨ ਦੇ ਪੇਕੇ ਉਸ ਨੂੰ ਆਪਣੇ ਨਾਲ ਹੀ ਘਰ ਲੈ ਜਾਂਦੇ ਹਨ। ਦੋ ਤਿੰਨ ਦਿਨਾਂ ਤੋਂ ਬਾਅਦ ਦੁਲ੍ਹੇ ਦੀ ਮਾਂ ਤੇ ਹੋਰ ਸਾਕ ਸੈਨ ਦੁਲ੍ਹਨ ਨੂੰ ਰਸਮੀ ਢੰਗ ਨਾਲ ਲੈਣ ਲਈ ਉਸ ਦੇ ਪੇਕੇ ਘਰ ਜਾਂਦੇ ਹਨ। ਕੰਨਿਆਂ ਪੱਖ ਵਾਲੇ ਉਨ੍ਹਾਂ ਨੂੰ ਮਠਿਆਈ ਤੋਂ ਇਲਾਵਾ ਕੁਝ ਕਪੜੇ ਆਦਿ ਦੇ ਕੇ, ਦੁਲ੍ਹਨ ਸਮੇਤ ਵਿਦਾ ਕਰਦੇ ਹਨ। ਇਹ ਰੀਤ ਇਕ ਤਰ੍ਹਾਂ ਦਾ ਛੋਟਾ ਮੁਕਲਾਵਾ ਹੈ। ਡੇਰਾ ਗਾਜ਼ੀ ਖ਼ਾਨ ਵਿਚ ਇਹ ਰਸਮ ਰਤਾ ਕੁ ਵੱਖਰੀ ਹੈ। ਵਿਆਹ ਤੋਂ ਸਤਵੇਂ ਦਿਨ, ਦੁਲ੍ਹਾ ਦੁਲ੍ਹਨ ਨੂੰ ਨਾਲ ਲੈ ਕੇ, ਆਪਣੇ ਸਹੁਰੇ ਘਰ ਜਾਂਦਾ ਹੈ ਅਤੇ ਇਕ ਦੋ ਦਿਨ ਰਹਿ ਕੇ ਦੁਲ੍ਹਨ ਸਮੇਤ ਵਾਪਸ ਆਪਣੇ ਘਰ ਆ ਜਾਂਦਾ ਹੈ। ਵਾਪਸ ਆ ਕੇ ਹੀ ਦੁਲ੍ਹਾ ਤੇ ਦੁਲ੍ਹਨ ਇਕ ਦੂਜੇ ਦਾ ਗਾਨਾ ਖੋਲ੍ਹਦੇ ਹਨ। ਬਹਾਵਲਪੁਰ ਵਿਚ ਇਸ ਰੀਤ ਨੂੰ 'ਸਤੋਵਾਰਾ' ਕਹਿੰਦੇ ਹਨ। ਬਹਾਵਲਪੁਰ ਦੇ ਹਿੰਦੂਆਂ ਵਿਚ ਵਿਆਹ ਤੋਂ ਬਾਅਦ ਦੁਲ੍ਹਨ ਕੇਵਲ ਇਕ ਦਿਨ ਸਹੁਰੇ ਘਰ ਠਹਿਰ ਕੇ, ਅਗਲੇ ਦਿਨ ਪੇਕੇ ਚਲੀ ਜਾਂਦੀ ਹੈ, ਇਸ ਫੇਰੇ ਨੂੰ ਬਹਾਵਲਪੁਰ ਇਲਾਕੇ ਦੇ ਖੱਤਰੀ ਤੇ ਸਾਰਸਵਤ ਬ੍ਰਾਹਮਣ 'ਸਤੋਵਾਰਾ' ਕਹਿੰਦੇ ਹਨ। ਜੇ ਤਿੱਥ ਜਾਂ ਗ੍ਰਹਿ ਅਨੁਕੂਲ ਨਾ ਹੋਣ ਤਾਂ ਦੁਲ੍ਹਨ ਉਦੋਂ ਤਕ ਪਹਿਲਾ ਫੇਰਾ ਪੇਕੇ ਨਹੀਂ ਪਾਉਂਦੀ ਜਦੋਂ ਤਕ ਮਹੂਰਤ ਸ਼ੁਭ ਨਾ ਹੋਵੇ। ਇਸ ਮੌਕੇ ਉਤੇ ਕਈ ਤਰ੍ਹਾਂ ਦੀਆਂ ਗੀਤਾਂ ਤੇ ਦੇਣ-ਦਿੱਤ ਵੀ ਕੀਤੀ ਜਾਂਦੀ ਹੈ।

ਮੁਸਲਮਾਨਾਂ ਵਿਚ ਇਹ ਰਸਮ ਜ਼ਰਾ ਵੱਖਰੇ ਢੰਗ ਨਾਲ ਪ੍ਰਚਲਤ ਹੈ। ਵਿਆਹ ਤੋਂ ਤਿੰਨ ਜਾਂ ਛੇ ਦਿਨ ਬਾਅਦ ਦੁਲ੍ਹਨ ਦੀ ਮਾਂ ਤੇ ਹੋਰ ਸਬੰਧਣਾਂ ਉਸ ਨੂੰ ਸਹੁਰੇ ਘਰ ਮਿਲਣ ਲਈ ਜਾਂਦੀਆਂ ਹਨ ਅਤੇ ਉਨ੍ਹਾਂ ਦੀ ਮੌਜੂਦਗੀ ਵਿਚ, ਭਾਈਚਾਰੇ ਦੀਆਂ ਤੀਵੀਆਂ ਦੇ ਸਾਹਮਣੇ, ਵਿਆਹੁੰਦੜ ਜੋੜਾ ਇਕ

ਦੂਜੇ ਦਾ ਗਾਨਾ ਖੋਲ੍ਹਦਾ ਹੈ; ਇਸ ਰਸਮ ਨੂੰ 'ਗਾਨਾ ਛੋੜਨ' ਵੀ ਕਹਿੰਦੇ ਹਨ।

ਇਸ ਮੌਕੇ ਉਤੇ ਦੁਲ੍ਹਨ ਦੇ ਪੇਕੇ 'ਟਿਕੜੇ' ਨਾਂ ਦੀ ਇਕ ਮਠਿਆਈ ਵੰਡਦੇ ਹਨ ਅਤੇ ਦੁਲ੍ਹੇ ਦੇ ਘਰ ਵਾਲੇ ਚੂਰੀ। ਫਿਰ ਦੁਲ੍ਹਨ ਦੀ ਗੋਦੀ ਵਿਚ ਪਤਾਸੇ ਪਾ ਕੇ 'ਸਤ ਪੁੱਤਰੀ' ਤੇ 'ਸਦਾ ਸੁਹਾਗਣ' ਦੀਆਂ ਅਸੀਸਾਂ ਦਿਤੀਆਂ ਜਾਂਦੀਆਂ ਹਨ। ਇਸ ਰਸਮ ਨੂੰ 'ਗਡ' ਕਹਿੰਦੇ ਹਨ। ਫਿਰ ਰਾਤ ਵੇਲੇ ਦੁਲ੍ਹਨ ਆਪਣੇ ਪੇਕੇ ਘਰ ਫੇਰਾ ਮਾਰਦੀ ਹੈ ਅਤੇ ਉਥੇ ਸਿਰਫ਼ ਇਕ ਜਾਂ ਦੋ ਘੰਟੇ ਰਸਮੀ ਤੌਰ ਉਤੇ ਠਹਿਰਦੀ ਹੈ। ਅਗਲੇ ਦਿਨ ਸਵੇਰੇ ਦੁਲ੍ਹਾ ਤੇ ਦੁਲ੍ਹਨ ਦੋਵੇਂ ਦੁਲ੍ਹਨ ਦੇ ਪੇਕੇ-ਘਰ ਜਾਂਦੇ ਹਨ ਅਤੇ ਉਥੋਂ ਖਾਣਾ ਖਾ ਕੇ ਘਰ ਮੁੜ ਆਉਂਦੇ ਹਨ। ਫੇਰੇ ਦੀ ਇਹ ਰਸਮ ਸਤਵੇਂ ਦਿਨ ਹੋਣ ਕਰ ਕੇ ਸਤੋਵਾਰਾ ਅਖਵਾਉਂਦੀ ਹੈ। ਕਈ ਇਹ ਰਸਮ ਚੌਥੇ ਦਿਨ ਵੀ ਕਰਦੇ ਹਨ।

**(ਸ-162) ਸਤਵਾਰਾ (ਕਾਵਿ ਰੂਪ) :**

ਇਕ ਪ੍ਰਸਿੱਧ ਲੋਕ-ਕਾਵਿ ਰੂਪ, ਜਿਸ ਵਿਚ ਕਿਸੇ ਵਿਚਾਰ, ਭਾਵਨਾ ਤੇ ਮਨੌਤ ਨੂੰ ਹਫ਼ਤੇ ਦੇ ਸਤ ਵਾਰਾਂ ਨੂੰ ਆਧਾਰ ਬਣਾ ਕੇ, ਪ੍ਰਗਟ ਕੀਤਾ ਗਿਆ ਹੋਵੇ। ਇਸ ਕਾਵਿ ਰੂਪ ਦੀ ਉਤਪੱਤੀ ਲੋਕ-ਚਿੱਤ ਦੀ ਹੀ ਆਤਮ-ਅਭਿਵਿਅਕਤੀ ਦੇ ਰੂਪ ਵਿਚ ਹੋਈ। ਮੁਢ ਕਦੀਮ ਤੋਂ ਹੀ ਹਫ਼ਤੇ ਦੇ ਹਰੇਕ ਦਿਨ ਨਾਲ ਕੁਝ ਮਨੌਤਾਂ, ਭਾਵ ਤੇ ਭਰਮ-ਵਹਿਮ ਜੁੜੇ ਆ ਰਹੇ ਹਨ, ਅਤੇ ਉਹ ਗੀਤ ਜਾਂ ਟੱਪੇ ਜਿਨ੍ਹਾਂ ਵਿਚ ਹਫ਼ਤੇ ਦੇ ਖ਼ਾਸ ਖ਼ਾਸ ਦਿਨਾਂ ਜਾਂ ਸਭਨਾਂ ਦਿਨਾਂ ਦਾ ਸੁਭਾਵ ਤੇ ਭਰਮ-ਚਰਿਤ੍ਰ ਦਿਤਾ ਹੁੰਦਾ, ਉਨ੍ਹਾਂ ਨੂੰ ਸਤਵਾਰਾ ਕਿਹਾ ਜਾਣ ਲੱਗਾ। ਇਕੱਲੇ ਇਕੱਲੇ ਵਾਰ ਨਾਲ ਚੰਗੀ ਮੰਦੀ ਭਾਵਨਾ ਜੁੜਨ ਦੀ ਪਰੰਪਰਾ ਤਾਂ ਆਦਿਮ ਮਾਨਵ ਜਿਤਨੀ ਪ੍ਰਾਚੀਨ ਹੈ, ਪਰ ਸਤਵਾਰੇ ਦਾ ਰੂਪ ਮੱਧਕਾਲ ਵਿਚ ਹੀ ਨਿਖਰਿਆ। ਆਰੰਭ ਵਿਚ ਇਸ ਕਾਵਿ-ਰੂਪ ਦੁਆਰਾ ਲੋਕਧਾਰਾਈ ਸਾਮਗ੍ਰੀ ਨੂੰ ਹੀ ਪੇਸ਼ ਕੀਤਾ ਜਾਂਦਾ ਸੀ। ਹੇਠਾਂ ਇਸੇ ਭਾਵ ਦਾ ਇਕ ਸਤਵਾਰਾ ਦਿਤਾ ਜਾਂਦਾ ਹੈ :

ਸੋਮਵਾਰ ਨਾ ਜਾਈਂ ਪਹਾੜ<br>
ਜਿੱਤੀ ਬਾਜ਼ੀ ਆਵੇਂ ਹਾਰ।<br>
ਮੰਗਲਵਾਰ ਦੀ ਬੁਰੀ ਦਿਹਾੜ<br>
ਸ਼ੁਰੂ ਕੰਮ ਨਾ ਚੜ੍ਹਦਾ ਪਾਰ।<br>
ਬੁਧਵਾਰ ਨਾ ਉਭੇ ਜਾਈਏ<br>
ਜੇ ਜਾਈਏ ਤਾਂ ਦੁਖ ਹੀ ਪਾਈਏ।<br>
ਵੀਰਵਾਰ ਜੋ ਸਿਰ ਮੁੰਨਾਏ<br>
ਕਾਲਖ ਆਪਣੇ ਮੱਥੇ ਲਾਏ।<br>
ਸ਼ੁਕਰ ਜਿਹੜਾ ਥੈਂਡਣ ਜਾਏ<br>
ਯਾ ਗੋਡਾ ਯਾ ਲੱਤ ਭੰਨਾਏ।<br>
ਛਨਿਛਰ ਨੂੰ ਜੋ ਸ਼ਨੀ ਧਿਆਇ<br>
ਸਭ ਬਲਾਅ ਉਸ ਦੀ ਟਲ ਜਾਇ।<br>
ਐਤਵਾਰ ਨਾ ਲੰਘੀਂ ਪਾਰ<br>
ਮਤੇ ਜਿੱਤਾ ਆਵੇਂ ਹਾਰ।

ਕੁਝ ਕੁ ਸਤਵਾਰਿਆਂ ਵਿਚ ਹਰ ਵਾਰ ਨਾਲ ਸੰਬੰਧਿਤ ਕਿਸੇ ਪ੍ਰਧਾਨ ਕਰਮ ਦਾ ਜ਼ਿਕਰ ਹੁੰਦਾ ਹੈ, ਜਿਸ ਨੂੰ ਕਰਨ ਨਾਲ ਸਾਰੇ ਦਿਨ ਦਾ ਚਰਿਤ੍ਰ ਸ਼ੁਭ ਹੋ ਨਿਬੜਦਾ ਹੈ। ਜਿਵੇਂ ਹੇਠਲੇ ਸਤਵਾਰੇ ਵਿਚ ਦੱਸਿਆ ਗਿਆ ਹੈ ਕਿ ਕਿਹੜੇ ਵਾਰ ਕੀ ਕਰਨ ਨਾਲ ਦਿਨ ਚੰਗਾ ਲੰਘਦਾ ਹੈ ਤੇ ਕੰਮ ਵਿਚ ਸਫਲਤਾ ਦੀ ਪ੍ਰਾਪਤੀ ਹੁੰਦੀ ਹੈ। ਉਪਰਲੇ ਸਤਵਾਰੇ ਵਾਂਗ ਇਸ ਸਤਵਾਰੇ ਦੀ ਸਾਮਗ੍ਰੀ ਵੀ ਲੋਕ-ਧਾਰਾਈ ਮੂਲ ਦੀ ਹੈ :

ਸੋਮਵਾਰ ਸ਼ੀਸ਼ਾ ਉਠ ਤਕਣਾ,<br>
ਮੰਗਲਵਾਰ ਨੂੰ ਲੌਂਗ ਫਕਣਾ,<br>
ਬੁਧਵਾਰ ਨੂੰ ਮਿੱਠਾ ਚਟੀਂ<br>
ਵੀਰ ਨੂੰ ਛਾਹ ਚਾ ਗਟੀਂ,<br>
ਸ਼ੁਕਰਵਾਰ ਉਠ ਮੱਖਣ ਖਾ<br>
ਸਨਿਚਰਵਾਰ ਲੂਣ ਮੂੰਹ ਲਾ,<br>
ਐਤਵਾਰ ਨੂੰ ਖਾ ਲੇ ਪਾਨ<br>
ਹੋਸੀ ਤੇਰਾ ਸਦਾ ਕਲਿਆਨ।

ਵਾਰਾਂ ਨਾਲ ਵਰਖਾ-ਚਰਿਤ੍ਰ ਵੀ ਜੁੜਿਆ ਹੋਇਆ ਮਿਲਦਾ ਹੈ, ਜੋ ਲੰਮੇਂ ਅਨੁਭਵ ਤੇ ਨਿਰੀਖਣ ਦਾ ਸਿੱਟਾ ਜਾਪਦਾ ਹੈ। ਹੇਠਲੇ ਅਖਾਣਾਂ ਵਿਚ ਵਰਖਾ ਤੇ ਵਾਰ ਦੇ ਯੋਗ ਦਾ ਫਲ ਦੱਸਿਆ ਗਿਆ ਹੈ :

ਵੀਰਵਾਰ ਦੀ ਝੜੀ, ਅੰਦਰ ਰਹੋ ਦੜੀ।<br>
ਸ਼ੁਕਰਵਾਰ ਦੀ ਝੜੀ,<br>
ਨਾ ਰਹੇ ਕੋਠਾ, ਨਾ ਰਹੇ ਕੜੀ।<br>
ਛਨਿਛਰ ਦਾ ਮੀਂਹ,<br>
ਬਾਰਸ਼ ਥੋੜੀ ਬਹੁਤਾ ਸੀਂ।<br>
ਸ਼ੁਕਰਵਾਰ ਉਠ ਬਦਲੀ,<br>
ਰਹੇ ਛਨਿਛਰ ਛਾਇ,<br>
ਕਹੇ ਭਟ ਸੁਣ ਭਡਲੀ,<br>
ਬਰਸੇ ਬਾਝ ਨਾ ਜਾਇ।

ਹੌਲੇ ਹੌਲੇ ਇਸ ਕਾਵਿ-ਰੂਪ ਨੇ ਮਨੌਤਾਂ ਤੋਂ ਭਾਵਨਾ ਤਕ ਯਾਤ੍ਰਾ ਕੀਤੀ ਅਤੇ ਇਸ ਕਾਵਿ ਦੁਆਰਾ ਕਿਸੇ ਪ੍ਰੇਮ ਕੁਠੇ ਹਿਰਦੇ ਦੀ ਵੇਦਨਾ, ਮਾਨਸਿਕ ਪੀੜਾ ਤੇ ਹਰਖ ਸੋਗ ਦੇ ਭਾਵ ਵਿਅੱਕਤ ਕੀਤੇ ਜਾਣ ਲੱਗੇ।

ਲੋਕ-ਗੀਤਾਂ ਦੇ ਇਸ ਕਾਵਿ-ਰੂਪ ਨੂੰ ਸਜੀਵ ਤੇ ਅਭਿਵਿਅਕਤੀ ਦਾ ਚੁਸਤ ਵਾਹਣ ਜਾਣ ਕੇ ਪੰਜਾਬੀ ਦੀ ਵਿਸ਼ਿਸ਼ਟ ਕਾਵਿ ਨੇ ਵੀ ਇਸ ਨੂੰ ਅਪਣਾ ਲਿਆ। ਸੰਤ, ਗੁਰਮਤਿ ਤੇ ਸੂਫ਼ੀ ਕਾਵਿ ਵਿਚ ਵੀ ਸਤਵਾਰਾ ਆਤਮ-ਪ੍ਰਗਟਾਅ ਦਾ ਮਾਧਿਅਮ ਬਣਿਆ। ਗੁਰੂ ਅਮਰਦਾਸ ਦਾ ਬਿਲਾਵਲ ਰਾਗ ਵਿਚ ਅਤੇ ਕਬੀਰ ਦਾ ਗਉੜੀ ਰਾਗ ਵਿਚ ਸਤਵਾਰਾ ਮਿਲਦਾ ਹੈ। ਪਰ ਇਨ੍ਹਾਂ ਸਤਵਾਰਿਆਂ ਵਿਚ ਵਾਰਾਂ ਨਾਲ ਸੰਬੰਧਿਤ ਮਨੌਤਾਂ ਤੇ ਲੋਕਧਾਰਾਈ ਚਰਿਤ੍ਰ ਦਾ ਖੰਡਨ ਕਰ ਕੇ ਨਵੇਂ ਸੰਕਲਪ ਰੂਪਮਾਨ ਕੀਤੇ ਗਏ ਹਨ :

ਵੀਰ ਵਾਰਿ ਵੀਰ ਭਰਮਿ ਭੁਲਾਏ...

ਕਈ ਵਾਰ ਕਵੀ ਕਿਸੇ ਸਤਵਾਰੇ ਵਿਚ ਕਿਸੇ ਇਕ ਵਾਰ ਦਾ ਬਿਆਨ ਦੋ ਵਾਰ ਕਰਦਾ ਹੈ। ਭਾਵ ਜਿਸ ਵਾਰ ਤੋਂ ਸਤਵਾਰਾ ਸ਼ੁਰੂ ਕਰਦਾ ਹੈ, ਉਸੇ ਵਾਰ ਨੂੰ ਦੁਹਰਾ ਕੇ ਅਖ਼ੀਰਲਾ ਬੰਦ ਮੁਕਾਂਦਾ ਹੈ। ਇਸ ਰਚਨਾ ਨੂੰ 'ਅਠਵਾਰਾ' ਕਿਹਾ ਜਾਂਦਾ ਹੈ (ਵੇਖੋ : ਅਠਵਾਰਾ)। ਬੁਲ੍ਹੇ ਸ਼ਾਹ ਨੇ 'ਅਠਵਾਰਾ' ਲਿਖਿਆ, ਜਿਸ ਵਿਚ ਲੋਕ-ਸਤਵਾਰਿਆਂ ਦੀ ਪ੍ਰੇਮ-ਪਰੰਪਰਾ ਨੂੰ ਹੀ ਸੂਫ਼ੀ ਰੰਗ ਵਿਚ ਸਿਰਜਿਆ ਹੈ :

ਛਨਿਛਰ ਵਾਰ ਉਤਾਵਲੇ,<br>
ਦੇਹ ਸਜਣ ਦੀ ਸੋਅ।<br>
ਅਸਾਂ ਮੁੜ ਘਰ ਫੇਰ ਨਾ ਆਵਣਾ,<br>
ਹੋਣੀ ਹੋਗ ਸੋ ਹੋ।

**(ਸ-163) ਸੱਤਾਈ :**

ਇਕ ਰਹੱਸਮਈ ਰੂੜ੍ਹੀ, ਜਿਸ ਦਾ ਮੁਢ ਨਖਸ਼ਤਰਾਂ ਦੀ ਸੰਖਿਆ (27) ਤੋਂ ਬੱਝਿਆ ਜਾਪਦਾ ਹੈ। ਚੰਨ ਨਾਲ ਸੰਬੰਧਿਤ ਗੀਤਾਂ ਸਮੇਂ ਇਸ ਅੰਕ-ਰੂੜ੍ਹੀ ਦਾ ਖ਼ਾਸ ਮਹੱਤਵ ਹੈ। ਜੇ ਬੱਚੇ ਦੇ ਜਨਮ ਵੇਲੇ ਚੰਦ੍ਰਮਾ ਛੇਵੇਂ ਜਾਂ ਅਠਵੇਂ ਘਰ ਵਿਚ ਹੋਵੇ, ਤਾਂ ਇਸਨੂੰ ਬਦਸ਼ਗਨੀ ਸਮਝਿਆ ਜਾਂਦਾ ਹੈ ਅਤੇ ਇਸ ਯੋਗ ਦੇ ਮੰਦ-ਪ੍ਰਭਾਵ ਨੂੰ ਨਸ਼ਟ ਕਰਨ ਲਈ ਇਕ ਰੀਤ ਇਉਂ ਕੀਤੀ ਜਾਂਦੀ ਹੈ : ਜਦੋਂ ਬੱਚਾ ਸੱਤਾਈ ਦਿਨ ਦਾ ਹੁੰਦਾ ਹੈ ਤਾਂ ਇਕ ਟੋਕਰੀ ਵਿਚ ਸੋਲ੍ਹਾਂ ਸੇਰ ਚਾਵਲ, ਕੁਝ ਕਪੂਰ, ਮੋਤੀ, ਲੱਠੇ ਦਾ ਟੁਕੜਾ, ਕੁਝ ਚਾਂਦੀ ਦੇ ਸਿੱਕੇ ਪਾ ਕੇ ਦਾਨ ਕੀਤੇ ਜਾਂਦੇ ਹਨ। ਧਨੀ ਲੋਕ ਚਿੱਟੇ ਬਲਦਾਂ ਦੀ ਜੋੜੀ ਅਤੇ ਦੁਧ ਘਿਓ ਨਾਲ ਭਰੇ ਪੀਪੇ ਵੀ ਦਾਨ ਕਰਦੇ ਹਨ। ਇਸ ਮੌਕੇ ਉਤੇ ਜੋ ਪੂਜਾ ਅਰਚਾ ਕੀਤੀ ਜਾਂਦੀ ਹੈ, ਉਸ ਵਿਚ ਚਿੱਟਾ ਚੰਦਨ ਤੇ ਚਿੱਟੇ ਫੁੱਲ ਰਖੇ ਜਾਂਦੇ ਹਨ। ਕਰਨਾਲ ਤੇ ਰੋਹਤਕ ਵਿਚ ਤ੍ਰਿਖਲ ਦੇ ਮੰਦ-ਪ੍ਰਭਾਵ ਤੋਂ ਬਚਣ ਲਈ ਜੋ ਰੀਤ ਪ੍ਰਚਲਤ ਹੈ, ਉਸ ਵਿਚ ਵੀ ਸੱਤਾਈ ਦੀ ਅੰਕ ਰੂੜ੍ਹੀ ਪ੍ਰਧਾਨ ਹੈ। ਬੱਚੇ ਦੇ ਜਨਮ ਦੇ 27ਵੇਂ ਦਿਨ, 27 ਖੂਹਾਂ ਦੇ ਪਾਣੀ ਵਿਚ, 27 ਬ੍ਰਿਛਾਂ ਦੇ ਪੱਤੇ ਅਤੇ 27 ਥਾਵਾਂ ਦੇ ਗੀਟੇ ਰਖ ਕੇ, ਬੱਚੇ ਦੇ ਮਾਪੇ ਇਸ਼ਨਾਨ ਕਰਦੇ ਹਨ। ਜਨੇਊ ਦੇ ਹਰੇਕ ਅਗਰੇ ਵਿਚ 27 ਧਾਗੇ ਹੁੰਦੇ ਹਨ।

**(ਸ-164) ਸਤਾਹਰੀ :**

(1) ਜੱਟਾਂ ਵਿਚ ਪ੍ਰਚਲਤ ਮ੍ਰਿਤੂ ਨਾਲ ਸੰਬੰਧਿਤ ਇਕ ਗੀਤ; ਜੋ ਪ੍ਰਾਣੀ ਦੀ ਮੌਤ ਤੋਂ ਬਾਅਦ ਸਤਾਰ੍ਹਵੇਂ ਦਿਨ ਕੀਤੀ ਜਾਂਦੀ ਹੈ। ਸਤਾਹਰੀ ਦਾ ਅਰਥ ਹੈ, ਸਤਾਰ੍ਹਵੇਂ ਦਿਨ ਹੋਣ ਵਾਲੀ ਗੀਤ। ਅਖਾਣ ਵੀ ਹੈ — 'ਜੱਟ ਮਰਿਆ ਤਾਂ ਜਾਣੀਏਂ ਜਾਂ ਸਤਾਹਰੀ ਹੋ ਜਾਏ'। ਇਸ ਦਿਨ ਕਿਰਿਆ ਕਰਮ ਨਾਲ ਸੰਬੰਧਤ ਗੀਤਾਂ ਕੀਤੀਆਂ ਜਾਂਦੀਆਂ ਹਨ (ਵੇਖੋ : ਕਿਰਿਆ ਕਰਮ)। ਇਸ ਦਿਨ 17 ਬ੍ਰਾਹਮਣਾਂ ਨੂੰ ਭੋਜ ਦਿਤਾ ਜਾਂਦਾ ਹੈ ਅਤੇ ਕੁਲ-ਪ੍ਰੋਹਿਤ ਨੂੰ ਵਿੱਤ ਮੁਜਬ ਭਾਂਡੇ, ਬਿਸਤਰੇ, ਫਲ ਤੇ ਨਕਦ ਰੁਪਏ ਦਾਨ ਕੀਤੇ ਜਾਂਦੇ ਹਨ। ਧਾਰਨਾ ਹੈ ਕਿ ਇਹ ਸਭ ਵਸਤੂਆਂ ਮ੍ਰਿਤਕ ਪ੍ਰਾਣੀ ਨੂੰ ਅਗਲੇ ਲੋਕ ਵਿਚ ਸੁਤੇ ਸਿਧ ਪਹੁੰਚ ਜਾਂਦੀਆਂ ਹਨ। ਸਤਾਹਰੀ ਨੂੰ ਘਰ ਦੀ ਸਫ਼ਾਈ ਕਰ ਕੇ 'ਪਾਤਕ' ਕਢਿਆ ਜਾਂਦਾ ਹੈ। ਖੱਤਰੀਆਂ ਵਿਚ ਇਹ ਰੀਤ ਤੇਰਹਵੇਂ ਦਿਨ ਕਰਨ ਦੀ ਪ੍ਰਥਾ ਹੈ।

(2) ਤਾਸ਼ ਦੀ ਇਕ ਖੇਡ ਜਿਸ ਨੂੰ ਤਿੰਨ ਖਿਡਾਰੀ ਰਲ ਕੇ ਖੇਡਦੇ ਹਨ। ਤਾਸ਼ ਵਿਚੋਂ ਇਟ ਦੀ ਦੁੱਕੀ ਬਾਹਰ ਕੱਢ ਕੇ, ਬਾਕੀ 17-17 ਪੱਤੇ ਤਿੰਨੋਂ ਖਿਡਾਰੀ ਆਪੋ ਵਿਚ ਵੰਡ ਲੈਂਦੇ ਹਨ ਅਤੇ ਫਿਰ ਆਪੋ ਆਪਣੀਆਂ ਸਰਾਂ ਬਣਾਉਂਦੇ ਹਨ। ਜਿਸ ਦੀਆਂ ਸਭ ਤੋਂ ਵਧ ਸਰਾਂ ਬਣਨ, ਉਹ ਮੀਰੀ ਹੁੰਦਾ ਹੈ।

**(ਸ-165) ਸੰਤਾਨ :**

ਹਿੰਦੂ ਸੰਸਕ੍ਰਿਤੀ ਅਨੁਸਾਰ, ਸੰਤਾਨ, ਵੰਸ਼ ਦਾ ਪ੍ਰਵਾਹ ਤੁਰਦਾ ਰੱਖਣ ਤੋਂ ਇਲਾਵਾ ਸਹਿਜ ਰੂਪ ਵਿਚ ਹੀ ਮੁਕਤੀ ਦਾ ਇਕ ਸਾਧਨ ਵੀ ਹੈ। ਜਿਸ ਸ਼ਖ਼ਸ ਦੇ ਘਰ ਪੁੱਤਰ ਨਹੀਂ ਹੁੰਦਾ, ਉਹ 'ਪੂ' ਨਾਂ ਦੇ ਨਰਕ ਤੋਂ ਪਾਰ ਨਹੀਂ ਹੋ ਸਕਦਾ। ਪੁੱਤਰ ਹੈ ਹੀ ਉਹ, ਜੋ 'ਪੂ' ਨਾਂ ਦੇ ਨਰਕ ਤੋਂ ਤਰਾਏ। ਹਿੰਦੂ ਸ਼ਾਸਤ੍ਰਾਂ ਅਨੁਸਾਰ ਮਨੁੱਖ ਦੇ ਤਿੰਨ ਰਿਣਾਂ ਵਿਚੋਂ ਇਕ ਰਿਣ ਸੰਤਾਨ ਦੀ ਉਤਪੱਤੀ ਹੈ : ਕਿਉਂ ਜੋ ਪੁੱਤਰ ਹੀ ਪਰਲੋਕ ਵਿਚ ਵਸਦੇ ਪਿੱਤਰਾਂ ਨੂੰ ਪਾਣੀ ਦੇਣ ਦਾ ਹੱਕਦਾਰ ਹੈ; ਨਹੀਂ ਤਾਂ ਪਿੱਤਰ ਪਿਆਸੇ ਤੜਪਦੇ ਰਹਿੰਦੇ ਹਨ। ਇਸੇ ਤਰ੍ਹਾਂ ਪ੍ਰਾਣੀ ਦੇ ਮਰਨ ਮਗਰੋਂ ਉਸ ਦੀ ਕਿਰਿਆ ਕਰਮ, ਸਰਾਧ ਅਤੇ ਹੋਰ ਕਰਮ ਕਾਂਡ ਵੀ ਪੁੱਤਰ ਨੇ ਹੀ ਕਰਨੇ ਹੁੰਦੇ ਹਨ। ਇਸ ਲਈ ਨਿਪੁਤੇ ਤੇ ਔਤਰੇ ਦੀ ਗਤੀ ਦੋਹੀਂ ਜਹਾਨੀ ਨਹੀਂ ਹੁੰਦੀ। ਮੁਕਤੀ ਲਈ ਪੁੱਤਰ ਤੋਂ ਇਲਾਵਾ ਕੰਨਿਆਂ ਦਾ ਹੋਣਾ ਵੀ ਜ਼ਰੂਰੀ ਹੈ। ਸ਼ਾਸਤ੍ਰਾਂ ਅਨੁਸਾਰ ਕੰਨਿਆਂ ਦਾਨ ਹੀ ਸਭ ਦਾਨਾਂ ਤੋਂ ਸਰੇਸ਼ਟ ਹੈ। ਕਈ ਸਨਾਤਨੀ ਹਿੰਦੂ, ਜਿਨ੍ਹਾਂ ਦੇ ਘਰ ਕੰਨਿਆਂ ਨਹੀਂ ਜੰਮਦੀ, ਤੁਲਸੀ ਦੇ ਬੂਟੇ ਦਾ ਵਿਆਹ ਕਿਸੇ ਪ੍ਰੋਹਿਤ ਨਾਲ ਸੰਪੂਰਨ ਰੀਤ ਵਿਧਾਨ ਨਾਲ ਕਰ ਕੇ, ਕੰਨਿਆਂ ਦਾਨ ਦਾ ਮਹਾਤਮ ਪ੍ਰਾਪਤ ਕਰਦੇ ਹਨ। ਉਹ ਪ੍ਰੋਹਿਤ ਫਿਰ ਉਸ ਘਰ ਦੇ ਜਵਾਈ ਦੇ ਰੂਪ ਵਿਚ ਹੀ ਜਾਣਿਆ ਜਾਂਦਾ ਹੈ (ਵੇਖੋ : ਢੌਂਗ ਵਿਆਹ)।

ਧਾਰਨਾ ਹੈ ਕਿ ਜਿਸ ਸ਼ਖ਼ਸ ਦੇ ਘਰ ਸੰਤਾਨ ਨਹੀਂ ਹੁੰਦੀ, ਉਹ ਮਰਨ ਤੋਂ ਬਾਅਦ ਔਤ-ਪ੍ਰੇਤ ਬਣਦਾ ਹੈ ਅਤੇ ਉਸ ਦੀ ਆਤਮਾ ਜੰਗਲਾਂ ਤੇ ਔਝੜਾਂ ਵਿਚ ਭਟਕਦੀ ਰਹਿੰਦੀ ਹੈ। ਇਸ ਲਈ ਸੰਤਾਨ ਦੀ ਪ੍ਰਾਪਤੀ ਲਈ ਗੁਰੂ ਪੀਰ ਨੂੰ ਧਿਆਇਆ ਜਾਂਦਾ; ਸਾਧਾਂ ਸੰਤਾਂ ਦੀਆਂ ਮੜ੍ਹੀਆਂ, ਪੀਰਾਂ ਦੀਆਂ ਮਜ਼ਾਰਾਂ ਤੇ ਖ਼ਾਨਗਾਹਾਂ ਉਤੇ ਮੰਨਤਾਂ ਮੰਨੀਆਂ ਜਾਂਦੀਆਂ ਹਨ ਅਤੇ ਸਮੇਂ ਸਮੇਂ ਵਰਤ ਵੀ ਰਖੇ ਜਾਂਦੇ ਹਨ। ਉਨ੍ਹਾਂ ਖੂਹਾਂ ਤੇ ਸਰੋਵਰਾਂ ਦਾ ਜਲਪਾਨ ਕੀਤਾ ਜਾਂਦਾ ਹੈ ਜਾਂ ਜਲ ਨਾਲ ਇਸ਼ਨਾਨ ਕੀਤਾ ਜਾਂਦਾ ਹੈ, ਜੋ ਸੰਤਾਨ ਦੀ ਉਤਪੱਤੀ ਲਈ ਕਲਿਆਣੀ ਮੰਨੇ ਗਏ ਹਨ। ਸੰਤਾਨ ਦੀ ਪ੍ਰਾਪਤੀ ਲਈ ਕਈ ਤਰ੍ਹਾਂ ਦੇ ਕਰਮ-ਕਾਂਡ ਤੇ ਟੂਣੇ ਵੀ ਪ੍ਰਚਲਤ ਹਨ।

ਕਈ ਲੋਕ ਸੰਤਾਨ ਦੀ ਪ੍ਰਾਪਤੀ ਲਈ ਬ੍ਰਹਮਾ ਦੇਵਤੇ ਦੀ ਪੂਜਾ ਕਰਦੇ ਹਨ। ਬ੍ਰਹਮਾ ਨੇ ਹੀ ਸਾਰੀ ਸ੍ਰਿਸ਼ਟੀ ਤੇ ਮਨੁੱਖ ਜਾਤੀ ਦੀ ਰਚਨਾ ਕੀਤੀ। ਜੇ ਉਹ ਪ੍ਰਸੰਨ ਹੋ ਜਾਵੇ ਤਾਂ ਉਸ ਤੋਂ ਸਹਿਜ ਰੂਪ ਵਿਚ ਹੀ ਪੁੱਤਰ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ। ਬ੍ਰਹਮਾ ਦੇਵਤੇ ਦਾ ਨਿਵਾਸ ਪਿੱਪਲ ਉਤੇ ਮੰਨਿਆ ਗਿਆ ਹੈ। ਇਸ ਲਈ ਪਿੱਪਲ ਨੂੰ ਬ੍ਰਹਮਾ ਦਾ ਸਰੂਪ ਜਾਣ ਕੇ, ਪੁੱਤਰ ਦੀ ਆਸ ਨਾਲ, ਉਸ ਦੀਆਂ ਜੜ੍ਹਾਂ ਵਿਚ ਜਲ ਦਿਤਾ ਜਾਂਦਾ ਹੈ :

ਨਿਤ ਬਰ੍ਹਮੇ ਜਲ ਪਾਵਾਂ
ਵੀਰ ਤੇਰੀ ਜੜ੍ਹ ਲਗ ਜਾਏ।

ਕਈ ਹਿੰਦੂ ਸੰਤਾਨ ਦੀ ਕਾਮਨਾ ਨਾਲ ਵਰਤ ਰਖਦੇ ਹਨ। ਭਾਦਰੋਂ ਦੇ ਚਾਨਣ ਪੱਖ ਦੀ ਸਪਤਮੀ, ਜਿਸ ਨੂੰ 'ਸੰਤਾਨ ਸਪਤਮੀ' ਕਹਿੰਦੇ ਹਨ, ਦੇ ਵਰਤ ਦਾ ਇਸ ਪੱਖੋਂ ਖ਼ਾਸ ਮਹਾਤਮ ਹੈ। ਇਸ ਤੋਂ ਇਲਾਵਾ, ਪੰਜਾਬ ਵਿਚ, ਅਨੇਕਾਂ ਅਸਥਾਨ ਅਜਿਹੇ ਮਿਲਦੇ ਹਨ, ਜਿਥੇ ਧਾਰਨਾ ਹੈ ਕਿ ਇਸ਼ਨਾਨ ਕਰਨ ਨਾਲ, ਪੁੱਤਰ ਦੀ ਦਾਤ ਸਹਿਜ ਰੂਪ ਵਿਚ ਹੀ ਪ੍ਰਾਪਤ ਹੋ ਜਾਂਦੀ ਹੈ। ਰਾਵਲਪਿੰਡੀ ਦੇ ਇਲਾਕੇ ਵਿਚ ਨਿਰਸੰਤਾਨ ਤੀਵੀਆਂ ਸ਼ਾਹ ਚੰਨ ਚਿਰਾਗ਼ ਦੀ ਮਜ਼ਾਰ ਉਤੇ ਸੁਖਣਾ ਸੁਖਦੀਆਂ ਤੇ ਦੀਵੇ ਬਾਲਦੀਆਂ ਹਨ, ਜਾਂ ਫਿਰ ਸੈਦਪੁਰ ਦੇ ਕੁੰਡਾਂ ਵਿਚ ਇਸ਼ਨਾਨ ਕਰਦੀਆਂ ਹਨ। ਸਿਆਲਕੋਟ ਵਿਚ ਐਤਵਾਰ ਨੂੰ ਪੂਰਨ ਦੇ ਖੂਹ ਉਤੇ ਇਸ਼ਨਾਨ ਕਰਨ ਨਾਲ ਸੰਤਾਨ ਦੀ ਪ੍ਰਾਪਤੀ ਹੁੰਦੀ ਹੈ। ਸਰਵਰੀਏ ਇਸੇ ਆਸ਼ੇ ਨਾਲ ਧੌਂਕਲ ਵਿਚ ਇਸ਼ਨਾਨ ਕਰਨ ਲਈ ਜਾਂਦੇ ਹਨ। ਪਟਿਆਲੇ ਵਿਚ ਦੁਖ-ਨਿਵਾਰਨ ਦੇ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਔਲਾਦ ਦਾ ਸੁਖ ਮਿਲਦਾ ਹੈ। ਮਲੇਰਕੋਟਲੇ ਵਿਚ, ਜੇ ਕਿਸੇ ਦੇ ਔਲਾਦ ਨਾ ਹੋਵੇ, ਤਾਂ ਉਹ ਹੈਦਰ ਸ਼ੇਖ਼ ਦੇ ਮਕਬਰੇ ਉਤੇ ਸੁਖਣਾ ਸੁਖਦਾ ਹੈ। ਧਾਰਨਾ ਹੈ ਕਿ ਉਸ ਦੀ ਕਾਮਨਾ ਅਵੱਸ਼ ਪੂਰੀ ਹੁੰਦੀ ਹੈ। ਹਰਿਆਣੇ ਵਿਚ ਭੂੰਮੀਏ ਦੀ ਪੂਜਾ ਇਸੇ ਮਨੋਰਥ ਨਾਲ ਕੀਤੀ ਜਾਂਦੀ ਹੈ ਅਤੇ ਚੰਬੇ ਵਿਚ ਕੈਥੂ ਨੂੰ ਚੜ੍ਹਾਵੇ ਚੜ੍ਹਾਏ ਜਾਂਦੇ ਹਨ। ਚੰਬੇ ਵਿਚ ਮਰੇ ਹੋਏ ਬੱਚੇ ਦੀ ਮੜ੍ਹੀ ਉਤੇ ਨਹਾਉਣ ਦਾ ਬੜਾ ਮਹਾਤਮ ਹੈ। ਚੰਬੇ ਵਿਚ ਜਦੋਂ ਬੱਚਾ ਨੌਂ ਮਹੀਨਿਆਂ ਦਾ ਹੋ ਜਾਂਦਾ ਹੈ, ਤਾਂ ਉਸ ਨੂੰ ਕਿਸੇ ਧਰਮ ਅਸਥਾਨ ਉਤੇ ਲਿਜਾਇਆ ਜਾਂਦਾ ਹੈ, ਜਿਥੇ ਉਹ ਸੂਰਜ ਵਲ ਅਖ਼ਰੋਟ ਸੁਟਦਾ ਹੈ। ਧਾਰਨਾ ਹੈ ਕਿ ਜਿਹੜੀ ਔਰਤ ਉਸ ਅਖ਼ਰੋਟ ਨੂੰ ਚੁਕ ਲਏ, ਉਸ ਨੂੰ ਪੁੱਤਰ ਦੀ ਦਾਤ ਮਿਲਦੀ ਹੈ। ਅਮੀਨ ਗੜ੍ਹ ਵਿਚ ਆਦਿਤੀ ਦੇ ਮੰਦਰ ਦੇ ਪੂਰਬ ਵਲ ਸੂਰਜ ਕੁੰਡ ਹੈ, ਜਿਥੇ ਸੂਰਜ ਦਾ ਜਨਮ ਹੋਇਆ ਸੀ। ਨਿਰਸੰਤਾਨ ਤੀਵੀਆਂ ਐਤਵਾਰ ਨੂੰ ਸੂਰਜ ਕੁੰਡ ਵਿਚ ਇਸ਼ਨਾਨ ਕਰਨ, ਤਾਂ ਉਨ੍ਹਾਂ ਦੇ ਘਰ ਔਲਾਦ ਅਵੱਸ਼ ਹੁੰਦੀ ਹੈ। ਜੇਠੇ ਬੱਚੇ ਦੇ ਜਨਮ ਵੇਲੇ ਜਣਨੀ ਤੋਂ ਛਤ ਦੀਆਂ ਕੜੀਆਂ ਗਿਣਵਾਈਆਂ ਜਾਂਦੀਆਂ ਹਨ, ਧਾਰਨਾ ਹੈ ਕਿ ਜਿਤਨੀਆਂ ਕੜੀਆਂ ਉਹ ਗਿਣੇਗੀ, ਉਤਨੇ ਹੀ ਉਸ ਦੇ ਹੋਰ ਬੱਚੇ ਪੈਦਾ ਹੋਣਗੇ : ਜਿਉਂ ਜਿਉਂ ਕੜੀ ਗਿਣੇਸੀ, ਤਿਉਂ ਤਿਉਂ ਪੁੱਤਰ ਜਣੇਸੀ।

ਜਿਹੜੇ ਬੱਚੇ, ਕਿਸੇ ਦੇਵੀ ਦੇਵਤਾ ਜਾਂ ਸਖੀ ਸਰਵਰ ਦੀ ਸੁਖ ਸਦਕਾ ਹੋਣ, ਉਨ੍ਹਾਂ ਨੂੰ ਕਈ ਸ਼ਰਧਾਲੂ ਪਹਿਲਾਂ ਦੇਵੀ ਦੇਵਤੇ/ਸਖੀ ਸਰਵਰ ਨੂੰ ਭੇਟ ਕਰ ਦੇਂਦੇ ਹਨ ਅਤੇ ਮੁੜ ਬੱਚੇ ਦਾ ਮੁੱਲ ਤਾਰ ਕੇ ਉਸ ਨੂੰ ਖ਼ਰੀਦ ਲੈਂਦੇ ਹਨ (ਵੇਖੋ : ਕਦਮਾਂ ਦਾ ਮੇਲਾ)। ਕਈ ਵਾਰ ਬਾਲ ਨੂੰ ਪਹਿਲਾਂ ਆਪਣੇ ਇਸ਼ਟ ਨੂੰ ਅਰਪਣ ਕੀਤਾ ਜਾਂਦਾ ਹੈ। ਫਿਰ ਉਸ ਦਾ ਮੁੱਲ ਠਹਿਰਾ ਕੇ, ਉਸ ਦਾ ਦਸਵਾਂ ਹਿੱਸਾ ਤਾਰ ਕੇ, ਮਾਪੇ ਬਾਲ ਨੂੰ ਮੁੜ ਹਾਸਿਲ ਕਰ ਲੈਂਦੇ ਹਨ, ਅਜਿਹੇ ਬਾਲ ਨੂੰ ਦੁਸੰਧੀ ਜਾਂ ਇਛਪੁੰਨੀ ਕਿਹਾ ਜਾਂਦਾ ਹੈ (ਵੇਖੋ : ਦੁਸੰਧੀ)।

ਇਕ ਵਿਚਾਰ ਅਨੁਸਾਰ ਜੇ ਨਵਾਂ ਚੰਨ ਸਾਲ ਭਰ ਪੂਜਿਆ ਜਾਵੇ ਤਾਂ ਤੀਵੀਂ ਨੂੰ ਗਰਭ ਠਹਿਰ ਜਾਂਦਾ ਹੈ। ਧਾਰਨਾ ਹੈ ਕਿ ਚੰਨ ਦੀ ਉਤਪੱਤੀ ਤੋਂ ਪਹਿਲਾਂ ਤੀਵੀਆਂ ਨੂੰ ਗਰਭ ਨਹੀਂ ਸਨ ਠਹਿਰਦੇ, ਚੰਨ ਚੜ੍ਹਿਆ ਤਾਂ ਗਰਭ ਠਹਿਰਨ ਲੱਗੇ। ਇਸੇ ਵਿਚਾਰ ਤੋਂ ਗਰਭ ਦਾ ਸਬੰਧ ਚੰਨ ਨਾਲ ਜੁੜ ਗਿਆ ਹੈ। ਨਰੇਲ ਵਿਚੋਂ ਨਿਕਲੇ ਫੁੱਲ ਨੂੰ ਖਾਣ ਨਾਲ ਵੀ ਪੁੱਤਰ ਦੀ ਦਾਤ ਪ੍ਰਾਪਤ ਹੁੰਦੀ ਹੈ। ਨਵੇਂ ਖੂਹ ਦਾ ਪਹਿਲਾ ਜਲ ਸੰਤਾਨ

ਉਤਪੱਤੀ ਲਈ ਸ਼ੁਭ ਮੰਨਿਆ ਜਾਂਦਾ ਹੈ। ਸੰਤਾਨ ਦੀ ਉਤਪੱਤੀ ਲਈ ਕੁਝ ਟੂਣੇ-ਟੱਪੇ ਵੀ ਪ੍ਰਚਲਤ ਹਨ ਜਿਹਾ ਕਿ ਮੱਸਿਆ ਦੀ ਰਾਤ ਨੂੰ ਸੱਤਾਂ ਖੂਹਾਂ ਦੇ ਜਲ ਨਾਲ ਕਿਸੇ ਚੌਰਾਹੇ ਵਿਚ ਇਸ਼ਨਾਨ ਕਰਨਾ। ਕਈ ਤੀਵੀਆਂ ਬਕਰੇ ਦੀ ਬਲੀ ਦੇ ਕੇ, ਉਸ ਦਾ ਸਿਰ ਚੁਰਾਹੇ ਵਿਚ ਰਖ ਕੇ ਟੂਣਾ ਕਰਦੀਆਂ ਹਨ ਅਤੇ ਸਤਨਾਜੇ ਦੇ ਆਟੇ ਦਾ ਦੀਵਾ ਬਾਲਦੀਆਂ ਹਨ। ਇਹ ਟੂਣਾ ਬੜਾ ਕਰੜਾ ਮੰਨਿਆ ਜਾਂਦਾ ਹੈ।

ਲੋਕ-ਕਹਾਣੀਆਂ ਵਿਚ 'ਸੰਤਾਨ ਦੀ ਉਤਪੱਤੀ' ਦੀ ਕਥਾਨਿਕ ਰੂੜ੍ਹੀ ਆਮ ਮਿਲਦੀ ਹੈ। ਕੋਈ ਸੰਤ ਫ਼ਕੀਰ ਜਾਂ ਜੋਗੀ ਕਿਸੇ ਨਿਰਸੰਤਾਨ ਰਾਜੇ ਨੂੰ ਚਾਵਲ ਦੇ ਦਾਣੇ ਜਾਂ ਧੂਣੀ ਦੀ ਚੁਟਕੀ ਦੇਂਦਾ ਹੈ ਜਿਸ ਨੂੰ ਖਾਣ ਨਾਲ ਉਸ ਦੇ ਘਰ ਸੰਤਾਨ ਪੈਦਾ ਹੋ ਜਾਂਦੀ ਹੈ। 'ਅੱਧਾ ਭਾਈ ਜਾਗਦਾ' ਵਿਚ ਕੋਈ ਜੋਗੀ ਨਿਰਸੰਤਾਨ ਰਾਜੇ ਨੂੰ ਇਕ ਸੋਟੀ ਦੇਂਦਾ ਹੈ, ਜਿਸ ਨੂੰ ਉਹ ਸਤ ਵਾਰ ਅੰਬ ਦੇ ਦਰੱਖ਼ਤ ਉਤੇ ਮਾਰ ਕੇ ਸਤ ਅੰਬ ਘਰ ਲਿਆਂਦਾ ਹੈ। ਉਸ ਦੀਆਂ ਛੇ ਰਾਣੀਆਂ ਉਸੇ ਵੇਲੇ ਛੇ ਅੰਬ ਖਾ ਲੈਂਦੀਆਂ ਹਨ, ਪਰ ਸਤਵੀਂ ਰਾਣੀ, ਜੋ ਉਦੋਂ ਇਸ਼ਨਾਨ ਕਰਨ ਲੱਗੀ ਸੀ, ਆਪਣਾ ਅੰਬ ਆਲੇ ਵਿਚ ਰਖ ਦਿੰਦੀ ਹੈ, ਜਿਥੋਂ ਅੱਧਾ ਅੰਬ ਬਿੱਲੀ ਖਾ ਜਾਂਦੀ ਹੈ। ਬਾਕੀ ਦੇ ਅੱਧੇ ਅੰਬ ਨੂੰ ਖਾਣ ਕਰ ਕੇ ਉਸ ਰਾਣੀ ਦੇ ਘਰ 'ਅੱਧਾ ਭਾਈ' ਜੰਮਦਾ ਹੈ। ਅੱਧਾ ਭਾਈ ਸਭ ਤੋਂ ਵਧ ਚਾਤਰ ਹੋਣ ਕਰ ਕੇ ਸਭ ਭਰਾਵਾਂ ਤੋਂ ਬਾਜ਼ੀ ਲੈ ਜਾਂਦਾ ਹੈ। ਗੁਗੇ ਪੀਰ ਦਾ ਜਨਮ ਗੁਗਲ ਤੋਂ ਹੋਇਆ, ਜੋ ਗੋਰਖਨਾਥ ਨੇ ਉਸ ਦੀ ਮਾਂ ਨੂੰ ਖਾਣ ਲਈ ਦਿਤਾ ਸੀ। ਇਸੇ ਤੋਂ ਉਸ ਦਾ ਨਾਂ ਗੁਗਾ ਪਿਆ।

ਪਹਿਲਿਆਂ ਵਿਚ ਜਦੋਂ ਕੁੜੀ ਨੂੰ ਮਾਰਨ ਦਾ ਰਵਾਜ ਸੀ, ਤਾਂ ਕੁੜੀ ਦਾ ਗਲਾ ਘੁਟ ਕੇ, ਦੱਬਣ ਤੋਂ ਪਹਿਲਾਂ, ਉਸ ਦੇ ਮੂੰਹ ਵਿਚ ਗੁੜ ਪਾ ਕੇ ਤੇ ਹੱਥ ਵਿਚ ਪੂਣੀ ਦੇ ਕੇ ਇਹ ਤੁਕ ਉਚਾਰੀ ਜਾਂਦੀ ਸੀ — 'ਗੁੜ ਖਾਵੀਂ ਪੂਣੀ ਕੱਤੀਂ, ਆਪ ਨਾ ਆਵੀਂ ਵੀਰੇ ਨੂੰ ਘੱਤੀਂ'। ਕਈ ਵਾਰ ਕੁੜੀ ਨੂੰ ਮਾਰ ਕੇ, ਗੁੜ ਪੂਣੀ ਸਮੇਤ, ਉਸ ਨੂੰ ਬਾਹਰ ਜੰਗਲ ਵਿਚ, ਕਿਸੇ ਦਰੱਖ਼ਤ ਹੇਠਾਂ ਸੁਟ ਦਿਤਾ ਜਾਂਦਾ। ਅਗਲੇ ਦਿਨ, ਜੇ ਕੋਈ ਜਾਨਵਰ ਉਸ ਨੂੰ ਧਰੀਕ ਕੇ ਦੂਰ ਲੈ ਜਾਵੇ ਤਾਂ ਪੁੱਤਰ, ਜੇ ਘਰ ਵਲ ਧ੍ਰੀਕ ਕੇ ਲੈ ਆਵੇ ਤਾਂ ਕੁੜੀ ਜੰਮਦੀ ਮੰਨੀ ਜਾਂਦੀ ਸੀ। ਜੇ ਬੱਚਾ ਛੋਟੀ ਉਮਰ ਵਿਚ ਮਰ ਜਾਵੇ ਤਾਂ ਪਹਿਲਿਆਂ ਵਿਚ ਉਸ ਨੂੰ ਘਰ ਦੀ ਮੁਹਾਠ ਹੇਠਾਂ ਇਸ ਵਿਚਾਰ ਨਾਲ ਦੱਬ ਦਿਤਾ ਜਾਂਦਾ ਸੀ ਕਿ ਉਸ ਦੀ ਰੂਹ ਮੁੜ ਆਪਣੀ ਮਾਂ ਦੇ ਗਰਭ ਵਿਚ ਆ ਜਾਵੇਗੀ (ਵੇਖੋ : ਸੰਤਾਨ ਦੀ ਉਤਪੱਤੀ)।

**(ਸ-166) ਸੰਤਾਨ ਸਪਤਮੀ :**

ਭਾਦਰੋਂ ਮਹੀਨੇ ਦੇ ਚਾਨਣ ਪੱਖ ਦੀ ਸਪਤਮੀ 'ਸੰਤਾਨ ਸਪਤਮੀ' ਦੇ ਨਾਂ ਨਾਲ ਪ੍ਰਸਿਧ ਹੈ। ਇਸ ਤਿੱਥ ਨੂੰ ਹਿੰਦੂ ਸੰਤਾਨ ਦੀ ਕਾਮਨਾ ਨਾਲ ਵਰਤ ਰਖਦੇ ਹਨ। ਉਂਜ ਤਾਂ ਹਰ ਸਪਤਮੀ ਹੀ ਸੰਤਾਨ ਦੇ ਸੁਖ, ਕਲਿਆਣ ਤੇ ਵਾਧੇ ਲਈ ਸ਼ੁਭ ਮੰਨੀ ਗਈ ਹੈ, ਪਰ ਇਸ ਪੱਖੋਂ ਭਾਦਰੋਂ ਦੀ ਸਪਤਮੀ ਦਾ ਖ਼ਾਸ ਮਹਾਤਮ ਹੈ।

ਇਸ ਤਿੱਥ ਨੂੰ ਨਿਰਸੰਤਾਨ ਪਤੀ ਪਤਨੀ ਦੋਵੇਂ ਵਰਤ ਰਖਦੇ ਹਨ। ਸਵੇਰੇ ਇਸ਼ਨਾਨ ਕਰ ਕੇ ਵਰਤ ਦਾ ਸੰਕਲਪ ਕੀਤਾ ਜਾਂਦਾ ਹੈ। ਫਿਰ ਦਿਨ ਵਿਚ ਕਿਸੇ ਵੇਲੇ ਸ਼ਿਵ ਤੇ ਪਾਰਬਤੀ ਦੀ ਪੂਜਾ ਕੀਤੀ ਜਾਂਦੀ ਹੈ। ਨਾਲ ਹੀ ਸੂਤਰ ਦੇ ਧਾਗੇ ਨੂੰ ਸਤ ਗੰਢਾਂ ਮਾਰ ਕੇ ਪਹਿਨਿਆ ਜਾਂਦਾ ਹੈ। ਬ੍ਰਾਹਮਣਾਂ ਨੂੰ ਭੋਜਨ ਖਵਾਉਣ ਤੇ ਦੱਖਣਾ ਦੇਣ ਦੀ ਵੀ ਪ੍ਰਥਾ ਹੈ।

**(ਸ-167) ਸਤਾਨੰਦ :**

ਗੌਤਮ ਰਿਸ਼ੀ ਦਾ ਪੁੱਤਰ, ਜੋ ਅਹਿੱਲਿਆ ਦੇ ਉਦਰ ਤੋਂ ਜੰਮਿਆ। ਸਤਾਨੰਦ ਰਾਜਾ ਜਨਕ ਦਾ ਪ੍ਰੋਹਿਤ ਸੀ।

**(ਸ-168) ਸੰਤਾਨ ਦੀ ਉਤਪੱਤੀ :**

ਇਕ ਕਥਾਨਿਕ ਰੂੜ੍ਹੀ ਜੋ ਅਨੇਕਾਂ ਲੋਕ-ਕਹਾਣੀਆਂ ਵਿਚ, ਕਈ ਰੂਪਾਂ ਵਿਚ ਮਿਲਦੀ ਹੈ। ਜਦੋਂ ਕਿਸੇ ਰਾਜੇ ਦੇ ਘਰ ਸੰਤਾਨ ਨਹੀਂ ਹੁੰਦੀ ਤਾਂ ਉਹ ਪੀਰਾਂ ਫ਼ਕੀਰਾਂ ਤੋਂ ਕੋਈ ਵਸਤੂ ਪ੍ਰਾਪਤ ਕਰ ਕੇ ਆਪਣੀ ਪਤਨੀ ਨੂੰ ਖਾਣ ਲਈ ਦੇਂਦਾ ਹੈ, ਇਸ ਤੋਂ ਸਹਿਜ ਰੂਪ ਵਿਚ ਔਲਾਦ ਪੈਦਾ ਹੋ ਜਾਂਦੀ ਹੈ। ਜਿਵੇਂ ਇਕ ਰਾਜੇ ਦੇ ਘਰ ਔਲਾਦ ਨਹੀਂ ਸੀ ਹੁੰਦੀ, ਉਸ ਨੂੰ ਇਕ ਫ਼ਕੀਰ ਨੇ ਸੋਟੀ ਦਿਤੀ ਤੇ ਕਿਹਾ ਕਿ ਉਹ ਕਿਸੇ ਅੰਬ ਦੇ ਦਰੱਖ਼ਤ ਉਪਰ ਤਿੰਨ ਵਾਰ ਇਹ ਸੋਟੀ ਮਾਰੇ। ਤੀਜੀ ਵਾਰ ਸਤ ਫਲ ਡਿਗਣਗੇ, ਉਹ ਫਲ ਸੱਤਾਂ ਰਾਣੀਆਂ ਨੂੰ ਖਵਾ ਦੇਣ ਨਾਲ ਸਤ ਪੁੱਤਰ ਪੈਦਾ ਹੋਣਗੇ। ਕਿਸੇ ਹੋਰ ਕਥਾ ਕਹਾਣੀ ਵਿਚ ਕੋਈ ਫ਼ਕੀਰ ਕਿਸੇ ਤੀਵੀਂ ਨੂੰ ਚਾਵਲਾਂ ਦਾ ਦਾਣਾ ਦਿੰਦਾ ਹੈ, ਜਿਸ ਨਾਲ ਉਸ ਨੂੰ ਗਰਭ ਠਹਿਰ ਜਾਂਦਾ ਹੈ। ਗੁਗੇ ਦੀ ਮਾਂ, ਬਾਂਚਲ, ਸੰਤਾਨ ਲਈ, ਗੋਰਖਨਾਥ ਅੱਗੇ, ਕਈ ਸਾਲ ਮੱਥੇ ਰਗੜਦੀ ਰਹੀ। ਅਖ਼ੀਰ ਗੋਰਖਨਾਥ ਨੇ ਬਾਂਚਲ ਨੂੰ ਗੁੱਗਲ ਖਾਣ ਲਈ ਦਿਤਾ, ਫਲਸਰੂਪ ਬਾਂਚਲ ਦੇ ਘਰ ਗੁਗਾ ਪੈਦਾ ਹੋਇਆ। ਇਸੇ ਤਰ੍ਹਾਂ ਕੁਝ ਕਥਾਵਾਂ ਵਿਚ ਕੋਈ ਸਾਧੂ ਆਪਣੀ ਧੂਣੀ ਦੀ ਚੁਟਕੀ ਦਿੰਦਾ ਹੈ, ਜਿਸਦੇ ਖਾਣ ਨਾਲ ਨਿਰਸੰਤਾਨ ਤੀਵੀਂ ਗਰਭਵਤੀ ਹੋ ਜਾਂਦੀ ਹੈ।

ਇਹ ਕਥਾਨਿਕ ਰੂੜ੍ਹੀ ਬੜੀ ਹੀ ਪ੍ਰਾਚੀਨ ਹੈ। ਪ੍ਰਾਚੀਨ ਕਾਲ ਵਿਚ ਸੰਤਾਨ ਦੀ ਉਤਪੱਤੀ ਲਈ ਅਸ਼ਵਮੇਧ ਯੱਗ ਕੀਤੇ ਜਾਂਦੇ ਸਨ। ਰਾਜਾ ਦਸਰਥ ਦੇ ਘਰ ਔਲਾਦ ਨਹੀਂ ਸੀ ਹੁੰਦੀ। ਉਨ੍ਹਾਂ ਨੇ ਸੰਤਾਨ ਦੀ ਪ੍ਰਾਪਤੀ ਲਈ ਅਸ਼ਵਮੇਧ ਯੱਗ ਕੀਤਾ। ਉਸ ਯੱਗ ਵਿਚ ਵਿਸ਼ਨੂੰ ਖ਼ੁਦ ਯੱਗ ਦੇ ਕੁੰਡ ਵਿਚੋਂ ਪ੍ਰਗਟ ਹੋਏ ਅਤੇ ਉਨ੍ਹਾਂ ਨੇ ਅੰਮ੍ਰਿਤ ਦਾ ਇਕ ਕਲਸ ਦਸਰਥ ਨੂੰ ਦਿਤਾ, ਤਾਂ ਜੋ ਉਹ ਅੰਮ੍ਰਿਤ ਆਪਣੀਆਂ ਰਾਣੀਆਂ ਨੂੰ ਪਿਲਾ ਦੇਵੇ। ਇਸ ਅੰਮ੍ਰਿਤ ਦਾ ਅੱਧਾ ਹਿੱਸਾ ਕੋਸ਼ਲਿਆ ਨੂੰ ਪੀਣ ਲਈ ਦਿਤਾ ਗਿਆ, ਜਿਸ ਤੋਂ ਰਾਮ ਵਿਸ਼ਨੂੰ ਦੇ ਅੱਧੇ ਅੰਸ਼ ਦੇ ਰੂਪ ਵਿਚ ਪੈਦਾ ਹੋਏ। ਬਾਕੀ ਦੇ ਅੱਧੇ ਹਿੱਸੇ ਦਾ ਅੱਧਾ ਕੈਕਈ ਨੂੰ ਪਿਲਾਇਆ ਗਿਆ, ਜਿਸ ਤੋਂ ਭਰਤ, ਵਿਸ਼ਨੂੰ ਦੇ ਅਵਤਾਰ ਦਾ ਚੌਥਾ ਅੰਸ਼ ਲੈ ਕੇ ਜੰਮੇ। ਚੌਥਾ ਹਿੱਸਾ ਸੁਮਿਤ੍ਰਾ ਨੂੰ ਪਿਲਾਇਆ ਗਿਆ, ਜਿਸ ਤੋਂ ਲਛਮਣ ਤੇ ਸ਼ਤਰੂਘਨ ਦੋਵੇਂ ਭਰਾ, ਵਿਸ਼ਨੂੰ ਦਾ ਅੱਠਵਾਂ ਅੱਠਵਾਂ ਅੰਸ਼ ਲੈ ਕੇ ਜੰਮੇ। ਪੁਰਾਣਾਂ ਵਿਚ ਅਨੇਕਾਂ ਕਥਾਵਾਂ ਮਿਲਦੀਆਂ ਹਨ, ਜਿਨ੍ਹਾਂ ਵਿਚ ਸੰਤਾਨ ਲਈ ਯੱਗ ਦਾ ਜ਼ਿਕਰ ਹੈ। ਮੱਧਕਾਲ ਵਿਚ ਦੇਵਤਿਆਂ ਦੀ ਥਾਂ ਜਦੋਂ ਸਾਧਾਂ ਫ਼ਕੀਰਾਂ ਨੇ ਲੈ ਲਈ, ਤਾਂ ਯੱਗ ਦੀ ਥਾਂ ਕਿਸੇ ਪੀਰ ਫ਼ਕੀਰ ਦੀ ਸੋਟੀ, ਜਾਂ ਪ੍ਰਸ਼ਾਦਿ ਵਿਚ ਸੰਤਾਨ ਦੀ ਉਤਪੱਤੀ ਲਈ ਬਰਕਤ ਮੰਨੀ ਜਾਣ ਲੱਗੀ। 'ਅੱਧਾ ਭਾਈ ਜਾਗਦਾ' ਕਹਾਣੀ ਦੇ ਨਾਇਕ 'ਅੱਧਾ ਭਾਈ' ਦੇ ਸਭ ਅੰਗ ਅੱਧੇ ਸਨ, ਕਿਉਂ ਜੋ ਫ਼ਕੀਰ ਨੇ ਜੋ ਅੰਬ ਉਸ ਦੀ ਮਾਂ ਨੂੰ ਖਾਣ ਵਾਸਤੇ ਦਿਤਾ ਸੀ, ਉਹ ਅੱਧਾ ਬਿੱਲੀ ਖਾ ਗਈ ਸੀ। ਜਿਵੇਂ ਅੱਧਾ ਅੰਮ੍ਰਿਤ ਪੀਣ ਕਰ ਕੇ ਕੋਸ਼ਲਿਆ ਦੇ ਘਰ ਵਿਸ਼ਨੂੰ ਦਾ ਅੱਧਾ ਅੰਸ਼ ਰਾਮ ਜੰਮਿਆ, ਉਸੇ ਤਰ੍ਹਾਂ ਅੱਧਾ ਅੰਬ ਖਾਣ ਨਾਲ ਮਾਂ ਨੇ ਅੱਧਾ ਭਾਈ ਪੈਦਾ ਕੀਤਾ।

**(ਸ-169) ਸਤਿਆ :**

ਸਵਾਸਤਿਕ ਦੀ ਸ਼ਕਲ ਦਾ ਇਕ ਚਿੰਨ੍ਹ ਜੋ ਲੋਕੀਂ, ਸ਼ੁਭ ਤੇ ਕਲਿਆਣੀ ਜਾਣ ਕੇ ਘਰਾਂ ਦੇ ਵੱਡੇ ਦਰਵਾਜ਼ੇ, ਕਮਰਿਆਂ ਦੀਆਂ ਕੰਧਾਂ ਅਤੇ ਦੁਕਾਨਾਂ ਦੇ ਮੱਥੇ ਉਤੇ ਅੰਕਦੇ ਹਨ। ਧਾਰਨਾ ਹੈ ਕਿ ਜਿਥੇ ਕਿਧਰੇ ਇਹ ਚਿੰਨ੍ਹ ਅੰਕਿਤ ਹੋਵੇ, ਉਥੇ ਦੇਵੀ ਸ਼ਕਤੀ ਸੁਤੇ ਸਿਧ ਆ ਬਿਰਾਜਦੀ ਹੈ, ਜਿਸ ਕਰ ਕੇ ਬਦਰੂਹਾਂ ਦੂਰ ਨਠਦੀਆਂ ਹਨ, ਨਜ਼ਰ ਟਪਾਰ ਨਹੀਂ ਲੱਗਦੀ ਅਤੇ ਬਰਕਤ ਪੈਂਦੀ ਹੈ। ਕਈ ਲੋਕ, ਬਦਨਜ਼ਰ ਤੋਂ ਬਚਣ ਲਈ,

ਨਵੇਂ ਮਕਾਨ ਦੇ ਮੱਥੇ ਉਤੇ, ਕਾਲੇ ਰੰਗ ਨਾਲ ਸਤਿਆ ਦਾ ਚਿੰਨ੍ਹ ਉਲੀਕ ਦਿੰਦੇ ਹਨ। ਇਸੇ ਤਰ੍ਹਾਂ ਜਦੋਂ ਕਿਸੇ ਦੇ ਘਰ ਲੜਕਾ ਜੰਮਦਾ ਹੈ, ਤਾਂ ਉਸ ਘਰ ਦੀ ਕੋਈ ਕੰਨਿਆਂ ਜਾਂ ਪ੍ਰੋਹਿਤਣੀ ਸਤਿਆ ਦਾ ਚਿੰਨ੍ਹ ਬੂਹੇ ਉਤੇ ਅੰਕ ਦੇਂਦੀ ਹੈ। ਸਤਵੇਂ ਦਿਨ ਇਸ ਚਿੰਨ੍ਹ ਵਿਚ ਸਤ ਟਹਿਣਾਂ ਹੋਰ ਉਲੀਕ ਦਿਤੀਆਂ ਜਾਂਦੀਆਂ ਹਨ। ਇਹ ਕਿਰਿਆ ਬੱਚੇ ਲਈ ਸ਼ੁਭ ਤੇ ਕਲਿਆਣੀ ਮੰਨੀ ਜਾਂਦੀ ਹੈ।

ਸਤਿਆ ਦਾ ਚਿੰਨ੍ਹ ਕਈ ਸ਼ਕਲਾਂ ਵਿਚ ਉਲੀਕਿਆ ਜਾਂਦਾ ਹੈ। ਕਈ ਵਾਰ ਸਤਿਆ ਚਾਰ ਕਾਟਵੀਆਂ ਲਕੀਰਾਂ ਦਾ ਹੁੰਦਾ ਹੈ, ਜਿਵੇਂ +। ਇਹ ਚਿੰਨ੍ਹ ਚੌਹਾਂ ਦਿਸ਼ਾਵਾਂ ਦਾ ਸੰਕੇਤ ਹੋਣ ਕਰਕੇ, ਚਾਰ ਦੇਵਤਿਆਂ ਦਾ ਵੀ ਬੋਧਿਕ ਹੈ — ਕੁਬੇਰ ਉੱਤਰੀ ਦਿਸ਼ਾ ਦਾ ਰੱਖਿਅਕ ਹੈ; ਯਮ ਦੱਖਣੀ ਦਿਸ਼ਾ ਦਾ; ਇੰਦਰ ਪੂਰਬੀ ਦਿਸ਼ਾ ਦਾ ਤੇ ਵਰੁਣ ਪੱਛਮੀ ਦਿਸ਼ਾ ਦਾ। ਕਈ ਵਾਰ, ਸਤਿਆ ਵਿਚ ਚਾਰ ਹੋਰ ਲਕੀਰਾਂ ਸੂਰਜੀ ਦਿਸ਼ਾ ਅਤੇ ਕਈ ਵਾਰ ਉਲਟੀ ਦਿਸ਼ਾ ਵਿਚ ਵਾਹ ਦਿਤੀਆਂ ਜਾਂਦੀਆਂ ਹਨ। ਇਹ ਚਾਰੇ ਰੇਖਾਵਾਂ ਚਾਰ ਹੋਰ ਦੇਵਤਿਆਂ ਦੀਆਂ ਬੋਧਿਕ ਹਨ — ਅਗਨੀ ਦੱਖਣ-ਪੂਰਬੀ ਦਿਸ਼ਾ ਦਾ ਰੱਖਿਅਕ ਹੈ; ਈਸ਼ਰ ਉਤਰ ਪੂਰਬੀ ਗੁਠ ਦਾ, ਵਾਯੂ ਉੱਤਰ-ਦੱਖਣੀ ਦਿਸ਼ਾ ਦਾ ਅਤੇ ਨੈਰਿਤ ਦੱਖਣ-ਪੱਛਮੀ ਗੁਠ ਦਾ। ਮੱਧ ਵਿਚ ਗਣਪਤੀ ਦੇਵਤੇ ਨੂੰ ਬਿਠਾਇਆ ਜਾਂਦਾ ਹੈ।

**(ਸ-170) ਸਤਿਆਵਾਨ :**

ਸਾਵਿਤ੍ਰੀ ਦਾ ਪਤੀ (ਵੇਖੋ : ਸਾਵਿਤ੍ਰੀ-ਸਤਿਆਵਾਨ)।

**(ਸ-171) ਸਤਿ ਸ੍ਰੀ ਅਕਾਲ :**

(ਵੇਖੋ : ਜੈਕਾਰਾ)।

**(ਸ-172) ਸਤਿਜੁਗ :**

(ਵੇਖੋ : ਜੁਗ)।

**(ਸ-173) ਸਤੀ ਦੇਵੀ :**

ਪੁਰਾਣਾਂ ਅਨੁਸਾਰ ਸਤੀ ਦੱਕਸ਼ ਦੀ ਪੁੱਤਰੀ, ਬ੍ਰਹਮਾ ਦੀ ਪੋਤਰੀ ਅਤੇ ਰੁਦਰ (ਸ਼ਿਵ) ਦੀ ਪਤਨੀ ਸੀ। ਸਤੀ ਬੜੀ ਸੁਸ਼ੀਲ, ਸੁੰਦਰ ਤੇ ਪਤੀਬ੍ਰਤਾ ਸੀ। ਜਦੋਂ ਇਸ ਦਾ ਸਵੰਬਰ ਰਚਿਆ ਗਿਆ ਤਾਂ ਦੱਕਸ਼ ਨੇ ਸ਼ਿਵ ਤੋਂ ਬਿਨਾਂ ਹੋਰ ਸਭ ਦੇਵਤਿਆਂ ਨੂੰ ਸੱਦਿਆ। ਸਤੀ ਸ਼ਿਵ ਦੀ ਅਨਿਨ ਭਗਤਣ ਸੀ ਤੇ ਉਸ ਨੇ ਪ੍ਰਣ ਕੀਤਾ ਹੋਇਆ ਸੀ ਕਿ ਉਹ ਸ਼ਿਵ ਤੋਂ ਬਗ਼ੈਰ ਕਿਸੇ ਹੋਰ ਨਾਲ ਵਿਆਹ ਨਹੀਂ ਕਰੇਗੀ। ਸਵੰਬਰ ਵੇਲੇ, ਸ਼ਿਵ ਨੂੰ ਹਾਜ਼ਿਰ ਨਾ ਵੇਖ ਕੇ, ਸਤੀ ਨਿਰਾਸ ਹੋ ਗਈ ਅਤੇ ਉਸ ਨੇ ਆਪਣੀ ਜੈਮਾਲਾ, ਉਪਰ ਆਕਾਸ਼ ਵਲ ਸੁਟਦਿਆਂ, ਸ਼ਿਵ ਅੱਗੇ ਪ੍ਰਾਰਥਨਾ ਕੀਤੀ ਕਿ ਉਹ ਪ੍ਰਗਟ ਹੋ ਕੇ ਇਹ ਜੈਮਾਲਾ ਗ੍ਰਹਿਣ ਕਰੇ। ਉਸੇ ਵੇਲੇ ਸ਼ਿਵ ਸਾਹਮਣੇ ਵਿਖਾਈ ਦਿਤਾ ਅਤੇ ਜੈਮਾਲਾ ਉਸ ਦੇ ਗਲ ਵਿਚ ਸਹਿਜੇ ਹੀ ਜਾ ਪਈ।

ਭਾਵੇਂ ਦੱਕਸ਼ ਨੂੰ ਇਹ ਰਿਸ਼ਤਾ ਪਸੰਦ ਨਹੀਂ ਸੀ, ਪਰ ਉਸ ਨੇ ਸਤੀ ਦੇ ਭਾਵਾਂ ਦਾ ਆਦਰ ਕਰਦਿਆਂ, ਉਸ ਦਾ ਵਿਆਹ ਸ਼ਿਵ ਨਾਲ ਕਰ ਦਿਤਾ। ਦੱਕਸ਼ ਦਿਲੋਂ ਹਮੇਸ਼ਾਂ ਸ਼ਿਵ ਨਾਲ ਕੀਨਾ ਰਖਦਾ ਰਿਹਾ ਅਤੇ ਜਦੋਂ ਵੀ ਦੱਕਸ਼ ਨੂੰ ਮੌਕਾ ਮਿਲਿਆ, ਉਸ ਨੇ ਸ਼ਿਵ ਦੀ ਅਨਾਦਰੀ ਕੀਤੀ।

ਦੱਕਸ਼ ਨੇ ਇਕ ਵਾਰ ਇਕ ਮਹਾਂ ਯੱਗ ਕੀਤਾ। ਉਸ ਨੇ ਸਭ ਦੇਵਤਿਆਂ ਨੂੰ ਨਿਓਤਾ ਦਿਤਾ, ਪਰ ਸਤੀ ਤੇ ਸ਼ਿਵ ਦੋਹਾਂ ਨੂੰ ਨਾ ਬੁਲਾਇਆ। ਸਤੀ ਨੂੰ ਜਦੋਂ ਇਸ ਯੱਗ ਦੀ ਸੂਹ ਮਿਲੀ ਤਾਂ ਉਹ ਅਣਸੱਦੀ ਹੀ ਪੇਕੇ ਘਰ ਚਲੀ ਗਈ ਅਤੇ ਉਸ ਨੇ ਦੱਕਸ਼ ਤੋਂ ਇਸ ਅਨਾਦਰੀ ਦਾ ਕਾਰਨ ਪੁੱਛਿਆ। ਦੱਕਸ਼ ਨੇ ਸ਼ਿਵ ਦੇ ਬਾਰੇ ਮੰਦੇ ਬਚਨ ਬੋਲੇ, ਜੋ ਸਤੀ ਤੋਂ ਜਰੇ ਨਾ ਗਏ ਅਤੇ ਉਸ ਨੇ ਯੱਗ ਦੀ ਅਗਨੀ ਵਿਚ ਛਾਲ ਮਾਰ ਕੇ ਪ੍ਰਾਣ ਤਿਆਗ ਦਿਤੇ। ਸ਼ਿਵ ਨੂੰ ਜਦੋਂ ਇਸ ਘਟਨਾ ਦੀ ਖ਼ਬਰ ਹੋਈ, ਤਾਂ ਉਸ ਨੇ ਕਰੋਧ ਵਿਚ ਆ ਕੇ ਆਪਣੀਆਂ ਲਿਟਾਂ ਪੁਟ ਕੇ ਜ਼ਮੀਨ ਉਪਰ ਸੁਟੀਆਂ, ਜਿਨ੍ਹਾਂ ਵਿਚੋਂ ਅਨੇਕਾਂ ਦੈਂਤ ਉਤਪੰਨ ਹੋਏ। ਇਨ੍ਹਾਂ ਦੈਂਤਾਂ ਨੇ ਯੱਗ ਨੂੰ ਭੰਗ ਕਰ ਦਿਤਾ। ਫਿਰ ਸ਼ਿਵ ਨੇ ਵੀਰਭੱਦ੍ਰ ਦਾ ਰੂਪ ਧਾਰ ਕੇ ਦੱਕਸ਼ ਦਾ ਸਿਰ ਵੱਢ ਦਿਤਾ ਅਤੇ ਸਭ ਦੇਵਤਿਆਂ ਨੂੰ ਯੱਗ ਵਿਚੋਂ ਨਠਾ ਦਿਤਾ (ਵੇਖੋ : ਵੀਰਭੱਦ੍ਰ)।

ਕਾਲਿਕਾ ਪੁਰਾਣ ਅਨੁਸਾਰ ਸ਼ਿਵ ਨੇ ਯੱਗ ਦੇ ਕੁੰਡ ਵਿਚੋਂ ਸਤੀ ਦੀ ਅੱਧ ਸੜੀ ਲੋਥ ਕੱਢ ਕੇ, ਮੋਢੇ ਉਤੇ ਰਖ ਲਈ ਅਤੇ ਵਿਰਲਾਪ ਕਰਨ ਲੱਗਾ। ਇਸ ਕਰੁਣਾਮਈ ਅਵਸਥਾ ਵਿਚ, ਸ਼ਿਵ ਨੇ ਨ੍ਰਿਤ ਕਰਦਿਆਂ, ਵਿਸ਼ਵ ਦੀਆਂ ਸਤ ਪ੍ਰਕਰਮਾਂ ਕੀਤੀਆਂ। ਉਸ ਦੇ ਵਿਰਲਾਪ ਤੇ ਨਾਚ ਦੇ ਤਾਲ ਨਾਲ ਸਾਰਾ ਵਿਸ਼ਵ ਕੰਬਣ ਲੱਗਾ। ਵਿਸ਼ਨੂੰ ਨੇ ਸੰਸਾਰ ਨੂੰ ਤਬਾਹ ਹੁੰਦਾ ਵੇਖ, ਆਪਣੇ ਸੁਦਰਸ਼ਨ ਚੱਕਰ ਨਾਲ ਸਤੀ ਦੀ ਲੋਥ ਦੇ 51 ਟੁਕੜੇ ਕਰ ਦਿਤੇ, ਜੋ ਇਕ ਇਕ ਕਰ ਕੇ ਸ਼ਿਵ ਦੇ ਮੋਢੇ ਤੋਂ ਵੱਖੋ ਵੱਖ ਥਾਈਂ ਕਿਰਦੇ ਗਏ। ਜਦੋਂ ਸਾਰੇ ਟੁਕੜੇ ਕਿਰ ਗਏ ਤਾਂ ਸ਼ਿਵ ਸ਼ਾਂਤ ਹੋ ਗਿਆ। ਜਿਥੇ ਜਿਥੇ ਸਤੀ ਦੇ ਅੰਗਾਂ ਦੇ ਟੋਟੇ ਡਿਗੇ, ਉਹ ਅਸਥਾਨ ਪਵਿਤ੍ਰ ਤੀਰਥ ਬਣ ਗਏ। ਇਨ੍ਹਾਂ ਅਸਥਾਨਾਂ ਨੂੰ 'ਪੀਠ' ਜਾਂ 'ਦੇਵੀ ਪੀਠ' ਕਿਹਾ ਜਾਣ ਲੱਗਾ। ਇਨ੍ਹਾਂ ਵਿਚੋਂ ਤਿੰਨ ਸਥਾਨ ਪੰਜਾਬ ਅਤੇ ਆਸ ਪਾਸ ਦੇ ਪਹਾੜੀ ਇਲਾਕੇ ਵਿਚ ਹਨ — ਜਵਾਲਾਮੁਖੀ, ਨੈਣਾ ਦੇਵੀ ਅਤੇ ਜਾਲੰਧਰ। ਜਵਾਲਾਮੁਖੀ ਵਿਚ ਦੇਵੀ ਦੀ ਜੀਭ ਤੇ ਨੈਣਾਂ ਦੇਵੀ ਵਿਚ ਦੇਵੀ ਦੇ ਨੇਤ੍ਰ ਡਿਗੇ ਮੰਨੇ ਜਾਂਦੇ ਹਨ। ਜਾਲੰਧਰ ਵਿਚ ਦੇਵੀ ਦੀਆਂ ਛਾਤੀਆਂ ਡਿਗੀਆਂ ਸਨ ਤੇ ਕੁਰਖੇਤਰ ਵਿਚ ਦੇਵੀ ਦੇ ਗਿਟੇ। ਦੇਵੀ ਗੀਤਾ ਅਨੁਸਾਰ ਇਨ੍ਹਾਂ ਦੇਵੀ ਪੀਠਾਂ ਦੀ ਗਿਣਤੀ 72 ਹੈ, ਪਰ ਦੇਵੀ ਭਾਗਵਤ ਵਿਚ 108 ਦਿਤੀ ਹੈ (ਵੇਖੋ : ਦੇਵੀ ਪੀਠ)।

ਪੱਛਮੀ ਪੰਜਾਬ ਦੇ ਇਕ ਪ੍ਰਸਿਧ ਤੀਰਥ ਕਟਾਸ ਦਾ ਸਬੰਧ ਵੀ ਸਤੀ ਨਾਲ ਜੋੜਿਆ ਜਾਂਦਾ ਤਹੈ। ਸੀ ਦੀ ਮੌਤ ਉਪ੍ਰੰਤ, ਸ਼ਿਵ ਜੀ ਦੀਆਂ ਅੱਖਾਂ ਵਿਚੋਂ, ਅੱਥਰੂਆਂ ਦੀਆਂ ਧਾਰਾ ਵਗਣ ਲੱਗੀਆਂ। ਇਹ ਸਾਰਾ ਜਲ ਕਟਾਸ ਵਿਚ ਦੱਸਾਂ ਸਰੋਵਰਾਂ ਦੀ ਸ਼ਕਲ ਵਿਚ ਇਕੱਠਾ ਹੋ ਗਿਆ (ਵੇਖੋ : ਕਟਾਸ)।

ਸ਼ਿਵ ਜਦੋਂ ਸ਼ਾਂਤ ਹੋ ਗਿਆ ਤਾਂ ਉਸ ਨੂੰ ਦੱਕਸ਼ ਦੇ ਕਤਲ ਹੋਣ ਦਾ ਬੜਾ ਦੁਖ ਹੋਇਆ। ਸ਼ਿਵ ਨੇ ਉਸ ਨੂੰ ਮੁੜ ਸੁਰਜੀਤ ਕਰਨਾ ਚਾਹਿਆ, ਪਰ ਦੱਕਸ਼ ਦਾ ਕਟਿਆ ਸਿਰ ਅੱਗ ਵਿਚ ਡਿਗ ਕੇ ਭਸਮ ਹੋ ਗਿਆ ਸੀ। ਸੋ, ਸ਼ਿਵ ਨੇ ਦੱਕਸ਼ ਦੇ ਅਸਲੀ ਸਿਰ ਦੀ ਥਾਂ ਬਕਰੇ ਦਾ ਸਿਰ ਲਗਾ ਕੇ ਦੱਕਸ਼ ਨੂੰ ਮੁੜ ਸੁਰਜੀਤ ਕਰ ਦਿਤਾ (ਵੇਖੋ : ਬਕਰੇ ਬੁਲਾਉਣਾ)।

ਵਿਸ਼ਨੂੰ ਪੁਰਾਣ ਅਨੁਸਾਰ ਸਤੀ ਮੁੜ ਹਿਮਾਵਤ ਦੇ ਘਰ ਮੇਨਾ ਦੇ ਉਦਰ ਤੋਂ ਜੰਮੀ ਅਤੇ ਉਸ ਦਾ ਵਿਆਹ ਦੇਵੀ ਭਵ ਨਾਲ ਹੋਇਆ, ਜੋ ਪੂਰਬਲੇ ਜਨਮ ਵਿਚ ਸ਼ਿਵ ਹੀ ਸੀ।

ਸਤੀ ਦਾ ਆਪਣੇ ਪਤੀ ਸ਼ਿਵ ਦੇ ਨਾਲ ਇਤਨਾ ਤੀਬਰ ਪਿਆਰ ਸੀ ਕਿ ਉਹ ਦੱਕਸ਼ ਦੇ ਮੂੰਹੋਂ ਪਤੀ ਬਾਰੇ ਨਿੰਦਿਆ ਤੇ ਦੁਰਬਚਨ ਨਾ ਸਹਾਰ ਸਕੀ ਅਤੇ ਉਸ ਨੇ ਯੱਗ ਦੀ ਅਗਨੀ ਵਿਚ ਕੁਦ ਕੇ ਆਪਣੇ ਪ੍ਰਾਣ ਤਿਆਗ ਦਿਤੇ। ਸਤੀ ਦੀ ਰਸਮ ਇਸੇ ਸਤੀ ਦੇਵੀ ਦੀ ਸਿਮਰਤੀ ਤੇ ਅਨੁਕਰਣ ਵਿਚ ਪ੍ਰਚਲਤ ਹੋਈ।

**(ਸ-174) ਸਤੀਆਂ :**

ਸਤੀ ਉਹ ਪਤੀਬ੍ਰਤ ਇਸਤ੍ਰੀ ਹੈ, ਜੋ ਆਪਣੇ ਪਤੀ ਨੂੰ ਆਤਮ-ਸਮਰਪਣ ਕਰਦੀ ਹੋਈ, ਉਸਦੀ ਚਿਖਾ ਉਤੇ ਸੜ ਕੇ ਪ੍ਰਾਣ ਤਿਆਗ ਦੇਵੇ। ਸਤੀ ਸ਼ਬਦ 'ਸਤਿ' ਧਾਤੂ ਤੋਂ ਬਣਿਆ, ਜਿਸ ਦਾ ਅਰਥ ਸੱਚ, ਪਵਿਤ੍ਰ ਤੇ ਨਿਸ਼ਕਾਮ ਹੈ। ਸੋ ਸਤੀ ਦਾ ਸ਼ਾਬਦਿਕ ਅਰਥ ਉਸ ਇਸਤ੍ਰੀ ਤੋਂ ਹੈ, ਜੋ ਸਤ ਸਰੂਪ ਹੋਵੇ; ਭਾਵ ਪਤੀਬ੍ਰਤ ਧਰਮ ਦੀ ਪਾਲਨਾ ਕਰਨ ਵਾਲੀ ਪਾਕਦਾਮਨ ਇਸਤ੍ਰੀ। ਮਗਰੋਂ ਇਹ ਸ਼ਬਦ ਉਨ੍ਹਾਂ ਵਿਧਵਾ ਇਸਤ੍ਰੀਆਂ ਲਈ ਰੂੜ੍ਹ ਹੋ

ਗਿਆ, ਜੋ ਆਤਮ ਸਮਰਪਣ ਕਰਦੀਆਂ ਹੋਈਆਂ ਆਪਣੇ ਪਤੀ ਦੀ ਚਿਖਾ ਉੱਤੇ ਚੜ੍ਹਕੇ ਜਿਉਂਦੀਆਂ ਹੀ ਸੜ ਮਰਦੀਆਂ ਸਨ।

ਸਤੀ ਦੀ ਰਸਮ ਪ੍ਰਾਚੀਨ ਕਾਲ ਤੋਂ ਹੀ ਪ੍ਰਚਲਤ ਹੈ। ਇਸ ਦਾ ਮੁੱਢ ਪੂਰਬ ਵੈਦਿਕ ਕਾਲ ਵਿਚ ਬੱਝ ਚੁਕਾ ਸੀ। ਪ੍ਰੋਫੈਸਰ ਟਾਇਲਰ ਦਾ ਵਚਾਰ ਹੈ ਕਿ ਇਹ ਰਸਮ ਮੂਲ ਵਿਚ ਵਿਧਵਾ ਬਲੀ ਦੀ ਹੀ ਕਿਸੇ ਪ੍ਰਾਚੀਨ ਆਦਿਮ ਰੀਤ ਦਾ ਪ੍ਰਤੀਕਰਮ ਜਾਂ ਸੁਧਾਰ ਹੈ, ਜਿਸ ਦੀ ਮਗਰੋਂ ਆਰੀਆ ਜਾਤੀ ਨੇ ਮਨ੍ਹਾਈ ਕਰ ਦਿਤੀ ਸੀ, ਪਰ ਉਹ ਰੀਤ ਪ੍ਰਤੀਕ ਵਜੋਂ ਸਤੀ ਦੇ ਰੂਪ ਵਿਚ ਪ੍ਰਚਲਤ ਰਹੀ। ਜਾਪਦਾ ਹੈ ਕਿ ਇਹ ਰੀਤ ਪੂਰਵ ਇਤਿਹਾਸਕ ਕਾਲ ਦੀ ਆਰੀਆ ਜਾਤੀ ਵਿਚ, ਜਦੋਂ ਉਹ ਆਦਿਮ ਅਵਸਥਾ ਵਿਚੋਂ ਲੰਘ ਰਹੀ ਸੀ, ਪ੍ਰਚਲਤ ਸੀ, ਪਰ ਮਗਰੋਂ ਸੰਸਕ੍ਰਿਤੀ ਦੇ ਵਿਕਾਸ ਨਾਲ ਇਹ ਰਸਮ ਬੰਦ ਹੋ ਗਈ। ਇਸੇ ਕਰ ਕੇ ਨਾ ਹੀ ਰਿਗ ਵੇਦ ਵਿਚ, ਨਾ ਹੀ ਸੂਤਰਾਂ ਵਿਚ ਅਤੇ ਨਾ ਹੀ ਮਨੂ ਸਿਮ੍ਰਿਤੀ ਵਿਚ ਇਸ ਰੀਤ ਦਾ ਜ਼ਿਕਰ ਹੈ। ਬ੍ਰਾਹਮਣੀ ਕਾਲ ਵਿਚ, ਬ੍ਰਾਹਮਣਾਂ ਨੇ ਨਿਜੀ ਹਿੱਤਾਂ ਲਈ ਅਤੇ ਵਿਧਵਾ ਦੀ ਸੰਪਤੀ ਨੂੰ ਹੜਪਣ ਦੇ ਵਿਚਾਰ ਨਾਲ, ਇਸ ਰੀਤ ਨੂੰ ਮੁੜ ਸੁਰਜੀਤ ਕੀਤਾ ਅਤੇ ਇਸ ਰੀਤ ਨੂੰ ਵੈਦਿਕ-ਮੂਲਕ ਦਰਸਾਣ ਲਈ ਰਿਗ ਵੇਦ ਦੀ ਇਕ ਤੁਕ ਵਿਚ ਆਏ ਸ਼ਬਦ 'ਅਗਰੇ' (ਭਾਵ ਸਭ ਤੋਂ ਅੱਗੇ) ਨੂੰ 'ਅਗਨੇ:' (ਅਗਨੀ) ਵਿਚ ਬਦਲ ਕੇ, ਆਪਣੀ ਮਰਜ਼ੀ ਦੇ ਅਰਥ ਕੱਢ ਲਏ। ਅਥਰਵ ਵੇਦ ਵਿਚ ਸਤੀ ਦੀ ਨਿਖੇਧੀ ਕਰ ਕੇ, ਪੁਨਰ ਵਿਆਹ ਲਈ ਪ੍ਰੇਰਨਾ ਹੈ। ਰਾਮਾਇਣ ਵਿਚ ਇਸ ਰੀਤ ਵਲ ਕੋਈ ਸੰਕੇਤ ਨਹੀਂ ਮਿਲਦਾ। ਪਰ ਮਹਾਂਭਾਰਤ ਵਿਚ ਧ੍ਰਿਤਰਾਸ਼ਟਰ ਦੀ ਪਤਨੀ ਗਾਂਧਾਰੀ ਦੇ ਸਤੀ ਹੋਣ ਵਲ ਇਸ਼ਾਰਾ ਹੈ। ਗਾਂਧਾਰੀ ਦਾ ਪਤੀ ਧ੍ਰਿਤਰਾਸ਼ਟਰ ਅੰਨ੍ਹਾ ਸੀ। ਗਾਂਧਾਰੀ ਦਾ ਆਪਣੇ ਪਤੀ ਵਿਚ ਇਤਨਾ ਸਿਦਕ ਸੀ ਕਿ ਉਹ, ਅੰਨ੍ਹੇ ਪਤੀ ਦਾ ਦੁਖ ਅਨੁਭਵ ਕਰਨ ਲਈ, ਆਪਣੀਆਂ ਅੱਖਾਂ ਅੱਗੇ ਹਮੇਸ਼ਾਂ ਪੱਟੀ ਬੰਨ੍ਹੀ ਰਖਦੀ ਸੀ। ਜਦੋਂ ਧ੍ਰਿਤਰਾਸ਼ਟਰ ਹਰਦੁਆਰ ਦੇ ਨੇੜੇ ਇਕ ਦਾਵਾ ਅਗਨ ਵਿਚ ਸੜ ਗਿਆ ਤਾਂ ਗਾਂਧਾਰੀ ਨੇ ਵੀ ਅੱਗ ਵਿਚ ਕੁਦ ਕ, ਪਤੀ ਦੇ ਨਾਲ਼ ਹੀ ਪ੍ਰਾਣ ਤਿਆਗ ਦਿਤੇ।

ਮੋਏ ਪਤੀ/ਪ੍ਰਾਣੀ ਨਾਲ, ਕਿਸੇ ਦੂਜੇ ਪ੍ਰਾਣੀ ਦੇ ਆਤਮ-ਸਮਰਪਣ ਦੀ ਪ੍ਰਥਾ, ਭਾਰਤ ਤੋਂ ਬਾਹਰ ਵੀ ਕਈ ਕਬੀਲਿਆਂ ਵਿਚ ਪ੍ਰਚਲਤ ਹੈ। ਇਸੇ ਲਈ ਇਸ ਪ੍ਰਥਾ ਨੂੰ ਇੰਡੋ-ਜਰਮੈਨਿਕ ਮੰਨਿਆ ਗਿਆ ਹੈ। ਗਰਿਮ ਦੇ ਕਥਨ ਅਨੁਸਾਰ ਸਕੰਡੇਨੇਵੀਆ ਦੇ ਲੋਕਾਂ ਵਿਚ ਕਦੇ ਵਿਧਵਾ ਇਸਤ੍ਰੀ ਦੇ ਆਤਮ-ਘਾਤ ਦੀ ਪ੍ਰਥਾ ਪ੍ਰਚਲਤ ਸੀ। ਇਸੇ ਤਰ੍ਹਾਂ ਸਲਾਵੋਨਿਕ ਪ੍ਰਦੇਸ਼ ਵਿਚ ਹਜ਼ਾਰ ਕੁ ਸਾਲ ਪਹਿਲਾਂ ਵਿਧਵਾ ਇਸਤ੍ਰੀ ਪਤੀ ਦੇ ਮਰਨ ਉਪ੍ਰੰਤ ਆਪਣੀ ਕਾਇਆ ਨੂੰ ਕਿਸੇ ਨਾ ਕਿਸ ਢੰਗ ਨਾਲ ਨਸ਼ਟ ਕਰ ਦਿਤਾ ਕਰਦੀ ਸੀ, ਤਾਂ ਜੋ ਉਹ ਆਪਣੇ ਪਤੀ ਦੀ ਆਤਮਾ ਦੇ ਨਾਲ ਹੀ ਅਗਲੇ ਲੋਕ ਵਿਚ ਪ੍ਰਵੇਸ਼ ਕਰ ਸਕੇ। ਹੈਰੋਡੋਟਸ ਲਿਖਦਾ ਹੈ ਕਿ ਕਈ ਥਰੇਸੀਅਨ ਕਬੀਲੇ, ਜਿਨ੍ਹਾਂ ਵਿਚ ਬਹੁ-ਪਤਨੀ ਪ੍ਰਥਾ ਸੀ, ਜਦੋਂ ਕਿਸੇ ਸ਼ਖ਼ਸ ਦੀ ਮ੍ਰਿਤੂ ਹੋ ਜਾਂਦੀ, ਤਾਂ ਉਸ ਦੀ ਹਰੇਕ ਪਤਨੀ ਉਸ ਨਾਲ ਸਤੀ ਹੋਣ ਦਾ ਦਾਅਵਾ ਕਰਦੀ। ਜਿਹੜੀ ਪਤਨੀ ਉਸ ਨੂੰ ਸਭ ਤੋਂ ਵਧ ਪਿਆਰੀ ਹੁੰਦੀ, ਉਸ ਨੂੰ ਇਹ ਮਾਣ ਬਖ਼ਸ਼ਿਆ ਜਾਂਦਾ। ਉਸ ਇਸਤ੍ਰੀ ਦਾ ਕੋਈ ਨਜ਼ਦੀਕੀ ਰਿਸ਼ਤੇਦਾਰ, ਉਸ ਨੂੰ ਕਿਸੇ ਵਿਧੀ ਨਾਲ ਮਾਰ ਦੇਂਦਾ ਅਤੇ ਫਿਰ ਉਸ ਨੂੰ ਬੜੇ ਆਦਰ ਮਾਣ ਨਾਲ, ਉਸ ਦੇ ਪਤੀ ਨਾਲ ਹੀ ਦੱਬ ਦਿਤਾ ਜਾਂਦਾ। ਪ੍ਰਾਚੀਨ ਮਿਸਰ ਵਿਚ ਵੀ ਵਿਧਵਾ ਇਸਤ੍ਰੀਆਂ ਦੇ ਆਤਮ-ਘਾਤ ਦਾ ਰਵਾਜ ਸੀ, ਜਿਸ ਦੀ ਪ੍ਰੋੜ੍ਹਤਾ ਥੇਬ ਵਿਚ ਅਮੇਨ-ਹੇਤਪ ਦੂਜੇ ਦੇ ਮਕਬਰੇ ਵਿਚੋਂ ਮਿਲੇ ਅਨੇਕਾਂ ਇਸਤ੍ਰੀਆਂ ਦੇ ਜਿਸਮ ਕਰਦੇ ਹਨ। ਚੀਨ ਵਿਚ ਵੀ, ਪ੍ਰਾਚੀਨ ਕਾਲ ਵਿਚ, ਜਿਹੜੀਆਂ ਵਿਧਵਾ ਇਸਤ੍ਰੀਆਂ ਪਤੀ ਦੀ ਮੌਤ ਉਤੇ ਆਤਮ-ਘਾਤ ਕਰਦੀਆਂ ਸਨ, ਉਨ੍ਹਾਂ ਦੀ ਸਿਮਰਤੀ ਵਿਚ 'ਦੁਆਰ' ਬਣਾਏ ਜਾਂਦੇ ਸਨ।

ਸਿਥੀਅਨ ਜਾਤੀ ਵਿਚ ਵੀ ਮੋਏ ਪ੍ਰਾਣੀ ਦੇ ਨਾਲ, ਕੁਝ ਹੋਰ ਪ੍ਰਾਣੀਆਂ ਨੂੰ ਦੱਬਣ ਦਾ ਰਵਾਜ ਪ੍ਰਚਲਤ ਸੀ। ਮੋਨੀਅਰ ਵਿਲੀਅਮਜ਼ (ਇੰਡੀਅਨ ਵਿਜ਼ਡਮ, ਸਫ਼ਾ 258) ਹੈਰੋਡੋਟਸ ਦੇ ਹਵਾਲੇ ਨਾਲ ਲਿਖਦਾ ਹੈ ਕਿ ਸਿਥੀਅਨ ਕਬੀਲਿਆਂ ਵਿਚ ਜਦੋਂ ਕੋਈ ਬਾਦਸ਼ਾਹ ਮਰ ਜਾਂਦਾ, ਤਾਂ ਉਸ ਦੀਆਂ ਰਖੇਲਾਂ ਦੀ ਸੰਘੀ ਘੁਟ ਦਿਤੀ ਜਾਂਦੀ ਅਤੇ ਉਨ੍ਹਾਂ ਨੂੰ ਕਈ ਹੋਰ ਦਾਸਾਂ ਅਤੇ ਘੋੜਿਆਂ ਸਮੇਤ ਬਾਦਸ਼ਾਹ ਦੀ ਚਿਖਾ ਉੱਤੇ ਦਾਹ ਦਿਤਾ ਜਾਂਦਾ, ਤਾਂ ਜੋ ਉਹ ਅਗਲੇ ਲੋਕ ਵਿਚ ਬਾਦਸ਼ਾਹ ਦੀਆਂ ਸਰੀਰਕ ਤੇ ਮਾਨਸਿਕ ਲੋੜਾਂ ਦੀ ਪੂਰਤੀ ਕਰ ਸਕਣ।

ਸਤੀ ਦੀ ਰਸਮ ਪਿਛੇ, ਆਦਿਮ ਮਾਨਵ ਦਾ ਇਹ ਚਿੰਤਨ ਹੈ, ਕਿ ਮਰਨ ਮਗਰੋਂ ਪ੍ਰਾਣੀ ਜਿਸ ਲੋਕ ਵਿਚ ਜਾਂਦਾ ਹੈ, ਉਹ ਇਸੇ ਲੋਕ ਦਾ ਸੂਖਮ ਮੁਜਸਮਾ ਹੈ। ਉਸ ਲੋਕ ਵਿਚ ਪ੍ਰਾਣੀ ਦੀਆਂ ਲੋੜਾਂ ਇਸ ਲੋਕ ਦੀਆਂ ਲੋੜਾਂ ਦੇ ਸਮਾਨ ਹੀ ਹਨ। ਅੰਤਰ ਸਿਰਫ਼ ਰੂਪ ਦਾ ਹੈ, ਜੋ ਇਥੇ ਸਥੂਲ ਹੈ ਤੇ ਅਗਲੇ ਲੋਕ ਵਿਚ ਸੂਖਮ। ਇਸ ਲਈ ਇਸਤ੍ਰੀਆਂ, ਗ਼ੁਲਾਮਾਂ, ਦਾਸੀਆ, ਰਖੇਲਾਂ, ਘੋੜੇ, ਹਾਥੀ ਤੇ ਅੰਨ ਆਦਿ ਪਦਾਰਥਾਂ ਦਾ ਪ੍ਰਾਣੀ ਦੇ ਨਾਲ ਹੀ ਅਗਲੇ ਲੋਕ ਵਿਚ ਜਾਣਾ ਲਾਜ਼ਮੀ ਹੈ। ਇਹ ਵੀ ਧਾਰਨਾ ਹੈ ਕਿ ਜੋ ਵਸਤੂ ਅਗਨੀ ਦੀ ਭੇਟ ਕਰ ਦਿਤੀ ਜਾਵੇ, ਉਸ ਨੂੰ ਅਗਨੀ ਦੇਵਤਾ ਮੂਲ ਰੂਪ ਵਿਚ ਹੀ, ਅਗਲੇ ਲੋਕ ਵਿਚ, ਉਸ ਦੇਵਤੇ ਜਾਂ ਪ੍ਰਾਣੀ ਦੇ ਹਵਾਲੇ ਕਰ ਦੇਂਦਾ ਹੈ, ਜਿਸ ਨਮਿਤ ਭੇਟ ਕੀਤੀ ਗਈ ਹੋਵੇ। ਇਸ ਲਈ ਅੱਗ ਵਿਚ ਸਤੀ ਹੋਈ ਇਸਤ੍ਰੀ ਅਗਲੇ ਲੋਕ ਵਿਚ ਆਪਣੇ ਪਤੀ ਤਕ ਸਹਿਜ ਰੂਪ ਵਿਚ ਹੀ ਪੁਜ ਜਾਂਦੀ ਮੰਨੀ ਗਈ ਹੈ।

ਹਿੰਦੂਆਂ ਵਿਚ ਸਤੀ ਦੀ ਰਸਮ ਨੂੰ ਧਾਰਮਿਕ ਸਵੀਕ੍ਰਿਤੀ ਪ੍ਰਾਪਤ ਰਹੀ ਹੈ। ਪਾਰਾਸ਼ਰ ਸਿਮ੍ਰਿਤੀ ਅਨੁਸਾਰ ਪਤੀ ਨਾਲ ਸਤੀ ਹੋਣ ਵਾਲੀ ਇਸਤ੍ਰੀ ਉਤਨੇ ਵਰ੍ਹੇ ਸਵਰਗ ਦਾ ਆਨੰਦ ਭੋਗਦੀ ਹੈ, ਜਿਤਨੇ ਉਸ ਦੇ ਪਤੀ ਦੇ ਜਿਸਮ ਉਤੇ ਰੋਮ ਹੋਣ। ਮਨੁੱਖ ਦੇ ਸਰੀਰ ਉਤੇ ਤਿੰਨ ਸੌ ਪੰਜਾਹ ਲੱਖ ਰੋਮ ਮੰਨੇ ਜਾਂਦੇ ਹਨ। ਦੂਜੇ ਸ਼ਬਦਾਂ ਵਿਚ ਸਤੀ ਨੂੰ ਰਹਿੰਦੀ ਦੁਨੀਆਂ ਤਕ ਸਵਰਗ ਦੀ ਪ੍ਰਾਪਤੀ ਹੋ ਜਾਂਦੀ ਹੈ। ਸਿਮ੍ਰਿਤੀਆਂ ਅਨੁਸਾਰ ਸਤੀ ਦੀਆਂ 21 ਕੁਲਾਂ ਸਭ ਪਾਪਾਂ ਤੋਂ ਮੁਕਤ ਹੋ ਜਾਂਦੀਆਂ ਹਨ, ਇਥੋਂ ਤਕ ਕਿ ਬ੍ਰਾਹਮਣ ਦੀ ਹੱਤਿਆ ਦੇ ਪਾਪ ਤੋਂ ਵੀ। ਸਤੀ ਦੀ ਪੂਜਾ ਕਰਨ ਵਾਲੇ ਨੂੰ ਸੁਖ ਤੇ ਆਨੰਦ ਮਿਲਦਾ ਹੈ ਤੇ ਸਤੀ ਉਸ ਨੂੰ ਸਭ ਸੰਕਟਾਂ ਤੋਂ ਮੁਕਤ ਕਰ ਦੇਂਦੀ ਹੈ। ਸਤੀ ਸੁਹਾਗ ਦੀ ਵੀ ਰੱਖਿਆ ਕਰਦੀ ਹੈ।

ਪ੍ਰਾਚੀਨ ਤੇ ਮੱਧ ਕਾਲ ਵਿਚ ਵਿਧਵਾ ਇਸਤ੍ਰੀ ਨੂੰ ਕੁਲੱਛਣੀ ਤੇ ਘੋਰ ਪਾਪਣ ਮੰਨਿਆ ਜਾਂਦਾ ਸੀ। ਧਾਰਨਾ ਸੀ ਕਿ ਜਿਹੜੀ ਇਸਤ੍ਰੀ ਪਿਛਲੇ ਜਨਮ ਵਿਭਚਾਰਨ, ਹੱਤਿਆਰੀ ਤੇ ਫੱਫੇਕੁਟਣੀ ਹੋਵੇ, ਉਹ ਅਗਲੇ ਜਨਮ ਵਿਧਵਾ ਹੁੰਦੀ ਹੈ। ਜਿਤਨੀ ਛੋਟੀ ਉਮਰ ਵਿਚ ਕੋਈ ਤੀਵੀਂ ਵਿਧਵਾ ਹੋ ਗਈ ਹੋਵੇ, ਉਤਨਾ ਘੋਰ ਪਾਪ ਉਸ ਨੇ ਕੀਤਾ ਹੁੰਦਾ ਹੈ। ਇਸ ਲਈ ਸਮਾਜ ਵਿਚ ਵਿਧਵਾ ਨੂੰ ਕੋਈ ਆਦਰਯੋਗ ਸਥਾਨ ਪ੍ਰਾਪਤ ਨਹੀਂ ਸੀ। ਉਸ ਨੂੰ ਮੈਲੇ ਕੁਚੈਲੇ ਕਪੜੇ ਪਹਿਨਣੇ ਪੈਂਦੇ, ਹਾਰ ਸ਼ਿੰਗਾਰ ਉਸ ਲਈ ਵਰਜਿਤ ਸੀ; ਮੰਗਲ ਕਾਰਜਾਂ ਸਮੇਂ ਉਸ ਦਾ ਪਰਛਾਵਾਂ ਪੈਣਾ ਵੀ ਅਸ਼ੁਭ ਸੀ। ਇਸ ਤ੍ਰਿਸਕਾਰੇ ਹੋਏ ਖ਼ੁਸ਼ਕ ਜੀਵਨ ਤੋਂ ਛੁਟਕਾਰਾ ਪਾਉਣ ਲਈ ਵਿਧਵਾ ਲਈ ਇਕੋ ਇਕ ਰਾਹ ਸਤੀ ਹੋਣ ਦਾ ਸੀ। ਸਤੀ ਹੋਣ ਉਤੇ ਉਹੋ ਵਿਧਵਾ ਪੂਜੀ ਜਾਂਦੀ ਸੀ ਤੇ ਉਸ ਦੀ ਸਿਮ੍ਰਤੀ ਵਿਚ ਘਰ ਵਿਚ ਸਿਲ ਗਡ ਦਿਤੀ ਜਾਂਦੀ ਸੀ। ਇਸ ਲਈ ਕਈ ਵਿਧਵਾਵਾਂ ਖੰਡਤ ਜੀਵਨ ਨਾਲੋਂ ਸਤੀ ਹੋਣ ਨੂੰ ਤਰਜੀਹ ਦੇਂਦੀਆਂ ਸਨ।

ਇਤਿਹਾਸਕ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ ਇਹ ਰੀਤ ਚੌਥੀ ਸਦੀ ਪੂਰਬੀ ਈਸਵੀ ਵਿਚ ਪੰਜਾਬ ਵਿਚ ਪ੍ਰਚਲਤ ਸੀ। ਯੂਨਾਨੀਆਂ ਦੇ ਹੱਲੇ ਸਮੇਂ

ਕਸ਼ਤਰੀਆਂ ਵਿਚ ਸਤੀ ਦੀ ਪ੍ਰਥਾ ਸੀ। ਯੂਨਾਨੀਆਂ ਨੇ ਇਸ ਰੀਤ ਦੇ ਬਾਰੇ ਇਕ ਮਨੋ-ਕਲਪਿਤ ਕਹਾਣੀ ਵੀ ਘੜ ਲਈ ਸੀ। ਕਹਿੰਦੇ ਹਨ ਪਹਿਲਾਂ ਜਦੋਂ ਕੋਈ ਇਸਤ੍ਰੀ ਮਰਦ ਤੋਂ ਦੁਖੀ ਹੁੰਦੀ ਸੀ, ਤਾਂ ਉਹ ਉਸ ਨੂੰ ਖਾਣੇ ਵਿਚ ਜ਼ਹਿਰ ਦੇ ਕੇ ਮਾਰ ਸੁਟਦੀ ਸੀ। ਆਤਮ-ਰੱਖਿਆ ਦੇ ਉਪਾਅ ਵਜੋਂ ਕਸ਼ਤਰੀਆਂ ਵਿਚ ਇਹ ਪ੍ਰਥਾ ਚਲ ਪਈ ਕਿ ਕਸ਼ਤਰੀ ਦੀ ਮੌਤ ਉਤੇ ਉਸ ਦੀ ਪਤਨੀ ਉਸ ਦੇ ਨਾਲ ਹੀ ਸਤੀ ਹੋਵੇ। ਮਹਾਨ ਸਕੰਦਰ ਦੇ ਨਾਲ ਜੋ ਇਤਿਹਾਸਕਾਰ ਆਏ ਸਨ, ਉਨ੍ਹਾਂ ਦੀਆਂ ਲਿਖਤਾਂ ਵਿਚ ਇਸ ਗੱਲ ਦੇ ਸੰਕੇਤ ਹਨ ਕਿ ਉਦੋਂ ਤਖਸ਼ਿਲਾ ਵਿਚ ਸਤੀ ਦਾ ਰਵਾਜ ਸੀ।

ਮੁਸਲਮਾਨਾ ਉਤੇ ਵੀ ਸਤੀ ਦੀ ਪ੍ਰਥਾ ਦਾ ਥੋੜ੍ਹਾ ਬਹੁਤ ਅਸਰ ਪਿਆ। 'ਤੌਜ਼ਕੇ ਜਹਾਂਗੀਰੀ' ਵਿਚ ਲਿਖਿਆ ਹੈ ਕਿ ਰਾਜੌਰੀ ਦੇ ਰਾਜਪੂਤ ਮੁਸਲਮਾਨਾਂ ਵਿਚ, ਮਰਦ ਦੇ ਨਾਲ ਹੀ ਉਸ ਦੀ ਇਸਤ੍ਰੀ ਨੂੰ ਜਿਊਂਦੀ ਹੀ ਕਬਰ ਵਿਚ ਦੱਬਣ ਦਾ ਰਵਾਜ ਸੀ।

ਸਿੱਖ ਸਿਧਾਂਤਕ ਤੌਰ ਉਤੇ, ਸਤੀ ਦੀ ਰਸਮ ਦੇ ਵਿਰੁੱਧ ਰਹੇ ਹਨ ਅਤੇ ਸਿੱਖਾਂ ਦੇ ਤੀਜੇ ਗੁਰੂ ਅਮਰ ਦਾਸ ਨੇ, ਸਤੀ ਦੀ ਪ੍ਰਥਾ ਦਾ ਖੰਡਨ ਕਰਦਿਆਂ ਕਿਹਾ, – 'ਸਤੀਆਂ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ। ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ' (ਵਾਰ ਸੂਹੀ ਮ: ੩)। ਪਰ ਸਿੱਖ ਸਰਦਾਰਾਂ ਤੇ ਮਹਾਰਾਜਿਆਂ ਵਿਚ ਸਤੀ ਦੀ ਰਸਮ ਦੇ ਕੁਝ ਇਤਿਹਾਸਕ ਪ੍ਰਮਾਣ ਮਿਲਦੇ ਹਨ। ਮਹਾਰਾਜਾ ਰਣਜੀਤ ਸਿੰਘ ਦੇ ਦਾਹ-ਸੰਸਕਾਰ ਸਮੇਂ ਉਸ ਦੀਆਂ ਚਾਰ ਰਾਣੀਆਂ ਅਤੇ ਸਤ ਦਾਸੀਆਂ ਸਤੀ ਹੋਈਆਂ। ਇਨ੍ਹਾਂ ਸਤੀਆਂ ਦੀਆਂ ਸਮਾਧੀਆਂ, ਲਾਹੌਰ ਵਿਚ, ਰਣਜੀਤ ਸਿੰਘ ਦੀ ਸਮਾਧ ਦੇ ਨਾਲ ਹੀ ਬਣਾਈਆਂ ਗਈਆਂ, ਜੋ ਉਥੇ ਹੁਣ ਤਕ ਮੌਜੂਦ ਹਨ। ਮਹਾਰਾਜਾ ਖੜਕ ਸਿੰਘ ਨਾਲ ਉਸ ਦੀ ਇਕ ਰਾਣੀ ਸਤੀ ਹੋਈ ਅਤੇ ਨੌਨਿਹਾਲ ਸਿੰਘ ਨਾਲ ਦੋ। ਇਸੇ ਤਰ੍ਹਾਂ ਰਾਜਾ ਸੁਚੇਤ ਸਿੰਘ ਨਾਲ ਰਾਣੀਆਂ ਤੋਂ ਇਲਾਵਾ, ਤਿੰਨ ਸੌ ਕੰਵਾਰੀਆਂ ਦਾਸੀਆਂ ਸਤੀ ਹੋਈਆਂ। ਰਾਣੀ ਜਿੰਦਾ ਦੇ ਭਰਾ ਜਵਾਹਰ ਸਿੰਘ ਨਾਲ ਉਸ ਦੀਆਂ ਚਾਰ ਪਤਨੀਆਂ ਚਿਖਾ ਉਤੇ ਚੜ੍ਹੀਆਂ। ਇਹ ਅੰਤਲੀ ਘਟਨਾ 22 ਸਤੰਬਰ 1845 ਦੀ ਹੈ। ਸਤੀ ਦੀ ਰਸਮ ਨੂੰ ਲਾਰਡ ਵਿਲੀਅਮ ਬੈਂਟਿੰਗ ਨੇ ਇਕ ਕਾਨੂੰਨ ਦੁਆਰਾ 1829 ਈਸਵੀ ਵਿਚ ਬੰਦ ਕਰ ਦਿਤਾ, ਪਰ ਮਗਰੋਂ ਵੀ ਸਤੀ ਦੀਆਂ ਇਕਾ ਦੁਕਾ ਘਟਨਾਵਾਂ ਵਾਪਰਦੀਆਂ ਰਹੀਆਂ।

ਇਤਿਹਾਸ ਵਿਚ ਅਜਿਹੀਆਂ ਉਦਾਹਰਣਾਂ ਵੀ ਮਿਲਦੀਆਂ ਹਨ, ਜਦੋਂ ਵਿਧਵਾ ਇਸਤ੍ਰੀ ਨੂੰ, ਉਸ ਦੀ ਇੱਛਾ ਦੇ ਵਿਰੁਧ, ਪਤੀ ਨਾਲ ਚਿਖਾ ਵਿਚ ਝੋਂਕ ਦਿਤਾ ਗਿਆ। ਕਈ ਵਾਰ ਸਤੀ ਹੋਣ ਵਾਲੀ ਇਸਤ੍ਰੀ ਨੂੰ ਪਹਿਲਾਂ ਭੰਗ ਤੇ ਹੋਰ ਨਸ਼ੇ ਕਾਫ਼ੀ ਮਾਤ੍ਰਾ ਵਿਚ, ਖਾਣ ਵਿਚ ਮਿਲਾ ਕੇ, ਖੁਆ ਦਿਤੇ ਜਾਂਦੇ ਤੇ ਫਿਰ ਬੇਸੁਰਤੀ ਦੀ ਦਸ਼ਾ ਵਿਚ ਉਸ ਨੂੰ ਚਿਖਾ ਉਤੇ ਲਿਟਾ ਦਿਤਾ ਜਾਂਦਾ। ਕਈ ਵਾਰ ਵਿਧਵਾ ਇਸਤ੍ਰੀਆਂ ਨੂੰ, ਬਰਾਦਰੀ ਦੇ ਲੋਕ ਰੱਸੀਆਂ ਨਾਲ ਬੰਨ੍ਹ ਕੇ, ਚਿਖਾ ਵਿਚ ਸੁਟਦੇ ਰਹੇ। ਕਿਉਂ ਜੋ ਜਿਸ ਕੁਲ ਦੀ ਵਿਧਵਾ ਸਤੀ ਹੋ ਜਾਂਦੀ ਸੀ, ਉਸ ਦਾ ਭਾਈਚਾਰੇ ਵਿਚ ਮਾਣ ਪ੍ਰਤਿਸ਼ਠਾ ਵਧ ਜਾਂਦੀ ਸੀ। ਸਤੀ ਹੋਣ ਵਾਲੀ ਵਿਧਵਾ ਦੇ ਹੱਥਾਂ ਵਿਚ ਪਹਿਲਾਂ ਸਿੰਧਉਰਾ (ਸੰਧੂਰ ਧੂੜਿਆ ਨਾਰੀਅਲ) ਦਿਤਾ ਜਾਂਦਾ (ਵੇਖੋ : ਸਿੰਧਉਰਾ)। ਫਿਰ ਉਸ ਨੂੰ ਹਾਰ ਸ਼ਿੰਗਾਰ ਕਰਵਾ ਕੇ, ਮਾਣ ਮਰਯਾਦਾ ਨਾਲ, ਸਾਰੇ ਪਿੰਡ ਦੀ ਪ੍ਰਕਰਮਾ ਕਰਵਾਈ ਜਾਂਦੀ। ਫਿਰ ਚਿਖਾ ਕੋਲ ਪਹੁੰਚ ਕੇ ਉਹ ਪਤੀ ਦੇ ਮੱਥੇ ਉਤੇ ਸੰਧੂਰ ਦਾ ਤਿਲਕ ਲਗਾਂਦੀ ਅਤੇ ਸਿੰਧਉਰਾ ਭੇਟ ਕਰਦੀ। ਇਸ ਤੋਂ ਬਾਅਦ ਚਿਖਾ ਦੀਆ ਸਤ ਪ੍ਰਕਰਮਾ ਲੈ ਕੇ, ਚਿਖਾ ਦੇ ਦੁਆਲੇ ਖੜੇ ਕੁਲ ਦੇ ਲੋਕਾਂ ਉਤੇ, ਉਹ ਸੰਧੂਰ ਧੂੜਦੀ ਹੋਈ ਅਸ਼ੀਰਵਾਦ ਦੇਂਦੀ। ਫਿਰ ਜਾਂ ਤਾਂ ਉਹ ਪਤੀ ਦੇ ਨਾਲ ਚਿਖਾ ਉਤੇ ਲੇਟ ਜਾਂਦੀ ਜਾਂ ਫਿਰ ਪਤੀ ਦਾ ਸਿਰ ਆਪਣੀ ਗੋਦ ਵਿਚ ਰਖ ਕੇ ਅੱਖਾਂ ਮੀਟ ਲੈਂਦੀ; ਫਿਰ ਚਿਖਾ ਨੂੰ ਅੱਗ ਦਿਤੀ ਜਾਂਦੀ। ਮਗਰੋਂ ਉਸ ਥਾਂ ਸਤੀ ਦੀ ਸਿਮਰਤੀ ਵਿਚ ਸਿਲ ਗੱਡ ਦਿਤੀ ਜਾਂਦੀ।

ਸਤੀ ਦੇ ਕਈ ਹੋਰ ਰੂਪ ਵੀ ਮਿਲਦੇ ਹਨ; ਜਿਨ੍ਹਾਂ ਵਿਚੋਂ ਇਕ ਰੂਪ 'ਮਾਂ-ਸਤੀ' ਦਾ ਹੈ, ਜੋ ਮਗਰੋਂ 'ਮਹਾ ਸਤੀ' ਵਿਚ ਵਿਕ੍ਰਿਤ ਹੋ ਗਿਆ। ਮਾਂ-ਸਤੀ ਸਭ ਤੋਂ ਸ੍ਰੇਸ਼ਟ ਮੰਨੀ ਗਈ ਹੈ, ਜਿਸ ਵਿਚ ਮਾਂ ਆਪਣੇ ਪੁੱਤਰ ਨਾਲ ਚਿਖਾ ਉਤੇ ਚੜ੍ਹ ਕੇ ਸੜ ਮਰਦੀ ਹੈ। ਮੱਧਕਾਲ ਵਿਚ ਕਈ ਮਾਵਾਂ ਆਪਣੇ ਸ਼ਹੀਦ ਕੰਵਾਰੇ ਪੁਤਰਾਂ ਨਾਲ ਚਿਖਾ ਉਤੇ ਚੜ੍ਹ ਕੇ ਆਤਮ-ਸਮਰਪਣ ਕਰਦੀਆਂ ਰਹੀਆਂ। ਬੰਗਾ ਵਿਚ ਜਮਵਾਲ ਭਟੀ ਗੋਤ ਦੀ ਮਹਾਸਤੀ ਦਾ ਸਥਾਨ ਹੈ। ਕੁਝ ਮਰਦ ਵੀ ਆਪਣੀ ਪਤਨੀ ਦੀ ਚਿਖਾ ਉਤੇ ਸੜ ਕੇ ਪ੍ਰਾਣ ਤਿਆਗਦੇ ਰਹੇ, ਜਿਨ੍ਹਾਂ ਨੂੰ 'ਸਤੂ' ਕਿਹਾ ਜਾਂਦਾ ਸੀ (ਵੇਖੋ : ਸਤੂ)।

**ਸਤੀ ਅਸਥਾਨ** : ਜਿਸ ਥਾਂ ਉਤੇ ਕੋਈ ਵਿਧਵਾ ਇਸਤ੍ਰੀ ਸਤੀ ਹੁੰਦੀ ਸੀ, ਉਥੇ ਉਸ ਦੀ ਪਾਵਨ ਸਿਮਰਤੀ ਵਿਚ ਕੋਈ ਸਮਾਰਕ, ਮੜ੍ਹੀ ਜਾਂ ਸਮਾਧ ਬਣਾ ਦਿਤੀ ਜਾਂਦੀ ਸੀ। ਅਜਿਹੇ ਅਸਥਾਨ ਪਿੰਡਾਂ ਵਿਚ ਆਮ ਵੇਖਣ ਨੂੰ ਮਿਲਦੇ ਹਨ। ਇਨ੍ਹਾਂ ਸਮਾਰਕਾਂ ਦਾ ਕੋਈ ਇਕ ਵਿਸ਼ੇਸ਼ ਰੂਪ ਨਹੀਂ। ਕਿਧਰੇ ਸਤੀ ਦਾ ਸਥਾਨ ਠੀਕਰਾਂ, ਪੱਥਰਾਂ ਅਥਵਾ ਮਿੱਟੀ ਦੇ ਢੇਰ ਦੀ ਸ਼ਕਲ ਦਾ ਬਣਿਆ ਮਿਲਦਾ ਹੈ; ਕਿਧਰੇ ਇੱਟਾਂ ਪੱਥਰਾਂ ਦੀ ਸਮਾਧ ਦੇ ਰੂਪ ਵਿਚ; ਕਿਧਰੇ ਪੱਥਰ ਦੀ ਥੰਮ੍ਹੀ ਦੇ ਰੂਪ ਵਿਚ। ਬਹੁਤੀ ਵਾਰ ਮਿੱਟੀ ਦੀ ਢੇਰ ਉਪਰ ਪੱਥਰ ਦੀ ਸਿਲ ਗੱਡ ਦਿਤੀ ਜਾਂਦੀ ਸੀ। ਇਸ ਸਿਲ ਉਤੇ ਸਤੀ ਦੀ ਮੂਰਤੀ ਓਕਰੀ ਹੁੰਦੀ। ਸਤੀ ਦੇ ਸਥਾਨ ਆਮ ਤੌਰ ਉਤੇ ਪਿੰਡੋਂ ਬਾਹਰ ਹੁੰਦੇ ਹਨ। ਕਨਿੰਘਮ ਦਾ ਵਿਚਾਰ ਹੈ ਕਿ ਸਤੀ-ਅਸਥਾਨ ਹਮੇਸ਼ਾਂ ਕਿਸੇ ਨਦੀ ਜਾਂ ਛੱਪੜ ਦੇ ਪੱਛਮੀ ਦਿਸ਼ਾ ਵਲ ਬਣਾਏ ਜਾਂਦੇ ਸਨ ਅਤੇ ਉਨ੍ਹਾਂ ਦਾ ਰੁਖ਼ ਪੂਰਬੀ ਦਿਸ਼ਾ ਵਲ ਹੁੰਦਾ ਸੀ। 'ਪੰਜਾਬ ਐਥਨੋਗਰਾਫ਼ੀ' (ਪੰਨਾ 115) ਵਿਚ ਇਬਟਸਨ ਸਤੀ ਦੇ ਅਸਥਾਨਾਂ ਬਾਰੇ ਲਿਖਦਾ ਹੈ ਕਿ ਉਤਰੀ ਭਾਰਤ ਵਿਚ ਅਨੇਕ ਥਾਈਂ, ਵਿਸ਼ੇਸ਼ ਤੌਰ ਉਤੇ ਨਦੀਆਂ ਜਾਂ ਤਲਾਬਾਂ ਦੇ ਕਿਨਾਰੇ, ਇੱਟਾਂ ਪੱਥਰਾਂ ਦੇ ਛੋਟੇ ਛੋਟੇ ਮੰਦਰ ਬਣੇ ਵਿਖਾਈ ਦੇਂਦੇ ਹਨ, ਜੋ ਸਤੀ ਨੂੰ ਸਮਰਪਿਤ ਹੁੰਦੇ ਹਨ। ਇਹ ਅਕਸਰ ਪਿਤਰਾਂ ਦੀ ਸਿਮਰਤੀ ਵਿਚ ਬਣਾਏ ਗਏ ਸਥਾਨਾਂ ਦੀ ਵੀ ਥਾਂ ਲੈ ਲੈਂਦੇ ਜਾਂ ਫਿਰ ਉਨ੍ਹਾਂ ਦੇ ਨਾਲ ਹੀ ਬਣਾਏ ਜਾਂਦੇ ਹਨ। ਇਥੇ ਅਕਸਰ ਪੱਥਰ ਨੂੰ ਤਰਾਸ਼ ਕੇ ਬਣਾਈ ਇਕ ਬੇਢਬੀ ਜਿਹੀ ਮੂਰਤੀ ਹੁੰਦੀ ਹੈ, ਜਿਸ ਵਿਚ ਸਤੀ ਨੇ ਬੜੇ ਸਨੇਹ ਨਾਲ ਆਪਣੇ ਪਤੀ ਦੇ ਗਲੇ ਵਿਚ ਬਾਂਹ ਪਾਈ ਹੁੰਦੀ ਹੈ। ਜੇ ਪਤੀ ਯੁਧ ਵਿਚ ਸ਼ਹੀਦ ਹੋ ਗਿਆ ਹੋਵੇ, ਤਾਂ ਸਤੀ ਪਤੀ ਨਾਲ ਉਸ ਦੇ ਘੋੜੇ ਸਮੇਤ ਖੜੀ ਹੁੰਦੀ ਸੀ।

ਹਰਿਆਣੇ ਦੇ ਇਲਾਕੇ ਵਿਚ ਸਤੀਆਂ ਦੇ ਜੋ ਅਸਥਾਨ ਮਿਲਦੇ ਹਨ, ਉਨ੍ਹਾਂ ਵਿਚ ਪੱਥਰ ਦੀ ਸਿਲ ਤੋਂ ਇਲਾਵਾ, ਬਾਕੀ ਸਭ ਗੱਲਾਂ, ਰੂਪ ਵਿਚ ਦੂਜੇ ਪੂਜ-ਸਥਾਨਾਂ ਦੇ ਸਮਾਨ ਹੀ ਹੁੰਦੀਆਂ ਹਨ। ਇਹ ਅਸਥਾਨ ਤਿੰਨ ਚਾਰ ਫ਼ੁਟ ਦੇ ਮੁਰੱਬੇ ਵਿਚ ਬਣਾਏ ਜਾਂਦੇ ਹਨ। ਕਰਨਾਲ ਵਿਚ ਸਤੀਆਂ ਦੇ ਅਸਥਾਨਾਂ ਉਤੇ ਖ਼ਾਸ ਖ਼ਾਸ ਤਿੱਥਾਂ ਨੂੰ ਦੀਵੇ ਬਾਲੇ ਜਾਂਦੇ ਅਤੇ ਕੁਲ ਕਬੀਲੇ ਦੇ ਲੋਕ ਕੱਤਕ ਦੀ ਇਕਾਦਸ਼ੀ ਅਤੇ ਪੂਰਨਮਾਸ਼ੀ ਨੂੰ, ਬ੍ਰਾਹਮਣਾਂ ਨੂੰ ਭੋਜ ਵੀ ਦੇਂਦੇ ਹਨ।

ਜੱਟਾਂ ਤੇ ਰਾਜਪੂਤਾਂ ਦੇ ਅਨੇਕਾਂ ਕਬੀਲਿਆਂ ਦੇ ਆਪੋ ਆਪਣੇ ਸਤੀ ਸਥਾਨ ਹਨ, ਜਿਥੇ ਸਾਲ ਵਿਚ ਕਿਸੇ ਨਿਸਚਿਤ ਤ੍ਰਿੱਥ ਨੂੰ, ਉਸ ਕੁਲ ਕਬੀਲੇ ਦੇ ਲੋਕ ਇਕੱਠੇ ਹੋ ਕੇ ਸਤੀ ਨੂੰ ਪੂਜਦੇ ਤੇ ਉਸ ਦੀ ਸਿਮਰਤੀ ਵਿਚ ਮਿੱਟੀ ਖੋਦਦੇ ਹਨ।

**ਸਤੀ ਪੂਜਾ** : ਸਤੀ ਪੂਜਾ ਮੂਲ ਵਿਚ ਪਿਤਰ-ਪੂਜਾ ਜਾਂ ਸਾਧ-ਪੂਜਾ ਦਾ ਹੀ ਇਕ ਰੂਪ ਹੈ। ਸਿਮਰਤੀਆਂ ਅਨੁਸਾਰ ਪਤੀ ਦੀ ਚਿਖਾ ਉਤੇ ਸਤੀ ਹੋਈ ਇਸਤ੍ਰੀ ਉਤਨੇ ਵਰ੍ਹੇ ਸਵਰਗ ਭੋਗਦੀ ਹੈ, ਜਿਤਨੇ ਉਸ ਦੇ ਪਤੀ ਦੇ ਪਿੰਡੇ ਉਤੇ ਰੋਮ ਹੁੰਦੇ ਹਨ। ਸੋ, ਸਤੀ ਦੇ ਆਤਮ-ਸਮਰਪਣ ਨੂੰ ਇਕ ਮਹਾਨ ਦੈਵੀ ਕਰਮ ਮੰਨਿਆ ਜਾਣ ਲੱਗਾ ਅਤੇ ਸਤੀਆਂ ਨੂੰ ਆਦਰ ਦੇਣ ਦੀ ਪ੍ਰਥਾ ਚਲ ਪਈ, ਜੋ ਹੌਲੀ ਹੌਲੀ ਪੂਜਾ ਦਾ ਰੂਪ ਧਾਰਨ ਕਰ ਗਈ।

ਪੰਜਾਬ ਦੇ ਅਨੇਕਾਂ ਪਿੰਡਾਂ ਦੇ ਬਾਹਰ ਸਤੀਆਂ ਦੀਆਂ ਸਮਾਧੀਆਂ, ਬੁਤੀਆਂ ਤੇ ਢੇਰੀਆਂ ਬਣੀਆਂ ਮਿਲਦੀਆਂ ਹਨ, ਜਿਨ੍ਹਾਂ ਨੂੰ ਉਨ੍ਹਾਂ ਦੇ ਕੁਲ-ਕਬੀਲੇ ਦੇ ਲੋਕ ਨਿਸਚਿਤ ਤਿੱਥਾਂ ਉਤੇ ਪੂਜਦੇ ਹਨ। ਸਾਲ ਵਿਚ ਇਕ ਵਾਰ ਸਤੀ ਦੇ ਸਥਾਨ ਉਤੇ ਜਾ ਕੇ ਦੀਵੇ ਬਾਲੇ ਜਾਂਦੇ ਅਤੇ ਭੇਟਾਂ ਚਾੜ੍ਹੀਆਂ ਜਾਂਦੀਆਂ ਹਨ। ਜੇ ਕਿਸੇ ਕਬੀਲੇ ਦੇ ਲੋਕ ਆਪਣੇ ਜੱਦੀ ਪਿੰਡ ਨੂੰ ਛੱਡ ਕੇ, ਕਿਸੇ ਦੁਰਾਡੇ ਪਿੰਡ ਵਿਚ ਜਾ ਵਸਣ, ਜਿਥੋਂ ਉਹ ਹਰ ਸਾਲ ਸਤੀ ਦੀ ਪੂਜਾ ਲਈ ਆਉਣ ਤੋਂ ਅਸਮਰੱਥ ਹੋਣ, ਤਾਂ ਉਹ ਸਤੀ ਦੇ ਸਥਾਨ ਦੀਆਂ ਕੁਝ ਇੱਟਾਂ ਪੁਟ ਕੇ, ਆਪਣੇ ਨਵੇਂ ਪਿੰਡ ਵਿਚ ਗੱਡ ਕੇ, ਸਤੀ ਦਾ ਨਵਾਂ ਸਥਾਨ ਬਣਾ ਲੈਂਦੇ ਹਨ। ਇਸ ਨਵੇਂ ਸਥਾਨ ਦੀ ਪੂਜਾ ਤੇ ਯਾਤ੍ਰਾ ਦਾ ਉਤਨਾ ਹੀ ਮਹਾਤਮ ਮੰਨਿਆ ਜਾਂਦਾ ਹੈ, ਜਿਤਨਾ ਮੂਲ-ਅਸਥਾਨ ਦਾ।

ਜੇ ਕਿਸੇ ਪਰਿਵਾਰ ਨੂੰ ਕੋਈ ਖ਼ਾਸ ਲਾਭ ਹੋਵੇ ਜਾਂ ਸੁਖ ਆਨੰਦ ਮਿਲੇ ਤਾਂ ਇਸ ਨੂੰ ਸਤੀ ਦੀ ਬਖ਼ਸ਼ਿਸ਼ ਮੰਨ ਕੇ, ਸਤੀ ਨੂੰ ਚੜ੍ਹਾਵੇ ਚਾੜ੍ਹੇ ਜਾਂਦੇ ਹਨ। ਜੇ ਪਰਿਵਾਰ ਦੇ ਕਿਸੇ ਜੀਅ ਨੂੰ ਕੋਈ ਨੁਕਸਾਨ ਜਾਂ ਕਸ਼ਟ ਉਠਾਣਾ ਪਏ, ਤਾਂ ਇਸ ਨੂੰ ਸਤੀ ਦੀ ਕਰੋਪੀ ਸਮਝਿਆ ਜਾਂਦਾ ਹੈ, ਤੇ ਸਤੀ ਨੂੰ ਪੂਜਾ ਦੁਆਰਾ ਪਤਿਆਣ ਦੇ ਯਤਨ ਵੀ ਕੀਤੇ ਜਾਂਦੇ ਹਨ, ਪਰ ਆਮ ਤੌਰ ਤੇ ਸਤੀ ਨੂੰ ਕਲਿਆਣੀ ਹੀ ਮੰਨਿਆ ਜਾਂਦਾ ਹੈ।

ਕਈ ਕੁਲਾਂ-ਕਬੀਲਿਆਂ ਵਿਚ ਸਤੀ ਨਮਿਤ ਕੋਈ ਲਵੇਰਾ ਪਾਲਣ ਦੀ ਪ੍ਰਥਾ ਵੀ ਹੈ। ਲੁਬਾਣਿਆਂ ਵਿਚ ਰਿਵਾਜ ਹੈ ਕਿ ਕੁਲ ਦੇ ਲੋਕ ਕੋਈ ਗਾਂ-ਮੱਝ ਸਤੀ ਨੂੰ ਮਣਸ ਦੇਂਦੇ ਹਨ। ਫਿਰ ਇਸ ਲਵੇਰੇ ਦਾ ਦੁੱਧ ਬੜਾ ਪਵਿਤ੍ਰ ਅਤੇ ਅੰਮ੍ਰਿਤ ਤੁਲ ਮੰਨ ਕੇ ਪੀਂਦੇ ਹਨ। ਉਸ ਲਵੇਰੇ ਨੂੰ ਕਿਸੇ ਦੂਜੀ ਜਾਤ ਗੋਤ ਦੇ ਮਰਦ ਨੂੰ ਛੂਹਣ ਤਕ ਦੀ ਆਗਿਆ ਨਹੀਂ ਹੁੰਦੀ। ਇਸ ਲਵੇਰੇ ਦਾ ਦੁੱਧ ਜੰਮਾ ਕੇ ਲੱਸੀ ਬਣਾ ਲਈ ਜਾਂਦੀ ਹੈ ਅਤੇ ਬਰਾਦਰੀ ਦੇ ਉਨ੍ਹਾਂ ਲੋਕਾਂ ਨੂੰ ਪੀਣ ਲਈ ਦਿਤੀ ਜਾਂਦੀ ਹੈ ਜਿਨ੍ਹਾਂ ਦਾ ਉਸ ਸਤੀ ਵਿਚ ਸਿਦਕ ਹੋਵੇ। ਕਿਸੇ ਦੂਜੀ ਜਾਤ ਨੂੰ ਉਸ ਦਾ ਦੁੱਧ ਪੀਣ ਲਈ ਨਹੀਂ ਦਿਤਾ ਜਾਂਦਾ। ਹਫ਼ਤੇ ਜਾਂ ਪੰਦਰਵਾੜੇ ਵਿਚ ਇਕ ਵਾਰ ਇਸ ਲਵੇਰੇ ਦੀ ਲੱਸੀ ਜਾਂ ਦੁਧ ਦੀ ਖੀਰ, ਅਤੇ ਪੂੜੀਆਂ ਸਤੀ ਦੇ ਸਥਾਨ ਉਤੇ ਲਿਜਾਈਆਂ ਜਾਂਦੀਆਂ ਹਨ, ਜਿਥੇ ਬਰਾਦਰੀ ਦੀਆਂ ਕੁੜੀਆਂ ਇਕੱਠੀਆਂ ਬੈਠ ਕੇ ਉਹ ਪੂੜੇ ਤੇ ਖੀਰ ਖਾਂਦੀਆਂ ਹਨ। ਉਥੇ ਸਤੀ ਵਿਚ ਸ਼ਰਧਾ ਰਖਣ ਵਾਲੇ ਦੂਜੇ ਲੋਕਾਂ ਵਿਚ ਵੀ ਕੁਝ ਖੀਰ ਤੇ ਪੂੜੇ ਵੰਡੇ ਜਾਂਦੇ ਹਨ। ਧਾਰਨਾ ਹੈ ਕਿ ਸਤੀ ਦੀ ਪੂਜਾ ਕਰਨ ਨਾਲ ਕੰਨਿਆਂ ਵਿਚ ਸਤੀਤਵ, ਸੁਸ਼ੀਲਤਾ ਤੇ ਸੁਘੜਤਾ ਦੇ ਦੈਵੀ ਗੁਣ ਸੁਤੇ ਸਿਧ ਪ੍ਰਵੇਸ਼ ਕਰਦੇ ਹਨ।

ਰਾਜਪੂਤਾਂ ਵਿਚ ਸਤੀਆਂ ਦੀ ਪੂਜਾ ਦਾ ਵਧੇਰੇ ਰਵਾਜ ਹੈ। ਹੁਸ਼ਿਆਰਪੁਰ ਜ਼ਿਲੇ ਦੀ ਮਾਹਤੋਂ ਜਾਤੀ, ਜੋ ਆਪਣਾ ਅਸਲਾ ਰਾਜਪੂਤੀ ਦਸਦੀ ਹੈ, ਉਨ੍ਹਾਂ ਦੀ ਹਰੇਕ ਗੋਤ ਦੀ ਆਪੋ ਆਪਣੀ ਵੱਖਰੀ ਸਤੀ ਹੈ, ਜਿਸ ਨੂੰ ਉਹ 'ਦਾਦਾ' ਕਹਿੰਦੇ ਹਨ ਤੇ ਜਿਸ ਦੀ ਸਿਮਰਤੀ ਵਿਚ ਉਨ੍ਹਾਂ ਨੇ ਵਿਸ਼ਿਸ਼ ਅਸਥਾਨ ਬਣਾਏ ਹੋਏ ਹਨ। ਇਨ੍ਹਾਂ ਥਾਵਾਂ ਨੂੰ ਉਹ ਬੜਾ ਪਵਿੱਤਰ ਮੰਨਦੇ ਹਨ।

ਕੁਝ ਕਬੀਲਿਆਂ ਦੇ ਲੋਕ, ਆਪਣੀ ਸਤੀ ਦੇ ਸਥਾਨ ਉਤੇ ਹਰ ਸਾਲ ਨੌਰਾਤਿਆਂ ਦੇ ਦਿਨੀਂ ਜ਼ਰੂਰ ਯਾਤ੍ਰਾ ਕਰਦੇ ਹਨ ਅਤੇ ਉਥੇ ਜਾ ਕੇ ਮਿੱਟੀ ਪੁਟਦੇ ਹਨ, ਜਿਸ ਦਾ ਬੜਾ ਮਹਾਤਮ ਹੈ। ਵਿਆਹ ਸਮੇਂ ਵੀ ਸਤੀ ਦੀ ਪੂਜਾ ਕੀਤੀ ਜਾਂਦੀ ਹੈ। ਨਕਦ ਤੇ ਕਪੜੇ ਲੱਤੇ ਦੇ ਰੂਪ ਵਿਚ ਵੀ ਭੇਟਾਂ ਚਾੜ੍ਹੀਆਂ ਜਾਂਦੀਆਂ ਹਨ, ਜੋ ਬਾਅਦ ਵਿਚ ਪ੍ਰੋਹਿਤ ਦੇ ਹਵਾਲੇ ਕਰ ਦਿਤੀਆਂ ਜਾਂਦੀਆਂ ਹਨ। ਜੇ ਸਤੀ ਦਾ ਸਥਾਨ ਪਿੰਡ ਵਿਚ ਨਾ ਹੋਵੇ ਤਾਂ ਦੂਲ੍ਹੇ ਦੇ ਘਰ ਵਿਚ ਹੀ ਇਕ ਚੌਕ ਬਣਾ ਕੇ ਤੇ ਉਸ ਨੂੰ 'ਸਤੀ ਦਾ ਚੌਕ' ਮਿੱਥ ਕੇ, ਉਥੇ ਹੀ ਸਤੀ ਦੀ ਪੂਜਾ ਕਰ ਲਈ ਜਾਂਦੀ ਹੈ। ਜਦੋਂ ਦੁਲ੍ਹਨ ਘਰ ਆਉਂਦੀ ਹੈ ਤਾਂ ਇਸ ਰਸਮ ਨੂੰ ਮੁੜ ਦੋਹਰਾਇਆ ਜਾਂਦਾ ਹੈ। ਕਈ ਗੋਤਾਂ ਵਿਚ ਦੂਲ੍ਹੇ ਦੀ ਚਾਦਰ ਤੇ ਦੁਲ੍ਹਨ ਦੇ ਪੱਲੇ ਨੂੰ ਗੰਢ ਮਾਰ ਕੇ ਸਤੀ ਦੇ ਅਸਥਾਨ ਦੀ ਯਾਤ੍ਰਾ ਕਰਨ ਦੀ ਰੀਤ ਵੀ ਹੈ।

ਇਹ ਵੀ ਧਾਰਨਾ ਹੈ ਕਿ ਸਤੀ ਦੇ ਅਖ਼ੀਰਲੇ ਵਾਕ ਹਮੇਸ਼ਾਂ ਸਿੱਧ ਹੁੰਦੇ ਹਨ। ਸੋ ਮਰਨ ਵੇਲੇ ਕਈ ਸਤੀਆਂ ਆਪਣੇ ਕੁਲ-ਕਬੀਲੇ ਨੂੰ ਕੋਈ ਦੈਵੀ ਸ਼ਕਤੀ ਪ੍ਰਦਾਨ ਕਰ ਜਾਂਦੀਆਂ ਹਨ। ਬਟਾਲੇ ਵਿਚ ਇਕ ਢਣੀਏਂ ਪਰਿਵਾਰ ਨੂੰ ਆਪਣੀ ਸਤੀ ਤੋਂ ਰੀਂਗਣ 'ਵਾ (ਲੱਤਾਂ ਦਾ ਦਰਦ) ਨੂੰ ਦੂਰ ਕਰਨ ਦੀ ਸ਼ਕਤੀ ਪ੍ਰਾਪਤ ਹੋਈ ਸੀ। ਇਸ ਪਰਿਵਾਰ ਦਾ ਕੋਈ ਵੀ ਸ਼ਖ਼ਸ, ਜੇ ਕਿਸੇ ਰੋਗੀ ਦੀ ਰੀਂਗਣ 'ਵਾ ਵਾਲੀ ਥਾਂ ਉਤੇ ਹੱਥ ਫੇਰੇ, ਤਾਂ ਉਹ ਰਾਜ਼ੀ ਹੋ ਜਾਂਦਾ ਹੈ।

(ਸ-175) **ਸਤੀ ਸਤਿਆਵਤੀ** :

ਗੁਰੂ ਨਾਨਕ ਦੇਵ ਦੀ ਵੰਸ਼ ਵਿਚ ਹੋਏ, ਬਾਬਾ ਦਿਆਲ ਚੰਦ ਦੀ ਸੁਪਤਨੀ, ਜਿਨ੍ਹਾਂ ਦੀ ਸਮਾਧ ਡੇਹਰਾ ਬਾਬਾ ਨਾਨਕ ਵਿਚ ਹੈ। ਬਾਬਾ ਦਿਆਲ ਚੰਦ ਬੜੇ ਕਰਨੀ ਵਾਲੇ ਗੁਰਮੁਖ ਸਨ ਤੇ ਉਨ੍ਹਾਂ ਨੇ ਕਈ ਕਰਾਮਾਤਾਂ ਵਿਖਾਈਆਂ, ਜਿਸ ਕਰ ਕੇ ਉਨ੍ਹਾਂ ਦੇ ਪਿਤਾ ਬਾਬਾ ਮੋਹਰ ਚੰਦ ਉਨ੍ਹਾਂ ਦੇ ਨਾਲ ਨਰਾਜ਼ ਹੋ ਗਏ। ਬਾਬਾ ਦਿਆਲ ਚੰਦ ਤੋਂ ਪਿਤਾ ਦੀ ਇਹ ਨਰਾਜ਼ਗੀ ਸਹਾਰੀ ਨਾ ਗਈ ਤੇ ਉਨ੍ਹਾਂ ਨੇ ਵੈਰਾਗ ਵਿਚ ਆ ਕੇ ਆਪਣੇ ਪ੍ਰਾਣ ਤਿਆਗ ਦਿਤੇ। ਪ੍ਰਾਣ ਦੇਣ ਤੋਂ ਪਹਿਲਾਂ ਬਾਬਾ ਦਿਆਲ ਚੰਦ ਨੇ ਆਪਣੀ ਤੀਵੀਂ ਨੂੰ ਬਚਨ ਦਿਤਾ ਕਿ ਉਹ ਉਸ ਨੂੰ ਹਰ ਰੋਜ਼ ਰਾਤ ਵੇਲੇ ਆਪਣੇ ਅਸਲੀ ਸਥੂਲ ਸਰੀਰ ਵਿਚ ਹੀ ਦਰਸ਼ਨ ਦਿਤਾ ਕਰਨਗੇ। ਪਰ ਭਲਾ ਇਸੇ ਵਿਚ ਹੈ ਕਿ ਉਹ ਇਸ ਭੇਤ ਨੂੰ ਕਿਸੇ ਦੂਜੇ ਅੱਗੇ ਨਾ ਖੋਲ੍ਹੇ।

ਬਚਨ ਅਨੁਸਾਰ ਬਾਬਾ ਦਿਆਲ ਚੰਦ ਹਰ ਰੋਜ਼ ਨੇਮ ਨਾਲ ਰਾਤ ਵੇਲੇ ਆਪਣੀ ਪਤਨੀ ਕੋਲ ਆ ਜਾਂਦੇ। ਰੋਜ਼ ਰਾਤ ਵੇਲੇ ਨੂੰਹ ਨੂੰ ਸ਼ਿੰਗਾਰੀ ਵੇਖ ਕੇ, ਸੱਸ ਨੇ ਉਸ ਦੇ ਚਰਿਤ੍ਰ ਉਤੇ ਸੰਦੇਹ ਸ਼ੁਰੂ ਕਰ ਦਿਤਾ ਅਤੇ ਇਕ ਦਿਨ ਮਿਹਣੇ ਨਾਲ ਕਿਹਾ ਕਿ ਉਸ ਦੇ ਕੋਲ ਰਾਤ ਨੂੰ ਜ਼ਰੂਰ ਕੋਈ ਸ਼ਖ਼ਸ ਆਉਂਦਾ ਹੈ। ਨੂੰਹ ਨੇ ਦੁਖੀ ਹੋ ਕੇ ਸੱਸ ਨੂੰ ਕਿਹਾ ਕਿ ਉਹ ਰਾਤ ਨੂੰ ਛੁਪ ਕੇ ਖ਼ੁਦ ਵੇਖ ਲਿਆ ਕਰੇ। ਸੱਸ ਨੇ ਰਾਤ ਨੂੰ ਪੂਰੀ ਤਾੜ ਰਖੀ ਅਤੇ ਕੋਠੇ ਦੇ ਅੰਦਰ ਆਪਣੇ ਹੀ ਪੁੱਤਰ ਨੂੰ ਵੇਖ ਕੇ ਖ਼ੁਸ਼ੀ ਨਾਲ ਆਵਾਜ਼ਾਂ ਮਾਰਨ ਲੱਗੀ। ਬਾਬਾ ਦਿਆਲ ਚੰਦ ਆਵਾਜ਼ ਸੁਣਦਿਆਂ ਸਾਰ ਅਲੋਪ ਹੋ ਗਏ ਤੇ ਮੁੜ ਉਨ੍ਹਾਂ ਕਦੇ ਦਰਸ਼ਨ ਨਾ ਦਿਤੇ। ਇਸ ਘਟਨਾ ਤੋਂ ਬਾਬਾ ਦਿਆਲ ਚੰਦ ਦੀ ਪਤਨੀ ਨੂੰ ਇਤਨਾ ਦੁਖ ਹੋਇਆ ਕਿ ਉਹ ਵਿਜੋਗ ਵਿਚ ਸਤੀ ਹੋ ਗਈ ਅਤੇ ਸਤਿਆਵਤੀ ਦੇ ਨਾਂ ਨਾਲ ਪ੍ਰਸਿਧ ਹੋਈ। ਇਸ ਦੀ ਸਮਾਧ ਦੇ ਨੇੜੇ ਇਕ ਸਰੋਵਰ ਹੈ, ਜੋ ਸਤੀ ਸਰੋਵਰ ਦੇ ਨਾਂ ਨਾਲ ਪ੍ਰਸਿਧ ਹੈ। ਕਿਸੇ ਸਮੇਂ ਲੋਕੀਂ ਇਸ ਸਰੋਵਰ ਦੇ ਜਲ ਨੂੰ ਬੜਾ ਪਵਿਤ੍ਰ ਮੰਨਦੇ ਸਨ। ਲੋਕਾਂ ਦਾ ਨਿਸਚਾ ਸੀ ਕਿ ਇਸ ਵਿਚ ਇਸ਼ਨਾਨ ਕਰਨ ਨਾਲ ਤੀਵੀਆਂ ਦੀਆਂ ਸਭ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ ਅਤੇ ਨਿਰਸੰਤਾਨ ਨੂੰ ਔਲਾਦ ਮਿਲ ਜਾਂਦੀ ਹੈ, ਪਰ ਹੁਣ ਇਸ ਸਰੋਵਰ ਦੀ ਉਹ ਮਾਨਤਾ ਨਹੀਂ ਰਹੀ।

(ਸ-176) **ਸਤੀਤਵ** :

(ਵੇਖੋ : ਪਤੀਬ੍ਰਤ ਧਰਮ)।

**(ਸ-177) ਸਤੁ :**

ਉਹ ਮਰਦ ਜੋ ਆਪਣੀ ਪਤਨੀ ਦੀ ਮ੍ਰਿਤਕ ਦੇਹ ਨਾਲ ਚਿਖਾ ਉਤੇ ਸੜ ਮਰੇ । ਇਸ ਤਰ੍ਹਾਂ ਦੇ ਆਤਮ-ਸਮਰਪਣ ਦੀ ਪੰਜਾਬ ਵਿਚ ਕੋਈ ਇਤਿਹਾਸਕ ਉਦਾਹਰਣ ਤਾਂ ਉਪਲਬਧ ਨਹੀਂ, ਪਰ ਲੋਕ-ਕਹਾਣੀਆਂ ਵਿਚ ਅਜਿਹੇ ਨਾਇਕਾਂ ਵਲ ਸੰਕੇਤਾਂ ਜ਼ਰੂਰ ਮਿਲਦਾ ਹੈ, ਜੋ ਆਪਣੀ ਪਤਨੀ ਨਾਲ ਚਿਖਾ ਉਤੇ ਸੜ ਮਰੇ ਜਾਂ ਜਿਨ੍ਹਾਂ ਨੇ ਵਿਜੋਗ ਵਿਚ ਪ੍ਰਾਣ ਤਿਆਗ ਦਿਤੇ ।

ਪੰਜਾਬ ਦੀਆਂ ਬਹੁਤੀਆਂ ਪ੍ਰੀਤ-ਕਥਾਵਾਂ ਵਿਚ ਪ੍ਰੇਮੀ ਜੋੜੇ ਇਕ-ਜਿੰਦੀਏ ਹਨ, ਅਤੇ ਪ੍ਰੇਮਕਾ ਦੀ ਮੌਤ ਉਤੇ ਪ੍ਰੇਮੀ ਵੀ ਸਿਦਕ ਵਿਚ ਆਪਣੇ ਪ੍ਰਾਣ ਤਿਆਗਦੇ ਰਹੇ ਹਨ। 'ਸੱਸੀ ਪੁੰਨੂੰ' ਦੀ ਕਥਾ ਵਿਚ ਪੁੰਨੂੰ ਸੱਸੀ ਦੀ ਕਬਰ ਵਿਚ ਹੀ ਸਮਾ ਜਾਂਦਾ ਹੈ । 'ਸੋਹਣੀ ਮਹੀਂਵਾਲ' ਵਿਚ, ਸੋਹਣੀ ਜਦੋਂ ਦਰਿਆ ਵਿਚ ਡੁਬ ਜਾਂਦੀ ਹੈ,ਤਾਂ ਮਹੀਂਵਾਲ ਵੀ, ਉਸ ਦੇ ਵਿਜੋਗ ਵਿਚ, ਝਨਾਂ ਵਿਚ ਕੁਦ ਕੇ ਪ੍ਰਾਣ ਤਿਆਗ ਦੇਂਦਾ ਹੈ। ਹੀਰ ਰਾਂਝੇ ਦੀ ਕਥਾ ਵਿਚ ਹੀਰ ਦੀ ਮੌਤ ਦੀ ਖ਼ਬਰ ਸੁਣਦੇ ਸਾਰ ਰਾਂਝੇ ਦੇ ਪ੍ਰਾਣ ਪੰਖੇਰੂ ਵੀ ਉੱਡ ਕੇ ਹੀਰ ਨਾਲ ਜਾ ਰਲਦੇ ਹਨ । ਇਹ ਸਭ ਪ੍ਰੇਮੀ 'ਸਤੁ' ਹਨ, ਕਿਉਂ ਜੋ ਇਹ ਆਪਣੀ ਪ੍ਰੇਮਕਾ ਦੀ ਬ੍ਰਿਹੋਂ ਦੀ ਚੋਟ ਨਾਲ ਮਰੇ ਹਨ।

ਪੂਰਬੀ ਰਾਜਪੂਤਾਨੇ ਵਿਚ ਮਰਦਾਂ ਦੇ ਆਤਮ-ਦਾਹ ਦੀਆਂ ਮਿਸਾਲਾਂ ਪ੍ਰਾਪਤ ਹਨ (ਗਲਾਸਰੀ. 1,201) । ਅਲਫ਼ ਲੈਲਾ ਦੀ ਪ੍ਰਸਿਧ ਕਹਾਣੀ 'ਸਿੰਦਬਾਦ ਜਹਾਜ਼ੀ' ਵਿਚ ਸਿੰਦਬਾਦ ਆਪਣੀ ਮਰ ਗਈ ਤੀਵੀਂ ਨਾਲ ਹੀ ਦੱਬ ਦਿਤਾ ਜਾਂਦਾ ਹੈ । E. R. E. (4,428) ਅਨੁਸਾਰ ਪੂਰਬ ਦੇ ਕੁਝ ਜਾਂਗਲੀ ਤੇ ਵਹਿਸ਼ੀ ਕਬੀਲਿਆਂ ਵਿਚ ਇਸੇ ਤਰ੍ਹਾਂ ਦੀ ਰੀਤ ਪ੍ਰਚਲਤ ਸੀ । ਅਸਤੀ ਬਾਦਸ਼ਾਹ ਦੀ ਪ੍ਰਵਾਨਗੀ ਲੈ ਕੇ, ਉਸ ਦੀਆਂ ਭੈਣਾਂ, ਕਿਸੇ ਵੀ ਖ਼ੂਬਸੂਰਤ ਸ਼ਖ਼ਸ ਨਾਲ, ਭਾਵੇਂ ਉਹ ਕਿਤਨੀ ਵੀ ਨੀਵੀਂ ਸਮਾਜਕ ਪੱਧਰ ਦਾ ਆਦਮੀ ਕਿਉਂ ਨਾ ਹੋਵੇ, ਵਿਆਹ ਕਰ ਸਕਦੀਆਂ ਸਨ, ਪਰ ਅਜਿਹੇ ਸ਼ਖ਼ਸ ਤੋਂ ਉਮੀਦ ਕੀਤੀ ਜਾਂਦੀ ਸੀ ਕਿ ਜੇ ਕਿਧਰੇ ਉਸ ਦੀ ਪਤਨੀ ਜਾਂ ਇਕਲੌਤਾ ਲੜਕਾ ਮਰ ਜਾਵੇ ਤਾਂ ਉਹ ਸ਼ਖ਼ਸ ਉਸ ਦੇ ਨਾਲ ਹੀ ਆਪਣਾ ਆਤਮ-ਸਮਰਪਣ ਕਰੇਗਾ ।

**(ਸ-178) ਸਤੂਪ :**

ਬੋਧੀਆਂ ਦੇ ਧਰਮ ਮੰਦਰ, ਸਮਾਰਗ ਜਾਂ ਪੂਜ-ਅਸਥਾਨ, ਜਿਨ੍ਹਾਂ ਨੂੰ ਪੋਠੋਹਾਰ ਵਿਚ ਤੋਪ (ਪਾਲੀ ਥੂਪ) ਵੀ ਕਿਹਾ ਜਾਂਦਾ ਹੈ । ਸਤੂਪ ਪਦ ਦੇ ਸ਼ਾਬਦਿਕ ਅਰਥ ਢੇਰੀ ਜਾਂ ਵੱਡੀ ਸਾਰੀ ਮੜ੍ਹੀ ਹੈ । ਭਾਵੇਂ ਸਤੂਪਾਂ ਦਾ ਬਹੁਤਾ ਨਿਰਮਾਣ ਬੁਧਮੱਤ ਦੀ ਚੜ੍ਹਤ ਸਮੇਂ ਹੋਇਆ, ਪਰ ਸਤੂਪ ਬਨਾਉਣ ਦੀ ਪ੍ਰਥਾ ਪੂਰਬ-ਇਤਿਹਾਸਕ ਹੈ ਅਤੇ ਇਸ ਦਾ ਵਿਕਾਸ ਮੜ੍ਹੀ ਤੋਂ ਹੀ ਹੋਇਆ । ਬੁਧਮੱਤ ਤੋਂ ਪਹਿਲਾਂ ਸ਼ਵ-ਅਸਥਾਨ, ਮੜ੍ਹੀ ਜਾਂ ਸਮਾਧੀ ਬਨਾਉਣ ਦਾ ਰਵਾਜ ਸੀ, ਜਿਸ ਤੋਂ ਕਿਆਸ ਕੀਤਾ ਜਾ ਸਕਦਾ ਹੈ ਕਿ ਸਤੂਪ ਸਾਧਾਰਨ ਮੜ੍ਹੀ ਦਾ ਹੀ ਵਿਸਤਾਰ-ਰੂਪ ਸਨ ।

ਇਨ੍ਹਾਂ ਸਤੂਪਾਂ ਬਾਰੇ ਕਈ ਧਾਰਨਾਂ ਪ੍ਰਚਲਤ ਹਨ । ਇਕ ਧਾਰਨਾ ਅਨੁਸਾਰ ਇਹ ਸਤੂਪ ਗੋਤਮ ਬੁਧ ਦੀ ਰਾਖ਼ ਜਾਂ ਫੁੱਲਾਂ ਉਤੇ ਉਸਾਰੇ ਗਏ ਸਨ, ਪਰ ਇਕ ਹੋਰ ਵਿਚਾਰ ਅਨੁਸਾਰ ਇਹ ਸਤੂਪ ਬੋਧੀ ਭਿਖਸ਼ੂਆਂ ਦੀਆਂ ਸਮਾਧੀਆਂ ਹਨ । ਕੁਝ ਸਤੂਪ ਬੋਧੀ ਸਮਾਰਗ ਹਨ, ਜੋ ਉਨ੍ਹਾਂ ਪਵਿਤ੍ਰ ਅਸਥਾਨਾਂ ਉਤੇ ਬਣਾਏ ਗਏ, ਜਿਥੇ ਮਹਾਤਮਾ ਬੁਧ ਨੇ ਇਸ ਜਨਮ ਜਾਂ ਕਿਸੇ ਪੂਰਬਲੇ ਜਨਮ ਵਿਚ ਚਰਨ ਪਾਏ ਸਨ । ਫਰਗੂਸਨ ਅਨੁਸਾਰ ਇਹ ਸਤੂਪ ਦੋ ਪ੍ਰਕਾਰ ਦੇ ਹਨ — ਇਕ ਉਹ ਜੋ ਬੁਧ ਦੀ ਸਿਮਰਤੀ ਵਿਚ, ਉਨ੍ਹਾਂ ਨਾਲ ਸੰਬੰਧਿਤ ਕਿਸੇ ਪਵਿਤ੍ਰ ਅਸਥਾਨ ਜਾਂ ਘਟਨਾ-ਸਥਲ ਉਤੇ ਉਸਾਰੇ ਗਏ । ਦੂਜੇ, ਉਹ ਜਿਨ੍ਹਾਂ ਵਿਚ ਮਹਾਤਮਾ ਬੁਧ ਜਾਂ ਕਿਸੇ ਮਹਾਨ ਭਿਖਸ਼ੂ ਦੀ ਰਾਖ਼ ਜਾਂ ਕੋਈ ਸਿਮਰਤੀ ਚਿੰਨ੍ਹ ਵਿਦਮਾਨ ਹੈ । ਰੂਪ ਤੇ ਸ਼ੈਲੀ ਦੇ ਪੱਖੋਂ ਦੋਹਾਂ ਵੰਨਗੀਆਂ ਦੇ ਨਿਰਮਾਣ ਵਿਚ ਕੋਈ ਅੰਤਰ ਨਹੀਂ ।

ਸੰਭਵ ਹੈ ਕਿ ਕੁਝ ਸਤੂਪ ਬੋਧੀ ਸਮਰਾਟਾਂ ਦੀਆਂ ਮੜ੍ਹੀਆਂ ਵੀ ਹੋਣ, ਕਿਉਂ ਜੋ ਰਵਾਇਤਾਂ ਅਨੁਸਾਰ ਮਹਾਤਮਾ ਬੁਧ ਨੇ ਮਰਨ ਵੇਲੇ ਆਦੇਸ਼ ਦਿਤਾ ਸੀ ਕਿ ਭਿਖਸ਼ੂਆਂ ਤੋਂ ਇਲਾਵਾ ਬਾਦਸ਼ਾਹਾਂ ਨੂੰ ਵੀ ਮਾਣ ਪ੍ਰਤਿਸ਼ਠਾ ਦੇਣ ਲਈ ਉਨ੍ਹਾਂ ਦੀਆਂ ਮੜ੍ਹੀਆਂ ਉਤੇ ਸਤੂਪਾਂ ਦਾ ਨਿਰਮਾਣ ਕੀਤਾ ਜਾਵੇ ।

ਅਸ਼ੋਕ ਨੇ ਤੀਜੀ ਸਦੀ ਬੀ.ਸੀ. ਵਿਚ, ਸਾਰੇ ਦੇਸ਼ ਵਿਚ, 84,000 ਸਤੂਪਾਂ ਦਾ ਨਿਰਮਾਣ ਕੀਤਾ । ਅਸ਼ੋਕ ਤੋਂ ਪਹਿਲਾਂ ਅਤੇ ਬਾਅਦ ਵੀ ਰਾਜੇ, ਧਨੀ ਸੌਦਾਗਰ ਅਤੇ ਵਪਾਰੀ ਦਾਨ ਪੁੰਨ ਦੇ ਰੂਪ ਵਿਚ ਜਾਂ ਕਿਸੇ ਮੰਨਤ ਦੀ ਪੂਰਤੀ ਵਜੋਂ ਸਤੂਪ ਉਸਾਰਦੇ ਰਹੇ । ਰਾਜੇ ਹਰਸ਼ ਨੇ ਸਤਵੀਂ ਸਦੀ ਈਸਵੀ ਵਿਚ ਇਕ ਸੌ ਫ਼ੁਟ ਉੱਚੇ ਕਈ ਹਜ਼ਾਰ ਸਤੂਪ ਬਣਾਏ, ਜਿਨ੍ਹਾਂ ਵਿਚੋਂ ਬਹੁਤੇ ਸਤੂਪ ਗੰਗਾ ਦੇ ਕਿਨਾਰੇ ਉਤੇ ਹੀ ਸਥਿਤ ਸਨ । ਪੰਜਾਬ ਵਿਚ ਬ੍ਰਾਹਮਣਾਂ ਦੀ ਚੜ੍ਹਤ ਸਮੇਂ ਬਹੁਤ ਸਾਰੇ ਸਤੂਪਾਂ ਨੂੰ ਨਸ਼ਟ ਕਰ ਦਿਤਾ ਗਿਆ; ਬਾਕੀ ਸਤੂਪ ਬਾਹਰੋਂ ਆਏ ਧਾੜਵੀਆਂ ਨੇ ਬਰਬਾਦ ਕਰ ਦਿਤੇ । ਫਿਰ ਵੀ ਪੋਠੋਹਾਰ ਦੇ ਇਲਾਕੇ ਵਿਚ ਕੁਝ ਸਤੂਪ ਹੁਣ ਤਕ ਪ੍ਰਾਪਤ ਹਨ, ਜਿਨ੍ਹਾਂ ਵਿਚੋਂ ਸਭਤੋਂ ਵਧ ਪ੍ਰਸਿਧ 'ਮਾਣਕਿਆਲੇ ਦਾ ਸਤੂਪ' ਹੈ, ਜਿਸਨੂੰ ਉਥੋਂ ਦੇ ਲੋਕ 'ਮਾਣਕਿਆਲੇ ਦੀ ਤੋਪ' ਕਹਿੰਦੇ ਹਨ । 127 ਫ਼ੁਟ ਵਿਆਸ ਦਾ ਇਹ ਸਤੂਪ 92 ਫ਼ੁਟ ਉੱਚਾ ਅਰਧ ਗੋਲਾ ਹੈ । ਇਸ ਸਤੂਪ ਵਿਚੋਂ ਪਿੱਤਲ ਦੀ ਵੇਲਣੇ ਵਰਗੀ ਇਕ ਪੀਪੀ ਨਿਕਲੀ ਹੈ, ਜਿਸ ਉਤੇ ਕੋਈ ਪੁਰਾਣੀ ਲਿਖਤ ਹੈ। ਕੁਝ ਪ੍ਰਾਚੀਨ ਕਾਲ ਦੇ ਸਿੱਕੇ ਵੀ ਇਥੋਂ ਪ੍ਰਾਪਤ ਹੋਏ ਹਨ । ਸਥਾਨਕ ਦੰਦ-ਕਥਾਵਾਂ ਅਨੁਸਾਰ ਮਾਣਕਿਆਲੇ ਨੂੰ ਰਾਜੇ ਮਾਨ ਜਾਂ ਮਾਨਿਕ ਨੇ ਵਸਾਇਆ ਸੀ ਅਤੇ ਉਸੇ ਨੇ ਇਸ ਪਿੰਡ ਦੇ ਦੱਖਣ ਵਲ ਇਕ ਵੱਡਾ ਸਾਰਾ ਸਤੂਪ ਪੰਜਾਬ ਦੇ ਪ੍ਰਸਿਧ ਲੋਕ-ਨਾਇਕ ਰਾਜੇ ਰਸਾਲੂ ਦੀ ਸਿਮਰਤੀ ਵਿਚ ਤਿਆਰ ਕਰਵਾਇਆ । ਰਵਾਇਤ ਅਨੁਸਾਰ ਇਥੇ ਰਾਜਾ ਰਸਾਲੂ ਨੇ ਸਤ ਦੁਸ਼ਟ ਤੇ ਮਾਣਸਖੋਰ ਰਾਖਸ਼ਾਂ ਨੂੰ ਮਾਰ ਮੁਕਾਇਆ ਸੀ, ਜੋ ਰੋਜ਼ ਹੀ ਨਗਰ ਵਿਚੋਂ ਮਨੁੱਖਾਂ ਨੂੰ ਚੁਕ ਕੇ ਲੈ ਜਾਂਦੇ ਸਨ ਤੇ ਭੁੰਨ ਕੇ ਖਾ ਜਾਂਦੇ ਸਨ। ਜਨਰਲ ਕਨਿੰਘਮ ਰਾਜੇ ਰਸਾਲੂ ਦੀ ਇਸ ਦੰਦ-ਕਥਾ ਦਾ ਏਕੀਕਰਣ ਬੋਧ ਜਾਤਕਾ ਦੀ ਉਸ ਕਥਾ ਨਾਲ ਕਰਦਾ ਹੈ, ਜਿਸ ਵਿਚ ਮਹਾਤਮਾ ਬੁਧ, ਪੂਰਬਲੇ ਜਨਮ ਵਿਚ, ਆਪਣੇ ਸਰੀਰ ਨੂੰ ਸੱਤ ਭੁਖੇ ਬਾਘ ਬੱਚਿਆਂ ਅੱਗੇ ਸਮਰਪਣ ਕਰਦਾ ਹੈ । ਹਿਊਨ ਸਾਂਗ ਇਸ ਘਟਨਾ ਦਾ ਸਥਲ ਤਖਸ਼ਿਲਾ ਤੋਂ 30-34 ਮੀਲ ਦੱਖਣ ਪੂਰਬ ਵਲ ਦਸਦਾ ਹੈ ਅਤੇ ਮਾਣਕਿਆਲਾ ਸ਼ਾਹ ਢੇਰੀ (ਤਖਸ਼ਿਲਾ ਦੀ ਥੇਹ) ਤੋਂ ਠੀਕ ਉਤਨੀ ਹੀ ਦੂਰੀ ਉਤੇ ਸਥਿਤ ਹੈ। ਮਾਣਕਿਆਲੇ ਦੇ ਇਸ ਸਤੂਪ ਨੂੰ ਜਨਰਲ ਕੋਰਟ ਨੇ ਸੰਨ 1834 ਵਿਚ ਅੰਦਰੋਂ ਖੋਲ੍ਹ ਕੇ ਵੇਖਿਆ ਤੇ ਇਥੋਂ ਜੋ ਠੀਕਰਾਂ ਮਿਲੀਆਂ, ਉਨ੍ਹਾ ਉਤੇ, ਦੋ ਥਾਈਂ 'ਹੁਤਾ ਮੂਰਤਾ' ਲਿਖਿਆ ਮਿਲਿਆ, ਜਿਸ ਦਾ ਅਰਥ ਹੈ — ਸਰੀਰ ਦੀ ਭੇਟ ।

ਬੋਧੀ ਕਾਲ ਵਿਚ ਸਤੂਪਾਂ ਦੀ ਪੂਜਾ ਦੀ ਪ੍ਰਥਾ ਸੀ । ਇਨ੍ਹਾਂ ਸਤੂਪਾਂ ਦੀ ਪ੍ਰਕਰਮਾ ਸੂਰਜੀ ਦਿਸ਼ਾ ਵਿਚ ਕੀਤੀ ਜਾਂਦੀ ਅਤੇ ਫੁੱਲ ਫਲ, ਅੰਨ, ਬਸਤ੍ਰ, ਸੋਨਾ ਚਾਂਦੀ ਤੇ ਸਿੱਕੇ ਆਦਿ ਭੇਟ ਕੀਤੇ ਜਾਂਦੇ । ਉਤਸ਼ਵਾਂ ਉਤੇ ਇਨ੍ਹਾਂ ਸਤੂਪਾਂ ਨੂੰ ਦੁੱਧ ਨਾਲ ਧੋਤਾ ਜਾਂਦਾ, ਧੂਪਾਂ ਧੁਖਾ ਕੇ ਜੋਤਾਂ ਜਗਾਈਆਂ ਜਾਂਦੀਆਂ । ਸਤੂਪ ਦੀ ਸ਼ਕਲ ਦੀ ਮੂਰਤੀ ਬੋਧੀ ਘਰਾਂ ਵਿਚ ਪੂਜੀ ਵੀ ਜਾਂਦੀ ਸੀ ।

ਮੁਢ ਵਿਚ ਕੁਝ ਇਤਿਹਾਸਕਾਰਾਂ ਨੇ ਇਨ੍ਹਾਂ ਸਤੂਪਾਂ ਨੂੰ ਲਿੰਗ ਪੂਜਾ ਨਾਲ ਸੰਬੰਧਿਤ ਕਰਨਾ ਚਾਹਿਆ, ਕਿਉਂ ਜੋ ਇਹ ਸਤੂਪ ਰੂਪ ਤੇ ਆਕਾਰ ਵਿਚ ਲਿੰਗ ਦੇ ਅਗਲੇ ਹਿੱਸੇ ਨਾਲ ਮੇਲ ਖਾਂਦੇ ਸਨ, ਪਰ ਸਤੂਪਾਂ ਦੀ ਖੁਦਾਈ ਤੋਂ ਸਿੱਧ ਹੋ ਗਿਆ ਕਿ ਇਨ੍ਹਾਂ ਦਾ ਸਬੰਧ ਲਿੰਗ ਪੂਜਾ ਨਾਲ ਉੱਕਾ ਨਹੀਂ ।

ਸਤੂਪ ਨਿਰਮਾਣ ਕਲਾ ਦੇ ਵੀ ਨਿ...

ਨਮੂਨੇ ਹਨ। ਹਰੇਕ ਵੱਡੇ ਸਤੂਪ ਦੇ ਆਲੇ-ਦੁਆਲੇ ਪੱਥਰ ਦਾ ਸੁੰਦਰ ਕਟਹਰਾ ਅਤੇ ਕਈ ਦਰਵਾਜ਼ੇ ਬਣਾਏ ਜਾਂਦੇ, ਜਿਨ੍ਹਾਂ ਦੀ ਸ਼ੈਲੀ ਤੇ ਰੂਪ ਬੜਾ ਪ੍ਰਭਾਵਸ਼ਾਲੀ ਹੁੰਦਾ ਸੀ। ਪੰਜਾਬ ਦੇ ਸਤੂਪ ਨਿਰਮਾਣ ਦੇ ਪੱਖੋਂ ਗੰਧਾਰਾ ਕਲਾ ਤੋਂ ਪ੍ਰਭਾਵਿਤ ਹੋਏ।

(ਸ-179) **ਸੰਤੋਸ਼ੀ ਮਾਤਾ** :

ਇਕ ਦੇਵੀ, ਜਿਸਦੀ ਪੂਜਾ ਹਿਮਾਚਲ ਪ੍ਰਦੇਸ਼, ਖ਼ਾਸ ਕਰ ਕੇ ਕਾਂਗੜੇ ਵਿਚ ਕੀਤੀ ਜਾਂਦੀ ਹੈ। ਇਸ ਦੇਵੀ ਦੀ ਉਤਪੱਤੀ ਗਣੇਸ਼ ਦੇ ਵਰ ਦੁਆਰਾ, ਫੁੱਲ ਵਿਚੋਂ ਹੋਈ। ਇਹ ਦੇਵੀ ਸਤਿ ਸਰੂਪ, ਸਰਬ ਸ਼ਕਤੀਮਾਨ ਅਤੇ ਸਰਬ ਗਿਆਤਾ ਮੰਨੀ ਜਾਂਦੀ ਹੈ। ਇਸ ਦੀ ਪੂਜਾ ਸਦਕਾ ਸੁਖ-ਸੰਤੋਸ਼ ਦੀ ਪ੍ਰਾਪਤੀ ਅਤੇ ਦੁਖ-ਦਲਿਦ੍ਰ ਦਾ ਨਾਸ਼ ਹੁੰਦਾ ਹੈ। ਇਹ ਦੇਵੀ ਘਟ ਘਟ ਵਿਚ ਵਿਆਪਕ ਮੰਨੀ ਗਈ ਹੈ ਅਤੇ ਉਪਾਸ਼ਕ ਨੂੰ ਆਪਣੇ ਹਿਰਦੇ ਵਿਚੋਂ ਮਿਲਦੀ ਹੈ। ਸੰਤੋਸ਼ੀ ਮਾਤਾ ਸ਼ਕਤੀ ਦੇਵੀ ਦਾ ਹੀ ਇਕ ਰੂਪ ਹੈ।

ਸੰਤੋਸ਼ੀ ਮਾਤਾ ਦਾ ਵਰਤ ਸ਼ੁਕਰਵਾਰ ਨੂੰ ਰਖਿਆ ਜਾਂਦਾ ਹੈ। ਧਾਰਨਾ ਹੈ ਕਿ ਜੇ ਸੋਲ੍ਹਾਂ ਸ਼ੁਕਰਵਾਰ ਨੂੰ ਸੰਤੋਸ਼ੀ ਦਾ ਵਰਤ ਰਖਿਆ ਜਾਵੇ ਤਾਂ ਤਿੰਨਾਂ ਹਫ਼ਤਿਆਂ, ਤਿੰਨਾਂ ਮਹੀਨਿਆਂ, ਵਧ ਤੋਂ ਵਧ ਤਿੰਨਾਂ ਸਾਲਾਂ ਵਿਚ ਮਨੋ-ਕਾਮਨਾ ਦੀ ਪੂਰਤੀ ਹੋ ਜਾਂਦੀ ਹੈ। ਇਸ ਵਰਤ ਵਿਚ ਸਾਰਾ ਦਿਨ ਨਿਰਾਹਾਰ ਰਹਿਆ ਜਾਂਦਾ ਹੈ, ਅਤੇ ਦਿਨ ਵਿਚ ਕੇਵਲ ਇਕੋ ਵਾਰ ਭੋਜਨ ਕੀਤਾ ਜਾਂਦਾ ਹੈ। ਦਿਨ ਵੇਲੇ ਸੰਤੋਸ਼ੀ ਮਾਤਾ ਦੀ ਕਥਾ ਕਰਨਾ ਵਿਧਾਨ ਹੈ। ਜੇ ਕਥਾ ਸੁਣਨ ਵਾਲਾ ਕੋਈ ਨਾ ਮਿਲੇ ਤਾਂ ਘਿਉ ਦੀ ਬਲਦੀ ਜੋਤ ਜਾਂ ਜਲ ਦੇ ਭਰੇ ਕੁੰਭ ਦੇ ਸਾਹਮਣੇ ਕਥਾ ਕਰ ਲਈ ਜਾਂਦੀ ਹੈ। ਜਦੋਂ ਤਕ ਕੰਮ ਸਿੱਧ ਨਹੀਂ ਹੁੰਦਾ, ਉਦੋਂ ਤਕ ਵਰਤ ਰਖਣਾ ਵਿਧਾਨ ਹੈ। ਜਦੋਂ ਕਾਮਨਾ ਪੂਰੀ ਹੋ ਜਾਵੇ ਤਾਂ ਅਜਾਪਨ ਕੀਤਾ ਜਾਂਦਾ ਹੈ। ਅਜਾਪਨ ਬਿਨਾਂ ਵਰਤ ਸੰਪੂਰਨ ਨਹੀਂ ਹੁੰਦਾ। ਅਜਾਪਨ ਵਿਚ ਢਾਈ ਸੇਰ ਆਟਾ ਅਤੇ ਛੋਲੇ ਦਾਨ ਕੀਤੇ ਜਾਂਦੇ ਹਨ। ਇਸ ਤੋਂ ਇਲਾਵਾ ਅੱਠ ਲੜਕਿਆਂ ਨੂੰ ਭੋਜਨ ਖਵਾਇਆ ਜਾਂਦਾ ਤੇ ਦੱਛਣਾ ਦਿਤੀ ਜਾਂਦੀ ਹੈ। ਇਹ ਅੱਠੋ ਲੜਕੇ ਆਪਣੇ ਦੇਵਰ, ਜੇਠ ਜਾਂ ਭਰਾ ਆਦਿ ਦੇ ਪੁੱਤਰ ਹੋਣੇ ਚਾਹੀਦੇ ਹਨ। ਜੇ ਸਾਕਾਂ ਵਿਚੋਂ ਲੜਕੇ ਨਾ ਮਿਲਣ ਤਾਂ ਗਲੀ ਗੁਆਂਢ ਵਿਚੋਂ ਬੁਲਾਉਣ ਦਾ ਵਿਧਾਨ ਹੈ। ਅਜਾਪਨ ਵਾਲੇ ਦਿਨ ਉਨ੍ਹਾਂ ਬੱਚਿਆਂ ਲਈ ਵੀ ਖਟਾਈ ਖਾਣੀ ਵਰਜਿਤ ਹੈ। ਖਟਾਈ ਖਾਣ ਨਾਲ ਵਰਤ ਦਾ ਅਸਰ ਖੰਡਿਤ ਹੋ ਜਾਂਦਾ ਹੈ।

ਸੰਤੋਸ਼ੀ ਮਾਤਾ ਦੀ ਕਥਾ ਇਸ ਪ੍ਰਕਾਰ ਹੈ — ਇਕ ਬੁੱਢੀ ਦੇ ਸਤ ਪੁੱਤਰ ਸਨ। ਛੇ ਕਮਾਈ ਕਰਦੇ ਸਨ, ਪਰ ਸਤਵਾਂ ਮਖੱਟੂ ਸੀ। ਬੁੱਢੀ ਮਾਂ ਛੇਆਂ ਪੁਤਰਾਂ ਨੂੰ ਵਧੀਆ ਭੋਜਨ ਖਾਣ ਨੂੰ ਦੇਂਦੀ, ਪਰ ਸਤਵੇਂ ਨੂੰ ਉਨ੍ਹਾਂ ਦਾ ਬਚਿਆ ਹੋਇਆ ਭੋਜਨ ਦਿਤਾ ਕਰਦੀ। ਮਖੱਟੂ ਦੀ ਪਤਨੀ ਨੇ ਉਸ ਨੂੰ ਇਹ ਗੱਲ ਦਸ ਦਿਤੀ। ਇਕ ਦਿਨ ਸਤਵਾਂ ਪੁੱਤਰ ਪਤਲੀ ਚਾਦਰ ਤਾਣ ਕੇ ਲੇਟ ਗਿਆ। ਉਸ ਨੇ ਵੇਖਿਆ ਕਿ ਉਸ ਦੀ ਮਾਂ ਨੇ ਪਹਿਲਾਂ ਛੇਆਂ ਪੁੱਤਰਾਂ ਨੂੰ ਵਧੀਆ ਭੋਜਨ ਖਾਣ ਲਈ ਦਿਤੇ, ਫਿਰ ਬਚਿਆ ਹੋਇਆ ਭੋਜਨ ਉਸ ਦੇ ਅੱਗੇ ਪਰੋਸ ਦਿਤਾ। ਮਖੱਟੂ ਪੁੱਤਰ ਨੂੰ ਬੜਾ ਦੁਖ ਹੋਇਆ ਅਤੇ ਉਹ ਪ੍ਰਦੇਸ ਵਿਚ ਕਮਾਈ ਕਰਨ ਲਈ ਚਲਾ ਗਿਆ। ਜਾਣ ਵੇਲੇ ਉਹ ਆਪਣੀ ਪਤਨੀ ਨੂੰ ਮਿਲਣ ਵਾਸਤੇ ਪਸ਼ੂਆਂ ਦੇ ਵਾੜੇ ਵਿਚ ਗਿਆ, ਜਿਥੇ ਉਹ ਗੋਹੇ ਥਪ ਰਹੀ ਸੀ। ਮਖੱਟੂ ਨੇ ਆਪਣੀ ਅੰਗੂਠੀ, ਨਿਸ਼ਾਨੀ ਵਜੋਂ, ਪਤਨੀ ਨੂੰ ਦਿਤੀ ਤੇ ਉਸ ਤੋਂ ਕੋਈ ਨਿਸ਼ਾਨੀ ਮੰਗੀ। ਪਤਨੀ ਦਾ ਹੱਥ ਗੋਹੇ ਨਾਲ ਭਰਿਆ ਸੀ, ਉਸ ਨੇ ਹੱਥ ਦਾ ਥਾਪਾ ਪਤੀ ਦੀ ਪਿੱਠ ਉਤੇ ਲਗਾ ਕੇ ਕਿਹਾ ਕਿ ਇਹੋ ਮੇਰੀ ਨਿਸ਼ਾਨੀ ਜਾਣੋਂ।

ਕਿਸੇ ਦੁਰਾਡੇ ਦੇਸ਼ ਵਿਚ ਜਾ ਕੇ ਸਤਵੇਂ ਭਰਾ ਨੇ ਇਕ ਸ਼ਾਹੂਕਾਰ ਦੀ ਨੌਕਰੀ ਕਰ ਲਈ ਅਤੇ ਥੋੜ੍ਹੇ ਹੀ ਦਿਨਾਂ ਵਿਚ ਦੁਕਾਨ ਦਾ ਕੰਮ ਧੰਦਾ ਖ਼ੁਦ ਸੰਭਾਲ ਲਿਆ। ਤਿੰਨਾਂ ਮਹੀਨਿਆਂ ਬਾਅਦ, ਸ਼ਾਹੂਕਾਰ ਨੇ ਉਸਦੀ ਘਾਲਣਾ ਤੇ ਦਿਆਨਤਦਾਰੀ ਉਤੇ ਪ੍ਰਸੰਨ ਹੋ ਕੇ, ਉਸ ਨੂੰ ਆਪਣਾ ਸਾਂਝੀਦਾਰ ਬਣਾ ਲਿਆ। ਬਾਰ੍ਹਾਂ ਸਾਲਾਂ ਵਿਚ ਹੀ ਉਹ ਸ਼ਖ਼ਸ ਨਾਮੀਂ ਸ਼ਾਹੂਕਾਰ ਬਣ ਗਿਆ।

ਉਧਰ ਉਸ ਦੀ ਪਤਨੀ ਦੁਖ ਦਲਿੱਦਰ ਦਾ ਜੀਵਨ ਬਤੀਤ ਕਰ ਰਹੀ ਸੀ। ਸਹੁਰੇ ਘਰ ਦਾ ਸਾਰਾ ਕੰਮ ਧੰਦਾ ਮੁਕਾ ਕੇ ਉਹ ਰੋਜ਼ ਜੰਗਲ ਵਿਚੋਂ ਲਕੜੀਆਂ ਕਟ ਕੇ ਲਿਆਉਂਦੀ। ਉਸ ਨੂੰ ਖਾਣ ਵਾਸਤੇ ਛਲੂਰ ਦੀ ਰੋਟੀ ਅਤੇ ਪੀਣ ਲਈ ਨਾਰੀਅਲ ਦੀ ਠੂਠੀ ਵਿਚ ਪਾਣੀ ਮਿਲਦਾ। ਇਕ ਵਾਰ ਜੰਗਲ ਨੂੰ ਜਾਂਦਿਆਂ ਰਾਹ ਵਿਚ ਉਸ ਅਭਾਗਣ ਨੂੰ ਕੁਝ ਤੀਵੀਆਂ ਮਿਲੀਆਂ, ਜਿਨ੍ਹਾਂ ਨੇ ਸੰਤੋਸ਼ੀ ਮਾਤਾ ਦਾ ਵਰਤ ਰਖਿਆ ਹੋਇਆ ਸੀ। ਉਨ੍ਹਾਂ ਤੋਂ ਉਸ ਅਭਾਗਣ ਨੇ ਇਸ ਵਰਤ ਦੀ ਵਿਧੀ ਤੇ ਫਲ ਪੁਛਿਆ। ਫਿਰ ਉਸ ਨੇ ਲਕੜੀਆਂ ਵੇਚ ਕੇ ਛੋਲੇ ਖ਼ਰੀਦੇ ਤੇ ਵਰਤ ਦਾ ਸੰਕਲਪ ਕੀਤਾ। ਸੰਤੋਸ਼ੀ ਦੇ ਮੰਦਰ ਵਿਚ ਜਾ ਕੇ ਦੁਖ ਦਲਿੱਦਰ ਦੂਰ ਕਰਨ ਦੀ ਪ੍ਰਾਰਥਨਾ ਕੀਤੀ। ਮਾਤਾ ਨੂੰ ਦਇਆ ਆ ਗਈ। ਦੂਜੇ ਸ਼ੁਕਰਵਾਰ ਹੀ ਉਸ ਤੀਵੀਂ ਨੂੰ ਪਤੀ ਦਾ ਸੁਖ ਸਨੇਹਾ ਮਿਲਿਆ, ਤੀਜੇ ਸ਼ੁਕਰਵਾਰ ਨੂੰ ਉਸ ਦੇ ਭੇਜੇ ਪੈਸੇ ਵੀ ਮਿਲ ਗਏ। ਪਰਿਵਾਰ ਦੇ ਬਾਕੀ ਲੋਕ ਹੁਣ ਇਸ ਨਾਲ ਈਰਖਾ ਕਰਨ ਲੱਗੇ। ਇਸ ਤੀਵੀਂ ਨੇ ਮਾਤਾ ਦੇ ਮੰਦਰ ਵਿਚ ਜਾ ਕੇ ਬੇਨਤੀ ਕੀਤੀ ਕਿ ਮੈਨੂੰ ਧਨ ਨਹੀਂ, ਸੁਹਾਗ ਦਾ ਮੰਜੋਗ ਚਾਹੀਦਾ ਹੈ।

ਤੀਵੀਂ ਦੀ ਇਹ ਕਾਮਨਾ ਪੂਰੀ ਕਰਨ ਲਈ, ਸੰਤੋਸ਼ੀ ਮਾਤਾ ਬੁੱਢੀ ਦਾ ਰੂਪ ਧਾਰ ਕੇ, ਉਸ ਦੇ ਪਤੀ ਦੇ ਕੋਲ ਗਈ, ਜੋ ਹੁਣ ਵੱਡਾ ਸ਼ਾਹੂਕਾਰ ਬਣ ਚੁਕਾ ਸੀ। ਮਾਤਾ ਨੇ ਉਸ ਨੂੰ ਘਰ ਵਾਪਸ ਜਾਣ ਲਈ ਪ੍ਰੇਰਿਆ, ਪਰ ਉਸ ਨੇ ਇਕ ਤਾਂ ਕਾਫ਼ੀ ਲੈਣ ਦੇਣ ਕਰਨਾ ਸੀ, ਦੂਜਾ, ਉਸ ਦੇ ਗੁਦਾਮ ਮਾਲ ਨਾਲ ਭਰੇ ਹੋਏ ਸਨ, ਸੋ ਉਸ ਨੇ ਦੇਸ ਵਾਪਸ ਜਾਣ ਤੋਂ ਮਜਬੂਰੀ ਦੱਸੀ। ਪਰ ਮਾਤਾ ਨੇ ਉਸ ਨੂੰ ਪ੍ਰੇਰਨਾ ਦਿਤੀ ਕਿ ਉਹ ਸਵੇਰੇ ਇਸ਼ਨਾਨ ਕਰ ਕੇ ਸੰਤੋਸ਼ੀ ਮਾਤਾ ਦਾ ਨਾਂ ਲੈ ਕੇ, ਘਿਉ ਦਾ ਦੀਵਾ ਬਾਲੇ, ਅਤੇ ਉਸ ਨੂੰ ਪ੍ਰਨਾਮ ਕਰ ਕੇ ਦੁਕਾਨ ਉਤੇ ਬੈਠੇ, ਉਸ ਦੇ ਸੁਭ ਕੰਮ ਰਾਸ ਹੋ ਜਾਣਗੇ। ਸ਼ਾਹੂਕਾਰ ਨੇ ਇਸੇ ਤਰ੍ਹਾਂ ਕੀਤਾ ਤੇ ਇਕੋ ਦਿਨ ਵਿਚ ਉਸ ਦਾ ਸਾਰਾ ਮਾਲ ਵਿਕ ਗਿਆ ਅਤੇ ਵਪਾਰੀ ਲੋਕ ਉਸ ਦਾ ਹਿਸਾਬ ਚੁਕਤਾ ਕਰ ਗਏ। ਸ਼ਾਹੂਕਾਰ ਆਪਣੀ ਪਤਨੀ ਲਈ ਕਪੜੇ ਲੱਤੇ ਖ਼ਰੀਦ ਕੇ ਦੇਸ ਵਲ ਚਲ ਪਿਆ। ਜਦੋਂ ਸ਼ਾਹੂਕਾਰ ਦੀ ਪਤਨੀ ਲਕੜੀਆਂ ਦਾ ਗੱਡਾ ਚੁਕੀ ਘਰ ਪੁਜੀ, ਤਾਂ ਅੱਗੇ ਆਪਣੇ ਪਤੀ ਨੂੰ ਬੈਠਾ ਵੇਖ ਕੇ ਹੈਰਾਨ ਹੋ ਗਈ। ਸ਼ਾਹੂਕਾਰ ਆਪਣੀ ਪਤਨੀ ਦੀ ਹਾਲਤ ਵੇਖ ਕੇ ਬੜਾ ਦੁਖੀ ਹੋਇਆ ਤੇ ਉਸ ਨੇ ਵੱਖਰਾ ਮਕਾਨ ਖ਼ਰੀਦ ਲਿਆ, ਜਿਥੇ ਪਤੀ ਪਤਨੀ ਦੋਵੇਂ ਆਨੰਦ ਨਾਲ ਰਹਿਣ ਲੱਗੇ।

ਸ਼ਾਹੂਕਾਰ ਦੀ ਪਤਨੀ ਨੇ ਮਨੋਕਾਮਨਾ ਦੀ ਪੂਰਤੀ ਉਤੇ ਅਜਾਪਨ ਕੀਤਾ ਅਤੇ ਉਸ ਨੇ ਆਪਣੇ ਦੇਵਰ ਤੇ ਜੇਠ ਦੇ ਲੜਕਿਆਂ ਨੂੰ ਭੋਜਨ ਲਈ ਸੱਦਿਆ। ਉਨ੍ਹਾਂ ਲੜਕਿਆਂ ਨੇ ਮਾਂ ਦੇ ਸਿਖੇ ਸਿਖਾਏ ਹੋਏ, ਖਟਾਈ ਮੰਗੀ। ਪਰ ਸ਼ਾਹੂਕਾਰ ਦੀ ਪਤਨੀ ਨੇ ਕਿਹਾ ਕਿ ਖਟਾਈ ਖਾਣੀ ਵਰਜਿਤ ਹੈ। ਬੱਚਿਆਂ ਨੇ ਉੱਠਣ ਵੇਲੇ ਪੈਸੇ ਮੰਗੇ ਜੋ ਉਸ ਨੇ ਦੇ ਦਿਤੇ। ਬੱਚਿਆਂ ਨੇ ਉਨ੍ਹਾਂ ਪੈਸਿਆਂ ਦੀ ਖਟਾਈ ਖ਼ਰੀਦ ਕੇ ਖਾਧੀ, ਜਿਸ ਨਾਲ ਮਾਤਾ ਕਰੋਧਵਾਨ ਹੋ ਗਈ। ਸ਼ਾਹੂਕਾਰ ਦਾ ਧਨ ਨਸ਼ਟ ਹੋਣ ਲੱਗਾ ਅਤੇ ਲੋਕਾਂ ਵਿਚ ਨਿਰਾਦਰੀ ਹੋਣ ਲੱਗੀ। ਆਪਣੀ ਨਿਘਰਦੀ ਹਾਲਤ ਵੇਖ ਕੇ ਉਹ ਤੀਵੀਂ ਮਾਤਾ ਦੇ ਮੰਦਰ ਗਈ ਤੇ ਉਸ ਨੇ ਆਪਣੀ ਭੁੱਲ ਦੀ ਮਾਫ਼ੀ ਮੰਗੀ। ਫਿਰ ਦੋਬਾਰਾ ਉਸ ਅਜਾਪਨ ਕੀਤਾ, ਐਤਕੀਂ ਜਦੋਂ ਜੇਠਾਣੀ ਤੇ ਦੇਵਰਾਣੀ ਦੇ ਬੱਚਿਆਂ ਨੇ ਖਟਾਈ ਮੰਗੀ ਤਾਂ ਉਨ੍ਹਾਂ ਦੀ ਥਾਂ ਉਸ ਨੇ ਬ੍ਰਾਹਮਣ ਲੜਕਿਆਂ ਨੂੰ

ਸੱਦ ਕੇ ਭੋਜਨ ਖਵਾਇਆ ਤੇ ਦੱਖਣਾ ਵਜੋਂ ਫਲ ਦਿਤੇ। ਸੰਤੋਸ਼ੀ ਮਾਤਾ ਬੜੀ ਪ੍ਰਸੰਨ ਹੋਈ ਤੇ ਸਾਲ ਦੇ ਅੰਦਰ ਉਸ ਦੇ ਘਰ ਪੁੱਤਰ ਜੰਮਿਆ।

ਇਕ ਵਾਰ ਸੰਤੋਸ਼ੀ ਮਾਤਾ ਸ਼ਾਹੂਕਾਰ ਦੀ ਪਤਨੀ ਦੀ ਪ੍ਰੀਖਿਆ ਲੈਣ ਲਈ ਵਿਕਰਾਲ ਰੂਪ ਧਾਰ ਕੇ ਉਸ ਦੇ ਘਰ ਆਈ। ਮੂੰਹ ਉਤੇ ਗੁੜ ਤੇ ਛੋਲਿਆਂ ਦੇ ਲੇਪਣ ਅਤੇ ਹੋਂਠ ਸੁੰਡ ਵਾਂਗ ਉਪਰ ਵੱਲ ਵੇਖ ਕੇ, ਉਸ ਦੀ ਸੱਸ ਨੇ ਉਸ ਨੂੰ ਫਿਟਕਾਰਿਆ। ਪਰ ਸ਼ਾਹੂਕਾਰ ਦੀ ਪਤਨੀ ਨੇ ਮਾਤਾ ਨੂੰ ਪਛਾਣ ਕੇ ਉਸ ਦੀ ਸੇਵਾ ਕੀਤੀ। ਸੱਸ ਨੇ ਆਪਣੀ ਗ਼ਲਤੀ ਦੀ ਮਾਫ਼ੀ ਮੰਗੀ। ਮਾਤਾ ਨੇ ਖ਼ੁਸ਼ ਹੋ ਕੇ ਫਲ ਦਿਤਾ।

ਸੰਤੋਸ਼ੀ ਦੇਵੀ ਦੀ ਬਖ਼ਸ਼ਿਸ਼ ਪ੍ਰਾਪਤ ਕਰਨ ਲਈ ਜਾਗੇ ਵੀ ਕੀਤੇ ਜਾਂਦੇ ਹਨ, ਜਿਨ੍ਹਾਂ ਵਿਚ ਉਪਾਸ਼ਕ ਸਾਰੀ ਰਾਤ ਜਾਗ ਕੇ ਮਾਤਾ ਦੇ ਜਸ ਵਿਚ ਭੇਟਾ ਗਾਉਂਦੇ ਹਨ। ਪਿਛਲੇ ਕੁਝ ਸਾਲਾਂ ਵਿਚ ਇਸ ਦੇਵੀ ਦੀ ਮਾਨਤਾ ਕਾਫ਼ੀ ਵਧ ਗਈ ਹੈ ਅਤੇ ਪੰਜਾਬ ਦੇ ਕਈ ਹਿੰਦੂ ਇਸ ਦਾ ਵਰਤ ਰਖਦੇ ਤੇ ਜਾਗੇ ਕਰਦੇ ਹਨ।

**(ਸ-180) ਸਤੋਤ੍ਰ :**

ਉਸਤਤ; ਹਮਦ; ਕਿਸੇ ਦੇਵਤੇ ਦੇ ਚਿਹਨ ਚਕ੍ਰ, ਗੁਣ ਸੁਭਾਵ ਤੇ ਸੁਕ੍ਰਿਤ ਆਦਿ ਦੀ ਮਹਿਮਾ ਵਿਚ ਰਚੇ ਗਏ ਗੀਤ। ਸਤੋਤ੍ਰ ਕਾਵਿ ਵਿਚ ਆਪਣੇ ਇਸ਼ਟ ਦੇ ਸਵਰੂਪ, ਗੁਣਾਂ ਅਤੇ ਪ੍ਰਭੁਤਾ ਦਾ ਜਸ ਗਾਇਆ ਗਿਆ ਹੁੰਦਾ ਹੈ ਅਤੇ ਉਸ ਦੇ ਕਰਤਿਤਵ ਦੀ ਸ਼ਰਧਾ ਨਾਲ ਸਿਫ਼ਤ ਸਨ੍ਹਾ ਕੀਤੀ ਜਾਂਦੀ ਹੈ।

ਸਤੋਤ੍ਰ ਸ਼ਬਦ ਸੰਸਕ੍ਰਿਤ ਦੇ 'ਸਤੁ' ਧਾਤੂ ਤੋਂ ਬਣਿਆ ਹੈ ਜਿਸ ਦਾ ਇਕ ਅਰਥ ਜਸ ਹੈ। ਸਤੋਤ੍ਰ ਦੀ ਪਰੰਪਰਾ ਵੈਦਿਕ ਮੂਲਕ ਹੈ ਅਤੇ ਰਿਗ ਵੇਦ ਵਿਚ ਉਸ਼ਾ, ਇੰਦਰ ਆਦਿ ਕਈ ਦੇਵੀ ਦੇਵਤਿਆਂ ਦੇ ਸਤੋਤ੍ਰ ਮਿਲਦੇ ਹਨ। ਇਹ ਪਰੰਪਰਾ ਮੱਧਕਾਲ ਵਿਚ ਵੀ ਸੁਰਜੀਤ ਰਹੀ ਅਤੇ ਦੇਵੀ ਦੇਵਤਿਆਂ ਤੋਂ ਬਿਨਾਂ ਅਵਤਾਰਾਂ, ਗੁਰ-ਵਿਅੱਕਤੀਆਂ ਤੇ ਸਾਧਾਂ-ਪੀਰਾਂ ਦੇ ਗੁਣਾਂ ਤੇ ਅਦਭੁਤ ਸ਼ਕਤੀਆਂ ਦਾ ਜਸ ਗਾਇਆ ਜਾਣ ਲੱਗਾ।

ਪੰਜਾਬੀ ਵਿਚ ਕੋਈ ਉਤਕ੍ਰਿਸ਼ਟ ਸਤੋਤ੍ਰ ਨਹੀਂ ਮਿਲਦਾ, ਜਿਸ ਦਾ ਮੂਲ ਕਾਰਨ ਇਹ ਜਾਪਦਾ ਹੈ ਕਿ ਪੰਜਾਬੀਆਂ ਨੇ ਇਸ ਕਾਵਿ ਰੂਪ ਨੂੰ ਮੁਕੰਤ ਰੂਪ ਵਿਚ ਨਹੀਂ ਅਪਣਾਇਆ। ਪੰਜਾਬੀਆਂ ਵਿਚ ਇਸ ਦੀ ਥਾਂ ਵਾਰ ਨੂੰ ਪ੍ਰਧਾਨਤਾ ਪ੍ਰਾਪਤ ਰਹੀ। ਪੰਜਾਬੀਆਂ ਨੇ ਮੱਧਕਾਲ ਵਿਚ ਉਸ ਵਿਅੱਕਤੀ ਨੂੰ ਹੀ ਨਾਇਕ ਤੇ ਪ੍ਰਤਿਭਾਵਾਨ ਮੰਨਿਆ, ਜੋ ਸੂਰਮਾ ਤੇ ਪ੍ਰਾਕ੍ਰਮੀ ਸੀ ਅਤੇ ਉਸੇ ਦੀ ਸਿਫ਼ਤ ਸਨ੍ਹਾ ਵਿਚ ਵਾਰਾਂ ਗਾਈਆਂ। ਇਸ ਗੱਲ ਦੀ ਪ੍ਰੋੜ੍ਹਤਾ 'ਚੰਡੀ ਦੀ ਵਾਰ' ਕਰਦੀ ਹੈ ਜੋ 'ਚੰਡੀ ਸਤੋਤ੍ਰ' ਦਾ ਹੀ ਖੁਲ੍ਹਾ ਰੂਪਾਂਤਰ ਹੈ। ਸਤੋਤ੍ਰ ਧਰਮ ਪਰਾਇਣ ਹੁੰਦੇ ਹਨ, ਇਸ ਲਈ ਇਨ੍ਹਾਂ ਦਾ ਚਰਿਤ੍ਰ ਵਾਰਾਂ ਨਾਲੋਂ ਵੱਖਰਾ ਹੈ, ਭਾਵੇਂ ਜਸ ਗਾਣਾ ਹੀ ਦੋਹਾਂ ਦਾ ਉਦੇਸ਼ ਰਿਹਾ ਹੈ। ਸਤੋਤ੍ਰ ਸਿਦਕ ਤੇ ਸ਼ਰਧਾ ਪੈਦਾ ਕਰਦਾ ਹੈ, ਵਾਰ ਬੀਰ-ਭਾਵਨਾ ਨੂੰ ਪ੍ਰਜਵਲਤ ਕਰਦੀ ਹੈ। ਪੰਜਾਬੀ ਵਿਚ ਸਤੋਤ੍ਰਾਂ ਦੀ ਸਭ ਤੋਂ ਵਧੀਆ ਵੰਨਗੀ 'ਭਟਾਂ ਦੇ ਸਵੱਯੇ' ਹਨ, ਜਿਨ੍ਹਾਂ ਵਿਚ ਗੁਰੂ-ਵਿਅੱਕਤੀਆਂ ਦੇ ਸਰੂਪ, ਗੁਣਾਂ ਤੇ ਪ੍ਰਭੁਤਾ ਦਾ ਪ੍ਰਸ਼ੰਸਾਤਮਕ ਵਰਨਣ ਹੈ।

ਬਹੁਤੇ ਸਤੋਤ੍ਰ ਹੱਥ-ਲਿਖਤ ਰੂਪ ਵਿਚ ਮਿਲਦੇ ਹਨ ਜਿਨ੍ਹਾਂ ਵਿਚੋਂ ਮੋਤਾ ਸਿੰਘ ਕ੍ਰਿਤ 'ਅਸਤੋਤ੍ਰ ਸ੍ਰੀ ਰਾਮ ਚੰਦਰ ਜੀ ਕਾ'; ਕਵੀ ਟਹਿਕਨ ਦਾ 'ਸੂਰਜ ਸਤੋਤ੍ਰ'; ਮੋਤਾ ਸਿੰਘ ਸੁਨਾਮ ਕ੍ਰਿਤ 'ਸਤੋਤ੍ਰ ਗੁਰੂ ਗੋਬਿੰਦ ਸਿੰਘ ਜੀ', ਆਦਿ ਖ਼ਾਸ ਵਰਨਣਯੋਗ ਹਨ। ਇਨ੍ਹਾਂ ਸਤੋਤ੍ਰਾਂ ਦੀ ਸਾਹਿੱਤਕ ਨਾਲੋਂ ਲੋਕ-ਧਾਰਾਈ ਮਹੱਤਤਾ ਵਧੇਰੇ ਹੈ।

ਹਰ ਅਸਤੋਤ੍ਰ ਦੇ ਪਾਠ ਦਾ ਮਹਾਤਮ ਹੁੰਦਾ ਹੈ ਜੋ ਉਸ ਦੇ ਅੰਤ ਵਿਚ ਦਿਤਾ ਜਾਂਦਾ ਹੈ। ਕਿਸੇ ਅਸਤੋਤ੍ਰ ਦੇ ਪਾਠ ਨਾਲ ਮਨੋ-ਕਾਮਨਾ ਪੂਰੀ ਹੁੰਦੀ ਹੈ, ਕਿਸੇ ਹੋਰ ਦੇ ਸਰਵਣ ਨਾਲ ਮੁਕਤੀ ਮਿਲਦੀ ਹੈ। 'ਅਸਤੋਤ੍ਰ ਜਿੰਦ ਪੀਰ ਜੂ ਕੇ' ਦੇ ਮਹਾਤਮ ਦਾ ਵਰਨਣ ਇਉਂ ਹੈ:

ਕਰਿ ਪ੍ਰੀਤ ਇਹੁ ਅਸਤੋਤ੍ਰ,
ਜੋ ਨਰ ਪਢੈ ਲਾਇ ਧਿਆਨ ਸੋ।
ਵਰ ਮਾਂਗ ਹੈ ਸੋਈ ਪਾਣ ਹੈ,
ਰਿਦ ਨਾਸ਼ ਹੈ ਅਗਿਆਨ ਕੋ।
ਜੀਵਨ ਮੁਕਤਿ ਯਗ ਪਾਣ ਹੈ,
ਨਹਿ ਗਰਭ ਜੋਨੰ ਤਹਿ ਧਰੋ।
ਸ੍ਰੀ ਜਿੰਦ ਪੀਰ ਅਟਲ ਜੁਗੋ ਜੁਗ,
ਕ੍ਰਿਪਾ ਨਾਥ ਕ੍ਰਿਪਾ ਕਰੋ।

ਭਾਵੇਂ ਸਤੋਤ੍ਰ ਛੰਦ ਬੱਧ ਕਾਵਿ ਰਚਨਾ ਹੈ, ਪਰ ਕੁਝ ਸਤੋਤ੍ਰ ਗਦ ਰੂਪ ਵਿਚ ਵੀ ਪ੍ਰਾਪਤ ਹਨ, ਜਿਨ੍ਹਾਂ ਵਿਚੋਂ 'ਸਨਿਚਰ ਅਸਤੋਤ੍ਰ' ਵਰਨਣਯੋਗ ਹੈ। ਇਸ ਅਸਤੋਤ੍ਰ ਵਿਚ ਸਨਿਚਰ ਗ੍ਰਹਿ ਸੰਬੰਧੀ ਭਰਮ ਵਹਿਮ, ਮਨੌਤਾਂ ਤੇ ਪੌਰਾਣਿਕ ਕਥਾਵਾਂ ਦਾ ਵਰਨਣ ਹੈ। ਇਸ ਦਾ ਮੁਢਲਾ ਪਾਠ ਇਸ ਪ੍ਰਕਾਰ ਹੈ — "ਸ੍ਰੀ ਸਤਿ ਸ੍ਰੀ ਗਣੇਸਾਯ ਨਮ: ਅਥ ਸ੍ਰੀ ਸਨਿਚਰ ਅਸਤੋਤ੍ਰ ਲਿਖਯਤੇ। ਏਕ ਸਮੇਂ ਪਾਰਬਤੀ ਹਾਥ ਜੋੜ ਕਰਿ ਸ਼ਿਵ ਪਰ ਪ੍ਰਸਨ ਕਰਤ ਭਈ। ਕਿ ਹੇ ਭਗਵਾਨ ਦਯਾਦਸ ਅਸਟਮ ਜਨਮ ਚਤੁਥ ਇਸਥਾਨ ਮਾਨੁਖ ਕੀ ਰਾਸ ਪਰ ਇਸਥਿਤ ਹੋਵੈ। ਸਨਿਚਰ ਦੁਖਦਾਇਕ ਹੋਵੈ, ਸੋ ਦੇਵ ਨਰ ਕੀ ਵਿਧਿ ਕਰੇ। ਜਿਸ ਕਰ ਕੇ ਸਨਿਚਰ ਕੀ ਪੀੜਾ ਆਦ੍ਰਸਟਸਾਤ ਹੋਇ। ਕ੍ਰਿਪਾ ਕਰ ਕੇ ਕਹੋ। ਸ਼ਿਵ ਜੀ ਵਾਚ। ਪਾਰਬਤੀ ਕੀ ਬੇਨਤੀ ਮਾਨ ਕਰ ਸ਼ਿਵ ਜੀ ਬੋਲਤ ਭਏ।..."

ਪੰਜਾਬ ਵਿਚ ਸਤੋਤ੍ਰ ਸ਼ਬਦ ਵਿਕ੍ਰਿਤ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ ਅਤੇ ਉਨ੍ਹਾਂ ਕਾਵਿ-ਬੰਦਾਂ ਨੂੰ ਵੀ ਸਤੋਤ੍ਰ ਕਹਿੰਦੇ ਹਨ ਜਿਨ੍ਹਾਂ ਵਿਚ ਉਪਰੋਂ ਤਾਂ ਇਉਂ ਲੱਗਦਾ ਹੋਵੇ ਕਿ ਕਿਸੇ ਸ਼ਖ਼ਸ ਦਾ ਜਸ ਗਾਇਆ ਗਿਆ ਹੈ, ਪਰ ਮੂਲ ਵਿਚ ਕਿਸੇ ਦੀ ਕਮਜ਼ੋਰੀ ਦਾ ਮਜ਼ਾਕ ਉਡਾਇਆ ਗਿਆ ਹੋਵੇ, ਅਰਥਾਤ ਜਿਸ ਰਚਨਾ ਵਿਚ ਸ਼ਬਦਾਂ ਦੀ ਅਭਿਧਾ ਸ਼ਕਤੀ ਨਿੰਦਾ ਦਾ ਬੋਧ ਕਰਵਾਏ, ਪਰ ਜੋ ਵਾਕ ਅਰਥ ਨਿਕਲੇ, ਉਹ ਪ੍ਰਸ਼ੰਸਾ ਦਾ ਭਾਵ ਹੋਵੇ। ਸਿੱਖਾਂ ਦੀ ਚੜ੍ਹਤ ਸਮੇਂ ਮੁਗ਼ਲਾਂ ਬਾਰੇ ਇਕ ਸਤੋਤ੍ਰ ਇਉਂ ਪ੍ਰਸਿੱਧ ਸੀ :

ਮੁਗ਼ਲ ਸੂਰਮੇ ਚੜ੍ਹੇ ਸ਼ਿਕਾਰ
ਮੱਖੀ ਘੇਰੀ ਵਿਚ ਬਜ਼ਾਰ
ਮਾਰੀ ਨਹੀਂ ਪਰ ਲੰਗੜੀ ਕੀਨੀ
ਇਹ ਵੀ ਫ਼ਤਹਿ ਖ਼ੁਦਾ ਨੇ ਦੀਨੀ।

ਇਸੇ ਤਰ੍ਹਾਂ ਦਾ ਇਕ ਹੋਰ ਸਤੋਤ੍ਰ 'ਚਾਚੇ-ਭਤੀਜੇ' ਦਾ ਹੈ :

ਚੋਰ ਤੇ ਲਾਠੀ ਦੋ ਜਣੇ, ਮੈਂ ਤੇ ਚਾਚਾ 'ਕੱਲੇ
ਚੋਰ ਹੋਰਾਂ ਜੋ ਲਾਠੀ ਮਾਰੀ, ਚਾਚਾ ਹੋਰੀ ਥੱਲੇ
ਕਿਉਂ ਕੋਈ ਝੂਠ ਬੋਲਿਆ।

**(ਸ-181) ਸੱਥ :**

ਪਿੰਡ ਵਿਚ ਉਹ ਸਾਂਝੀ ਥਾਂ, ਜਿਥੇ ਲੋਕੀਂ ਵਿਹਲਿਆਂ ਘੜੀਆਂ ਵਿਚ, ਰਲ ਮਿਲ ਕੇ, ਉਠਦੇ ਬੈਠਦੇ ਹਨ। ਪਿੰਡ ਦੀ ਪੰਚਾਇਤ, ਕਿਸੇ ਮਾਮਲੇ ਉਤੇ ਵਿਚਾਰ ਕਰਨ ਵੇਲੇ, ਸੱਥ ਵਿਚ ਹੀ ਜੁੜਦੀ ਹੈ ਅਤੇ ਪਿੰਡ ਦੇ ਬਹੁਤੇ ਝਗੜੇ ਸੱਥ ਵਿਚ ਹੀ ਨਜਿੱਠੇ ਜਾਂਦੇ ਹਨ। ਕਈ ਪਿੰਡਾਂ ਵਿਚ ਜੰਞ ਦਾ ਢੁਕਾਅ ਵੀ ਸੱਥ ਵਿਚ ਹੀ ਹੁੰਦਾ ਹੈ। ਬਾਹਰੋਂ ਆਏ ਕਵੀਸ਼ਰ, ਨਕਲੀਏ, ਭੰਡ, ਰਾਸਧਾਰੀਏ ਤੇ ਢੱਡ-ਸਾਰੰਗੀਏ ਆਦਿ ਆਪਣੀ ਕਾਵਿ, ਨਾਟ ਜਾਂ ਸੰਗੀਤ ਕਲਾ ਦਾ ਚਮਤਕਾਰ ਵਿਖਾਉਣ, ਅਤੇ ਲੋਕਾਂ ਦੇ ਮਨੋਰੰਜਨ ਕਰਨ ਲਈ ਸੱਥ ਵਿਚ ਹੀ ਪਿੜ ਬੰਨ੍ਹਦੇ ਹਨ। ਸਰਦੀਆਂ ਵਿਚ ਚੋਖੀ ਰਾਤ ਤਕ ਸੱਥ ਵਿਚ ਧੂਣੀ ਬਾਲ ਕੇ ਸੇਕੀ ਜਾਂਦੀ ਹੈ ਅਤੇ ਗੱਲਾਂ ਦੇ ਜਾਲ ਬੁਣ ਕੇ ਖੰਭਾਂ ਦੀਆਂ ਡਾਰਾਂ ਬਣਾਈਆਂ ਜਾਂਦੀਆਂ ਹਨ। ਇਸ ਦ੍ਰਿਸ਼ਟੀ ਤੋਂ ਸੱਥ ਪਿੰਡ ਦਾ ਰੰਗਮੰਚ ਹੈ, ਜਿਥੇ ਪਿੰਡ ਦੀ ਆਤਮਾ ਕਦੇ ਸਵਾਂਗ ਧਾਰ ਕੇ ਤੇ ਕਦੇ ਨੰਗੇ ਪਿੰਡੇ ਵਿਚਰਦੀ ਹੈ। ਇਥੇ ਹੀ ਗੱਲਾਂ ਦੇ ਰੇੜਕੇ ਵਿਚੋਂ ਅਖਾਣ ਜਨਮ ਲੈਂਦੇ, ਭਾਵਾਂ ਵਿਚੋਂ ਗੀਤ ਨਿਸਰਦੇ ਤੇ ਹੱਡ-ਬੀਤੀਆਂ ਤੇ ਜਗ-ਬੀਤੀਆਂ ਵਿਚੋਂ ਬਾਤਾਂ ਰਾਹ ਪੈਂਦੀਆਂ ਹਨ। ਪਿੰਡ ਵਿਚ ਖੇਡੇ ਜਾਂਦੇ ਸਾਰੇ ਜੀਵਨ ਨਾਟਕ ਦੀ

ਸੂਤ੍ਰਧਾਰ ਸੱਥ ਹੀ ਹੈ।

**(ਸ-182) ਸੱਥਰ :**

ਹਿੰਦੂਆਂ ਵਿਚ, ਕਿਸੇ ਸੰਬੰਧੀ ਦੇ ਮਰਨ ਉਤੇ, ਕੁਟੰਬ ਦੇ ਸਾਰੇ ਲੋਕ ਕਿਰਿਆ ਕਰਮ ਅਥਵਾ ਦਸਾਹੀ ਤਕ, ਰਾਤ ਨੂੰ ਭੁੰਜੇ ਹੀ ਸੌਂਦੇ ਹਨ; ਇਸ ਕਾਰਜ ਨੂੰ ਸੱਥਰ ਪੈਣਾ ਕਹਿੰਦੇ ਹਨ। ਸੱਥਰ ਸੋਗ ਦਾ ਚਿੰਨ੍ਹ ਹੈ। ਧਾਰਨਾ ਹੈ ਕਿ ਮ੍ਰਿਤਕ ਦੀ ਰੂਹ ਕਿਰਿਆ ਤਕ ਘਰ ਵਿਚ ਹੀ ਗੇੜੇ ਲਗਾਉਂਦੀ ਰਹਿੰਦੀ ਹੈ ਤੇ ਮੰਜੇ ਉਤੇ ਬਿਸਰਾਮ ਕਰਨ ਵਾਲਿਆਂ ਨੂੰ ਨੁਕਸਾਨ ਪਹੁੰਚਾਂਦੀ ਹੈ। ਇਹ ਵੀ ਵਿਚਾਰ ਹੈ ਕਿ ਕੁਟੰਬ ਦੇ ਲੋਕ ਜੇ ਕਿਰਿਆ ਕਰਮ ਤਕ ਭੁੰਜੇ ਸੌਣ ਤਾਂ ਮ੍ਰਿਤਕ ਦੀ ਜੀਵਾਤਮਾ ਨੂੰ ਅਗਲੇ ਲੋਕ ਪਹੁੰਚਣ ਵਿਚ ਬਹੁਤਾ ਕਸ਼ਟ ਨਹੀਂ ਹੁੰਦਾ।

ਸੱਥਰ ਪੈਣਾ ਜਾਂ ਭੁੰਜੇ ਸੌਣਾ ਸੋਗ ਦਾ ਚਿੰਨ੍ਹ ਹੋਣ ਕਰ ਕੇ ਮੰਗਲ ਜਾਂ ਸ਼ੁਭ ਸੰਸਕਾਰਾਂ ਵੇਲੇ ਕਿਸੇ ਦਾ ਜ਼ਮੀਨ ਉਤੇ ਸੌਣਾ ਅਪਸ਼ਗਨ ਸਮਝਿਆ ਜਾਂਦਾ ਹੈ। ਪਰ ਕੁਝ ਜਾਤੀਆਂ ਵਿਚ ਗਰਭਵਤੀ ਨੂੰ ਬੱਚੇ ਦੇ ਜੰਮਣ ਵੇਲੇ ਭੁੰਜੇ ਸੱਥਰ ਉਪਰ ਲਿਟਾ ਦਿਤਾ ਜਾਂਦਾ ਹੈ। ਕਹਿੰਦੇ ਹਨ ਇਸ ਤਰ੍ਹਾਂ ਧਰਤੀ ਮਾਤਾ ਉਸ ਦੀ ਰੱਖਿਆ ਕਰਦੀ ਹੈ।

**(ਸ-183) ਸਥਾਨਕ (ਭੂਗੋਲਿਕ) ਟੱਪੇ :**

ਸਥਾਨਕ ਟੱਪੇ ਲੋਕ-ਮਨ ਦੀ ਉਹ ਕਾਵਿਕ ਅਭਿਵਿਅਕਤੀ ਹਨ, ਜਿਸ ਵਿਚ ਕਿਸੇ ਪਿੰਡ ਦਾ ਭੂਗੋਲਿਕ ਚਰਿਤ੍ਰ; ਕਿਸੇ ਵਸੋਂ ਦੇ ਸੁਭਾਵ ਦਾ ਕੋਈ ਉਘੜਵਾਂ ਲੱਛਣ; ਜਾਂ ਕਿਸੇ ਇਲਾਕੇ ਦੇ ਉਤਪਾਦਨ ਵਿਸ਼ੇਸ਼ ਦਾਂ ਚਿਤ੍ਰਨ ਕੀਤਾ ਗਿਆ ਹੁੰਦਾ ਹੈ। ਹਰ ਸਥਾਨ ਦਾ ਕੋਈ ਨਿਜੀ ਰੰਗ ਤੇ ਹਰ ਮਿੱਟੀ ਦਾ ਆਪਣਾ ਸੁਭਾਵ ਹੁੰਦਾ ਹੈ, ਜੋ ਉਥੋਂ ਦੇ ਵਸਨੀਕਾਂ ਦੇ ਖ਼ਮੀਰ ਨਾਲ ਇਕ ਰਸ ਹੋ ਕੇ, ਉਸ ਵਸੋਂ ਨੂੰ ਖ਼ਾਸ ਵਸਫ਼ ਤੇ ਭਾਵਨਾ ਪ੍ਰਦਾਨ ਕਰਦੀ ਹੈ। ਪੰਜਾਬ ਦਾ ਹਰੇਕ ਪਿੰਡ, ਨਿਵੇਕਲੀ ਇਕਾਈ ਹੋਣ ਕਰ ਕੇ, ਸੁਭਾਵ ਵਿਚ ਵੀ ਕੋਈ ਇਕਾਗਰਤਾ ਤੇ ਵਿਲੱਖਣਤਾ ਰਖਦਾ ਹੈ, ਜੋ ਉਸ ਪਿੰਡ ਦੀ ਭੂਗੋਲਿਕ ਸਥਿਤੀ, ਪ੍ਰਾਕ੍ਰਿਤਕ ਵਾਤਾਵਰਨ ਤੇ ਸਥਾਨਕ ਲੋੜਾਂ ਵਿਚੋਂ ਸਹਿਜ ਰੂਪ ਵਿਚ ਨਿਸਰਦੀ ਹੈ। ਕੋਈ ਪਿੰਡ ਉੱਚੀ ਢੱਕੀ ਉਤੇ ਹੈ, ਕੋਈ ਨਦੀ ਨਾਲੇ ਦੇ ਕੰਢੇ, ਕੋਈ ਸੰਘਣੇ ਬੇਲੇ ਵਿਚ ਤੇ ਕੋਈ ਪਸਰੇ ਮੈਦਾਨ ਵਿਚ; ਕਿਸੇ ਪਿੰਡ ਦੇ ਗਭਰੂ ਬੜੇ ਅਲਬੇਲੇ ਹਨ ਤੇ ਕਿਸੇ ਪਿੰਡ ਦੀਆਂ ਮੁਟਿਆਰਾਂ ਸੋਹਣੀਆਂ ਸੁਨੱਖੀਆਂ, ਕਿਸੇ ਦੀਆਂ ਮਚਲਣ। ਕੋਈ ਪਿੰਡ ਕਿਸੇ ਇਕ ਵਸਤੂ ਤੇ ਭਾਵਨਾ ਲਈ ਪ੍ਰਸਿੱਧ ਹੈ, ਅਤੇ ਕੋਈ ਕਿਸੇ ਦੂਜੀ ਚੀਜ਼ ਲਈ। ਪਿੰਡਾਂ ਦੇ ਇਸ ਬੁਨਿਆਦੀ ਸੁਭਾਵ ਨੂੰ, ਗੀਤਾਂ ਦੇ ਸਿਰਜਨਹਾਰਿਆਂ ਨੇ, ਸਥਾਨਕ ਟੱਪਿਆਂ ਦੁਆਰਾ ਅਮਰਤੱਵ ਬਖ਼ਸ਼ ਦਿਤੀ ਹੈ।

ਪੰਜਾਬ ਦੇ ਲਗਭਗ ਹਰੇਕ ਪਿੰਡ ਬਾਰੇ ਸਥਾਨਕ ਟੱਪੇ ਮਿਲਦੇ ਹਨ, ਜਿਨ੍ਹਾਂ ਵਿਚ ਉਸ ਪਿੰਡ ਦੇ ਕੁਦਰਤੀ ਸੁਹੱਪਣ, ਭੂਗੋਲਿਕ ਗੁਣ ਵਿਸ਼ੇਸ਼ ਜਾ ਵਸੋਂ-ਚਰਿਤ੍ਰ ਦਾ ਉਲੇਖ ਹੁੰਦਾ ਹੈ। ਇਨ੍ਹਾਂ ਟੱਪਿਆਂ ਵਿਚ ਲਈ ਵਾਰ ਵਿਅੰਗ ਤੇ ਕਟਾਖਸ਼ ਦੀ ਮਿਸ ਵੀ ਹੁੰਦੀ ਹੈ। ਜਿਸ ਪਿੰਡ ਬਾਰੇ ਕੋਈ ਵਿਅੰਗਾਤਮਕ ਜਾਂ ਕਟਾਖਸ਼ ਭਰਿਆ ਟੱਪਾ ਪ੍ਰਚਲਤ ਹੋ ਜਾਂਦਾ ਹੈ, ਉਸ ਪਿੰਡ ਦੇ ਲੋਕ ਦੂਜੇ ਪਿੰਡਾਂ ਦੀ ਖਸਲਤ ਬਾਰੇ, ਉਸੇ ਤਰ੍ਹਾਂ ਦਾ ਕੋਈ ਮੋੜਵਾਂ ਟੱਪਾ ਜੋੜ ਕੇ ਪ੍ਰਚਲਤ ਕਰ ਦੇਂਦੇ ਹਨ। ਇਨ੍ਹਾਂ ਕਰਮਾਂ ਪ੍ਰਤੀਕਰਮਾਂ ਦੀ ਗੁਣਾਂ ਨਵੇਂ ਨਵੇਂ ਟੱਪਿਆਂ ਨੂੰ ਜਨਮ ਦੇਂਦੀ ਰਹਿੰਦੀ ਹੈ। ਇਹ ਟੱਪੇ ਭਾਵੇਂ ਕਿਤਨੇ ਕਰੜੇ ਤੇ ਨਿਹੋਰੇ ਭਰੇ ਹੋਣ, ਲੋਕੀਂ ਕਦੇ ਇਨ੍ਹਾਂ ਦਾ ਬੁਰਾ ਨਹੀਂ ਮਨਾਉਂਦੇ। ਬਸ ਹੱਸ ਕੇ ਗੱਲ ਮੁਕ ਜਾਂਦੀ ਹੈ।

ਲੇਖਕ ਦੇ ਦਾਦਕੇ ਪਿੰਡ ਪਾਤਸ਼ਹਾਨ, ਜੋ ਜ਼ਿਲਾ ਜਿਹਲਮ ਵਿਚ ਹੈ, ਬਾਰੇ ਹੇਠਲੇ ਟੱਪੇ ਬੜੇ ਪ੍ਰਚਲਤ ਹਨ, ਜਿਨ੍ਹਾਂ ਵਿਚ ਉਸ ਪਿੰਡ- ਦੇ ਭੂਗੋਲਿਕ ਚਰਿਤ੍ਰ ਦਾ ਵਿਅੰਗਾਤਮਕ ਵਰਨਣ ਹੈ। ਇਹ ਪਿੰਡ ਉੱਚੀ ਢੱਕੀ ਉਤੇ ਹੈ ਤੇ ਪਾਣੀ ਦੀ ਖੂਹੀ ਢੱਕੀ ਉਤਰ ਕੇ ਨੀਵੀਂ ਥਾਂ ਉਤੇ ਹੈ, ਜਿਸ ਲਈ ਇਥੋਂ ਦੀਆਂ ਸਵਾਣੀਆਂ ਨੂੰ ਪਾਣੀ ਭਰਨ ਲਈ ਬੜੀ ਘਾਲਣਾ ਕਰਨੀ ਪੈਂਦੀ ਹੈ, ਇਹੋ ਲੱਛਣ ਹੇਠਲੇ ਟੱਪਿਆਂ ਦਾ ਵਿਸ਼ਾ ਬਣੇ :

(1) ਮਾਏ ਨਾ ਦਈਂ ਪਾਤਸ਼ਹਾਣੀ
ਔਖੀ ਢੱਕੀ ਤੇ ਖੂਹੀ ਦਾ ਪਾਣੀ।

(2) ਬਾਬਲਾ ਵੇ, ਕਿਥੇ ਮੰਗਾਇਓ ਈ,
ਕਿਥੇ ਪਰਨਾਇਓ ਈ, ਜਿਥੇ ਉਚੀਆਂ ਢੱਕੀਆਂ,
ਨਾ ਚੜ੍ਹੀਆਂ ਨਾ ਲੱਥੀਆਂ ਵੇਂਦਣ,
ਅੱਖ ਅੱਖ ਗਈਆਂ ਵੱਖੀਆਂ।

ਇਹ ਸਾਰਾ ਇਲਾਕਾ ਧਨੀ ਦੇ ਨਾਂ ਨਾਲ ਪ੍ਰਸਿਧ ਹੈ। ਧਨੀ ਦੇ ਲੋਕ ਭਾਵੇਂ ਕਿਤਨੇ ਗ਼ਰੀਬ ਹੋਣ, ਇਕ ਬਾਂਕਾ ਜੋੜਾ ਜ਼ਰੂਰ ਰਖਦੇ ਹਨ, ਜੋ ਉਹ ਖ਼ਾਸ ਖ਼ਾਸ ਮੌਕਿਆਂ ਉਤੇ ਪਹਿਨਦੇ ਹਨ :

ਕੁਰਬਾਨ ਧਨੀ ਦਾ ਵਤਨਾ
ਹਿਕ ਬਾਂਕਾ ਜੋੜਾ ਰਖਣਾ, ਤੇੜੇ ਗ਼ਰੀਬੀ।

ਦੁਆਬੇ ਵਿਚ ਪ੍ਰਚਲਤ ਇਕ ਟੱਪੇ ਅਨੁਸਾਰ ਨਕੋਦਰ ਦੀ ਬਹੂ, ਪੇਕਿਆਂ ਲਈ ਹਮੇਸ਼ਾਂ ਓਦਰੀ ਰਹਿੰਦੀ ਹੈ; ਇਸ ਦੇ ਵਿਪਰੀਤ ਫਗਵਾੜੇ ਦੀ ਬਹੂ ਪਤੀ ਨੂੰ ਆਪਣੇ ਦਾਬੇ ਹੇਠ ਰਖਣਾ ਲੋਚਦੀ ਹੈ, ਇਸ ਗੁਣ-ਵਿਸ਼ੇਸ਼ ਨੂੰ ਲੋਕ-ਚਿੱਤ ਨੇ ਇਉਂ ਅਭਿਵਿਅਕਤ ਕੀਤਾ ਹੈ :

ਬਹੂ ਆਈ ਨਕੋਦਰ ਦੀ
ਖਾਂਦੀ ਪੀਂਦੀ ਓਦਰਦੀ।
ਬਹੂ ਆਈ ਫਗਵਾੜੇ ਦੀ
ਪਿੱਠ ਭੰਨੇ ਲਾੜੇ ਦੀ।

ਇਸੇ ਤਰ੍ਹਾਂ ਦਾ ਇਕ ਹੋਰ ਸਥਾਨਿਕ ਟੱਪਾ ਹੈ :

'ਚੜ੍ਹੀ' 'ਭੜੀ' ਨਗਾਰਾ ਵੱਜੇ
'ਭੁੱਟੇ' ਵੱਜੇ ਟੱਲੀ।
'ਸੇਹ' ਵਿਚਾਰੀ ਕੀ ਕਰੇ
'ਸਲੋਦੀ' ਉਜੜ ਚੱਲੀ।

ਬੋਲੀਆਂ ਦੀ ਇਕ ਖ਼ਾਸ ਸ਼ੈਲੀ ਜੋ 'ਪਿੰਡਾਂ ਵਿਚੋਂ ਪਿੰਡ ਸੁਣੀਂਦਾ' ਦੇ ਟੱਪੇ ਨਾਲ ਸ਼ੁਰੂ ਹੁੰਦੀ ਹੈ, ਕਿਸੇ ਪਿੰਡ ਦੇ ਉਘੜਵੇਂ ਲੱਛਣਾਂ ਦਾ ਹੀ ਭਾਵੁਕ ਅਭਿਵਿਅੰਜਨ ਹੈ ਅਤੇ ਆਪਣੇ ਆਪ ਵਿਚ ਇਕ ਰੋਚਕ ਵੰਨਗੀ ਹੈ। ਨਮੂਨੇ ਵਜੋਂ ਜ਼ਿਲਾ ਸੰਗਰੂਰ ਦੇ ਇਕ ਪਿੰਡ ਭਦੌੜ ਦੇ ਮੁੰਡਿਆਂ ਬਾਰੇ ਬੋਲੀ ਵੇਖੋ :

ਪਿੰਡ ਭਦੌੜ ਦੇ ਮੁੰਡੇ ਸੋਹਣੇ,
ਜੇਬਾਂ ਰਖਦੇ ਭਰੀਆਂ।
ਮੇਲੇ ਜਾ ਕੇ ਪੌਣ ਬੋਲੀਆਂ,
ਡਾਂਗਾਂ ਰਖਦੇ ਖੜੀਆਂ।
ਮਾੜੀ ਕੁੜੀ ਨਾ ਕਦੇ ਵਿਆਹੁੰਦੇ,
ਵਿਆਹੁੰਦੇ ਹੂਰਾਂ ਪਰੀਆਂ।
ਵੇਲਾਂ ਧਰਮ ਦੀਆਂ,
ਵਿਚ ਦਰਗਾਹ ਦੇ ਹਰੀਆਂ।

ਇਸੇ ਵੰਨਗੀ ਦੇ ਅਨੇਕਾਂ ਸਥਾਨਕ ਟੱਪੇ ਲਗਪਗ ਹਰੇਕ ਪਿੰਡ ਬਾਰੇ ਪ੍ਰਚਲਤ ਹਨ, ਜਿਨ੍ਹਾਂ ਦਾ ਅਧਿਐਨ, ਆਪਣੇ ਆਪ ਵਿਚ ਰੋਚਕ ਹੋਣ ਤੋਂ ਇਲਾਵਾ, ਪੰਜਾਬੀ ਚਰਿਤ੍ਰ ਦੇ ਵਿਵਧ ਪੱਖਾਂ ਤੇ ਬਹੁ-ਰੂਪਤਾ ਨੂੰ ਪ੍ਰਕਾਸ਼ ਵਿਚ ਲਿਆਵੇਗਾ।

**(ਸ-184) ਸਥਾਨਕ ਦੰਦ-ਕਥਾਵਾਂ :**

(ਵੇਖੋ : ਦੰਦ-ਕਥਾਵਾਂ)।

**(ਸ-185) ਸਦ :**

ਲੋਕ-ਕਾਵਿ ਦਾ ਇਕ ਵਿਸ਼ੇਸ਼ ਰੂਪ, ਜਿਸ ਦੀ ਨਵੇਕਲੀ ਧਾਰਨਾ ਅਥਵਾ ਗਾਇਨ-ਸ਼ੈਲੀ ਹੈ। ਸਦ ਲਈ ਕੋਈ ਖ਼ਾਸ ਛੰਦ ਨਿਸਚਿਤ ਨਹੀਂ, ਇਸ ਲਈ ਸਦਾਂ ਭਿੰਨ ਭਿੰਨ ਛੰਦਾਂ ਵਿਚ ਰਚੀਆਂ ਮਿਲਦੀਆਂ ਹਨ। ਮਿਰਜ਼ੇ ਦੀ ਸਦ ਦੋਹਿਰੇ ਵਿਚ ਹੈ, ਜਦੋਂ ਕਿ 'ਸੁੰਦਰ ਦੀ ਸਦ' ਹੁਲਾਸ ਛੰਦ ਵਿਚ। ਲੋਕ-ਗੀਤਾਂ ਵਿਚ ਸਦਾਂ ਅਨੇਕਾਂ ਛੰਦਾਂ ਵਿਚ ਮਿਲਦੀਆਂ ਹਨ।

ਸਦ ਦਾ ਕੋਸ਼ਗਤ ਅਰਥ ਸੱਦਾ, ਬੁਲਾਵਾ, ਹਾਕ ਜਾਂ 'ਵਾਜ ਦੇਣਾ ਹੈ। ਮੁੱਢ ਵਿਚ ਸਦ ਪਦ ਉਨ੍ਹਾਂ ਗੀਤਾਂ ਲਈ ਵਰਤਿਆ ਜਾਂਦਾ ਸੀ, ਜਿਨ੍ਹਾਂ

ਵਿਚ ਪ੍ਰੀਤਮ ਪ੍ਰੇਮਕਾ ਨੂੰ ਸੰਬੋਧਨ ਕਰ ਕੇ ਮਨ ਦੀ ਕੋਈ ਵੇਦਨਾ ਜਾਂ ਭਾਵ ਅਭਿਵਿਅਕਤ ਕੀਤਾ ਕਰਦਾ ਸੀ। ਮਗਰੋਂ ਇਹ ਕਾਵਿ-ਰੂਪ ਕਿਸੇ ਮਰ ਗਏ ਪਿਆਰੇ ਦੇ ਵੈਰਾਗ ਵਿਚ ਪ੍ਰਗਟਾਏ ਭਾਵਾਂ ਲਈ ਰੂੜ੍ਹ ਹੋ ਗਿਆ। ਸਦਾਂ ਤੇ ਅਲਾਹਣੀਆਂ ਵਿਚ ਭਾਵਨਾ ਤੇ ਦ੍ਰਿਸ਼ਟੀ ਤੋਂ ਸਮਾਨਤਾ ਹੈ। ਦੋਹਾਂ ਵਿਚ ਕਿਸੇ ਵਿਅੱਕਤੀ ਦੀ ਮੌਤ ਮਗਰੋਂ ਉਸ ਦੇ ਗੁਣਾਂ ਦਾ ਜਸ ਤੇ ਸੰਸਾਰ ਦੀ ਅਸਥਿਰਤਾ ਦਾ ਉਲੇਖ ਹੁੰਦਾ ਹੈ ਅਤੇ ਸੋਗੀ ਵਾਤਾਵਰਣ ਨੂੰ ਕਰੁਣਾ ਭਰੇ ਸ਼ਬਦਾਂ ਵਿਚ ਸਿਰਜਿਆ ਜਾਂਦਾ ਹੈ। ਸਦ ਤੇ ਅਲਾਹਣੀ ਵਿਚ ਬੁਨਿਆਦੀ ਅੰਤਰ ਚਰਿਤ੍ਰ ਦਾ ਹੈ। ਅਲਾਹਣੀ ਕਿਸੇ ਮ੍ਰਿਤਕ ਦੇ ਸੋਗ ਵੇਲੇ ਪਾਈ ਜਾਂਦੀ ਹੈ, ਪਰ ਸਦ ਕਿਸੇ ਵੇਲੇ ਵੀ ਗਾਈ ਜਾ ਸਕਦੀ ਹੈ। ਸਦ ਅਲਾਹਣੀ ਨਾਲੋਂ ਵਧੇਰੇ ਸੂਖਮ ਤੇ ਨਿਰਮਲ ਹੈ। ਅਲਾਹਣੀ ਵਿਚ ਭਾਵ ਵਿਕਾਰ ਦੀ ਸੀਮਾਂ ਉਤੇ ਜਾ ਪੁਜਦਾ ਹੈ, ਪਰ ਸਦ ਵਿਚ ਭਾਵ ਸੰਤੁਲਨ ਵਿਚ ਰਹਿੰਦਾ ਹੈ। ਸਭ ਤੋਂ ਵਿਸ਼ੇਸ਼ ਗੱਲ ਜੋ ਸਦ ਨੂੰ ਅਲਾਹਣੀ ਤੋਂ ਨਿਖੇੜਦੀ ਹੈ, ਉਹ ਉਸ ਦੀ ਗਾਇਨ ਸ਼ੈਲੀ ਹੈ। ਸਦ ਹਮੇਸ਼ਾਂ ਲੰਮੀ ਹੇਕ ਵਿਚ ਗਾਈ ਜਾਂਦੀ ਹੈ। ਇਉਂ ਪ੍ਰਤੀਤ ਹੁੰਦਾ ਹੈ ਕੋਈ ਵੈਰਾਗ ਵਿਚ ਕਿਸੇ ਵਿਛੜੇ ਸਨਬੰਧੀ ਅਥਵਾ ਪਿਆਰੇ ਨੂੰ ਆਵਾਜ਼ ਦੇ ਕੇ ਯਾਦ ਕਰ ਰਿਹਾ ਹੋਵੇ। ਪਰ ਅਲਾਹਣੀ ਉੱਚੀ ਤੇ ਤਿਖੀ ਸੁਰ ਵਿਚ, ਛਾਤੀ ਤੇ ਸਿਰ ਪਿਟਦਿਆਂ ਅਲਾਪੀ ਜਾਂਦੀ ਹੈ।

ਸਦ ਪੇਂਡੂ ਲੋਕਾਂ ਦਾ ਬੜਾ ਲੋਕ-ਪ੍ਰਿਯ ਕਾਵਿ-ਰੂਪ ਹੈ। ਇਸ ਨੂੰ ਗਾਉਣ ਵੇਲੇ ਖੱਬਾ ਹੱਥ ਕੰਨ ਉਪਰ ਰਖ ਕੇ ਅਤੇ ਸੱਜਾ ਹੱਥ ਫੈਲਾ ਕੇ ਲੰਮੀ ਹੇਕ ਕੱਢੀ ਜਾਂਦੀ ਹੈ। ਪੰਜਾਬੀ ਵਿਚ ਮਿਰਜ਼ਾ ਸਾਹਿਬਾਂ ਦੀਆਂ ਸਦਾਂ ਬੜੀਆਂ ਪ੍ਰਸਿਧ ਹਨ। ਜਾਪਦਾ ਹੈ ਕਿ ਇਨ੍ਹਾਂ ਤੋਂ ਪਹਿਲਾਂ ਸੱਸੀ ਪੁੰਨੂੰ ਦੀਆਂ ਸਦਾਂ ਲੋਕ-ਕਾਵਿ ਵਿਚ ਆਮ ਪ੍ਰਚਲਤ ਸਨ, ਜੋ ਸਾਡੇ ਤਕ ਪੁਜੀਆਂ ਨਹੀਂ। ਸੱਸੀ ਦੀ ਇਕ ਸਦ ਅੱਜ ਕਲ੍ਹ ਵੀ ਆਮ ਗਾਈ ਜਾਂਦੀ ਹੈ ਜੋ ਇਉਂ ਹੈ :

ਸੱਸੀ ਪੁੰਨੂੰ ਦੋ ਜਣੇ,
ਕੋਈ ਮੁਖ ਪਰ ਜ਼ਰਦ ਰੁਮਾਲ ਵੇ,
ਹਾਏ ਵੇ ਪੁੰਨੂੰ ਜ਼ਾਲਮਾ,
ਦਿਲਾਂ ਦਿਆ ਮਹਿਰਮਾ।
ਸੁੱਤੀ ਨੂੰ ਛੋੜ ਕੇ ਨਾ ਜਾਣਾ ਵੇ,
ਵੈਰੀਆ ਪੁੰਨੂੰ ਜ਼ਾਲਮਾ।
ਸੁਣ ਵੇ ਬੇਟਾ ਰਾਜ ਦਾ,
ਇਕ ਐਸੀ ਕੰਧ ਉਸਾਰ ਦੇ,
ਵਿਚ ਵਿਚ ਰਖ ਦੇ ਮੋਰੀਆਂ,
ਮੈਂ ਪੇਚ ਗਿਣਾਂ ਦਸਤਾਰ ਦੇ। ਹਾਏ...

ਆਦਿ ਗ੍ਰੰਥ ਵਿਚ ਰਾਮਕਲੀ ਰਾਗ ਵਿਚ ਜੋ 'ਸਦੁ' ਮਿਲਦੀ ਹੈ, ਉਸ ਤੋਂ ਪ੍ਰਤੀਤ ਹੁੰਦਾ ਹੈ ਕਿ ਮੱਧਕਾਲ ਵਿਚ ਸਦ ਅਲਾਹਣੀ ਦੇ ਵਧੇਰੇ ਨੇੜੇ ਸੀ। 'ਸੁੰਦਰ ਦੀ ਸਦ' ਵਿਚ ਮਿਰਤੂ ਨਾਲ ਸੰਬੰਧਿਤ ਰੀਤਾਂ ਦਾ ਖੰਡਨ ਕੀਤਾ ਗਿਆ ਹੈ। ਇਹ ਸਦ ਸਿੱਖਾਂ ਵਿਚ ਪ੍ਰਾਣੀ ਦੇ ਭੋਗ ਸਮੇਂ ਪੜ੍ਹੀ ਜਾਂਦੀ ਹੈ।

ਕਈ ਵਾਰ ਮਾਹੀਏ, ਢੋਲੇ ਤੇ ਬੋਲੀਆਂ ਦੇ ਉਨ੍ਹਾਂ ਟੱਪਿਆਂ ਨੂੰ, ਜਿਨ੍ਹਾਂ ਵਿਚ ਕਿਸੇ ਨੂੰ ਸੰਬੋਧਨ ਕਰ ਕੇ ਕੋਈ ਗੱਲ ਕਹੀ ਗਈ ਹੋਵੇ, ਸਦ ਕਹਿ ਲਿਆ ਜਾਂਦਾ ਹੈ। ਜਿਵੇਂ 'ਬੋਤਾ ਬੰਨ੍ਹ ਜੰਡੀਆਂ ਦੀ ਛਾਵੇਂ', ਆ ਜਾ ਦਿਉਰਾ ਤਾਸ਼ ਖੇਡੀਏ।' ਪਰ ਅਜਿਹੇ ਟੱਪਿਆਂ ਵਿਚ ਨਾ ਤਾਂ ਸਦ ਦੀ ਭਾਵਨਾ ਤੇ ਸੁਰ ਹੁੰਦੀ ਹੈ ਤੇ ਨਾ ਹੀ ਚਰਿਤ੍ਰ, ਇਸ ਲਈ ਇਨ੍ਹਾਂ ਨੂੰ ਸਦ ਕਹਿਣਾ ਠੀਕ ਨਹੀਂ।

(2) ਸਾਧੂ ਤੇ ਫ਼ਕੀਰ ਭਿੱਛਿਆ ਮੰਗਣ ਵੇਲੇ ਕਿਸੇ ਗ੍ਰਿਹਸਥੀ ਦੇ ਬੂਹੇ ਅੱਗੇ ਜੋ ਲੰਮੀ ਆਵਾਜ਼ ਦੇਂਦੇ ਹਨ, ਉਸ ਨੂੰ ਵੀ ਸਦ ਕਿਹਾ ਜਾਂਦਾ ਹੈ।

**(ਸ-186) ਸੰਦ :**

ਪੌਰਾਣਿਕ ਕਥਾਵਾਂ ਅਨੁਸਾਰ ਵਿਸ਼ਵਕਰਮਾ ਨੇ ਹੀ ਸਭ ਤੋਂ ਪਹਿਲਾਂ ਸੰਦਾਂ ਨੂੰ ਘੜਿਆ। ਉਸ ਨੇ ਲੁਹਾਰ ਲਈ ਹਥੌੜਾ, ਘੁੰਮਿਆਰ ਲਈ ਚੱਕ, ਤਰਖਾਣ ਲਈ ਤੇਸਾ, ਦਰਜ਼ੀ ਲਈ ਸੂਈ ਅਤੇ ਕਿਸਾਨ ਲਈ ਹੱਲ ਦੀ ਸਿਰਜਨਾ ਕੀਤੀ। ਕਿਹਾ ਜਾਂਦਾ ਹੈ ਕਿ ਵਿਸ਼ਵਕਰਮਾ ਨੇ ਸੂਰਜ ਦਾ ਤੇਜ ਘਟਾਣ ਲਈ ਉਸ ਨੂੰ ਖਰਾਦ ਉਤੇ ਚੜ੍ਹਾ ਕੇ, ਉਸ ਦੇ ਛਿੱਡੇ ਉਤਾਰੇ ਅਤੇ ਉਨ੍ਹਾਂ ਛੋਡਿਆਂ ਤੋਂ ਹੀ ਵੱਖੋ ਵੱਖ ਸੰਦ ਘੜੇ। ਇਸ ਲਈ ਕਾਰੀਗਰ ਸੰਦਾਂ ਵਿਚ ਵਿਸ਼ਵਕਰਮੇ ਦੀ ਪਾਵਨ ਛੁਹ ਦਾ ਪ੍ਰਵਾਹ ਅਤੇ ਸੂਰਜ ਦੇਵਤੇ ਦਾ ਜਲੌ ਮੰਨ ਕੇ, ਉਨ੍ਹਾਂ ਨੂੰ ਜੂਠੇ ਹੱਥ ਨਹੀਂ ਲਗਾਂਦੇ ਅਤੇ ਨਾ ਹੀ ਸੰਦਾਂ ਦਾ ਕਦੇ ਅਪਮਾਨ ਕਰਦੇ ਹਨ। ਕਈ ਕਾਰੀਗਰ. ਵਿਸ਼ਵਕਰਮਾ ਦਿਵਸ ਉਤੇ, ਸੰਦਾਂ ਨੂੰ ਮਾਂਜ ਲਿਸ਼ਕਾ ਕੇ, ਵਿਸ਼ਵਕਰਮਾ ਦੀ ਮੂਰਤੀ ਅੱਗੇ ਰਖਦੇ ਹਨ। ਫਿਰ ਧੂਪ ਧੁਖਾ ਕੇ ਪੂਜਦੇ ਤੇ ਜੋਤ ਜਗਾਂਦੇ ਹਨ।

ਪ੍ਰਾਚੀਨ ਤੇ ਮੱਧਕਾਲ ਵਿਚ ਸੰਦਾਂ ਦੀ ਸ਼ਕਤੀ ਨੂੰ ਉਤੇਜਿਤ ਕਰਨ ਦੇ ਵਿਚਾਰ ਨਾਲ ਸੰਦਾਂ ਦਾ ਵਿਆਹ ਵੀ ਕੀਤਾ ਜਾਂਦਾ ਸੀ। ਕਿਸਾਨ ਫ਼ਸਲਾਂ ਦੀ ਵਾਢੀ ਤੋਂ ਪਹਿਲਾਂ ਦਾਤ੍ਰੀ ਦੀ ਸ਼ਕਤੀ ਨੂੰ ਬਲਵਾਨ ਬਨਾਉਣ ਲਈ ਉਸ ਦਾ ਵਿਆਹ ਰਚਾਂਦੇ ਸਨ ਅਤੇ ਫਿਰ ਵਾਢੀ ਸ਼ੁਰੂ ਕਰਦੇ ਸਨ। ਧਾਰਨਾ ਸੀ ਕਿ ਇਸ ਤਰ੍ਹਾਂ ਫਲ ਜ਼ਿਆਦਾ ਝੜਦਾ ਹੈ। ਰਿਗ ਵੇਦ ਦੀਆਂ ਕੁਝ ਰਿਚਾਂ ਵਿਚ ਵਾਹੀ ਖੇਤੀ ਦੇ ਸੰਦਾਂ 'ਸੁਨਾ' ਤੇ 'ਸੀਰਾ' ਨੂੰ, ਜੋ ਸ਼ਾਇਦ ਹਲ ਪੰਜਾਲੀ ਹੀ ਸਨ, ਪਤਿਆਇਆ ਗਿਆ ਹੈ ਅਤੇ ਇਕ ਗੀਤ ਵਿਚ ਅੰਨ ਭੇਟ ਕੀਤਾ ਗਿਆ ਹੈ (ਇਨਸਾਈਕਲੋਪੀਡੀਆ ਆਫ਼ ਰਲਿਜਨ ਐਂਡ ਐਥਿਕਜ਼, 12,610)। ਪੰਜਾਬੀ ਦੇ ਇਕ ਅਖਾਣ ਵਿਚ ਸੰਦ-ਵਿਆਹ ਦੀ ਪੁਰਾਣੀ ਰੀਤ ਵਲ ਸੰਕੇਤ ਹੈ : "ਦਾਤ੍ਰੀਆਂ ਵਿਆਹ, ਰੰਬੀ ਤੂੰ ਕਿਉਂ ਸੰਙੀ।" ਤਰਖਾਣਾਂ ਵਿਚ ਸ਼ਾਇਦ ਇਸੇ ਭਾਵ ਨਾਲ ਤੇਸੇ ਦਾ ਵਿਆਹ ਕੀਤਾ ਜਾਂਦਾ ਸੀ ਜਿਸ ਦੀ ਪ੍ਰੋੜ੍ਹਤਾ ਹੇਠਲਾ ਅਖਾਣ ਕਰਦਾ ਹੈ :

'ਤੇਸੇ ਦਾ ਵਿਆਹ, ਜਾਂਝੀਓ ਨਕ ਸੰਭਾਲੋ।'

**(ਸ-187) ਸਦਕੜੇ :**

ਇਕ ਪ੍ਰਸਿੱਧ ਕਾਵਿ ਰੂਪ,ਜਿਸਨੂੰ 'ਘੁੰਮਾਈਆਂ' ਵੀ ਕਹਿੰਦੇ ਹਨ (ਵੇਖੋ : ਘੁੰਮਾਈਆਂ)। 'ਸਦਕੜੇ' ਵਿਚ ਆਪਣੇ ਪਿਆਰੇ ਤੋਂ ਸਭ ਕੁਝ ਨਿਛਾਵਰ ਕਰਨ ਤੇ ਆਤਮ-ਸਮਰਪਣ ਦੇ ਭਾਵ ਪ੍ਰਬਲ ਹੁੰਦੇ ਹਨ। ਇਨ੍ਹਾਂ ਵਿਚ ਅਨਿਨ ਭਗਤੀ ਵਾਲਾ ਸਿਦਕ ਬੋਲਦਾ ਹੈ। ਸਦਕੜੇ ਪ੍ਰੇਮ ਦੇ ਤੀਖਣ ਆਵੇਸ਼ ਵਿਚ ਰਚੇ ਭਾਵਨਾ ਭਰੇ ਟੱਪੇ ਹਨ :

ਮੈਂ ਸਦਕੜੇ ਆਪਣੇ ਵਤਨਾਂ ਦੇ ਪਾਣੀ
ਪਾਣੀ ਸ਼ੁਹਦਾ ਕੀ ਕਰੇ
ਜੇ ਕੋਲ ਨਾ ਹੋਵੇ ਜਾਨੀ।

**(ਸ-188) ਸਦਕਾ :**

ਸਦਕਾ ਮੁਸਲਮਾਨਾਂ ਵਿਚ ਸਵੈ-ਇੱਛਾ ਨਾਲ, ਸਹਿਜ ਭਾਵ ਵਿਚ, ਦਿਤੀ ਖ਼ਰੈਤ ਨੂੰ ਕਹਿੰਦੇ ਹਨ। ਕਈ ਵਾਰ ਇਹ ਪਦ ਜ਼ਕਾਤ ਦੇ ਅਰਥਾਂ ਵਿਚ ਵੀ ਵਰਤ ਲਿਆ ਜਾਂਦਾ ਹੈ। ਪੰਜਾਬੀ ਵਿਚ ਸਦਕਾ ਸ਼ਬਦ ਸਿਰ ਵਾਰਨ ਦੇ ਅਰਥਾਂ ਵਿਚ ਰੂੜ੍ਹ ਹੋ ਗਿਆ ਅਤੇ ਸਦਕਾ ਉਸ ਖ਼ਰੈਤ ਨੂੰ ਕਿਹਾ ਜਾਂਦਾ ਹੈ, ਜੋ ਕਿਸੇ ਦੇ ਸਿਰ ਤੋਂ ਵਾਰ ਕੇ ਦਿਤੀ ਗਈ ਹੋਵੇ। ਕਈ ਵਾਰ ਕਿਸੇ ਦੇ ਦੁਖ ਸੰਕਟ ਨੂੰ ਆਪਣੇ ਸਿਰ ਲੈਣ ਲਈ ਵੀ ਸਦਕਾ ਲਿਆ ਜਾਂਦਾ ਹੈ। ਦੂਜੇ ਦੇ ਸਿਰ ਤੋਂ ਦੋਵੇਂ ਹੱਥ ਵਾਰ ਕੇ ਤੇ ਮੁੱਠੀਆਂ ਮੀਟ ਕੇ ਆਪਣੀਆਂ ਦੋਹਾਂ ਪੁੜਪੁੜੀਆਂ ਉਤੇ ਰਖੀਆਂ ਜਾਂਦੀਆਂ ਹਨ। ਇਸ ਨੂੰ ਬਲਾਵਾਂ ਲੈਣੀਆਂ ਵੀ ਕਹਿੰਦੇ ਹਨ। ਲੋਕਧਾਰਨਾ ਹੈ ਕਿ ਜੇ ਕਿਸੇ ਸ਼ਖ਼ਸ ਦੇ ਸਿਰ ਤੋਂ ਕੋਈ ਚੀਜ਼ ਵਾਰ ਕੇ ਦਾਨ ਦਿਤੀ ਜਾਵੇ, ਤਾਂ ਉਸ ਸ਼ਖ਼ਸ ਦਾ, ਜਿਸ ਦੇ ਸਿਰ ਤੋਂ ਚੀਜ਼ ਵਾਰੀ ਗਈ ਹੈ, ਦੁਖ ਦਲਿਦਰ ਦੂਰ ਹੋ ਜਾਂਦਾ ਹੈ।

**(ਸ-189) ਸੰਦਲਾ :**

ਇਕ ਪਰੀ ਜਿਸ ਦੀ ਕਾਇਆ ਵਿਚੋਂ ਚੰਦਨ ਦੀ ਮਹਿਕ ਆਇਆ ਕਰਦੀ ਸੀ। ਜਿਥੇ ਉਹ ਪਰੀ ਖੜੀ ਹੁੰਦੀ, ਮੀਲਾਂ ਤਕ ਦੂਰ, ਸਾਰਾ

ਆਲਾ ਦੁਆਲਾ, ਮੁਸ਼ਕ ਉਠਦਾ। ਇਹ ਪਰੀ ਚੰਦਨ ਦੇ ਰੁੱਖ ਵਿਚੋਂ ਉਤਪੰਨ ਹੋਈ ਸੀ। ਇਕ ਸ਼ਹਿਜ਼ਾਦਾ ਜਿਸ ਦਾ ਨਾਂ ਭੌਰਾ ਸੀ, ਸਾਰੀ ਸ੍ਰਿਸ਼ਟੀ ਨੂੰ ਗਾਹੁੰਦਾ ਹੋਇਆ, ਅਖ਼ੀਰ ਦੱਖਣ ਵਿਚ ਪੁਜਾ। ਉਥੇ ਉਸ ਨੇ ਇਕ ਅਦਭੁਤ ਜਿਹੇ ਚੰਦਨ ਬ੍ਰਿਛ ਨੂੰ ਚੀਰਿਆ, ਤਾਂ ਵਿਚੋਂ ਸੰਦਲਾ ਪਰੀ, ਸੰਦਲੀ ਲਿਬਾਸ ਪਹਿਨੀ ਨਿਕਲੀ। ਭੌਰਾ ਉਸ ਨੂੰ ਆਪਣੇ ਦੇਸ਼ ਵਲ ਲੈ ਤੁਰਿਆ, ਪਰ ਰਾਹ ਵਿਚ ਇਕ ਸਰਪ ਰਾਜੇ ਨੇ ਸੰਦਲਾ ਨੂੰ ਭੌਰੇ ਤੋਂ ਖੋਹ ਲਿਆ ਅਤੇ ਉਸ ਜੰਗਲ ਵਿਚ ਲੈ ਗਿਆ, ਜਿਥੇ ਉਸ ਸਰਪ ਰਾਜੇ ਦਾ ਆਪਣਾ ਅਧਿਕਾਰ ਸੀ। ਜੰਗਲ ਵਿਚ ਦਾਖ਼ਲ ਹੁੰਦਿਆਂ ਸਾਰ ਸਾਰੀ ਪ੍ਰਕ੍ਰਿਤੀ ਮਹਿਕਣ ਲੱਗੀ ਅਤੇ ਉਸ ਵਿਚ ਸੰਦਲਾ ਖ਼ੁਸ਼ਬੋ ਬਣ ਕੇ ਫੈਲ ਗਈ। ਸਰਪ ਰਾਜਾ ਗੁਆਚੀ ਸੰਦਲਾ ਲਈ ਵਿਆਕੁਲ ਹੋਣ ਲੱਗਾ। ਸਰਪ ਰਾਜੇ ਨੂੰ ਹਰੇਕ ਟਹਿਣੀ, ਪੱਤੀ, ਵੇਲ ਵਿਚੋਂ ਸੰਦਲਾ ਦੀ ਮਹਿਕ ਤਾਂ ਆਉਂਦੀ, ਪਰ ਉਹ ਕਿਧਰੇ ਵੀ ਉਸ ਨੂੰ ਪ੍ਰਾਣਧਾਰੀ ਕਾਇਆ ਵਿਚ ਨਾ ਨਿਹਾਰ ਸਕਿਆ। ਅਖ਼ੀਰ ਜੰਗਲ ਵਿਚ ਭਟਕ ਭਟਕ ਕੇ ਸਰਪ ਰਾਜੇ ਨੇ ਪ੍ਰਾਣ ਤਿਆਗ ਦਿਤੇ।

ਭੌਰਾ ਸ਼ਹਿਜ਼ਾਦਾ, ਮਹਿਕ ਦੀ ਪੈੜ ਉਤੇ, ਸੰਦਲਾ ਦੀ ਖੋਜ ਕਰਦਾ, ਅਖ਼ੀਰ ਉਸੇ ਜੰਗਲ ਵਿਚ ਜਾ ਪੁਜਿਆ। ਪੱਤਿਆਂ ਦੀ ਮੁਸ਼ਕ ਵਿਚੋਂ ਉਸ ਨੇ ਸੰਦਲਾ ਦੇ ਸਾਹਾਂ ਦੀ ਮਹਿਕ ਪਛਾਣ ਲਈ। ਪਰ ਉਸ ਨੂੰ ਸੰਦਲਾ ਕਿਧਰੇ ਵੀ ਵਿਖਾਈ ਨਾ ਦਿਤੀ। ਭੌਰੇ ਨੇ ਕਿਸੇ ਰੁੱਖ ਦੇ ਪੱਤੇ ਤੋੜੇ, ਕਿਸੇ ਦੀ ਟਹਿਣੀ, ਕਿਸੇ ਦੀ ਵੇਲ ਅਤੇ ਕਿਸੇ ਦੇ ਫੁੱਲ ਅਤੇ ਉਸ ਨੇ ਬੜੀ ਘਾਲਣਾ ਨਾਲ ਇਕ ਮੁਟਿਆਰ ਦਾ ਸਰੀਰ ਰਚਿਆ। ਫਿਰ ਉਸ ਉਤੇ ਸੰਦਲੀ ਜਲ ਤਰੌਂਕਿਆ। ਉਸੇ ਵੇਲੇ ਉਸ ਵਿਚੋਂ ਸੰਦਲਾ ਪ੍ਰਗਟ ਹੋਈ। ਸੰਦਲਾ ਨੂੰ ਭੌਰਾ ਆਪਣੇ ਦੇਸ਼ ਲੈ ਗਿਆ। ਉਥੇ ਉਹ ਦੋਵੇਂ ਵਿਆਹੁਤਾ ਜੀਵਨ ਬਤੀਤ ਕਰਦੇ ਰਹੇ।

ਇਹ ਕਥਾ ਕਿਸੇ ਚੰਦਨ-ਮਿੱਥ ਦਾ ਵਿਗਾੜ ਜਾਪਦੀ ਹੈ। ਮਹਾਂਭਾਰਤ ਵਿਚ ਗੰਧਵਤੀ ਦੀ ਕਥਾ ਵਿਚ ਸੰਦਲਾ ਦੀਆਂ ਕੁਝ ਕਥਾਨਿਕ ਰੂੜ੍ਹੀਆਂ ਮਿਲਦੀਆਂ ਹਨ। ਗੰਧਵਤੀ ਜਿਸ ਦਾ ਅਸਲੀ ਨਾਂ ਸੱਤਯਵਤੀ ਸੀ, ਇਕ ਅਪੱਛਰਾਂ ਅਦ੍ਰਿਕਾ ਦੀ ਕੰਨਿਆਂ ਸੀ। ਗੰਧਵਤੀ ਭਾਵੇਂ ਬੜੀ ਰੂਪਮਤੀ ਸੀ, ਪਰ ਉਸ ਦੇ ਜਿਸਮ ਵਿਚੋਂ ਮੱਛੀ ਦੀ ਗੰਧ ਆਉਂਦੀ ਸੀ, ਇਸ ਲਈ ਕੋਈ ਵੀ ਉਸ ਨਾਲ ਵਿਆਹ ਕਰਨ ਨੂੰ ਤਿਆਰ ਨਹੀਂ ਸੀ। ਪਰਾਸ਼ਰ ਰਿਸ਼ੀ ਨੇ ਗੰਧਵਤੀ ਨੂੰ ਵੇਖਿਆ ਅਤੇ ਉਸ ਦੇ ਹੁਸਨ ਤੇ ਮੋਹਿਤ ਹੋ ਗਿਆ। ਪਰਾਸ਼ਰ ਰਿਸ਼ੀ ਨੇ ਗੰਧਵਤੀ ਨਾਲ ਆਲਿੰਗਨ ਕੀਤਾ। ਫਲਸਰੂਪ ਗੰਧਵਤੀ ਦੇ ਸਰੀਰ ਵਿਚੋਂ ਸੁਗੰਧੀ ਆਉਣ ਲੱਗੀ, ਜੋ ਆਲੇ ਦੁਆਲੇ ਦੇ ਇਲਾਕੇ ਵਿਚ ਚਾਰ ਚਾਰ ਕੋਹ ਤਕ ਫੈਲ ਜਾਂਦੀ ਸੀ (ਵੇਖੋ : ਸੱਤਯਵਤੀ)।

ਇਹੋ ਪੌਰਾਣਿਕ ਕਥਾ ਕੁਝ ਨਵੀਆਂ ਕਥਾਨਿਕ ਰੂੜ੍ਹੀਆਂ ਦੇ ਸੰਜੋਗ ਨਾਲ, ਸਦੀਆਂ ਦਾ ਪੰਧ ਤੈਅ ਕਰਦੀ ਹੋਈ, ਸੰਦਲਾ ਪਰੀ ਦੀ ਲੋਕ-ਕਹਾਣੀ ਦਾ ਰੂਪ ਧਾਰਨ ਕਰ ਗਈ।

(2) ਚੰਬੇ ਦੀ ਇਕ ਦੇਵੀ।

(ਸ-190) **ਸਦਾ :**

(ੳ) ਵਿਆਹ ਸ਼ਾਦੀ ਵੇਲੇ ਰਿਸ਼ਤੇਦਾਰਾਂ ਨੂੰ ਨਾਈ ਦੇ ਹੱਥ ਭੇਜਿਆ ਨਿਉਂਦਾ। ਇਸੇ ਨੂੰ 'ਗੰਢ' ਵੀ ਕਹਿੰਦੇ ਹਨ (ਵੇਖੋ : ਗੰਢ)। ਵਿਆਹ ਦੀਆਂ ਰੀਤਾਂ ਰਸਮਾਂ ਵੇਲੇ ਗਲੀ ਗੁਆਂਢ ਦੇ ਲੋਕਾਂ ਨੂੰ ਘਰ ਬੁਲਾਵਣ ਦੀ ਕਿਰਿਆ ਨੂੰ ਵੀ 'ਸਦਾ' ਕਹਿੰਦੇ ਹਨ।

(ਅ) ਸ਼ੀਆ ਮੁਸਲਮਾਨਾਂ ਦਾ ਝੰਡਾ, ਜੋ ਉਹ ਮੁਹੱਰਮ ਦੇ ਦਿਨਾਂ ਵਿਚ ਫੇਰਦੇ ਹਨ।

(ੲ) ਬਕਰੇ ਦਾ ਸਿੰਗ, ਜੋ ਫ਼ਕੀਰ ਖ਼ੈਰ ਮੰਗਣ ਵੇਲੇ ਕਿਸੇ ਦੇ ਬੂਹੇ ਉਤੇ ਵਜਾਉਂਦੇ ਹਨ।

(ਸ-191) **ਸ਼ਦਾਦ :**

ਈਰਾਨ ਦਾ ਇਕ ਨਾਸਤਕ ਬਾਦਸ਼ਾਹ, ਜੋ ਖ਼ੁਦਾਈ ਦਾ ਦਾਅਵਾ ਕਰਦਾ ਸੀ। ਸ਼ਦਾਦ ਨੇ ਆਪਣੀ ਰਾਜਧਾਨੀ ਵਿਚ ਬਹਿਸ਼ਤ ਦੇ ਮੁਕਾਬਲੇ ਉਤੇ ਇਕ ਸੁਹਾਵਣਾ ਬਾਗ਼, ਬਾਗ਼ਿ ਇਰਮ, ਬਣਵਾਇਆ, ਜਿਸ ਵਿਚ ਉਸ ਦੇ ਆਪਣੇ ਰਹਿਣ ਲਈ ਇਕ ਖ਼ੂਬਸੂਰਤ ਮਹਿਲ ਵੀ ਸੀ। ਜਦੋਂ ਇਹ ਬਾਗ਼ ਮਹਿਲ ਸਮੇਤ ਤਿਆਰ ਹੋ ਗਿਆ, ਤਾਂ ਸ਼ਦਾਦ ਉਸ ਨੂੰ ਵੇਖਣ ਲਈ ਗਿਆ; ਪਰ ਬਾਗ਼ ਵਿਚ ਪੈਰ ਧਰਦਿਆਂ ਸਾਰ ਸ਼ਦਾਦ ਦੇ ਸਵਾਸ ਨਿਕਲ ਗਏ। ਪੰਜਾਬੀ ਦੇ ਕਿੱਸਾ-ਸਾਹਿੱਤ ਵਿਚ ਸ਼ਦਾਦ ਦੇ ਹਵਾਲੇ ਆਮ ਮਿਲਦੇ ਹਨ :

ਨਮਰੂਦ, ਸ਼ਦਾਦ ਜਹਾਨ ਉਤੇ
ਦੋਜ਼ਖ਼ ਅਤੇ ਬਹਿਸ਼ਤ ਬਣਾਇ ਗਇਆ।
(ਹੀਰ ਵਾਰਸ)

(ਸ-192) **ਸੰਧਉਰਾ :**

(ਵੇਖੋ : ਸਿੰਧਉਰਾ)।

(ਸ-193) **ਸਧਨਾ :**

ਇਕ ਪ੍ਰਸਿੱਧ ਭਗਤ ਜੋ ਨਾਮਦੇਵ ਦਾ ਸਮਕਾਲੀ ਸੀ। ਸਧਨਾ ਸੇਹਵਾਨ (ਸਿੰਧ) ਦਾ ਵਸਨੀਕ ਮੰਨਿਆ ਜਾਂਦਾ ਹੈ। ਇਹ ਕਿੱਤੇ ਵਲੋਂ ਕਸਾਈ ਸੀ। ਇਸ ਦਾ ਇਕ ਸ਼ਬਦ ਆਦਿ ਗ੍ਰੰਥ ਵਿਚ, ਬਿਲਾਵਲ ਰਾਗ ਵਿਚ, ਦਰਜ ਹੈ। ਸਧਨਾ ਮੂਰਤੀ ਪੂਜਕ ਸੀ ਅਤੇ ਸਾਲਗਰਾਮ ਨੂੰ ਵਿਸ਼ਨੂੰ ਦਾ ਸਰੂਪ ਮੰਨ ਕੇ ਆਪਣੀ ਤਕੜੀ ਵਿਚ ਹੀ, ਉਸ ਨੂੰ ਝੂਲਾ ਝੁਲਾਇਆ ਕਰਦਾ ਸੀ। ਕਿਹਾ ਜਾਂਦਾ ਹੈ ਕਿ ਸਧਨੇ ਨੇ ਸਾਲਗਰਾਮ ਨਾਲ ਹੀ ਮਾਸ ਤੋਲਣਾ ਸ਼ੁਰੂ ਕਰ ਦਿਤਾ। ਉਸ ਸਾਲਗਰਾਮ ਵਿਚ ਅਜਿਹੀ ਅਦਭੁਤ ਸ਼ਕਤੀ ਆ ਗਈ ਕਿ ਜਿਤਨਾ ਮਾਸ ਸਧਨੇ ਨੇ ਤੋਲਣਾ ਹੁੰਦਾ, ਉਤਨਾ ਹੀ ਵਜ਼ਨ ਸਾਲਗਰਾਮ ਗ੍ਰਹਿਣ ਕਰ ਲੈਂਦਾ। ਸਾਲਗਰਾਮ ਦੀ ਇਹ ਦੁਰਦਸ਼ਾ ਵੇਖ ਕੇ ਇਕ ਸੰਤ ਸਧਨੇ ਤੋਂ ਉਹ ਸਾਲਗਰਾਮ ਮੰਗ ਕੇ ਲੈ ਗਿਆ। ਸੰਤ ਨੇ ਘਰ ਜਾ ਕੇ ਸਾਲਗਰਾਮ ਨੂੰ ਇਸ਼ਨਾਨ ਕਰਵਾਇਆ। ਫਿਰ ਧੂਪ ਧੁਖਾ ਕੇ ਤੇ ਚੰਦਨ ਦਾ ਤਿਲਕ ਲਗਾ ਕੇ ਸਾਲਗਰਾਮ ਦੀ ਪੂਜਾ ਕੀਤੀ। ਪਰ ਸਾਲਗਰਾਮ ਨੇ, ਸੁਪਨ ਵਿਚ ਪ੍ਰਗਟ ਹੋ ਕੇ, ਸੰਤ ਨੂੰ ਆਦੇਸ਼ ਦਿਤਾ ਕਿ ਉਹ ਉਸ ਨੂੰ ਸਧਨੇ ਦੇ ਘਰ ਹੀ ਛੱਡ ਆਵੇ, ਕਿਉਂ ਜੋ ਸਧਨਾ ਉਸ ਨੂੰ ਦਿਲੋਂ ਪ੍ਰੇਮ ਕਰਦਾ ਸੀ।

ਸਧਨੇ ਨੂੰ ਕਰਮ-ਸਿਧਾਂਤ ਦਾ ਗਿਆਨ ਇਕ ਬਕਰੇ ਤੋਂ ਹੋਇਆ। ਸਾਖੀ ਹੈ ਕਿ ਇਕ ਵਾਰ ਕੋਈ ਸ਼ਾਹੂਕਾਰ ਰਾਤ ਵੇਲੇ ਸਧਨੇ ਕੋਲੋਂ ਮਾਸ ਲੈਣ ਆਇਆ। ਪਹਿਲੇ ਬਕਰੇ ਦਾ ਮਾਸ ਖ਼ਤਮ ਹੋ ਜਾਣ ਕਰ ਕੇ, ਸਧਨੇ ਨੇ ਵਾੜੇ ਵਿਚ ਬੰਨ੍ਹੇ, ਇਕ ਜ਼ਿੰਦਾ ਬਕਰੇ ਦਾ ਪਟ ਚੀਰਨਾ ਚਾਹਿਆ। ਬਕਰਾ ਹੱਸ ਪਿਆ ਤੇ ਕਹਿਣ ਲੱਗਾ : "ਵੇਖ, ਹਰ ਕਰਮ ਦਾ ਫਲ ਭੋਗਣਾ ਪੈਂਦਾ ਏ, ਅੱਗੇ ਕਈ ਜਨਮ ਤੂੰ ਮੈਨੂੰ ਵਢਦਾ ਰਿਹਾ ਏਂ ਤੇ ਮੈਂ ਤੈਨੂੰ, ਪਰ ਹੁਣ ਜਿਉਂਦੇ ਦਾ ਮਾਸ ਵਢ ਕੇ ਤੂੰ ਨਵੀਂ ਭਾਜੀ ਨਾ ਪਾ। ਮੈਨੂੰ ਵੀ ਅਗਲੇ ਜਨਮ ਤੇਰੇ ਨਾਲ ਇਹੋ ਕੱਸਬ ਕਰਨਾ ਪਏਗਾ।" ਉਦੋਂ ਤੋਂ ਸਧਨੇ ਨੂੰ ਗਿਆਨ ਹੋ ਗਿਆ ਅਤੇ ਉਸ ਨੇ ਕਸਾਈ ਦਾ ਕਿੱਤਾ ਛੱਡ ਦਿਤਾ।

ਇਕ ਹੋਰ ਸਾਖੀ ਅਨੁਸਾਰ, ਇਕ ਰੂਪਮਤੀ ਇਸਤ੍ਰੀ ਸਧਨੇ ਨਾਲ ਆਲਿੰਗਨ ਕਰਨਾ ਚਾਹੁੰਦੀ ਸੀ। ਉਸ ਦੇ ਪਤੀ ਨੇ ਉਸ ਨੂੰ ਵਰਜਿਆ, ਪਰ ਰੂਪਮਤੀ ਨੇ ਕਾਮ ਵਸ ਹੋ ਕੇ ਪਤੀ ਦਾ ਸਿਰ ਵੱਢ ਦਿਤਾ। ਸਧਨੇ ਨੇ ਜਦੋਂ ਉਸ ਦੀ ਕਾਮਨਾ ਪੂਰੀ ਨਾ ਕੀਤੀ, ਤਾਂ ਰੂਪਮਤੀ ਨੇ ਪਤੀ ਨੂੰ ਮਾਰਨ ਦਾ ਦੋਸ਼ ਸਧਨੇ ਦੇ ਸਿਰ ਥਪ ਦਿਤਾ, ਜਿਸ ਕਰ ਕੇ ਰਾਜੇ ਨੇ ਸਧਨੇ ਨੂੰ ਕਰੜੀ ਸਜ਼ਾ ਦਿਤੀ, ਪਰ ਪ੍ਰਭੂ ਨੇ ਸਧਨੇ ਦੀ ਪੈਜ ਰਖੀ। (ਬਿਲਾਵਲ ਰਾਗ ਦਾ ਸ਼ਬਦ 'ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖ ਧਾਰੀ' ਇਸੇ ਪ੍ਰਸੰਗ ਵਿਚ ਰਚਿਆ ਮੰਨਿਆ ਜਾਂਦਾ ਹੈ, ਜਿਸ ਵਿਚ ਦੱਸਿਆ ਗਿਆ ਹੈ ਕਿ ਪ੍ਰਭੂ ਪਾਖੰਡੀ ਭਗਤ ਦੀ ਵੀ ਪੈਜ ਰਖਦਾ

ਹੈ।) ਪਰ ਉਸੇ ਕਥਾ ਦੇ ਇਕ ਹੋਰ ਰੂਪਾਂਤਰ ਅਨੁਸਾਰ ਜਦੋਂ ਸਧਨੇ ਨੇ ਉਸ ਰੂਪਮਤੀ ਇਸਤ੍ਰੀ ਦੀ ਕਾਮਨਾ ਪੂਰੀ ਕਰਨ ਤੋਂ ਇਨਕਾਰ ਕਰ ਦਿਤਾ ਤਾਂ ਉਹ ਆਪਣੇ ਪਤੀ ਦੀ ਚਿਖਾ ਉਤੇ ਸਤੀ ਹੋ ਗਈ। ਸੋ ਸਧਨੇ ਨੇ ਇਹ ਦੋਹਿਰਾ ਉਚਾਰਿਆ :

ਰੰਨਾਂ ਚਲਿਤ੍ਰਹਾਰੀਆਂ ਦੇ ਅਜਬ ਡਿਠੇ ਰੰਗ।
ਪਹਿਲਾਂ ਮਾਰਨ ਪਤੀ ਨੂੰ,
ਫਿਰ ਸਤੀ ਹੋਵਣ ਸੰਗ।

ਸਧਨੇ ਦੇ ਅਨੁਯਾਈ 'ਸਧਨਾ-ਪੰਥੀ' ਦੇ ਨਾਂ ਨਾਲ ਪ੍ਰਸਿਧ ਹਨ। ਇਸ ਸੰਪ੍ਰਦਾਇ ਦਾ ਕੋਈ ਵੱਖਰਾ ਆਚਾਰ, ਚਿੰਤਨ ਤੇ ਰਹਿਤ-ਮਰਯਾਦਾ ਨਹੀਂ; ਵੈਸ਼ਨੋ ਭਗਤਾਂ ਵਾਂਗ ਇਨ੍ਹਾਂ ਵਿਚ ਵੀ ਸਾਲਗਰਾਮ ਦੀ ਪੂਜਾ ਕੀਤੀ ਜਾਂਦੀ ਹੈ। ਸਧਨੇ ਦੀ ਸਮਾਧ ਸਰਹੰਦ ਵਿਚ ਹੈ।

**(ਸ-194) ਸੰਧਲਾ :**

ਸਿਆਪੇ ਵੇਲੇ, ਤੀਵੀਆਂ ਸਿਰ ਤੋਂ ਦੁਪੱਟਾ ਉਤਾਰ ਕੇ ਆਪਣੇ ਲੱਕ ਦੁਆਲੇ, ਕਮਰਬੰਦ ਵਾਂਗ ਬੰਨ੍ਹ ਲੈਂਦੀਆਂ ਹਨ, ਇਸੇ ਨੂੰ ਸੰਧਲਾ ਕਹਿੰਦੇ ਹਨ :

ਲਕ ਮੇਰੇ ਸੰਧਲਾ, ਮੈਂ ਖੜੀ ਤੇਰੇ ਬਾਰ।
ਲਿਖੇ ਪਰਵਾਨੇ ਮੋੜ ਲੈ,
ਮੇਰਾ ਮਿਰਜ਼ਾ ਬਕੀ ਚਾੜ੍ਹ। — (ਲੋਕ ਗੀਤ)

(ਵੇਖੋ : ਸਿਆਪਾ)।

**(ਸ-195) ਸੰਧਾਰਾ :**

ਸੁਗਾਤਾਂ ਦੀ ਉਹ ਗੁਥੀ, ਜੋ ਸਜ-ਵਿਆਹੀ ਕੁੜੀ ਨੂੰ ਸਹੁਰਿਆਂ/ਪੇਕਿਆਂ ਵਲੋਂ ਤਿਉਹਾਰਾਂ ਉਤੇ ਭੇਜੀ ਜਾਂਦੀ ਹੈ। ਇਸ ਗੁਥੀ ਵਿਚ ਸਜ-ਵਿਆਹੀ ਦੇ ਕਪੜੇ-ਲਤੇ, ਗਹਿਣੇ ਟੂਮਾਂ, ਹਾਰ ਸ਼ਿੰਗਾਰ ਦੀਆਂ ਵਸਤਾਂ, ਚੂੜੀਆਂ, ਕਜਲਾ ਅਤੇ ਮਠਿਆਈ ਆਦਿ ਚੀਜ਼ਾਂ ਹੁੰਦੀਆਂ ਹਨ। ਸਜ-ਵਿਆਹੀਆਂ ਕੁੜੀਆਂ ਤੀਆਂ ਦਾ ਪਹਿਲਾ ਤਿਉਹਾਰ ਪੇਕੇ ਘਰ ਮਨਾਂਦੀਆਂ ਹਨ ਅਤੇ ਸਹੁਰੇ ਘਰੋਂ ਉਨ੍ਹਾਂ ਵਾਸਤੇ ਉਚੇਚੇ 'ਸੰਧਾਰੇ' ਆਉਂਦੇ ਹਨ।

**(ਸ-196) ਸੰਧਿਆ :**

(1) ਸੰਝ ਦਾ ਵੇਲਾ, ਜਿਸ ਦਾ ਮਾਨਵੀਕਰਣ ਸੰਧਿਆ ਦੇਵੀ ਦੇ ਰੂਪ ਵਿਚ ਕੀਤਾ ਜਾਂਦਾ ਹੈ। ਸੰਧਿਆ ਬ੍ਰਹਮਾ ਦੀ ਕੰਨਿਆਂ ਤੇ ਸ਼ਿਵ ਦੀ ਪਤਨੀ ਹੈ। ਸ਼ਿਵ ਪੁਰਾਣ ਅਨੁਸਾਰ ਬ੍ਰਹਮਾ ਦੇ ਮਨ ਵਿਚ ਆਪਣੀ ਕੰਨਿਆਂ ਸੰਧਿਆ ਲਈ ਕਾਮ ਜਾਗ ਉਠਿਆ ਤੇ ਕ੍ਰੀੜਾ ਲਈ ਉਹ ਉਸ ਦਾ ਪਿੱਛਾ ਕਰਨ ਲੱਗਾ। ਸੰਧਿਆ ਹਿਰਨੀ ਦਾ ਰੂਪ ਧਾਰ ਕੇ ਆਕਾਸ਼ ਵਲ ਦੌੜ ਗਈ। ਬ੍ਰਹਮਾ ਵੀ ਹਿਰਨ ਦਾ ਰੂਪ ਧਾਰ ਕੇ ਆਕਾਸ਼ ਵਿਚ ਉਸ ਦਾ ਪਿੱਛਾ ਕਰਨ ਲੱਗਾ। ਜਦੋਂ ਸ਼ਿਵ ਦੀ ਨਜ਼ਰ ਇਸ ਦ੍ਰਿਸ਼ ਵਲ ਗਈ ਤਾਂ ਸ਼ਿਵ ਨੇ ਕਰੋਧ ਵਿਚ ਬਾਣ ਸਾਧ ਕੇ ਹਿਰਨ ਦਾ ਸਿਰ ਵੱਢ ਦਿਤਾ। ਸ਼ਰਮਿੰਦਾ ਹੋ ਕੇ ਬ੍ਰਹਮਾ ਆਪਣੇ ਅਸਲੀ ਰੂਪ ਵਿਚ ਆ ਗਿਆ। ਸ਼ਿਵ ਦਾ ਬਾਣ ਤੇ ਹਿਰਨ ਦਾ ਸਿਰ ਦੋਵੇਂ ਹੀ ਨਛਤ੍ਰਾਂ ਦੇ ਰੂਪ ਵਿਚ ਆਕਾਸ਼ ਵਿਚ ਹਮੇਸ਼ਾਂ ਲਈ ਸਥਿਤ ਹੋ ਗਏ, ਪਹਿਲੇ ਨਛਤ੍ਰ ਦਾ ਨਾਂ ਅਰਦ੍ਰਾ ਹੈ ਤੇ ਦੂਜੇ ਦਾ ਮ੍ਰਿਗਸਿਰਾ।

(2) ਸੰਝ ਦਾ ਵੇਲਾ, ਸੰਧਿਆ ਨਾਲ ਕਈ ਤਰ੍ਹਾਂ ਦੇ ਵਿਚਾਰ, ਭਾਵਨਾ ਤੇ ਮਨੌਤਾਂ ਜੁੜੀਆਂ ਹੋਈਆਂ ਹਨ। ਸੰਧਿਆ ਵੇਲੇ ਦੋਵੇਂ ਪੁੜ ਇਕ ਦੂਜੇ ਨੂੰ ਮਿਲਦੇ ਹਨ, ਇਸ ਲਈ ਸਿਧੇ ਪੁਠੇ ਹੱਥ ਮਾਰਨੇ ਜਾਂ ਤਾਸ਼ ਚੋਪੜ ਆਦਿ ਖੇਡਣਾ ਅਸ਼ੁਭ ਮੰਨਿਆ ਜਾਂਦਾ ਹੈ। ਤ੍ਰਿਕਾਲਾਂ ਵੇਲੇ ਭੂਤ ਪ੍ਰੇਤ, ਰਾਖਸ਼ ਆਦਿ ਸੁਚੇਤ ਤੇ ਵਧੇਰੇ ਬਲਵਾਨ ਮੰਨੇ ਜਾਂਦੇ ਹਨ।

ਪਹਿਲਿਆਂ ਵਿਚ ਡੋਲੀ ਹਮੇਸ਼ਾਂ ਸੰਧਿਆ ਵੇਲੇ ਘਰ ਲਿਆਉਣ ਦੀ ਪ੍ਰਥਾ ਸੀ, ਜੇ ਸੰਧਿਆ ਤੋਂ ਪਹਿਲਾਂ ਡੋਲੀ ਪਿੰਡ ਵਿਚ ਪੁਜ ਵੀ ਜਾਂਦੀ ਤਾਂ ਸੰਧਿਆ ਤਕ ਮੰਦਰ ਜਾਂ ਗੁਰਦੁਆਰੇ ਵਿਚ ਠਹਿਰਦੀ। ਗੁਜਰਾਤ ਤੇ ਲਹਿੰਦੇ ਦੇ ਇਲਾਕੇ ਵਿਚ ਇਹ ਰਵਾਜ ਸੀ ਕਿ ਵਿਆਹੁੰਦੜ ਨੂੰ ਸੰਧਿਆ ਦਾ ਤਾਰਾ ਵਿਖਾ ਕੇ ਘਰ ਲਿਜਾਇਆ ਜਾਂਦਾ। ਪਹਿਲਿਆਂ ਵਿਚ ਕਿਸੇ ਮ੍ਰਿਤਕ ਦਾ ਦਾਹ ਸੰਸਕਾਰ ਕਰਨ ਮਗਰੋਂ ਲੋਕ ਸੰਧਿਆ ਤਕ ਘਰ ਨਹੀਂ ਸਨ ਪਰਤਦੇ। ਜੇ ਕੰਮ ਪਹਿਲਾਂ ਨਿਬੜ ਜਾਵੇ ਤਾਂ ਸੰਧਿਆ ਤਕ ਜੰਗਲ ਵਿਚ ਹੀ ਕਿਸੇ ਨਦੀ ਦੇ ਕੰਢੇ ਬਿਸਰਾਮ ਕਰਦੇ ਸਨ।

(3) ਹਿੰਦੂ ਸਵੇਰੇ, ਦੁਪਹਿਰ ਤੇ ਆਥਣ ਵੇਲੇ ਜੋ ਪੂਜਾ, ਜਪੁ, ਗਾਯਤ੍ਰੀ ਤੇ ਤਰਪਣ ਕਰਦੇ ਹਨ, ਉਸ ਨੂੰ ਵੀ ਸੰਧਿਆ ਕਿਹਾ ਜਾਂਦਾ ਹੈ। ਸਵੇਰ ਦੀ ਸੰਧਿਆ ਸੂਰਜ ਨਿਕਲਣ ਤੋਂ ਇਕ ਘੜੀ ਪਹਿਲਾਂ ਜਾਂ ਪਿਛੋਂ ਪੂਰਵ ਮੁਖ ਕੀਤੀ ਜਾਂਦੀ ਹੈ। ਦੁਪਹਿਰ ਦੀ ਸੂਰਜ ਦੇ ਸਿਰ ਉਤੇ ਆਉਣ ਵੇਲੇ ਉਤਰ ਮੁਖ ਕੀਤੀ ਜਾਂਦੀ ਹੈ। ਸੰਝ ਦੀ ਸੂਰਜ ਦੇ ਡੁਬਣ ਤੋਂ ਇਕ ਘੜੀ ਪਹਿਲਾਂ ਜਾਂ ਪਿਛੋਂ, ਪੱਛਮ-ਉਤਰ ਵਲ ਮੁਖ ਕਰ ਕੇ ਕੀਤੀ ਜਾਂਦੀ ਹੈ। ਸੰਧਿਆ ਕਰਨ ਵੇਲੇ ਗਾਯਤ੍ਰੀ ਪਾਠ ਤੋਂ ਇਲਾਵਾ ਸੂਰਜ ਨੂੰ ਤਰਪਣ ਦਿਤਾ ਜਾਂਦਾ ਹੈ। ਪੂਰਨਮਾਸ਼ੀ, ਮੱਸਿਆ, ਸੰਗਰਾਂਦ ਅਤੇ ਸਰਾਧਾਂ ਵਿਚ ਸੰਝ ਦੀ ਸੰਧਿਆ ਨਹੀਂ ਕੀਤੀ ਜਾਂਦੀ (ਵੇਖੋ : ਗਾਯਤ੍ਰੀ)।

**(ਸ-197) ਸੰਧੀ :**

ਕਿਸੇ ਦੇਵੀ ਦੇਵਤੇ ਨੂੰ ਅਰਪਣ ਕੀਤਾ ਹੋਇਆ ਬੱਚਾ; ਕਈ ਹਿੰਦੂ, ਜਿਨ੍ਹਾਂ ਦੇ ਘਰ ਸੰਤਾਨ ਨਹੀਂ ਹੁੰਦੀ, ਆਪਣੇ ਪਹਿਲੇ ਬਾਲ ਦੀ ਦੁਸੰਧੀ ਕਿਸੇ ਦੇਵਤੇ ਪ੍ਰਤੀ ਅਰਪਣ ਕਰਨ ਦੀ ਸੁਖਣਾ ਸੁਖਦੇ ਹਨ। ਜਦੋਂ ਬਾਲ ਰਤਾ ਵੱਡਾ ਹੋ ਜਾਂਦਾ ਹੈ, ਤਾਂ ਉਸ ਨੂੰ, ਪਹਿਲਾਂ, ਆਪਣੇ ਇਸ਼ਟ ਦੇਵਤੇ ਦੀ ਭੇਟ ਚੜ੍ਹਾ ਦਿਤਾ ਜਾਂਦਾ ਹੈ; ਫਿਰ, ਉਸੇ ਵੇਲੇ, ਉਸ ਦਾ ਮੁੱਲ ਠਹਿਰਾ ਕੇ ਸਾਰਾ ਮੁੱਲ ਜਾਂ ਦਸਵਾਂ ਹਿੱਸਾ (ਦੁਸੰਧੀ) ਇਸ਼ਟ ਨੂੰ ਤਾਰ ਕੇ, ਬਾਲ ਨੂੰ ਵਾਪਸ ਲੈ ਲਿਆ ਜਾਂਦਾ ਹੈ। ਇਸ ਬਾਲ ਤੇ ਗੀਤ ਦੋਹਾਂ ਨੂੰ, ਜੇ ਪੂਰੀ ਰਕਮ ਤਾਰੀ ਹੋਵੇ ਤਾਂ ਸੰਧੀ ਅਤੇ ਜੇ ਦਸਵਾਂ ਹਿੱਸਾ ਤਾਰਿਆ ਹੋਵੇ ਤਾਂ ਦੁਸੰਧੀ ਕਹਿੰਦੇ ਹਨ।

(2) ਗੰਢ ਚਿਤਰਾਵੇ ਦੀ ਰੀਤ ਨੂੰ ਵੀ, ਸਨਾਤਨੀ ਹਿੰਦੂ, 'ਸੰਧੀ' ਕਹਿੰਦੇ ਹਨ।

**(ਸ-198) ਸੰਧੂਰਨਾ :**

ਦੇਵਤੇ ਨੂੰ ਮਣਸ ਕੇ ਖੁਲ੍ਹਾ ਛੱਡਿਆ ਗਿਆ ਬਲਦ ਜਾਂ ਕੋਈ ਹੋਰ ਪਸ਼ੂ। ਕਈ ਹਿੰਦੂ ਕਿਸੇ ਸੁਖਣਾ ਦੀ ਪੂਰਤੀ ਵਜੋਂ, ਬਲਦ, ਸੰਢੇ ਜਾਂ ਹਾਥੀ ਦੇ ਮੱਥੇ ਉਤੇ, ਆਪਣੇ ਇਸ਼ਟ ਦੇਵ ਦਾ ਕੋਈ ਚਿੰਨ੍ਹ ਜਾਂ ਆਕ੍ਰਿਤੀ, ਸੰਧੂਰ ਨਾਲ ਚਿਤ੍ਰ ਕੇ, ਉਸਨੂੰ ਖੁਲ੍ਹਾ ਛੱਡ ਦੇਂਦੇ ਹਨ; ਇਸ ਕਿਰਿਆ ਨੂੰ ਸੰਧੂਰਨਾ ਆਖਦੇ ਹਨ ਅਤੇ ਇਸ ਦਾ ਮਹਾਤਮ ਬਲੀ ਦੇ ਤੁਲ ਸਮਝਿਆ ਜਾਂਦਾ ਹੈ। ਅਜਿਹੇ ਪਸ਼ੂ ਨੂੰ ਹਿੰਦੂ ਦੇਵਤੇ ਦੀ ਅਮਾਨਤ ਸਮਝ ਕੇ ਪੂਜਦੇ ਅਤੇ ਆਟੇ ਦੇ ਪੇੜੇ ਤੇ ਮਠਿਆਈ ਆਦਿ ਖਵਾਂਦੇ ਹਨ। ਧਾਰਨਾ ਹੈ ਕਿ ਅਜਿਹੇ ਪਸ਼ੂ ਨੂੰ ਜੇ ਲਤ, ਮੁੱਕਾ ਜਾਂ ਸੋਟੀ ਮਾਰੀ ਜਾਵੇ ਤਾਂ ਘਰ ਵਿਚ ਦੁਖ ਦਲਿੱਦਰ ਵਧਦਾ ਹੈ।

**(ਸ-199) ਸੰਧੂ :**

ਜੱਟਾਂ ਦੀ ਇਕ ਗੋਤ (ਵੇਖੋ : ਸਿੱਧੂ)।

**(ਸ-200) ਸੰਧੂਰ :**

ਲਾਲ ਰੰਗ ਦਾ ਇਕ ਵਿਸ਼ੇਸ਼ ਧੂੜਾ, ਜਿਸ ਨਾਲ ਸੁਹਾਗਣਾਂ ਆਪਣੀ ਮਾਂਗ ਭਰਦੀਆਂ ਹਨ। ਇਹ ਧੂੜਾ ਬੜਾ ਸ਼ੁਭ, ਮੰਗਲਮਈ ਤੇ ਕਲਿਆਣੀ ਮੰਨਿਆ ਜਾਂਦਾ ਹੈ। ਇਸ ਦੀ ਵਰਤੋਂ ਚੰਦਰੀਆਂ ਰੂਹਾਂ ਤੇ ਕਾਮੀ ਨਜ਼ਰਾਂ ਨੂੰ ਦੂਰ ਰਖਦੀ ਹੈ। ਬੁੱਢੀਆਂ ਕਹਿੰਦੀਆਂ ਹਨ ਜਿਸ ਤੀਵੀਂ ਦੀ ਮਾਂਗ ਵਿਚ ਸੰਧੂਰ ਏ, ਉਸ ਦੇ ਪਤੀ ਦੇ ਨੇੜੇ ਪ੍ਰੇਤ ਰੂਹ ਨਹੀਂ ਟਿਕਦੀ। ਜਾਪਦਾ ਹੈ ਕਿ ਮਾਂਗ ਵਿਚ ਸੰਧੂਰ ਭਰਨਾ ਕਿਸੇ ਅਤਿ ਪ੍ਰਾਚੀਨ ਆਦਿਮ ਰੀਤ

ਦੀ ਰਹਿੰਦ ਹੈ। ਆਦਿਮ ਅਵਸਥਾ ਵਿਚ ਜਦੋਂ ਕੋਈ ਸ਼ਖ਼ਸ ਦੂਜੇ ਕਿਸੇ ਕਬੀਲੇ ਦੀ ਮੁਟਿਆਰ ਨੂੰ ਉਧਾਲ ਕੇ ਲਿਆਉਂਦਾ ਸੀ, ਤਾਂ ਉਸ ਨੂੰ ਆਪਣੇ ਕਬੀਲੇ ਵਿਚ ਸ਼ਾਮਲ ਕਰਨ ਵੇਲੇ, ਇਕ ਰੀਤ ਦੁਆਰਾ ਚੀਚੀ ਉਂਗਲੀ ਵਿਚੋਂ ਲਹੂ ਕੱਢ ਕੇ, ਉਸ ਮੁਟਿਆਰ ਦੇ ਮੱਥੇ ਜਾਂ ਮਾਂਗ ਉਤੇ ਲਗਾਂਦਾ ਸੀ। ਭਾਰਤ ਦੇ ਕਈ ਕਬੀਲਿਆਂ ਵਿਚ ਇਹ ਪ੍ਰਥਾ ਹੁਣ ਤਕ ਹੈ ਕਿ ਵਿਆਹ ਵੇਲੇ ਵਰ, ਆਪਣੀ ਚੀਚੀ ਉਂਗਲੀ ਵਿਚੋਂ ਲਹੂ ਕੱਢ ਕੇ ਕੰਨਿਆਂ ਦੇ ਮੱਥੇ ਉਤੇ ਲਗਾਂਦਾ ਹੈ।

ਐਨ. ਐਮ. ਪੇਨਜ਼ਰ (ਔਸ਼ਨ ਆਫ਼ ਸਟੋਰੀ, 2,23) ਦਾ ਵਿਚਾਰ ਹੈ ਕਿ ਸੰਧੂਰ ਦੀ ਵਰਤੋਂ ਲਹੂ ਨਾਲ ਸੰਬੰਧਿਤ ਕਿਸੇ ਪ੍ਰਾਚੀਨ ਰੀਤ ਦਾ ਹੀ ਅਵਸ਼ੇਸ਼ ਹੈ, ਜਿਸ ਦੁਆਰਾ ਵਰ ਕੰਨਿਆਂ ਨੂੰ ਆਪਣੇ ਕਬੀਲੇ ਵਿਚ ਗ੍ਰਹਿਣ ਕਰਦਾ ਸੀ।

ਕਈ ਧਾਰਮਕ ਸਿਧੀਆਂ ਲਈ ਵੀ ਸੰਧੂਰ ਦੀ ਵਰਤੋਂ ਕੀਤੀ ਜਾਂਦੀ ਹੈ। ਹਿੰਦੂ ਸੰਧੂਰ ਨਾਲ ਟਿਕੇ ਕਢਦੇ ਹਨ। ਪੂਜਾ ਵੇਲੇ ਦੇਵਤੇ ਦੀ ਮੂਰਤੀ ਉਤੇ ਸੰਧੂਰ ਧੂੜਿਆ ਜਾਂਦਾ ਹੈ, ਖ਼ਾਸ ਤੌਰ ਉਤੇ ਹਨੂੰਮਾਨ ਦੀ ਮੂਰਤੀ ਉਤੇ। ਦੀਵਾਲੀ ਦੀ ਰਾਤ, ਲੱਛਮੀ ਪੂਜਾ ਵੇਲੇ, ਲੱਛਮੀ ਦੀ ਮੂਰਤੀ ਸੰਧੂਰੀ ਜਾਂਦੀ ਹੈ। ਪੂਜਾ ਵੇਲੇ ਥਾਲ ਵਿਚ ਜੋ ਰੁਪਏ ਰਖੇ ਜਾਂਦੇ ਹਨ, ਉਨ੍ਹਾਂ ਉਪਰ ਸੰਧੂਰ ਨਾਲ ਕਿਸੇ ਦੇਵੀ ਦੇਵਤੇ ਦੀ ਮੂਰਤ ਉਲੀਕਣ ਦੀ ਪ੍ਰਥਾ ਹੈ। ਹਿੰਦੂਆਂ ਵਿਚ ਜਦੋਂ ਕੋਈ ਗਊ, ਬਛੜਾ ਜਾਂ ਸਾਂਢ ਮਣਸ ਕੇ ਛੱਡਿਆ ਜਾਂਦਾ ਹੈ ਜਾਂ ਕਿਸੇ ਬ੍ਰਾਹਮਣ ਨੂੰ ਦਾਨ ਵਜੋਂ ਦਿਤਾ ਜਾਂਦਾ ਹੈ, ਤਾਂ ਪਹਿਲਾਂ ਉਸ ਦੇ ਮੱਥੇ ਉਤੇ ਸੰਧੂਰ ਨਾਲ ਇਸ਼ਟ ਦਾ ਕੋਈ ਚਿੰਨ੍ਹ ਜਾਂ ਆਕ੍ਰਿਤੀ ਬਣਾ ਲਈ ਜਾਂਦੀ ਹੈ। ਬਲੀ ਦੇਣ ਤੋਂ ਪਹਿਲਾਂ ਵੀ ਪਸ਼ੂ ਨੂੰ ਸੰਧੂਰਨਾ ਜ਼ਰੂਰੀ ਹੁੰਦਾ ਹੈ।

ਵਿਧਵਾ ਇਸਤ੍ਰੀ ਕਦੇ ਸੰਧੂਰ ਨਾਲ ਮਾਂਗ ਨਹੀਂ ਭਰਦੀ। ਜੇ ਸੁਹਾਗਣ ਇਸਤ੍ਰੀ ਦੀ ਮਾਂਗ ਦਾ ਸੰਧੂਰ ਕੋਈ ਪੂੰਝ ਦੇਵੇ, ਤਾਂ ਇਸ ਨੂੰ ਅਪਸ਼ਗਨ ਮੰਨਿਆ ਜਾਂਦਾ ਹੈ।

ਹਰਦੁਆਰ ਵਿਚ, ਕਈ ਸੁਹਾਗਵੰਤੀਆਂ, ਆਪਣੇ ਸੁਹਾਗ ਦੀ ਥਿਰਤਾ ਲਈ, ਸ਼ਿੰਗਾਰ ਪਟਾਰੀ ਵਿਚ ਸੰਧੂਰ ਅਤੇ ਕੁਝ ਹੋਰ ਸ਼ਿੰਗਾਰ ਦੀਆਂ ਵਸਤੂਆਂ ਪਾ ਕੇ ਗੰਗਾ ਨਦੀ ਵਿਚ ਭੇਟ ਕਰਦੀਆਂ ਹਨ। ਇਸ ਤਰ੍ਹਾਂ ਗੰਗਾ ਮਾਈ ਉਨ੍ਹਾਂ ਦੇ ਸੁਹਾਗ ਦੀ ਰੱਖਿਆ ਕਰਦੀ ਹੈ।

(ਸ-201) **ਸੰਨ ਚਾਲ੍ਹੀਏ ਦਾ :**

ਸਿਆਲਕੋਟ ਦੇ ਇਲਾਕੇ ਵਿਚ, 1780 ਈ: ਵਿਚ, ਬੜਾ ਭਿਆਨਕ ਕਾਲ ਪਿਆ, ਜੋ ਤਿੰਨਾਂ ਸਾਲਾਂ ਤਕ, ਭਾਵ 1783 ਈ: ਤਕ ਰਿਹਾ। ਪਹਿਲੇ ਦੋ ਸਾਲ ਮੀਂਹ ਦਾ ਇਕ ਛੱਟਾ ਤਕ ਨਹੀਂ ਸੀ ਪਿਆ। ਇਸ ਕਾਲ ਵਿਚ ਹਜ਼ਾਰਾਂ ਲੋਕ ਭੁਖ ਤੇ ਦਲਿੱਦਰ ਦਾ ਸ਼ਿਕਾਰ ਹੋਏ; ਕੁਝ ਲੋਕ ਕਸ਼ਮੀਰ ਵਿਚ ਜਾ ਵਸੇ। ਸਿਆਲਕੋਟ ਦੇ ਇਲਾਕੇ ਦੇ ਲੋਕਾਂ ਦੇ ਜ਼ਹਿਨ ਵਿਚ ਅਜੇ ਤਕ ਇਸ ਕਾਲ ਦੀ ਵਿਕਰਾਲਤਾ ਦੀ ਯਾਦ ਸਮਾਈ ਹੋਈ ਹੈ ਅਤੇ ਉਹ ਭੁਖੇ ਤੇ ਜਮਤੀਲ ਸ਼ਖ਼ਸ ਨੂੰ 'ਸੰਨ ਚਾਲ੍ਹੀਏ ਦਾ ਮਰਿਆ ਹੋਇਆ' ਕਹਿੰਦੇ ਹਨ, ਕਿਉਂ ਜੋ ਉਦੋਂ ਬਿਕਰਮੀ ਸੰਮਤ 1840 ਸੀ।

ਇਸੇ ਮੌਕੇ ਨੂੰ 'ਝਾ ਟੋਪੀਆ' ਕਾਲ ਵੀ ਕਹਿੰਦੇ ਹਨ। ਝਾ ਟੋਪੀ ਅੰਨ ਨੂੰ ਮਿਣਨ ਦੇ ਪਰਮਾਣ ਹਨ। ਉਦੋਂ ਅੰਨ ਦੀਆਂ ਕੀਮਤਾਂ ਬਹੁਤ ਚੜ੍ਹ ਗਈਆਂ ਸਨ ਤੇ ਅਨਾਜ ਰੁਪਏ ਦਾ ਪੌਣੇ ਦੋ ਸੇਰ ਵਿਕਿਆ ਸੀ, ਜੋ ਉਦੋਂ ਦੀ ਆਰਥਿਕ ਸਥਿਤੀ ਅਨੁਸਾਰ ਹੱਦੋਂ ਵਧ ਮਹਿੰਗਾ ਸੀ। ਸਿਆਲਕੋਟ ਦੇ ਇਲਾਕੇ ਵਿਚ ਇਕ ਹੋਰ ਭਿਆਨਕ ਕਾਲ 1812 ਈ: ਵਿਚ ਪਿਆ, ਜੋ ਦਸ ਮਹੀਨੇ ਰਿਹਾ, ਜਿਸ ਤੋਂ ਉਸ ਕਾਲ ਦਾ ਨਾਂ 'ਦਸ ਮਾਹਾ' ਪਿਆ। ਉਦੋਂ ਅੰਨ ਰੁਪਏ ਦਾ ਸਵਾ ਛੇ ਸੇਰ ਵਿਕਿਆ ਸੀ।

(ਸ-202) **ਸਨਕਾਦਿਕ :**

ਬ੍ਰਹਮਾ ਦੇ ਚਾਰ ਮਾਨਸਿਕ ਪੁੱਤਰ, ਜੋ ਉਨ੍ਹਾਂ ਦੇ ਮੱਥੇ ਵਿਚੋਂ ਉਤਪੰਨ ਹੋਏ, ਇਨ੍ਹਾਂ ਦੇ ਨਾਂ ਹਨ – ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ। ਇਨ੍ਹਾਂ ਵਿਚੋਂ ਸਭ ਤੋਂ ਵੱਡਾ ਸਨਕ ਸੀ,ਜਿਸਦੇ ਬਾਰੇ ਇਕ ਉਪ-ਪੁਰਾਣ ਵੀ ਮਿਲਦਾ ਹੈ। ਕਈ ਵਾਰ ਇਨ੍ਹਾਂ ਚੁਹਾਂ ਭਰਾਵਾਂ ਨੂੰ ਸਨਕਾਦਿਕ ਵੀ ਕਹਿ ਲਿਆ ਜਾਂਦਾ ਹੈ। ਕਈ ਥਾਈਂ ਇਨ੍ਹਾਂ ਭਰਾਵਾਂ ਦੀ ਗਿਣਤੀ ਸੱਤ ਲਿਖੀ ਹੋਈ ਵੀ ਮਿਲਦੀ ਹੈ। ਇਹ ਚਾਰੋਂ ਭਰਾ ਹਮੇਸ਼ਾਂ ਇਕੱਠੇ ਹੀ ਈਸ਼ਵਰ ਦੀ ਉਪਾਸ਼ਨਾ ਵਿਚ ਲੀਨ ਰਹਿੰਦੇ ਸਨ। ਇਸ ਲਈ ਇਨ੍ਹਾਂ ਨੂੰ ਪੂਰਨ ਬ੍ਰਹਮ ਗਿਆਨੀ ਮੰਨਿਆ ਗਿਆ ਹੈ। ਬ੍ਰਹਮਾ ਨੇ ਇਨ੍ਹਾਂ ਨੂੰ ਪਰਜਾਪਤੀ ਬਣਾਉਣ ਦੇ ਵਿਚਾਰ ਨਾਲ ਉਤਪੰਨ ਕੀਤਾ ਸੀ, ਪਰ ਇਨ੍ਹਾਂ ਨੇ ਪਰਜਾਪਤੀ ਬਣਨ ਨਾਲੋਂ ਈਸ਼ਵਰ ਦੀ ਉਪਾਸ਼ਨਾ ਵਿਚ ਲੀਨ ਰਹਿਣਾ ਵਧੇਰੇ ਠੀਕ ਸਮਝਿਆ, ਜਿਸ ਕਰ ਕੇ ਬ੍ਰਹਮਾ ਨੂੰ ਹੋਰ ਪੁੱਤਰ ਪੈਦਾ ਕਰਨੇ ਪਏ। ਸਨਕਾਦਿਕ ਦਾ ਮਾਨਸਿਕ ਪਿਤਾ ਹੋਣ ਦੇ ਨਾਤੇ ਬ੍ਰਹਮਾ ਨੂੰ ਸਨਕੇਸ਼ ਵੀ ਕਿਹਾ ਜਾਂਦਾ ਹੈ।

ਸਨਕਾਦਿਕਾਂ ਬਾਰੇ ਪ੍ਰਚਲਤ ਹੈ ਕਿ ਉਹ ਉਮਰ ਵਿਚ ਹਮੇਸ਼ਾਂ ਪੰਜਾਂ ਸਾਲਾਂ ਦੇ ਹੀ ਰਹੇ। ਕਾਲ ਅਤੇ ਮਾਯਾ ਦਾ ਉਨ੍ਹਾਂ ਉਤੇ ਉੱਕਾ ਅਸਰ ਨਹੀਂ ਸੀ। ਇਸ ਲਈ ਉਹ ਹਮੇਸ਼ਾਂ ਪ੍ਰਭੂ ਭਗਤੀ ਵਿਚ ਲੀਨ ਰਹਿੰਦੇ ਸਨ।

ਇਕ ਵਾਰ ਚਾਰੇ ਭਰਾ ਦੁਨੀਆਂ ਦਾ ਰਟਨ ਕਰਦੇ ਹੋਏ ਪਰਲੋਕ ਵਿਚ ਪ੍ਰਭੂ ਦੇ ਦਰਸ਼ਨਾਂ ਲਈ ਪੁਜੇ। ਪਰ ਦੁਆਰਪਾਲ — ਜੈ ਅਤੇ ਬਿਜੈ ਨੇ, ਉਨ੍ਹਾਂ ਨੂੰ ਰੋਕ ਲਿਆ। ਸਨਕ ਨੇ ਕਰੋਧਵਾਨ ਹੋ ਕੇ ਦੋਹਾਂ ਦੁਆਰਪਾਲਾਂ ਨੂੰ, ਜੋ ਆਪੋ ਵਿਚ ਸਕੇ ਭਰਾ ਸਨ, ਸਰਾਪ ਦੇ ਦਿਤਾ। ਉਸੇ ਵੇਲੇ ਉਹ ਦੋਵੇਂ ਭਰਾ ਰਾਖਸ਼ ਬਣ ਕੇ ਧਰਤੀ ਉਤੇ ਜਾ ਡਿਗੇ ਅਤੇ ਸਨਕਾਦਿਕਾਂ ਨੇ ਪ੍ਰਭੂ ਦੇ ਜਾ ਦਰਸ਼ਨ ਕੀਤੇ।

ਸਨਕ ਦੇ ਸਰਾਪ ਸਦਕਾ ਜੈ ਅਤੇ ਬਿਜੈ ਨੇ ਦੈਂਤ ਰੂਪ ਵਿਚ ਤਿੰਨ ਜਨਮ ਭੋਗੇ। ਪਹਿਲੇ ਜਨਮ ਵਿਚ ਦੋਵੇਂ ਹਿਰਨਾਕਸ਼ਿਪ ਅਤੇ ਹਰਨਾਕਸ਼ ਬਣੇ; ਦੂਜੇ ਵਿਚ ਸ਼ਿਸ਼ਪਾਲ ਅਤੇ ਦੰਤਵਕ੍ਰ ਅਤੇ ਤੀਜੇ ਵਿਚ ਕੁੰਭਕਰਣ ਤੇ ਰਾਵਣ। ਸਨਕ ਨੂੰ ਵੀ ਇਨ੍ਹਾਂ ਨੂੰ ਸਿਧੇ ਰਸਤੇ ਉਤੇ ਪਾਉਣ ਲਈ ਪਹਿਲਾਂ ਪ੍ਰਹਿਲਾਦ, ਫਿਰ ਹਨੂੰਮਾਨ ਤੇ ਅਖ਼ੀਰ ਅਕ੍ਰੂਰ ਦੇ ਰੂਪ ਵਿਚ ਤਿੰਨ ਵਾਰ ਜਨਮ ਧਾਰਨ ਕਰਨਾ ਪਿਆ ਅਤੇ ਇਨ੍ਹਾਂ ਰਾਖਸ਼ਾਂ ਦੇ ਤਸੀਹੇ ਸਹਿਣੇ ਪਏ। ਸਨਕ ਪ੍ਰਭੂ ਦਾ ਇਤਨਾ ਪਿਆਰਾ ਸੀ ਕਿ ਪ੍ਰਭੂ ਹਰ ਸੰਕਟ ਸਮੇਂ ਸਨਕ ਲਈ ਮਦਦ ਉਤੇ ਪੁਜਦੇ ਰਹੇ।

(ਸ-203) **ਸੰਨਿਆਸ :**

ਸ਼ਾਸਤ੍ਰਾਂ ਅਨੁਸਾਰ ਚੌਥਾ ਤੇ ਅੰਤਮ ਆਸ਼ਰਮ; (ਵੇਖੋ : ਆਸ਼ਰਮ)।

(ਸ-204) **ਸੰਨਿਆਸੀ :**

ਸ਼ਾਸਤ੍ਰਾਂ ਅਨੁਸਾਰ ਚੌਥਾ ਆਸ਼ਰਮ ਧਾਰਨ ਕਰਨ ਵਾਲਾ; ਹਿੰਦੂਆਂ ਦੀ ਆਸ਼ਰਮ ਸੰਸਥਾ ਅਨੁਸਾਰ ਗ੍ਰਿਹਸਤੀ ਲਈ 75 ਸਾਲ ਦੀ ਉਮਰ ਵਿਚ ਘਰ-ਕੁਟੰਬ ਤਿਆਗ ਕੇ ਤੱਪ ਸਾਧਨਾ ਵਿਚ ਲੀਨ ਹੋਣਾ ਜ਼ਰੂਰੀ ਹੈ। ਸੰਨਿਆਸੀ ਉਸ ਜਗਿਆਸੂ ਨੂੰ ਕਹਿੰਦੇ ਹਨ, ਜੋ ਘਰ-ਗ੍ਰਿਹਸਤੀ, ਧਨ ਮਾਲ ਅਤੇ ਦੁਨਿਆਵੀ ਸੁਖ ਤਿਆਗ ਕੇ ਸਾਧਨਾ ਵਿਚ ਰੁਝਾ ਹੋਵੇ; ਇਸ ਤਰ੍ਹਾਂ ਸੰਨਿਆਸੀ ਸ਼ਬਦ ਕਿਸੇ ਵੀ ਵਿਰਕਤ ਫ਼ਕੀਰ ਲਈ ਵਰਤਿਆ ਜਾ ਸਕਦਾ ਹੈ।

ਪਰ ਸੰਨਿਆਸੀ ਦੀ ਸੰਸਥਾ ਇਕ ਧਾਰਮਿਕ ਸੰਪ੍ਰਦਾਇ ਦੇ ਰੂਪ ਵਿਚ, ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਹੈ। ਜਾਪਦਾ ਹੈ ਕਿ ਆਸ਼ਰਮ ਦੀ ਸੰਸਥਾ ਤੋਂ ਪਹਿਲਾਂ ਸੰਨਿਆਸੀ ਇਕ ਸੰਪ੍ਰਦਾਇ

ਦਾ ਰੂਪ ਗ੍ਰਹਿਣ ਕਰ ਚੁਕੇ ਸਨ । ਕਈ ਸੰਨਿਆਸੀ ਆਪਣਾ ਮੁੱਢ ਦਤਾਤ੍ਰੇਯ ਨਾਲ ਜੋੜਦੇ ਹਨ, ਜੋ ਅਤ੍ਰੀ ਤੋਂ ਅਨਸੂਯਾ ਦਾ ਪੁੱਤਰ ਸੀ । ਦਤਾਤ੍ਰੇਯ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਤਿੰਨਾਂ ਦਾ ਅੰਸ਼-ਅਵਤਾਰ ਮੰਨਿਆ ਜਾਂਦਾ ਸੀ । ਬੁਧ ਧਰਮ ਦੀ ਚੜ੍ਹਤ ਸਮੇਂ ਬ੍ਰਾਹਮਣੀ ਗੌਰਵ ਦੇ ਘਟ ਜਾਣ ਨਾਲ, ਸੰਨਿਆਸੀਆਂ ਵਿਚ ਵੀ ਪਤਣ ਆ ਗਿਆ ਅਤੇ ਉਹ ਕਈ ਉਪਸ਼ਾਖਾਂ ਵਿਚ ਵੰਡੇ ਗਏ । ਬੁਧ ਧਰਮ ਦੇ ਪਤਣ ਤੋਂ ਬਾਅਦ ਸ਼ੰਕਰਾਚਾਰੀਆ ਨੇ ਸੰਨਿਆਸੀ ਸੰਪ੍ਰਦਾਇ ਦਾ ਮੁੜ ਸੰਗਠਨ ਕੀਤਾ ਅਤੇ ਇਸ ਦੇ ਚੁਹਾਂ ਚੇਲਿਆਂ ਨੇ ਚਾਰ ਵੱਖੋ ਵੱਖਰੇ ਮਠਾਂ ਦਾ ਮੁਢ ਬੰਨ੍ਹਿਆ, ਜਿਨ੍ਹਾਂ ਤੋਂ ਸੰਨਿਆਸੀਆਂ ਦੀਆਂ ਦਸ ਸ਼ਾਖ਼ਾਂ ਪ੍ਰਚਲਤ ਹੋਈਆਂ । ਆਚਾਰੀਆ ਵਿਸ਼ਰੂਪ ਤੋਂ ਤੀਰਥ ਅਤੇ ਆਸ਼ਰਮ; ਪਦਮਪਾਦ ਤੋਂ ਵਣ ਤੇ ਅਰਣਯ; ਤ੍ਰੋਟਕ ਤੋਂ ਗਿਰੀ, ਪਰਬਤ ਤੇ ਸਾਗਰ; ਅਤੇ ਪ੍ਰਿਥਵੀਧਰ ਤੋਂ ਸਰਸਵਤੀ, ਭਾਰਤੀ ਤੇ ਪੁਰੀ ਸ਼ਾਖ਼ਾਂ ਦਾ ਮੁਢ ਬੱਝਿਆ । ਸੰਨਿਆਸੀਆਂ ਦੀਆਂ ਇਨ੍ਹਾਂ ਦਸਾਂ ਸ਼ਾਖ਼ਾਂ ਦੇ ਨਾਂ ਗ੍ਰੰਥਾਂ ਵਿਚ ਇਕਸਾਰ ਨਹੀਂ ਮਿਲਦੇ । ਇਨ੍ਹਾ ਦਸਾਂ ਦੀ ਰਹਿਤ-ਮਰਯਾਦਾ ਤੇ ਵਿਚਾਰ ਸੰਕਲਪਾਂ ਵਿਚ ਵੀ ਭਿੰਨਤਾ ਹੈ, ਜਿਵੇਂ ਗਿਰੀ ਤੇ ਪੁਰੀ ਗ੍ਰਿਹਸਤ ਨੂੰ ਭੋਗਦੇ ਹਨ । ਤੀਰਥ, ਆਸ਼ਰਮ ਤੇ ਸਰਸਵਤੀ ਸੰਨਿਆਸੀ ਮਾਸ ਅਤੇ ਸੁਰਾ ਦੀ ਵਰਤੋਂ ਨਹੀਂ ਕਰਦੇ । ਗਿਰੀ, ਪਰਬਤ ਤੇ ਸਾਗਰ ਤਿੰਨੇ ਵੇਦਾਂਤੀ ਵਿਚਾਰਾਂ ਦੇ ਧਾਰਨੀ ਹਨ । ਪਰ ਉਪ੍ਰੋਕਤ ਸਭਨਾਂ ਸ਼ਾਖ਼ਾ ਵਿਚ ਸਾਂਝੀ ਗੱਲ ਜਪ ਤਪ ਕਰਨਾ, ਮਾਲਾ ਫੇਰਨੀ ਤੇ ਗਿਆਨ ਦੀ ਪ੍ਰਾਪਤੀ ਉਤੇ ਬਲ ਹੈ । ਇਨ੍ਹਾਂ ਦਸਾਂ ਸ਼ਾਖ਼ਾਂ ਨੂੰ 'ਦਸਨਾਮੀ' ਵੀ ਕਿਹਾ ਜਾਂਦਾ ਹੈ ।

ਪਰਾਸ਼ਰ ਸਿਮ੍ਰਤੀ ਵਿਚ ਸੰਨਿਆਸੀਆਂ ਦੀਆਂ ਚਾਰ ਸ਼ਾਖ਼ਾਂ ਦਾ ਵਰਨਣ ਹੈ — ਕੁਟੀਚਕ, ਬਹੂਦਕ, ਹੰਸ, ਪਰਮਹੰਸ । ਇਸ ਵੰਡ ਦਾ ਮੂਲ ਆਧਾਰ ਵੈਰਾਗ ਹੈ । ਪਹਿਲੀਆਂ ਤਿੰਨ ਸ਼ਾਖ਼ਾਂ ਦੇ ਸੰਨਿਆਸੀਆਂ ਵਿਚ ਤੀਬਰ ਵੈਰਾਗ ਹੁੰਦਾ ਹੈ, ਪਰ ਪਰਮਹੰਸ ਵਿਚ ਤੀਬਰਤਰ ਵੈਰਾਗ । ਕੁਟੀਚਕ ਤੇ ਬਹੂਦਕ ਤ੍ਰੈ-ਡੰਡੀਏ ਹਨ ਅਤੇ ਇਨ੍ਹਾਂ ਸਾਧੂਆਂ ਦੇ ਕੋਲ ਤਿੰਨ ਡੰਡੇ — ਮਨੋਡੰਡ, ਵਾਕ ਡੰਡ ਤੇ ਕਰਮ ਡੰਡ ਹੁੰਦੇ ਹਨ, ਜੋ ਮਨ, ਬਚਨ, ਕਰਮ ਉਤੇ ਕਾਬੂ ਪਾਉਣ ਦੀ ਪ੍ਰਤਿੱਗਿਆ ਦੇ ਬੋਧਿਕ ਹਨ । ਕੁਟੀਚਕ ਵਣਾਂ ਵਿਚ ਰਹਿ ਕੇ ਤਪੱਸਿਆ ਤੇ ਜਾਪ ਕਰਦੇ ਹਨ । ਉਹ ਜਾਂ ਤਾ ਰਾਹ ਗੁਜ਼ਰੂਆਂ ਦੀ ਭਿਖਿਆ ਨਾਲ ਪੇਟ ਪਾਲਦੇ ਹਨ ਜਾਂ ਫਿਰ ਆਪਣੇ ਅੰਗਾਂ ਸਾਕਾਂ ਦੇ ਘਰੋਂ ਭਿਛਿਆ ਮੰਗ ਕੇ ਖਾਂਦੇ ਹਨ । ਬਹੂਦਕ ਵਿਰਤੂ ਸੰਨਿਆਸੀ ਹਨ, ਜੋ ਕਦੇ ਇਕ ਥਾਂ ਤਿੰਨ ਦਿਨ ਤੋਂ ਵਧ ਨਹੀਂ ਠਹਿਰਦੇ । ਹੰਸ ਤੇ ਪਰਮਹੰਸ ਸੰਨਿਆਸੀ ਇਕ-ਡੰਡੀਏ ਹਨ, ਕਿਉਂ ਜੋ ਇਹ ਇਕੋ ਡੰਡਾ ਧਾਰਨ ਕਰਦੇ ਹਨ । ਹੰਸ ਵੇਦਾਂਤੀ ਵਿਚਾਰਾਂ ਦੇ ਧਾਰਨੀ ਹਨ ਅਤੇ ਇਹ ਆਤਮਾ ਤੇ ਪ੍ਰਮਾਤਮਾ ਨੂੰ ਇਕੋ ਰੂਪ ਮੰਨਦੇ ਹਨ । ਹੰਸ ਯੋਗ ਨੂੰ ਮੁਕਤੀ ਦਾ ਸਾਧਨ ਬਣਾਉਂਦੇ ਹਨ । ਪਰਮਹੰਸ ਪ੍ਰਭੂ ਤਕ ਪਹੁੰਚੇ ਹੋਏ ਪੂਰਨ ਬ੍ਰਹਮ ਗਿਆਨੀ ਹਨ, ਜਿਨ੍ਹਾਂ ਨੇ ਜੀਵਨ ਅਤੇ ਮੌਤ ਉਤੇ ਪੂਰਨ ਅਧਿਕਾਰ ਪ੍ਰਾਪਤ ਕੀਤਾ ਹੁੰਦਾ ਹੈ ।

ਸੰਨਿਆਸੀਆਂ ਦੀਆਂ ਕਈ ਹੋਰ ਉਪਸ਼ਾਖ਼ਾਂ ਵੀ ਹਨ, ਜਿਨ੍ਹਾਂ ਦਾ ਆਧਾਰ ਸੰਨਿਆਸੀਆਂ ਦੀਆਂ ਨਿਜੀ ਧਾਰਨਾਵਾਂ, ਪ੍ਰਵਿਰਤੀਆਂ ਤੇ ਜੀਵਨ-ਵਿਧਾਨ ਹਨ; ਜਿਵੇਂ ਅਵਧੂਤ, ਜੋ ਪੂਰਨ ਤਿਆਗੀ ਹੁੰਦੇ ਹਨ; ਨਾਂਗੇ, ਜੋ ਨੰਗੇ ਵਿਚਰਦੇ ਹਨ; ਝੰਗਲੀ, ਜੋ ਰੁਦ੍ਰਾਖ ਤੇ ਪੂਜਾ ਦੀ ਹੋਰ ਸਾਮਗਰੀ ਵੇਚਦੇ ਫਿਰਦੇ ਹਨ; ਅਘੋਰੀ, ਜੋ ਭੱਖ-ਅਭੱਖ ਸਭੋ ਕੁਝ ਖਾ ਜਾਂਦੇ ਹਨ; ਉਰਧ ਬਾਹੂ, ਜਿਨ੍ਹਾਂ ਦੀ ਇਕ ਬਾਂਹ ਸਦਾ ਉੱਚੀ ਰਖਣ ਕਰ ਕੇ ਜੜ੍ਹ ਹੋ ਚੁਕੀ ਹੁੰਦੀ ਹੈ; ਆਕਾਸ਼ਮੁਖੀ, ਜੋ ਹਮੇਸ਼ਾਂ ਆਸਮਾਨ ਵਲ ਨਿਹਾਰਦੇ ਰਹਿੰਦੇ ਹਨ; ਨਖੀ, ਜੋ ਨਹੁੰਆਂ ਨੂੰ ਕਦੇ ਨਹੀਂ ਕਟਦੇ; ਉਰਧ ਮੁਖੀ, ਜੋ ਦਰੱਖ਼ਤ ਨਾਲ ਪੁਠੇ ਲਟਕ ਕੇ ਤਪੱਸਿਆ ਕਰਦੇ ਹਨ; ਪੰਚ ਧੂਣੀਏ, ਜੋ ਆਪਣੇ ਆਲੇ ਦੁਆਲੇ ਚਾਰ ਧੂਣੀਆਂ ਬਾਲਦੇ ਹਨ ਤੇ ਪੰਜਵੀਂ ਧੂਣੀ ਸੂਰਜ ਦੀ ਤਪਸ਼ ਨੂੰ ਮਿਥਦੇ ਹਨ; ਮੋਨ ਬਰਤੀ, ਜੋ ਸਦਾ ਮੋਨ ਧਾਰੀ ਰਖਦੇ ਹਨ; ਜਲਸ਼ਾਹੀ, ਜੋ ਜਲ ਵਿਚ ਖਲੋ ਕੇ ਤਪੱਸਿਆ ਕਰਦੇ ਹਨ; ਫਲਾਹਾਰੀ, ਜੋ ਕੇਵਲ ਫਲ ਹੀ ਖਾਂਦੇ ਹਨ ਅਤੇ ਦੁਧਾਧਾਰੀ, ਜੋ ਕੇਵਲ ਦੁਧ ਉਤੇ ਹੀ ਨਿਰਵਾਹ ਕਰਦੇ ਹਨ ।

ਸੰਨਿਆਸੀਆਂ ਦੀਆਂ ਕੁਝ ਵੱਖਰੀਆਂ ਰਹੁ-ਰੀਤਾਂ ਤੇ ਰਹਿਤ ਮਰਯਾਦਾ ਹਨ । ਜਦੋਂ ਕੋਈ ਵਿਅਕਤੀ ਸੰਨਿਆਸ ਧਾਰਨ ਕਰਦਾ ਹੈ, ਤਾਂ ਪਹਿਲਾਂ ਉਹ ਆਪਣੇ ਪਿਤ੍ਰਾਂ ਦਾ ਸਰਾਧ ਤੇ ਤਰਪਣ ਕਰਦਾ ਹੈ । ਫਿਰ ਹਵਨ ਕਰ ਕੇ ਲੰਗੋਟੀ, ਡੰਡਾ ਤੇ ਜਲ ਪਾਤਰ ਤੋਂ ਇਲਾਵਾ ਆਪਣੀ ਸਭ ਮਲਕਿਅਤ ਦਾਨ ਕਰ ਦੇਂਦਾ ਹੈ । ਫਿਰ ਸਿਰ ਮੂੰਹ ਮੁੰਨਾ ਕੇ, ਆਤਮ-ਸਰਾਧ ਕਰਦਾ ਹੈ ਅਤੇ ਦੁਨੀਆਂ ਨਾਲੋਂ ਆਪਣਾ ਨਾਤਾ ਪੂਰਨ ਭਾਂਤ ਤੋੜ ਲੈਂਦਾ ਹੈ । ਪੰਡਤ ਹਰੀ ਕ੍ਰਿਸ਼ਨ ਕੌਲ ਨੇ ਸੰਨਿਆਸੀਆਂ ਦੀ ਦੀਖਿਆ ਦੀ ਰੀਤ ਨੂੰ 'ਪੰਜਾਬ ਸੈਨਸਸ ਰਿਪੋਰਟ 1912' (ਅੰਕ 146) ਵਿਚ ਬੜੇ ਵੇਰਵੇ ਨਾਲ ਦਿਤਾ ਹੈ ।

ਸੰਨਿਆਸੀ ਭਗਵੇ ਰੰਗ ਦੇ ਕਪੜੇ ਪਹਿਨਦੇ ਅਤੇ ਗਲ ਵਿਚ ਰੁਦ੍ਰਾਖ ਦੀ ਮਾਲਾ ਧਾਰਨ ਕਰਦੇ ਹਨ । ਰੁਦ੍ਰਾਖ ਵਿਚ ਕਈ ਲਕੀਰਾਂ ਹੁੰਦੀਆਂ ਹਨ, ਜਿਨ੍ਹਾਂ ਨੂੰ 'ਮੁਖ' ਕਹਿੰਦੇ ਹਨ । ਗਿਆਰਾਂ ਮੁਖੀ ਰੁਦ੍ਰਾਖ ਰਹੱਸਮਈ ਮੰਨੀ ਜਾਂਦੀ ਹੈ । ਸੰਨਿਆਸੀ ਮੱਥੇ ਉਤੇ ਵਿਭੂਤੀ ਨਾਲ ਤ੍ਰਿਪੁੰਡਰ ਦਾ ਚਿੰਨ੍ਹ ਕਢਦੇ ਹਨ ਅਤੇ ਇਨ੍ਹਾਂ ਦਾ ਮੂਲ ਮੰਤ੍ਰ 'ਓਮ ਨਮੋ ਸ਼ਿਵਾਯ' ਹੈ । ਕਈ ਸੰਨਿਆਸੀ ਵਾਲਾਂ ਨੂੰ ਮੁੰਨ ਕੇ ਸਫ਼ਾ ਚਟ ਕਰਵਾ ਲੈਂਦੇ ਹਨ, ਪਰ ਕਈ ਲਿਟਾਂ ਰਖਦੇ ਹਨ । ਸੰਨਿਆਸੀ ਹਿੰਦੂਆਂ ਵਾਂਗ ਨਾ ਤਾਂ ਜੰਞੂ ਪਹਿਨਦੇ ਹਨ ਅਤੇ ਨਾ ਹੀ ਚੋਟੀ ਰਖਦ ਹਨ । ਕੁਝ ਸੰਨਿਆਸੀ ਸ਼ਿਵ ਤੋਂ ਇਲਾਵਾ ਸ਼ਕਤੀ ਦੀ ਪੂਜਾ ਵੀ ਕਰਦੇ ਹਨ । ਇਹ ਸੰਨਿਆਸੀ ਰਾਤ ਵੇਲੇ ਇਕ ਗੁਪਤ ਗੀਤ 'ਮਾਰਗ' ਕਰਦੇ ਹਨ, ਜੋ ਨੌਂ ਰਾਤਾਂ ਤਕ ਚਲਦੀ ਰਹਿੰਦੀ ਹੈ, ਕਿਉਂ ਜੋ ਸ਼ਕਤੀ ਦੇ ਨੌਂ ਸਰੂਪ ਹਨ ।

ਸੰਨਿਆਸੀਆਂ ਦਾ ਆਪਣਾ ਵੱਖਰਾ ਆਚਾਰ-ਵਿਹਾਰ ਤੇ ਰਹਿਤ ਬਹਿਤ ਹੈ । ਉਹ ਦਿਨ ਵਿਚ ਕੇਵਲ ਇਕੋ ਵਾਰ ਭੋਜਨ ਕਰਦੇ ਹਨ । ਉਹ ਇਕੋ ਲੰਗੋਟੀ ਧਾਰਨ ਕਰਦੇ ਅਤੇ ਜ਼ਮੀਨ ਉਤੇ ਸੌਂਦੇ ਹਨ । ਕਿਸੇ ਇਕ ਥਾਂ ਬਹੁਤੀ ਦੇਰ ਨਹੀਂ ਠਹਿਰਦੇ, ਕਿਸੇ ਨੂੰ ਪ੍ਰਨਾਮ ਨਹੀਂ ਕਰਦੇ । ਉਨ੍ਹਾਂ ਦੀ ਮੌਤ ਉਤੇ ਕੋਈ ਕਿਰਿਆ ਕਰਮ ਨਹੀਂ ਕੀਤਾ ਜਾਂਦਾ, ਕਿਉਂ ਜੋ ਉਹ ਆਤਮ-ਸ਼ਰਾਧ ਕਰ ਕੇ ਹੀ ਇਸ ਸੰਪ੍ਰਦਾਇ ਵਿਚ ਸ਼ਾਮਲ ਹੁੰਦੇ ਹਨ । ਵੈਸੇ ਸੰਨਿਆਸੀ ਦਾ ਮ੍ਰਿਤਕ ਸੰਸਕਾਰ ਬੜਾ ਸੰਖੇਪ, ਪਰ ਵੱਖਰੀ ਭਾਂਤ ਦਾ ਹੈ । ਮ੍ਰਿਤਕ ਦੀ ਦੇਹ ਨੂੰ ਇਸ਼ਨਾਨ ਕਰਵਾ ਕੇ ਤੇ ਬਿਭੂਤ ਮਲ ਕੇ ਗੇਰੂਏ ਰੰਗ ਦੇ ਖੱਫਣ ਵਿਚ ਵਲ੍ਹੇਟਿਆ ਜਾਂਦਾ ਹੈ ਅਤੇ ਗਲੇ ਵਿਚ ਰੁਦ੍ਰਾਖ ਦੀ ਮਾਲਾ ਪਹਿਨਾਈ ਜਾਂਦੀ ਹੈ । ਉਸ ਦੀ ਝੋਲੀ ਵਿਚ, ਕੁਝ ਆਟਾ ਪਾ ਕੇ, ਉਸ ਦੇ ਨਾਲ ਹੀ ਕਬਰ ਵਿਚ ਰਖ ਦਿਤਾ ਜਾਂਦਾ ਹੈ । ਕਬਰ ਵਿਚ ਨਾਲ ਹੀ ਖਿੰਥਾ ਤੇ ਡੰਡਾ ਵੀ ਰਖਣ ਦਾ ਵਿਧਾਨ ਹੈ । ਕਈ ਵਾਰ ਨਾਰੀਅਲ ਨਾਲ ਮ੍ਰਿਤਕ ਦੀ ਖੋਪੜੀ ਨੂੰ ਭੰਨਿਆ ਜਾਂਦਾ ਹੈ, ਤਾਂ ਜੋ ਦਸਮ ਦੁਆਰ ਵਿਚ ਅਟਕੇ ਸਵਾਸ ਬਾਹਰ ਨਿਕਲ ਜਾਣ । ਸੰਨਿਆਸੀ ਮ੍ਰਿਤਕ ਦੇਹ ਨੂੰ ਦਬਦੇ ਜਾਂ ਜਲ ਪ੍ਰਵਾਹ ਕਰਦੇ ਹਨ । ਮ੍ਰਿਤਕ ਦੀ ਦੇਹ ਨੂੰ, ਚੌਕੜੀ ਦੇ ਆਸਣ ਵਿਚ ਬਿਠਾ ਕੇ, ਮਰਘਟ ਲਿਜਾਂਦੇ ਹਨ ਅਤੇ ਉਸ ਹਾਲਤ ਵਿਚ ਜ਼ਮੀਨ ਵਿਚ ਦਬਦੇ ਹਨ । ਦੱਬਣ ਵੇਲੇ ਮੂੰਹ ਪੂਰਬ ਜਾਂ ਉੱਤਰ-ਪੂਰਬ ਦਿਸ਼ਾ ਵਲ ਰਖਿਆ ਜਾਂਦਾ ਹੈ ।

ਸੰਨਿਆਸੀਆਂ ਦੇ ਅਚਾਰਜੀ 'ਓਖਰ ਪੋਖਰ' ਅਖਵਾਉਂਦੇ ਹਨ । ਮ੍ਰਿਤਕ ਸੰਨਿਆਸੀ ਦੇ ਕਪੜੇ ਤੇ ਬਿਸਤਰਾ ਆਦਿ ਇਨ੍ਹਾਂ ਅਚਾਰਜੀਆਂ ਨੂੰ ਹੀ ਦਾਨ ਕਰ ਦਿਤਾ ਜਾਂਦਾ ਹੈ । ਤੇਰ੍ਹਵੇਂ ਜਾਂ ਚਾਲ੍ਹੀਵੇਂ ਦਿਨ ਮ੍ਰਿਤਕ ਨਮਿਤ ਯੱਗ ਕਰ ਕੇ ਭੰਡਾਰਾ ਕੀਤਾ ਜਾਂਦਾ ਹੈ । ਪ੍ਰਸਿਧ ਸੰਨਿਆਸੀਆਂ ਦੀਆਂ

ਸਮਾਧੀਆਂ ਬਣਾਈਆਂ ਜਾਂਦੀਆਂ ਹਨ, ਜਿਥੇ ਖ਼ਾਸ ਖ਼ਾਸ ਤਿਥਾਂ ਉਤੇ ਮੇਲੇ ਲੱਗਦੇ ਹਨ।

ਗੁਰੂ ਨਾਨਕ ਦੇਵ ਦੇ ਸਮੇਂ ਪੰਜਾਬ ਵਿਚ ਸੰਨਿਆਸੀਆਂ ਦਾ ਜੀਵਨ ਕਾਫ਼ੀ ਵਿਕ੍ਰਿਤ ਅਤੇ ਭ੍ਰਿਸ਼ਟ ਹੋ ਕੇ ਨਿਰਾ ਭੇਖ ਹੀ ਬਣ ਗਿਆ ਸੀ, ਉਨ੍ਹਾਂ ਦੇ ਭੇਖ ਦਾ ਖੰਡਨ ਕਰਦਿਆਂ ਗੁਰੂ ਜੀ ਲਿਖਦੇ ਹਨ:

ਘੋਲੀ ਗੇਰੂ ਰੰਗੁ ਚੜ੍ਹਾਇਆ
ਵਸਤ੍ਰ ਭੇਖ ਭੇਖਾਰੀ।
ਕਾਪੜ ਫਾਰਿ ਬਨਾਈ ਖਿੰਥਾ
ਝੋਲੀ ਮਾਇਆ ਧਾਰੀ।
ਘਰਿ ਘਰਿ ਮਾਗੈ ਜਗੁ ਪਰਬੋਧੈ
ਮਨਿ ਅੰਧੈ ਪਤਿ ਹਾਰੀ।
ਭਰਮਿ ਭੁਲਾਣਾ ਸਬਦੁ ਨਾ ਚੀਨੈ
ਜੂਐ ਬਾਜੀ ਹਾਰੀ। (ਮਾਰੂ ਮਹਲਾ ੧)

(ਸ-205) **ਸਨਿਚਰ ਗ੍ਰਹਿ :**

ਛਨਿੱਛਰ ਅਥਵਾ ਸ਼ਨੀ ਗ੍ਰਹਿ; ਇਸ ਗ੍ਰਹਿ ਦੀ ਚਾਲ ਬਾਕੀ ਗ੍ਰਹਿਆਂ ਨਾਲੋਂ ਬੜੀ ਧੀਮੀ ਹੈ, ਜਿਸ ਕਰ ਕੇ ਇਸ ਗ੍ਰਹਿ ਦਾ ਨਾਂ 'ਸ਼ਨੈਸਚਰ', ਭਾਵ ਹੌਲੇ ਹੌਲੇ ਚੱਲਣ ਵਾਲਾ ਗ੍ਰਹਿ ਪੈ ਗਿਆ। ਇਹ ਗ੍ਰਹਿ ਢਾਈ ਸਾਲ ਤਕ ਇਕ ਰਾਸ਼ੀ ਵਿਚ ਰਹਿੰਦਾ ਹੈ। ਜੋਤਿਸ਼ ਅਨੁਸਾਰ ਇਹ ਗ੍ਰਹਿ ਸਭ ਗ੍ਰਹਿਆਂ ਤੋਂ ਵਧ ਚੰਦਰਾ ਅਤੇ ਕਰੜਾ ਹੈ। ਇਸ ਦਾ ਮੰਦ ਪ੍ਰਭਾਵ ਸਾਢੇ ਸਤ ਘੜੀਆਂ, ਸਾਢੇ ਸਤ ਦਿਨ, ਸਾਢੇ ਸਤ ਮਹੀਨੇ ਜਾਂ ਸਾਢੇ ਸਤ ਸਾਲ ਤਕ ਰਹਿੰਦਾ ਹੈ, ਜਿਸ ਨੂੰ 'ਸਾੜ੍ਹਸਤੀ', 'ਸਨਿਚਰ ਚੜ੍ਹਨਾ' ਜਾਂ 'ਦਈਆ ਚੜ੍ਹਨਾ' ਕਹਿੰਦੇ ਹਨ। ਸਾੜ੍ਹਸਤੀ ਤੋਂ ਬਚਣ ਲਈ ਲੋਕ ਸਨਿਚਰ ਦੇਵਤੇ ਨੂੰ ਪੂਜਦੇ, ਸਨਿਚਰਵਾਰ ਨੂੰ ਵਰਤ ਰਖਦੇ ਤੇ ਭਾਟੜਿਆਂ ਨੂੰ ਤਾਂਬੇ ਦਾ ਪੈਸਾ ਅਤੇ ਤੇਲ ਦਾਨ ਕਰਦੇ ਹਨ (ਵੇਖੋ : ਸਾੜ੍ਹਸਤੀ)।

(ਸ-206) **ਸਨਿਚਰ ਦੇਵਤਾ :**

ਇਕ ਦੇਵਤਾ ਜੋ ਸਨਿਚਰ ਗ੍ਰਹਿ ਦਾ ਹੀ ਮਾਨਵੀਕਰਣ ਹੈ। ਸ਼ਨੀ ਦੇ ਜਨਮ ਬਾਰੇ ਕਈ ਕਥਾਵਾਂ ਪ੍ਰਚਲਤ ਹਨ। ਇਕ ਕਥਾ ਅਨੁਸਾਰ ਸ਼ਨੀ ਰੇਵਤੀ ਦੇ ਉਦਰ ਤੋਂ ਬਲਰਾਮ ਦਾ ਪੁੱਤਰ ਸੀ। ਇਕ ਹੋਰ ਕਥਾ ਅਨੁਸਾਰ ਇਹ ਛਾਇਆ ਦੀ ਕੁਖੋਂ ਸੂਰਜ ਦਾ ਪੁੱਤਰ ਸੀ।

ਸ਼ਨੀ ਦੇਵਤਾ ਰੰਗ ਦਾ ਕਾਲਾ ਹੈ ਅਤੇ ਇਸ ਨੇ ਕਾਲੇ ਰੰਗ ਦੇ ਹੀ ਕਪੜੇ ਪਹਿਨੇ ਹੁੰਦੇ ਹਨ। ਇਸ ਲਈ ਇਸ ਦੀ ਮੂਰਤੀ ਲੋਹੇ ਦੀ ਬਣਾ ਕੇ, ਉਸ ਦੇ ਉਪਰ ਕਾਲਾ ਰੰਗ ਫੇਰਿਆ ਜਾਂਦਾ ਹੈ।

ਸ਼ਨੀ ਦੀ ਦ੍ਰਿਸ਼ਟੀ ਬੜੀ ਕਰੂਰ ਹੈ, ਜਿਸ ਉਤੇ ਪੈ ਜਾਵੇ, ਉਸ ਨੂੰ ਬੜੇ ਦੁਖਾਂ ਤੇ ਸੰਕਟਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਕਰੂਰ ਦ੍ਰਿਸ਼ਟੀ ਕਾਰਨ ਸ਼ਨੀ ਨੂੰ 'ਕਰੂਰ ਲੋਚਨ' ਵੀ ਕਿਹਾ ਜਾਂਦਾ ਹੈ। ਇਕ ਕਥਾ ਅਨੁਸਾਰ ਜਦੋਂ ਦੇਵਤੇ ਗਣੇਸ਼ ਦੇ ਜਨਮ ਉਤੇ ਖ਼ੁਸ਼ੀ ਮਨਾ ਰਹੇ ਸਨ, ਤਾਂ ਉਨ੍ਹਾਂ ਨੇ ਇਸ ਅਵਸਰ ਉਤੇ ਸ਼ਨੀ ਦੇਵਤੇ ਨੂੰ ਨਿਉਤਾ ਨਹੀਂ ਸੀ ਦਿਤਾ। ਸ਼ਨੀ ਸੱਦੇ ਬਗ਼ੈਰ ਹੀ ਉਸ ਮੰਗਲ ਅਵਸਰ ਉਤੇ ਜਾ ਪੁਜਾ ਤੇ ਉਸ ਨੇ ਕਰੋਧ ਨਾਲ ਗਣੇਸ਼ ਵਲ ਵੇਖਿਆ। ਫਲਸਰੂਪ ਗਣੇਸ਼ ਦਾ ਸਿਰ ਭਸਮ ਹੋ ਗਿਆ। ਬਾਅਦ ਵਿਚ ਦੇਵਤਿਆਂ ਨੇ ਗਣੇਸ਼ ਦੇ ਸਿਰ ਉਤੇ ਹਾਥੀ ਦਾ ਸਿਰ ਕਟ ਕੇ ਲਗਾਇਆ ਅਤੇ ਉਸ ਨੂੰ ਇਕ ਨਵੇਂ ਰੂਪ ਵਿਚ ਸੁਰਜੀਤ ਕੀਤਾ।

ਸੂਰਜ ਦਾ ਪੁੱਤਰ ਹੋਣ ਕਰ ਕੇ ਸ਼ਨੀ ਨੂੰ ਸੌਰ (ਸਉਰ) ਵੀ ਕਿਹਾ ਜਾਂਦਾ ਹੈ ਅਤੇ ਜਿਹੜੇ ਲੋਕ ਸ਼ਨੀ ਦੇ ਚੰਦਰੇ ਪ੍ਰਭਾਵ ਤੋਂ ਰੱਖਿਆ ਲਈ ਉਪਾਅ ਕਰਦੇ ਹਨ, ਉਨ੍ਹਾਂ ਨੂੰ ਸਉਰੀ ਕਹਿੰਦੇ ਹਨ।

(ਸ-207) **ਸਨਿਚਰ ਪੂਜਾ :**

ਸਨਿਚਰ ਪੂਜਾ ਗ੍ਰਹਿ ਪੂਜਾ ਦਾ ਹੀ ਇਕ ਹਿੱਸਾ ਹੈ। ਹਿੰਦੂਆਂ ਵਿਚ ਸੰਸਕਾਰਾਂ ਸਮੇਂ ਨੌਂ ਗ੍ਰਹਿਆਂ ਦੀ ਪੂਜਾ ਸਮੁਚੇ ਤੌਰ ਉਤੇ ਕਰਨਾ ਵਿਧਾਨ ਹੈ। ਸਨਿਚਰ ਦੇਵਤੇ ਦੀ ਵੱਖਰੀ ਪੂਜਾ ਵੀ ਪ੍ਰਚਲਤ ਹੈ, ਜੋ ਆਮ ਤੌਰ ਤੇ ਸਨਿਚਰਵਾਰ ਵਾਲੇ ਦਿਨ ਕੀਤੀ ਜਾਂਦੀ ਹੈ। ਸਨਿਚਰ ਦੇਵਤੇ ਨੂੰ 'ਛਨਛਨ ਦੇਵਤਾ' ਜਾਂ 'ਛਨਛਨ ਬਲੀ' ਵੀ ਕਹਿੰਦੇ ਹਨ। ਇਸ ਦੀ ਪੂਜਾ ਦੀ ਸਾਮੱਗਰੀ ਤੇ ਭੇਂਟ ਡਕੋਤ ਬ੍ਰਾਹਮਣ (ਡੰਗੋਤਰੇ) ਤੇ ਭਾਟੜੇ ਲੈਂਦੇ ਹਨ। ਸਨਿਚਰਵਾਰ ਵਾਲੇ ਦਿਨ ਭਾਟੜੇ ਤੇ ਡੰਗੋਤਰੇ ਕਿਸੇ ਭਾਂਡੇ ਵਿਚ ਸਨਿਚਰ ਦੇਵਤੇ ਦੀ ਲੋਹੇ ਦੀ ਮੂਰਤੀ, ਤੇਲ ਵਿਚ ਰਖ ਕੇ, ਗਲੀਆਂ ਵਿਚ ਇਹ ਸਦਾ ਲਗਾਂਦੇ ਆਮ ਵਿਖਾਈ ਦੇਂਦੇ ਹਨ:

'ਛਨ ਛਨ ਬਲੀ ਸਭ ਬਲਾ ਟਲੀ'।

ਜਿਨ੍ਹਾਂ ਲੋਕਾਂ ਉਤੇ ਸਨਿਚਰ ਗ੍ਰਹਿ ਭਾਰਾ ਹੁੰਦਾ ਹੈ, ਜਾਂ ਜੋ ਸਨਿਚਰ ਨੂੰ ਪਤਿਆਣਾ ਚਾਹੁੰਦੇ ਹਨ, ਉਹ ਸਨਿਚਰ ਦੇ ਨਾਂ ਉਤੇ ਭਾਟੜਿਆਂ ਨੂੰ ਕੁਝ ਤੇਲ ਤੇ ਤਾਂਬੇ ਦੇ ਪੈਸੇ ਦਾਨ ਕਰਨ ਉਪ੍ਰੰਤ ਸਨਿਚਰ ਦੀ ਮੂਰਤੀ ਵਾਲੇ ਭਾਂਡੇ ਵਿਚ ਆਪਣੀ ਛਾਇਆ ਵੇਖਦੇ ਹਨ। ਧਾਰਨਾ ਹੈ ਕਿ ਇਸ ਤਰ੍ਹਾਂ ਸਨਿਚਰ ਦਾ ਗ੍ਰਹਿ ਉਤਰ ਜਾਂਦਾ ਹੈ ਅਤੇ ਸੰਕਟ ਟਲ ਜਾਂਦਾ ਹੈ।

ਮੁਲਤਾਨੀਆਂ ਵਿਚ ਸਨਿਚਰ ਪੂਜਾ ਦਾ ਕਾਫ਼ੀ ਰਵਾਜ ਰਿਹਾ ਹੈ। ਵੰਡਾਰੇ ਤੋਂ ਪਹਿਲਾਂ ਮੁਲਤਾਨ ਦੇ ਇਲਾਕੇ ਵਿਚ ਚੌਰਾਹਿਆਂ ਉਤੇ ਛਨ ਛਨ ਦੇਵਤੇ ਨਮਿਤ ਮਿੱਟੀ ਦਾ ਢੇਲਾ ਜਾਂ ਟਿੱਲਾ ਬਨਾਉਣ ਦੀ ਪ੍ਰਥਾ ਸੀ, ਜਿਸ ਉਤੇ ਹਰ ਸਨਿਚਰਵਾਰ ਤੇਲ ਦਾ ਅਰਘਾ ਦਿਤਾ ਜਾਂਦਾ ਸੀ। ਮੁਲਤਾਨ ਗਜ਼ਟੀਅਰ (ਪੰਨਾ 116) ਅਨੁਸਾਰ : "ਇਸ ਜ਼ਿਲੇ ਵਿਚ ਛੋਟੇ ਦਿਉਤਿਆਂ ਵਿਚੋਂ ਸਨਿਚਰ ਦੀ ਪੂਜਾ ਵਧੇਰੇ ਵੇਖਣ ਨੂੰ ਮਿਲਦੀ ਹੈ। ਗਲੀਆਂ ਤੇ ਮਹੱਲਿਆਂ ਦੇ ਚੌਰਾਹਿਆਂ ਵਿਚ, ਪਿੰਡ ਭਾਵੇਂ ਕਿਤਨਾ ਵੀ ਛੋਟਾ ਹੋਵੇ, ਸਨਿਚਰ ਦਿਉਤੇ ਨਮਿਤ ਇਕ ਢੇਲਾ ਬਣਾਇਆ ਜਾਂਦਾ ਹੈ, ਜਿਥੇ ਹਰ ਸਨਿਚਰਵਾਰ ਤੇਲ ਡੋਲ੍ਹ ਕੇ ਅਰਘਾ ਦਿਤਾ ਜਾਂਦਾ ਹੈ।"

ਪੰਜਾਬ ਵਿਚ ਕਈ ਥਾਈਂ ਸਨਿਚਰ ਦੇਵਤੇ ਦੇ ਛੋਟੇ ਛੋਟੇ ਮੰਦਰ ਵੀ ਮਿਲਦੇ ਹਨ, ਜਿਨ੍ਹਾਂ ਵਿਚ ਸਨਿਚਰ ਦੀ ਮੂਰਤੀ ਸਥਾਪਿਤ ਹੁੰਦੀ ਹੈ। ਸਨਿਚਰ ਦੇਵਤੇ ਦਾ ਵਾਹਣ ਕਾਂ ਹੈ। ਇਸ ਲਈ ਸਨਿਚਰ ਨੂੰ ਕਾਂ ਦੀ ਸਵਾਰੀ ਕਰਦਾ ਵਿਖਾਇਆ ਜਾਂਦਾ ਹੈ। ਅੰਮ੍ਰਿਤਸਰ ਵਿਚ, ਦਰਬਾਰ ਸਾਹਿਬ ਦੇ ਨੇੜੇ, ਘੰਟਾ ਘਰ ਵਾਲੇ ਪਾਸੇ, ਸਨਿਚਰ ਦਾ ਇਕ ਛੋਟਾ ਜਿਹਾ ਮੰਦਰ ਹੈ। ਪੰਜਾਬ ਵਿਚ ਕਈ ਥਾਈਂ ਸਨਿਚਰ ਦੇਵਤੇ ਦੇ ਛੋਟੇ ਛੋਟੇ ਮੰਦਰ ਮਿਲਦੇ ਹਨ।

(ਸ-208) **ਸਨਿਚਰਵਾਰ :**

ਸਨਿਚਰਵਾਰ ਦਾ ਨਾਮਕਰਣ ਸ਼ਨੀ ਗ੍ਰਹਿ ਤੋਂ ਹੋਇਆ। ਇਹ ਦਿਨ ਬੜਾ ਕਰੜਾ ਮੰਨਿਆ ਗਿਆ ਹੈ, ਕਿਉਂ ਜੋ ਸ਼ਨੀ ਸਭ ਗ੍ਰਹਿਆ ਵਿਚੋਂ ਵਧ ਕਰੂਰ ਹੈ। ਕਈ ਲੋਕ ਤਾਂ ਸਨਿਚਰ ਦਾ ਨਾਂ ਲੈਣ ਤੋਂ ਡਰਦੇ ਹਨ ਅਤੇ 'ਵਾਰ' ਹੀ ਕਹਿ ਕੇ ਕੰਮ ਸਾਰ ਲੈਂਦੇ ਹਨ।

ਸਨਿਚਰਵਾਰ ਨਾਲ ਕਈ ਮਨੌਤਾਂ ਤੇ ਵਿਸ਼ਵਾਸ਼ ਜੁੜੇ ਹੋਏ ਹਨ। ਜੇਠ ਦੀ ਦਸਵੀਂ ਜੇ ਸਨਿਚਰਵਾਰ ਨੂੰ ਪਏ, ਤਾਂ ਧਾਰਨਾ ਹੈ ਕਿ ਧਰਤੀ ਉਤੇ ਬੜਾ ਭਿਆਨਕ ਕਾਲ ਪੈਂਦਾ ਹੈ:

ਜੇਠ ਵਿਧੀ ਦਸਵੀਂ ਜੇ ਸਨਿਚਰ ਹੋਇ
ਪਾਣੀ ਰਹੇ ਨਾ ਧਰਨ ਪਰ,
ਵਿਰਲਾ ਜੀਵੇ ਕੋਇ।

ਸਨਿਚਰਵਾਰ ਨੂੰ ਉਤਰ ਦਿਸ਼ਾ ਵਲ ਸਫ਼ਰ ਨਹੀਂ ਫਲਦਾ। ਡੇਰਾ ਗ਼ਾਜ਼ੀ ਖ਼ਾਨ ਵਿਚ ਸਨਿਚਰਵਾਰ ਮਸ਼ਰਕ (ਪੂਰਬ) ਨੂੰ ਜਾਣਾ ਅਸ਼ੁਭ ਹੈ: 'ਛਨ ਛਨ ਸੋਮ ਨਾ ਜਾਵੀਂ ਮਸ਼ਰਕ, ਅਦਿਤ ਜੁਮਾ ਗ਼ਰੂਬ'। ਜੇ ਕਿਸੇ ਮਹੀਨੇ ਪੰਜ ਸਨਿਚਰਵਾਰ ਪੈਣ ਤਾਂ ਕਾਲ ਜਾਂ ਸੋਕਾ ਪੈਂਦਾ ਹੈ (ਗਲਾਸਰੀ. 1,250)। ਸਨਿਚਰਵਾਰ ਨੂੰ ਸਿਰ ਵਿਚ ਤੇਲ ਪਾਉਣਾ, ਇਸਤ੍ਰੀ ਦਾ ਕੇਸੀ ਇਸ਼ਨਾਨ ਕਰਨਾ, ਪਸ਼ੂ ਜਾਂ ਘਿਉ ਵੇਚਣਾ, ਉਧਾਰ ਲੈਣਾ, ਆਦਿ ਸਭ ਕਾਰਜ ਲੋਕ-ਚਿੰਤਨ ਅਨੁਸਾਰ ਅਸ਼ੁਭ ਹਨ

ਅਤੇ ਦੁਖ ਦਲਿੱਦਰ ਨੂੰ ਸੱਦਾ ਦੇਣ ਦੇ ਤੁਲ ਹਨ। ਸਨਿਚਰਵਾਰ ਨੂੰ ਸਿਰ ਮੁੰਨਾਣ ਵਾਲੇ ਦੀ ਉਮਰ ਸੱਤ ਮਹੀਨੇ ਘਟ ਜਾਂਦੀ ਹੈ। ਇਸੇ ਤਰ੍ਹਾਂ ਸਨਿਚਰਵਾਰ ਨੂੰ ਵਿਆਹ ਕਰਨਾ ਅਸ਼ੁਭ ਹੈ। ਦੰਪਤੀ ਜੋੜੇ ਉਤੇ ਸਨਿਚਰ ਚੜ੍ਹਿਆ ਰਹਿਣ ਕਰ ਕੇ ਘਰ ਵਿਚ ਸੰਕਟ ਤੇ ਬੀਮਾਰੀ ਫੈਲਦੀ ਹੈ। ਕਿਸਾਨ ਸਨਿਚਰਵਾਰ ਨੂੰ ਅੰਨ ਨਹੀਂ ਤੋਲਦੇ, ਧਾਰਨਾ ਹੈ ਕਿ ਵਜ਼ਨ ਘਟ ਨਿਕਲਦਾ ਹੈ। ਪਰ ਬੁਧ ਤੇ ਸਨਿਚਰ ਨਵੇਂ ਕਪੜੇ ਖ਼ਰੀਦਣ ਤੇ ਪਹਿਨਣ ਲਈ ਸ਼ੁਭ ਹੈ :

ਬੁਧ ਸਨਿਚਰ ਕਪੜਾ ਗਹਿਣਾ ਐਤਵਾਰ।

ਸਨਿਚਰਵਾਰ ਦੇ ਕਰੜੇ ਪ੍ਰਭਾਵ ਨੂੰ ਘਟਾਣ ਲਈ ਕੁਝ ਉਪਾਅ ਵੀ ਸਿਆਣਿਆਂ ਸੋਚੇ ਹੋਏ ਹਨ। ਸਨਿਚਰਵਾਰ ਨੂੰ ਘਰੋਂ ਦਹੀਂ ਖਾ ਕੇ ਜਾਂ ਚਿੱਟਾ ਲੂਣ ਮੂੰਹ ਲਾ ਕੇ ਨਿਕਲੋ, ਤਾਂ ਸਭ ਕੰਮ ਰਾਸ ਹੋ ਜਾਂਦੇ ਹਨ। ਦਿਸ਼ਾ ਸੂਲ ਦੇ ਕਰੜੇ ਪ੍ਰਭਾਵ ਤੋਂ ਬਚਣ ਲਈ ਸਨਿਚਰਵਾਰ ਨੂੰ ਉਰਦ ਦੀ ਦਾਲ ਖਾ ਕੇ ਘਰੋਂ ਬਾਹਰ ਜਾਣ ਨਾਲ ਸੰਕਟ ਟਲ ਜਾਂਦਾ ਹੈ। ਸਨਿਚਰਵਾਰ ਨੂੰ ਆਪਣੀ ਲੱਪ ਵਿਚ ਤੇਲ ਪਾਕੇ ਤੇ ਉਸ ਵਿਚ ਆਪਣੀ ਛਾਇਆ ਵੇਖ ਕੇ, ਤੇਲ ਨੂੰ ਦਾਨ ਕਰਨ ਨਾਲ, ਸ਼ਨੀ ਦਾ ਕਰੜਾ ਪ੍ਰਭਾਵ ਖੰਡਿਤ ਹੋ ਜਾਂਦਾ ਹੈ। ਇਸ ਦਿਨ ਭਾਟੜੇ, ਕਿਸੇ ਭਾਂਡੇ ਵਿਚ ਸਰ੍ਹੋਂ ਦੇ ਤੇਲ ਵਿਚ ਸ਼ਨੀ ਦੇਵ ਦੀ ਮੂਰਤੀ ਰਖ ਕੇ, ਗਲੀਆਂ ਵਿਚ ਫਿਰਦੇ ਹੋਏ ਸਦਾ ਦੇਂਦੇ ਹਨ — 'ਸਨਿਚਰ ਬਲੀ ਸਭ ਬਲਾ ਟਲੀ'। ਜਿਨ੍ਹਾਂ ਲੋਕਾਂ ਉਤੇ ਸਨਿਚਰ ਚੜ੍ਹਿਆ ਹੁੰਦਾ ਹੈ, ਉਹ ਤੇਲ ਵਿਚ ਆਪਣੀ ਛਾਇਆ ਵੇਖ ਕੇ, ਤਾਂਬੇ ਦੇ ਸਿਕੇ ਪਾਉਂਦੇ ਹਨ। ਇਸ ਤਰ੍ਹਾਂ ਸ਼ਨੀ ਦਾ ਬੁਰਾ ਅਸਰ ਖੰਡਨ ਹੋ ਜਾਂਦਾ ਹੈ! ਜੇ ਸ਼ਨੀ ਦੇ ਕਰੜੇ ਪ੍ਰਭਾਵ ਕਾਰਨ, ਕੋਈ ਸ਼ਖ਼ਸ ਬੀਮਾਰ ਪੈ ਜਾਵੇ, ਤਾਂ ਲੋਕੀਂ ਖਿਚੜੀ ਰਿੰਨ੍ਹ ਕੇ, ਰੋਗੀ ਦੇ ਸਿਰ ਤੋਂ ਵਾਰ ਕੇ ਦਾਨ ਕਰਦੇ ਹਨ। ਸਨਿਚਰਵਾਰ ਇਤਨਾ ਕਰੜਾ ਵਾਰ ਹੈ ਕਿ ਜੇ ਕੋਈ ਸੋਨਾ ਜਾਂ ਹੋਰ ਧਾਤ ਇਸ ਦਿਨ ਲੱਭੇ, ਤਾਂ ਉਹ ਘਰ ਰਖ ਲੈਣ ਨਾਲ ਸਾੜ੍ਹਸਤੀ ਪੈਂਦੀ ਹੈ; ਡਕੌਤ ਨੂੰ ਦਾਨ ਕਰ ਦੇਣ ਵਿਚ ਹੀ ਬਿਹਤਰੀ ਹੈ। ਜੇ ਕੋਈ ਪਸ਼ੂ ਇਸ ਦਿਨ ਮਰੇ, ਤਾਂ ਚੂਹੜੇ ਉਸ ਦਾ ਮਾਸ ਨਹੀਂ ਖਾਂਦੇ।

ਕਈ ਲੋਕ, ਖੂਹ ਖੋਦਣ ਵੇਲੇ, ਸਨਿਚਰਵਾਰ ਦੀ ਰਾਤ ਨੂੰ, ਪਾਣੀ ਦੀਆਂ ਕਟੋਰੀਆਂ ਭਰ ਕੇ, ਮਿਥੀ ਹੋਈ ਥਾਂ ਦੇ ਆਲੇ ਦੁਆਲੇ ਰਖ ਦੇਂਦੇ ਹਨ। ਸਵੇਰੇ ਜਿਸ ਕਟੋਰੀ ਵਿਚ ਸਭ ਤੋਂ ਵਧ ਪਾਣੀ ਹੋਵੇ ਅਥਵਾ ਜਿਸ ਦਾ ਪਾਣੀ ਘਟ ਸੁਕੇ, ਉਸ ਦੀ ਥਾਂ ਖੂਹ ਪੁਟਦੇ ਹਨ, ਇਉਂ ਖੂਹ ਕਦੇ ਸੁਕਦਾ ਨਹੀਂ।

ਯਹੂਦੀਆਂ ਦੇ ਨਿਸ਼ਚੇ ਅਨੁਸਾਰ ਸਨਿਚਰਵਾਰ ਦੇ ਦਿਨ ਪ੍ਰਮਾਤਮਾ ਨੇ ਸ੍ਰਿਸ਼ਟੀ ਦੀ ਰਚਨਾ ਕਰ ਕੇ ਆਰਾਮ ਕੀਤਾ ਸੀ। ਇਸ ਲਈ ਇਸ ਦਿਨ ਨੂੰ ਉਹ ਬਿਸਰਾਮ ਦਿਨ ਜਾਂ 'ਸਬੱਥ' ਕਹਿੰਦੇ ਹਨ।

(ਸ-209) **ਸਨਿਚਰਵਾਰ ਦਾ ਵਰਤ :**

ਇਹ ਵਰਤ ਸਨਿਚਰ ਦੇਵਤੇ ਦੀ ਕਰੋਪੀ ਤੋਂ ਮੁਕਤ ਹੋਣ ਲਈ ਰਖਿਆ ਜਾਂਦਾ ਹੈ। ਰਾਹੂ ਤੇ ਕੇਤੂ ਸਨਿਚਰ ਦੇਵਤੇ ਦੇ ਹੀ ਸਨੇਹੀ ਮੰਨੇ ਜਾਂਦੇ ਹਨ, ਇਸ ਲਈ ਉਨ੍ਹਾਂ ਦੀ ਚੰਦਰੀ ਦ੍ਰਿਸ਼ਟੀ ਤੋਂ ਰੱਖਿਆ ਲਈ ਵੀ, ਸਨਿਚਰਵਾਰ ਨੂੰ ਹੀ ਵਰਤ ਰਖਿਆ ਜਾਂਦਾ ਹੈ।

ਸਕੰਦ ਪੁਰਾਣ ਵਿਚ ਸਨਿਚਰਵਾਰ ਦੇ ਵਰਤ ਦੇ ਮਹਾਤਮ ਦਾ ਵਿਸਥਾਰ ਪੂਰਵਕ ਵਰਨਣ ਮਿਲਦਾ ਹੈ। ਸਨਿਚਰ ਦੇਵਤੇ ਦੀ ਕਰੜੀ ਦ੍ਰਿਸ਼ਟੀ ਨੂੰ ਸਾੜ੍ਹਸਤੀ ਕਹਿੰਦੇ ਹਨ, ਕਿਉਂ ਜੋ ਇਹ ਸਾਢੇ ਸੱਤ ਘੜੀਆਂ/ਦਿਨ/ਮਹੀਨੇ/ਸਾਲ ਰਹਿੰਦੀ ਹੈ। ਜੇ ਸਨਿਚਰਵਾਰ ਨੂੰ ਵਰਤ ਰਖਿਆ ਜਾਵੇ ਅਤੇ ਸ਼ਨੀ ਦੇਵਤੇ ਦੀ ਵਿਧੀ ਪੂਰਵਕ ਪੂਜਾ ਕੀਤੀ ਜਾਵੇ, ਤਾਂ ਸਾੜ੍ਹਸਤੀ ਦਾ ਸਮਾਂ ਸਾਢੇ ਸੱਤ ਸਾਲ ਤੋਂ ਘਟ ਕੇ ਸਾਢੇ ਸੱਤ ਘੜੀਆਂ ਰਹਿ ਜਾਂਦਾ ਹੈ (ਵੇਖੋ : ਸਾੜ੍ਹਸਤੀ)।

ਇਸ ਵਰਤ ਦਾ ਆਰੰਭ, ਸਾਵਣ ਦੇ ਚਾਨਣੇ ਪੱਖ ਦੇ ਪਹਿਲੇ ਸਨਿਚਰਵਾਰ ਨੂੰ ਕਰਨ ਦਾ ਵਿਧਾਨ ਹੈ। ਵਰਤ ਦੀ ਵਿਧੀ ਇਉਂ ਹੈ — ਸਾਵਣ ਦੇ ਚਾਨਣੇ ਪੱਖ ਦੇ ਪਹਿਲੇ ਸਨਿਚਰਵਾਰ ਨੂੰ ਦਾਤਨ ਕਰ ਕੇ, ਸਰੀਰ ਉਤੇ ਸੁਗੰਧਿਤ ਵਟਣਾ ਤੇ ਤੇਲ ਲਗਾ ਕੇ, ਇਸ਼ਨਾਨ ਕਰੇ ਤੇ ਵਰਤ ਰਖਣ ਦਾ ਸੰਕਲਪ ਕਰੇ। ਕਿਸੇ ਪਵਿਤ੍ਰ ਰੁੱਖ ਦੇ ਹੇਠਾਂ ਵੇਦੀ ਜਿਹੀ ਬਣਾ ਕੇ ਉਪਰ ਧਨੁਸ਼ ਦੀ ਸ਼ਕਲ ਦਾ ਮੰਡਪ ਬਣਾਇਆ ਜਾਵੇ। ਫਿਰ ਸ਼ਨੀ, ਰਾਹੂ ਤੇ ਕੇਤੂ ਦੀਆਂ, ਲੋਹੇ ਦੀਆਂ ਮੂਰਤੀਆਂ, ਸਥਾਪਿਤ ਕੀਤੀਆਂ ਜਾਣ। ਮੂਰਤੀਆਂ ਦੀ ਪੂਜਾ ਤੋਂ ਬਾਅਦ, ਸ਼ਨੀ ਦੇਵਤੇ ਅੱਗੇ ਦੁਖ ਦਲਿੱਦਰ ਕਟਣ ਵਾਸਤੇ ਪ੍ਰਾਰਥਨਾ ਕੀਤੀ ਜਾਵੇ। ਪਿੱਪਲ ਦੇ ਰੁੱਖ ਦੇ ਹੇਠਾਂ ਪੂਜਾ ਜ਼ਿਆਦਾ ਫਲਦਾਇਕ ਮੰਨੀ ਜਾਂਦੀ ਹੈ। ਪੂਜਾ ਸਮੇਂ ਪਿੱਪਲ ਨੂੰ ਸੱਤ ਸੂਤਰੇ ਧਾਗੇ ਨਾਲ ਵਲਦਾ ਹੋਇਆ ਸੱਤ ਪ੍ਰਕ੍ਰਮਾ ਕਰੇ ਅਤੇ ਫਿਰ ਕਥਾ ਸੁਣੇ। ਇਸ ਤਰ੍ਹਾਂ 33 ਸਨਿਚਰਵਾਰ ਵਰਤ ਰਖ ਕੇ ਉਜਾਪਨ ਕਰੇ।

ਸ਼ਨੀ ਰੰਗ ਦਾ ਕਾਲਾ ਹੈ, ਭਾਵ ਲੋਹੇ ਰੰਗਾ ਹੈ। ਇਸ ਲਈ ਸ਼ਨੀ ਦੇਵਤੇ ਦੀ ਪੂਜਾ ਸਮੇਂ ਕਾਲੇ ਰੰਗ ਦੀ ਜ਼ਿਆਦਾ ਵਰਤੋਂ ਕੀਤੀ ਜਾਂਦੀ ਹੈ, ਜਿਵੇਂ ਵਰਤ ਵਾਲੇ ਦਿਨ ਕਾਲੇ ਰੰਗ ਦੇ ਕਪੜੇ ਪਹਿਨਣੇ; ਕਾਲੇ ਫੁੱਲ, ਕਾਲੇ ਤਿਲ, ਕਾਲੇ ਕਪੜੇ, ਲੋਹਾ, ਤੇਲ, ਕਾਲੀ ਮਾਂਹ ਦੀ ਦਾਲ ਦਾਨ ਕਰਨੀ। ਵਰਤ ਵਾਲੇ ਦਿਨ ਕਾਲੇ ਰੰਗ ਦੀਆਂ ਚੀਜ਼ਾਂ, ਕਾਲੇ ਤਿਲ, ਕਾਲੀ ਗਾਜਰ ਆਦਿ ਖਾਣ ਦਾ ਵੀ ਮਹਾਤਮ ਹੈ। ਸਨਿਚਰ ਦੀ ਕਰੋਪੀ ਤੋਂ ਬਚਣ ਲਈ ਕਈ ਹਿੰਦੂ ਕਾਲੀ ਗਊ ਦਾਨ ਕਰਦੇ ਹਨ।

ਵਰਤ ਵਾਲੇ ਦਿਨ, ਸਨਿਚਰ ਦੀ ਮੂਰਤੀ ਦੀ, ਮੰਤ੍ਰਾਂ ਦੇ ਜਾਪ ਨਾਲ ਸਤ ਵਾਰ ਪ੍ਰਕਰਮਾ ਕੀਤੀ ਜਾਂਦੀ ਹੈ ਤੇ ਨਾਲ ਹੀ ਕਥਾ ਸੁਣੀ ਜਾਂਦੀ ਹੈ। ਸਨਿਚਰਵਾਰ ਦੇ ਵਰਤ ਬਾਰੇ ਕਈ ਕਥਾਵਾਂ ਪ੍ਰਚਲਤ ਹਨ, ਜਿਨ੍ਹਾਂ ਵਿਚੋਂ ਕੇਵਲ ਦੋ ਕਥਾਵਾਂ ਹੀ ਇਥੇ ਦਿਤੀਆਂ ਜਾਂਦੀਆਂ ਹਨ। ਇਕ ਕਥਾ ਤ੍ਰੇਤੇ ਯੁਗ ਦੀ ਹੈ, ਜੋ ਇਸ ਪ੍ਰਕਾਰ ਹੈ :

ਰਾਜੇ ਦਸਰਥ ਦੇ ਰਾਜ ਸਮੇਂ, ਇਕ ਵਾਰ ਜੋਤਸ਼ੀਆਂ ਨੇ ਦੱਸਿਆ ਕਿ ਜਦੋਂ ਸ਼ਨੀ ਗ੍ਰਹਿ ਕ੍ਰਿਤਿਕਾ ਤੋਂ ਰੋਹਿਣੀ ਵਿਚ ਪ੍ਰਵੇਸ਼ ਕਰੇਗਾ, ਤਾਂ ਧਰਤੀ ਉਤੇ 12 ਵਰ੍ਹਿਆਂ ਲਈ ਭਿਆਨਕ ਕਾਲ ਵਰਤੇਗਾ। ਰਾਜਾ ਦਸਰਥ ਬੜਾ ਚਿੰਤਾਤੁਰ ਹੋਇਆ। ਉਸ ਨੇ ਵਸ਼ਿਸ਼ਟ ਰਿਸ਼ੀ ਤੋਂ ਕੋਈ ਉਪਾਅ ਪੁਛਿਆ, ਪਰ ਸ਼ਨੀ ਦੇ ਕਰੋਧ ਤੋਂ ਬਚਾਓ ਦਾ ਕੋਈ ਰਾਹ ਨਾ ਦਿੱਸਿਆ। ਅਖ਼ੀਰ, ਰਾਜੇ ਦਸਰਥ ਨੇ, ਪਰਜਾ ਦੀ ਰੱਖਿਆ ਲਈ, ਖ਼ੁਦ ਹਥਿਆਰਬੰਦ ਹੋ ਕੇ, ਸ਼ਨੀ ਦਾ ਮੁਕਾਬਲਾ ਕਰਨ ਦਾ ਫ਼ੈਸਲਾ ਕੀਤਾ। ਜਦੋਂ ਸ਼ਨੀ ਕ੍ਰਿਤਿਕਾ ਵਿਚੋਂ ਰੋਹਿਣੀ ਨਛੱਤਰ ਵਿਚ ਦਾਖ਼ਲ ਹੋਣ ਲੱਗਾ, ਤਾਂ ਰਾਜੇ ਦਸਰਥ ਨੇ ਉਸ ਦਾ ਰਾਹ ਰੋਕ ਲਿਆ। ਸ਼ਨੀ, ਰਾਜੇ ਦਸਰਥ ਦੇ ਸਾਹਸ ਤੇ ਦਲੇਰੀ ਉਤੇ ਪ੍ਰਸੰਨ ਹੋ ਕੇ, ਕਹਿਣ ਲੱਗਾ, "ਮੇਰੇ ਰਸਤੇ ਵਿਚ ਜੋ ਵੀ ਆਇਆ ਏ, ਉਹ ਸੜ ਕੇ ਸਵਾਹ ਹੋ ਗਿਆ ਏ, ਪਰ ਤੂੰ ਆਪਣੇ ਦੈਵੀ ਤੇਜ ਤੇ ਤੱਪ ਸਦਕਾ ਬਚ ਗਿਆ ਏਂ, ਸੋ ਕੋਈ ਵਰ ਮੰਗ ਲੈ।"

ਦਸਰਥ ਨੇ ਬੇਨਤੀ ਕੀਤੀ ਕਿ ਸ਼ਨੀ ਰੋਹਿਣੀ ਵਿਚ ਪ੍ਰਵੇਸ਼ ਨਾ ਕਰੇ। ਸ਼ਨੀ ਨੇ ਇਹ ਬੇਨਤੀ ਮੰਨ ਲਈ ਤੇ ਨਾਲ ਹੀ ਆਪਣੀ ਘਾਤਕ ਦ੍ਰਿਸ਼ਟੀ ਤੋਂ ਰੱਖਿਆ ਲਈ ਸਨਿਚਰਵਾਰ ਦੇ ਵਰਤ ਦੀ ਵਿਧੀ ਦੱਸੀ। ਉਦੋਂ ਤੋਂ ਸਨਿਚਰਵਾਰ ਦਾ ਵਰਤ ਪ੍ਰਚਲਤ ਹੋਇਆ।

ਸਨਿਚਰਵਾਰ ਬਾਰੇ ਇਕ ਹੋਰ ਕਥਾ ਇਉਂ ਪ੍ਰਚਲਤ ਹੈ : ਇਕ ਵਾਰ ਨੌਂ ਗ੍ਰਹਿ ਇਕੋ ਘਰ ਵਿਚ ਇਕੱਠੇ ਹੋਏ। ਗੱਲਾਂ ਵਿਚੋਂ ਗੱਲ ਚੱਲੀ ਕਿ ਉਨ੍ਹਾਂ ਵਿਚੋਂ ਸਭ ਤੋਂ ਵੱਡਾ ਗ੍ਰਹਿ ਕੌਣ ਹੈ। ਹਰੇਕ ਗ੍ਰਹਿ ਦੇ ਦੇਵਤੇ ਨੇ ਆਪਣੇ ਆਪ ਨੂੰ ਸਭਨਾਂ ਵਿਚੋਂ ਸ੍ਰੇਸ਼ਟ ਦੱਸਿਆ। ਝਗੜਾ ਵਧਦਾ ਵੇਖ ਕੇ ਸਭ ਗ੍ਰਹਿ ਫ਼ੈਸਲੇ ਲਈ ਰਾਜੇ ਇੰਦਰ ਕੋਲ ਗਏ। ਇੰਦਰ ਨੂੰ ਕੁਝ ਨਾ ਸੁਝਿਆ ਕਿ ਉਹ ਕਿਸ ਗ੍ਰਹਿ ਨੂੰ ਵੱਡਾ ਅਤੇ ਕਿਸ ਨੂੰ ਛੋਟਾ

ਦਸੇ। ਉਸ ਨੇ ਆਪਣਾ ਖਹਿੜਾ ਛੁਡਾਣ ਲਈ ਕਿਹਾ ਕਿ ਇਸ ਗੱਲ ਦਾ ਫ਼ੈਸਲਾ ਮਾਤ-ਲੋਕ ਦਾ ਰਾਜਾ ਵਿਕ੍ਰਮਾਦਿਤੀਆ ਹੀ ਕਰ ਸਕਦਾ ਹੈ। ਸੋ ਸਭੇ ਗ੍ਰਹਿ ਉਜੈਨ ਨਗਰੀ ਵਿਚ ਰਾਜੇ ਵਿਕ੍ਰਮਾਦਿਤੀਆ ਦੇ ਦਰਬਾਰ ਵਿਚ ਪਹੁੰਚੇ। ਰਾਜੇ ਨੇ ਉਨ੍ਹਾਂ ਨੂੰ ਬੈਠਣ ਲਈ ਅਰਜ਼ ਕੀਤੀ। ਪਰ ਬ੍ਰਹਸਪਤੀ ਨੇ ਕਿਹਾ ਕਿ ਉਹ ਸਭ ਉਦੋਂ ਤਕ ਆਸਨ ਗ੍ਰਹਿਣ ਨਹੀਂ ਕਰਨਗੇ, ਜਦੋਂ ਤਕ ਰਾਜਾ ਇਹ ਨਿਰਣਾ ਨਹੀਂ ਦੇਵੇਗਾ ਕਿ ਉਨ੍ਹਾਂ ਵਿਚੋਂ ਕਿਹੜਾ ਗ੍ਰਹਿ ਵੱਡਾ ਅਤੇ ਕਿਹੜਾ ਛੋਟਾ ਹੈ। ਰਾਜੇ ਵਿਕ੍ਰਮਾਦਿਤੀਆ ਨੇ, ਕੁਝ ਸੋਚ ਕੇ, ਛੋਟੇ ਛੋਟੇ ਆਸਨਾਂ ਦੀ ਇਕ ਪੰਗਤੀ ਦਰਵਾਜ਼ੇ ਤਕ ਲਗਵਾ ਦਿਤੀ। ਫਿਰ ਸਭਨਾਂ ਗ੍ਰਹਿਆਂ ਨੂੰ ਆਸਨ ਗ੍ਰਹਿਣ ਕਰਨ ਲਈ ਬੇਨਤੀ ਕੀਤੀ।

ਰਾਜ ਸਿੰਘਾਸਨ ਦੇ ਨੇੜੇ ਜੋ ਆਸਨ ਸੀ, ਉਸ ਉਤੇ ਬ੍ਰਹਸਪਤੀ ਜਾ ਬੈਠਾ। ਉਸ ਤੋਂ ਅਗਲੇ ਆਸਨ ਉਤੇ ਸੂਰਜ, ਫਿਰ ਚੰਦ੍ਰਮਾ, ਫਿਰ ਬੁਧ, ਮੰਗਲ ਤੇ ਰਾਹੂ ਕੇਤੂ ਆਦਿ ਕ੍ਰਮਵਾਰ ਆਸਨਾਂ ਉਤੇ ਬੈਠਦੇ ਗਏ। ਅਠਵੇਂ ਆਸਨ ਉਤੇ ਸ਼ੁਕਰ ਬੈਠ ਗਿਆ, ਪਰ ਨੌਵਾਂ ਆਸਨ ਦਰਵਾਜ਼ੇ ਕੋਲ ਹੋਣ ਕਰ ਕੇ ਸ਼ਨੀ ਦੇਵ ਉਸ ਉਤੇ ਨਾ ਬੈਠਾ। ਰਾਜੇ ਵਿਕ੍ਰਮਾਦਿਤੀਆ ਨੇ ਸੋਚਿਆ ਸੀ ਕਿ ਅਖ਼ੀਰਲੇ ਆਸਨ ਉਤੇ ਜੋ ਗ੍ਰਹਿ ਬੈਠੇਗਾ, ਉਸੇ ਨੂੰ ਨਿਮ੍ਰਤਾ ਤੇ ਸੁਸ਼ੀਲਤਾ ਕਾਰਨ ਸਭ ਤੋਂ ਵੱਡਾ ਕਹਿ ਦਿਤਾ ਜਾਵੇਗਾ। ਪਰ ਉਥੇ ਤਾਂ ਕੋਈ ਵੀ ਗ੍ਰਹਿ ਨਾ ਬੈਠਾ। ਸ਼ਨੀ ਦੇਵ ਨੂੰ ਥਾਂ ਲਈ ਭਟਕਦੇ ਵੇਖ ਕੇ ਅੱਠੋ ਗ੍ਰਹਿ ਖਿੜ ਖਿੜਾ ਕੇ ਹੱਸ ਪਏ। ਸ਼ਨੀ ਨੇ ਇਸ ਵਿਚ ਆਪਣੀ ਅਨਾਦਰੀ ਸਮਝੀ। ਉਸ ਨੇ ਕਰੋਧ ਵਿਚ ਆ ਕੇ ਵਿਕ੍ਰਮਾਦਿਤੀਆ ਨੂੰ ਕਿਹਾ — "ਤੂੰ ਮੇਰਾ ਅਪਮਾਨ ਕੀਤਾ ਏ, ਸੋ ਤੇਰੇ ਸਿਰ ਸਾੜ੍ਹਸਤੀ ਪਏਗੀ।" ਫਿਰ ਸਭ ਗ੍ਰਹਿ ਉਥੋਂ ਚਲੇ ਗਏ।

ਕੁਝ ਦਿਨਾਂ ਬਾਅਦ ਰਾਜੇ ਉਤੇ ਸਾੜ੍ਹਸਤੀ ਆ ਗਈ। ਇਕ ਵਪਾਰੀ ਪ੍ਰਦੇਸ਼ਾਂ ਵਿਚੋਂ ਕੁਝ ਵਧੀਆ ਘੋੜੇ ਲਿਆਇਆ। ਰਾਜੇ ਨੇ 'ਭੌਂਵਰ' ਨਾਂ ਦਾ ਇਕ ਘੋੜਾ ਖ਼ਰੀਦ ਲਿਆ। ਜਦੋਂ ਰਾਜਾ ਉਸ ਦੀ ਸਵਾਰੀ ਕਰਨ ਲੱਗਾ, ਤਾਂ ਘੋੜਾ ਬੜੀ ਤੇਜ਼ੀ ਨਾਲ ਦੌੜ ਪਿਆ ਅਤੇ ਰਾਜੇ ਨੂੰ ਇਕ ਭਿਆਨਕ ਜੰਗਲ ਵਿਚ ਸੁਟ ਕੇ ਅਲੋਪ ਹੋ ਗਿਆ। ਪਿਆਸ ਨਾਲ ਵਿਆਕੁਲ ਵਿਕ੍ਰਮਾਦਿਤੀਆ ਇਧਰ ਉਧਰ ਭਟਕਣ ਲੱਗਾ। ਇਕ ਗਵਾਲਾ ਉਧਰੋਂ ਦੀ ਲੰਘਿਆ ਤੇ ਉਸ ਨੇ ਵਿਕ੍ਰਮਾਦਿਤੀਆ ਨੂੰ ਨਦੀ ਤੋਂ ਪਾਣੀ ਲਿਆ ਕੇ ਪਿਲਾਇਆ। ਰਾਜੇ ਨੇ ਆਪਣਾ ਆਪ ਛੁਪਾਈ ਰਖਿਆ। ਗਵਾਲਾ ਰਾਜੇ ਨੂੰ ਆਪਣੇ ਨਾਲ ਹੀ ਸ਼ਹਿਰ ਲੈ ਆਇਆ, ਅਤੇ ਉਸ ਨੂੰ ਇਕ ਹਲਵਾਈ ਦੀ ਦੁਕਾਨ ਉਤੇ ਛੱਡ ਗਿਆ। ਇਸ ਦੇਸ਼ ਵਿਚ ਕੋਈ ਹੋਰ ਰਾਜਾ ਰਾਜ ਕਰਦਾ ਸੀ। ਹਲਵਾਈ ਰਾਤ ਵੇਲੇ ਰਾਜੇ ਨੂੰ ਆਪਣੇ ਨਾਲ ਘਰ ਲੈ ਆਇਆ। ਜਦੋਂ ਵਿਕ੍ਰਮਾਦਿਤੀਆ ਤੇ ਹਲਵਾਈ ਰੋਟੀ ਖਾਣ ਲਈ ਬੈਠੇ ਤਾਂ ਦੀਵਾਰ ਦੀ ਖੂੰਟੀ ਨਾਲ ਟੰਗਿਆ ਸਤਲੜਾ ਹਾਰ ਗ਼ਾਇਬ ਹੋ ਗਿਆ। ਹਲਵਾਈ ਨੇ ਵਿਕ੍ਰਮਾਦਿਤੀਆ ਉਤੇ ਸ਼ੱਕ ਕੀਤਾ ਅਤੇ ਉਸ ਨੂੰ ਰਾਜੇ ਕੋਲ ਫੜ ਕੇ ਲੈ ਗਿਆ। ਨਗਰ ਦੇ ਰਾਜੇ ਨੇ ਵਿਕ੍ਰਮਾਦਿਤੀਆ ਦੀ ਭੋਲੀ ਸੂਰਤ ਵੇਖ ਕੇ ਉਸ ਨੂੰ ਛੱਡ ਦਿਤਾ ਕਿ ਇਹ ਸ਼ਖ਼ਸ ਤਾ ਕਦੇ ਚੋਰੀ ਨਹੀਂ ਕਰ ਸਕਦਾ।

ਵਿਕ੍ਰਮਾਦਿਤੀਆ ਨੇ ਉਸ ਨਗਰ ਦੇ ਤੇਲੀ ਕੋਲ ਨੌਕਰੀ ਕਰ ਲਈ। ਉਹ ਸਾਰਾ ਦਿਨ ਘਾਣੀ ਉਤੇ ਬੈਠਾ ਬਲਦਾਂ ਨੂੰ ਹਿਕਦਾ ਰਹਿੰਦਾ ਅਤੇ ਸ਼ਾਮ ਨੂੰ ਬਜ਼ਾਰ ਵਿਚ ਤੇਲ ਵੇਚ ਆਉਂਦਾ। ਇਕ ਦਿਨ ਵਿਕ੍ਰਮਾਦਿਤੀਆ ਬਲਦਾਂ ਨੂੰ ਹਿਕਦਿਆਂ ਹੋਇਆਂ ਇਕ ਗੀਤ ਛੁਹ ਬੈਠਾ। ਗੀਤ ਦੀ ਮਧੁਰ ਸੁਰ, ਮਹਿਲਾਂ ਵਿਚ ਬੈਠੀ, ਰਾਜਕੁਮਾਰੀ ਦੇ ਕੰਨਾਂ ਵਿਚ ਪਈ। ਰਾਜਕੁਮਾਰੀ ਨੇ ਵਿਕ੍ਰਮਾਦਿਤੀਆ ਨੂੰ ਆਪਣੇ ਕੋਲ ਸੱਦਿਆ। ਵਿਕ੍ਰਮਾਦਿਤੀਆ ਦੀ ਸ਼ਕਲ ਸੂਰਤ ਵੇਖ ਕੇ ਉਹ ਦਿਲ ਦੇ ਬੈਠੀ। ਰਾਜੇ ਨੂੰ ਜਦੋਂ ਇਸ ਗੱਲ ਦੀ ਖ਼ਬਰ ਮਿਲੀ, ਤਾਂ ਉਸ ਨੇ ਕਰੋਧ ਵਿਚ ਆ ਕੇ, ਵਿਕ੍ਰਮਾਦਿਤੀਆ ਦੇ ਦੋਵੇਂ ਹੱਥ ਕਟਵਾ ਕੇ, ਉਸ ਨੂੰ ਜੰਗਲ ਵਿਚ ਸੁਟਵਾ ਦਿਤਾ। ਪਰ ਰਾਜਕੁਮਾਰੀ ਨੇ ਵਿਕ੍ਰਮਾਦਿਤੀਆ ਨਾਲ ਵਿਆਹ ਕਰਨ ਲਈ ਇਤਨਾ ਹਠ ਕੀਤਾ ਕਿ ਅਖ਼ੀਰ ਰਾਜੇ ਨੂੰ ਮਜਬੂਰ ਹੋ ਕੇ ਦੋਹਾਂ ਨੂੰ ਫੇਰੇ ਦਿਵਾਣੇ ਪਏ।

ਇਕ ਦਿਨ ਸੁਪਨੇ ਵਿਚ ਵਿਕ੍ਰਮਾਦਿਤੀਆ ਨੂੰ ਸ਼ਨੀ ਦੇਵਤੇ ਦੇ ਦਰਸ਼ਨ ਹੋਏ। ਵਿਕ੍ਰਮਾਦਿਤੀਆ ਨੇ ਨਮਸਕਾਰ ਕਰ ਕੇ ਖਿਮਾਂ ਮੰਗੀ ਤਾਂ ਸ਼ਨੀ ਨੇ ਕਿਹਾ — "ਤੇਰੀ ਸਾੜ੍ਹਸਤੀ ਖ਼ਤਮ ਹੋ ਗਈ ਹੈ।" ਫਿਰ ਸ਼ਨੀ ਨੇ ਅਸ਼ੀਰਵਾਦ ਦਿਤਾ, ਜਿਸ ਨਾਲ ਉਸ ਦੇ ਦੋਵੇਂ ਟੁੰਡੇ ਹੱਥ ਮੁੜ ਨਰੋਏ ਹੋ ਗਏ। ਵਿਕ੍ਰਮਾਦਿਤੀਆ ਨੇ ਸਾਰੀ ਗੱਲ ਰਾਜਕੁਮਾਰੀ ਨੂੰ ਸੁਣਾਈ। ਰਾਜੇ ਨੂੰ ਜਦੋਂ ਪਤਾ ਲੱਗਾ ਕਿ ਉਸ ਦੇ ਜਵਾਈ ਦੀਆਂ ਦੋਵੇਂ ਅਪਾਹਜ ਬਾਹਵਾਂ ਨਰੋਈਆਂ ਹੋ ਗਈਆਂ ਹਨ ਅਤੇ ਉਹ ਅਸਲ ਵਿਚ ਇਕ ਰਾਜਾ ਹੈ, ਜੋ ਸਾੜ੍ਹਸਤੀ ਕਾਰਨ ਭਟਕਦਾ ਫਿਰਦਾ ਸੀ, ਤਾਂ ਉਹ ਬੜਾ ਪ੍ਰਸੰਨ ਹੋਇਆ। ਉਸ ਨੇ ਵਿਕ੍ਰਮਾਦਿਤੀਆ ਤੋਂ ਖਿਮਾਂ ਮੰਗੀ। ਜਿਸ ਹਲਵਾਈ ਦਾ ਹਾਰ ਗੁੰਮ ਗਿਆ ਸੀ, ਉਹ ਵੀ ਵਿਕ੍ਰਮਾਦਿਤੀਆ ਤੋਂ ਖਿਮਾਂ ਮੰਗਣ ਲਈ ਆਇਆ, ਕਿਉਂ ਜੋ ਉਸ ਦਾ ਹਾਰ, ਉਸੇ ਦਿਨ, ਖੂੰਟੀ ਉਤੇ ਟੰਗਿਆ ਹੋਇਆ ਮਿਲ ਗਿਆ ਸੀ। ਵਿਕ੍ਰਮਾਦਿਤੀਆ ਜਦੋਂ ਰਾਜਕੁਮਾਰੀ ਨੂੰ ਨਾਲ ਲੈ ਕੇ ਉਜੈਨ ਵਿਚ ਪੁਜਾ, ਤਾਂ ਪਰਜਾ ਨੇ ਬੜਾ ਭਾਵੁਕ ਸਵਾਗਤ ਕੀਤਾ। ਰਾਜੇ ਨੇ ਨਗਰ ਵਿਚ ਢੰਡੋਰਾ ਪਿਟਵਾ ਦਿਤਾ ਕਿ ਸ਼ਨੀ ਦੇਵ ਨੇ ਗ੍ਰਹਿਆਂ ਵਿਚੋਂ ਸਭ ਤੋਂ ਉੱਚਾ ਸਥਾਨ ਰਖਦੇ ਹਨ, ਇਸ ਲਈ ਹਰ ਕੋਈ ਉਨ੍ਹਾਂ ਦੀ ਪੂਜਾ ਕਰੇ।

ਧਾਰਨਾ ਹੈ ਕਿ ਜੋ ਉਪਾਸ਼ਕ ਸਨਿਚ੍ਰਰਵਾਰ ਸ਼ਨੀ ਦੇਵ ਦਾ ਵਰਤ ਰਖ ਕੇ ਉਪ੍ਰੋਕਤ ਕਥਾ ਸੁਣਦਾ ਹੈ, ਉਸ ਦੇ ਸਭ ਕਾਰਜ ਸਿੱਧ ਹੋ ਜਾਂਦੇ ਹਨ।

**(ਸ-210) ਸਨੇਹ ਕਮਾਰ :**

ਰਾਜਸਥਾਨ ਦੇ ਰਾਜੇ ਨਲ ਦਾ ਪੁੱਤਰ, ਜਿਸ ਦਾ ਇਸ਼ਕ ਮਾਰਵਾੜ ਦੀ ਰਾਜਕੁਮਾਰੀ ਮਾਰਵਾਣੀ ਨਾਲ ਸੀ। ਪੰਜਾਬ ਵਿਚ ਇਹ ਦੋਵੇਂ ਪ੍ਰੇਮੀ ਢੋਲ ਸੰਮੀ ਦੇ ਨਾਂ ਨਾਲ ਪ੍ਰਸਿਧ ਹਨ (ਵੇਖੋ : ਢੋਲ ਸੰਮੀ)।

**(ਸ-211) ਸਨੇਹਿਤ (ਸਨੇਤ) :**

ਹਿੰਦੂਆਂ ਦਾ ਇਕ ਪ੍ਰਸਿਧ ਤੀਰਥ, ਜੋ ਕੁਰਛੇਤਰ ਵਿਚ ਹੈ। ਇਥੇ ਇਕ ਤਾਲ ਹੈ, ਜਿਸ ਦੇ ਕੰਢੇ ਵਿਸ਼ਨੂੰ ਭਗਵਾਨ ਚੌਕੜੀ ਮਾਰ ਕੇ ਬੈਠੇ ਸਨ। ਕੁਰਛੇਤਰ ਵਿਚ ਹਿੰਦੂਆਂ ਦੇ 365 ਤੀਰਥ ਮੰਨੇ ਜਾਂਦੇ ਹਨ (ਵੇਖੋ : ਕੁਰਛੇਤਰ)।

**(ਸ-212) ਸਨੌਣੀ :**

ਕਿਸੇ ਪ੍ਰਾਣੀ ਦੀ ਮੌਤ ਦੀ ਖ਼ਬਰ, ਨਾਈ ਜਾਂ ਕਿਸੇ ਹੋਰ ਲਾਗੀ ਦੁਆਰਾ, ਸਾਰੇ ਭਾਈਚਾਰੇ ਤੇ ਸ਼ਰੀਕੇ ਵਿਚ ਪਹੁੰਚਾਣ ਦੀ ਕਿਰਿਆ।

**(ਸ-213) ਸਨੋਬਰ :**

(ਵੇਖੋ : ਗੁਲ ਸਨੋਬਰ)।

**(ਸ-214) ਸੱਪ :**

(ਵੇਖੋ : ਸਰਪ ਲੋਕਧਾਰਾ)।

**(ਸ-215) ਸੱਪ ਕੁੰਜ :**

ਸੱਪ ਦੇ ਸਰੀਰ ਤੋਂ ਉਤਰੀ ਛਿਲਕੇ ਵਰਗੀ ਪਤਲੀ ਮੁਲਾਇਮ ਖਲੜੀ। ਲੋਕ-ਧਾਰਨਾ ਅਨੁਸਾਰ ਸੱਪ ਕੁੰਜ ਬੜੀ ਸ਼ੁਭ ਤੇ ਬਰਕਤ ਵਾਲੀ ਹੁੰਦੀ ਹੈ। ਇਸ ਨੂੰ ਘਰ ਵਿਚ ਰਖਣ ਨਾਲ ਦੁਖ ਦਲਿੱਦਰ ਘਟਦਾ ਅਤੇ ਧਨ ਮਾਲ ਵਿਚ ਵਾਧਾ ਹੁੰਦਾ ਹੈ।

ਧਾਰਨਾ ਹੈ ਕਿ ਸੱਪ ਹਰ ਸਾਲ ਆਪਣੀ ਪੁਰਾਣੀ ਕੁੰਜ ਉਤਾਰ ਦੇਂਦਾ ਹੈ। ਜਿਸ ਘਰ ਵਿਚ

ਸੱਪ ਆਪਣੀ ਕੁੰਜ ਉਤਾਰ ਕੇ ਸੁਟੇ, ਉਸ ਘਰ ਵਿਚ ਵੱਲਾਂ ਛੱਲਾਂ ਹੋ ਜਾਂਦੀਆਂ ਹਨ। ਲੋਕ-ਚਿਕਿਤਸਾ ਅਨੁਸਾਰ, ਸੱਪ ਕੁੰਜ ਵਿਚ ਰਖੇ ਜਲ ਦੀ ਸਲਾਈ, ਅੱਖਾਂ ਵਿਚ ਪਾਣ ਨਾਲ ਨਜ਼ਰ ਤੇਜ਼ ਹੋ ਜਾਂਦੀ ਹੈ।

**(ਸ-216) ਸੰਪਟ ਪਾਠ :**

ਸੰਪਟ ਦਾ ਕੋਸ਼ਗਤ ਅਰਥ ਕਿਸੇ ਵਸਤੂ ਨੂੰ ਚੁਪਾਸਿਉਂ ਢੱਕਣ ਦੇ ਹਨ। ਮਗਰੋਂ ਇਹ ਪਦ ਉਨ੍ਹਾਂ ਸ਼ਬਦਾਂ ਤੇ ਤੁਕਾਂ ਲਈ ਰੂੜ੍ਹ ਹੋ ਗਿਆ, ਜੋ ਕਿਸੇ ਮੰਤ੍ਰ ਦੇ ਪ੍ਰਭਾਵ ਨੂੰ ਨਿਸਚਿਤ ਅਤੇ ਤਿਖੇਰਾ ਕਰਨ ਲਈ, ਉਸ ਦੇ ਮੁੱਢ ਅਤੇ ਅੰਤ ਵਿਚ ਜੋੜੀਆਂ ਜਾਂਦੀਆਂ ਸਨ।

ਸੰਪਟ ਪਾਠ ਇਕ ਖ਼ਾਸ ਵਿਧੀ ਨਾਲ ਕੀਤਾ ਜਾਣ ਵਾਲਾ ਪਾਠ ਹੈ, ਜਿਸ ਵਿਚ ਪਾਠੀ ਗੁਰੂ ਗ੍ਰੰਥ ਸਾਹਿਬ ਦੇ ਹਰੇਕ ਸ਼ਬਦ ਅਥਵਾ ਪਉੜੀ ਦੇ ਆਦਿ ਅਤੇ ਅੰਤ ਵਿਚ, ਗੁਰੂ ਗ੍ਰੰਥ ਸਾਹਿਬ ਵਿਚੋਂ ਚੁਣੇ, ਕਿਸੇ ਖ਼ਾਸ ਸ਼ਬਦ ਜਾਂ ਤੁਕ ਨੂੰ ਦੋਹਰਾਂਦਾ ਹੈ। ਇਹ ਤੁਕ ਆਪਣੀ ਕਾਮਨਾ ਤੇ ਸੰਕਲਪ ਦੇ ਅਨੁਕੂਲ ਚੁਣ ਲਈ ਜਾਂਦੀ ਹੈ। ਜੇ ਕਿਸੇ ਨੇ ਆਪਣੀ ਕਿਸੇ ਇੱਛਾ ਦੀ ਪੂਰਤੀ ਲਈ ਸੰਪਟ ਪਾਠ ਰਖਵਾਇਆ ਹੋਵੇ, ਤਾਂ ਇਹ ਤੁਕ ਸੰਪਟ ਵਜੋਂ ਵਰਤੀ ਜਾਂਦੀ ਹੈ — "ਇਛਾ ਪੂਰਕ ਸਰਬ ਸੁਖ ਦਾਤਾ, ਹਰਿ ਜਾ ਕੈ ਵਸਿ ਹੈ ਕਾਮਧੇਨਾ। ਸੋ ਐਸਾ ਹਰਿ ਧਿਆਇ ਮੇਰੀ ਜਿੰਦੜੀਏ, ਤਾਂ ਸਰਬ ਸੁਖ ਪਾਏ ਮੇਰੇ ਮਨਾ।" ਇਸੇ ਤਰ੍ਹਾਂ ਆਸ਼ੇ ਅਨੁਕੂਲ ਹੋਰ ਤੁਕਾਂ ਵੀ ਚੁਣੀਆਂ ਜਾਂਦੀਆਂ ਹਨ। ਪਰ ਇਹ ਤੁਕ ਗੁਰਬਾਣੀ ਵਿਚੋਂ ਲੈਣੀ ਲਾਜ਼ਮੀ ਹੈ।

ਸੰਪਟ ਪਾਠ ਅਖੰਡ ਪਾਠ ਨਾਲੋਂ ਦੂਣੇ ਸਮੇਂ ਵਿਚ ਸੰਪੂਰਨ ਹੁੰਦਾ ਹੈ; ਇਸ ਦੀ ਵਡਿਆਈ ਤੇ ਕੀਰਤੀ ਸਾਧਾਰਨ ਪਾਠ ਨਾਲੋਂ ਜ਼ਿਆਦਾ ਮੰਨੀ ਜਾਂਦੀ ਹੈ। ਇਸ ਪਾਠ ਦੀ ਸਮਾਪਤੀ ਉਤੇ ਭਾਰੀ ਲੰਗਰ ਕਰਨ ਦਾ ਵਿਧਾਨ ਹੈ, ਜਿਸ ਵਿਚ ਖੀਰ ਪੂੜੇ ਆਦਿ ਵੰਡੇ ਜਾਂਦੇ ਹਨ। ਸਿੱਖਾਂ ਵਿਚ ਇਸ ਪਾਠ ਦੀ ਪਰੰਪਰਾ ਬਹੁਤੀ ਪ੍ਰਾਚੀਨ ਨਹੀਂ।

**(ਸ-217) ਸਪਤ ਸਿੰਧੂ :**

ਪੰਜਾਬ ਦਾ ਪੁਰਾਣਾ ਨਾਉਂ, ਜਿਸ ਦਾ ਜ਼ਿਕਰ ਰਿਗਵੇਦ ਵਿਚ ਵੀ ਮਿਲਦਾ ਹੈ। ਅਵੇਸਤਾ ਦੇ ਭੂਗੋਲਿਕ ਕਾਂਡ ਵਿਚ ਇਸ ਖੰਡ ਨੂੰ ਹਪਤ-ਹੰਦੂ ਕਿਹਾ ਗਿਆ ਹੈ। ਇਸੇ ਖੇਤਰ ਵਿਚ ਪ੍ਰਾਚੀਨ ਆਰੀਆ ਸੰਸਕ੍ਰਿਤੀ ਮੌਲੀ ਤੇ ਵਿਗਸੀ। ਕਈ ਵਿਦਵਾਨ ਤਾਂ ਆਰੀਆ ਜਾਤੀ ਨੂੰ ਇਸੇ ਖੇਤਰ ਦੇ ਮੂਲ ਨਿਵਾਸੀ ਮੰਨਦੇ ਹਨ।

ਸਪਤ ਸਿੰਧੂ ਦੀਆਂ ਭੂਗੋਲਿਕ ਹੱਦਾਂ ਦੀ ਮੂਲ ਰੂਪ-ਰੇਖਾ ਬਾਰੇ ਨਿਸਚੇ ਨਾਲ ਕੁਝ ਕਹਿਣਾ ਕਠਨ ਹੈ, ਪਰ ਇਸ ਵਿਚ ਪੰਜਾਬ ਦੇ ਪੰਜੇ ਦਰਿਆ — ਸਤਲੁਜ, ਬਿਆਸ, ਰਾਵੀ, ਝਨਾਂ ਤੇ ਜਿਹਲਮ ਸ਼ਾਮਲ ਸਨ। ਇਸ ਦੇ ਲਹਿੰਦੇ ਵਲ ਅਟਕ (ਸਿੰਧ) ਅਤੇ ਚੜ੍ਹਦੇ ਵਲ ਸਰਸਵਤੀ ਹੱਦ ਸੀ। ਵੈਦਿਕ ਕਾਲ ਵਿਚ ਸਰਸਵਤੀ ਦਰਿਆ ਧਾਰਮਿਕ ਤੇ ਪੌਰਾਣਿਕ ਵਿਸ਼ਿਸ਼ਤਾ ਰਖਦਾ ਸੀ, ਜਿਸ ਕਰ ਕੇ ਰਿਗ ਵੇਦ ਤੇ ਹੋਰ ਪ੍ਰਾਚੀਨ ਸੰਸਕ੍ਰਿਤ ਗ੍ਰੰਥਾਂ ਵਿਚ ਇਸ ਦਾ ਜ਼ਿਕਰ ਸਭ ਤੋਂ ਜ਼ਿਆਦਾ ਹੈ। ਮਗਰਲੇ ਸਮਿਆਂ ਵਿਚ ਸਰਸਵਤੀ ਨਦੀ, ਇਕ ਛੋਟੀ ਜਿਹੀ ਧਾਰਾ ਦੇ ਰੂਪ ਵਿਚ, ਕਿਧਰੇ ਅਲੋਪ ਹੁੰਦੀ ਤੇ ਕਿਧਰੇ ਉਭਰਦੀ, ਘੱਗਰ ਵਿਚ ਜਾ ਕੇ ਸਮਾਣ ਲੱਗੀ। ਪੰਜਾਬ ਦੇ ਪੰਜੇ ਦਰਿਆ ਇਕ ਦੂਜੇ ਵਿਚ ਸਮਾਂਦੇ ਹੋਏ ਅਖ਼ੀਰ ਪੰਜ ਨਦ ਦੇ ਮੁਕਾਮ ਉਤੇ, ਸਿੰਧ ਵਿਚ ਜਾ ਰਲਦੇ ਹਨ। ਸੋ ਸਪਤ ਸਿੰਧੂ ਦਾ ਮੂਲ ਖੇਤਰ ਸਰਸਵਤੀ ਅਤੇ ਸਿੰਧੂ ਦੇ ਵਿਚਕਾਰ ਦਾ ਇਲਾਕਾ ਹੀ ਬਣਦਾ ਹੈ। ਪਿਛੋਂ ਇਸ ਖੇਤਰ ਦਾ ਕੁਝ ਵਿਸਤਾਰ ਹੋਇਆ ਅਤੇ ਇਹ ਚੜ੍ਹਦੇ ਵਲ ਜਮਨਾ ਨੂੰ ਜਾ ਛੋਹਿਆ।

ਰਿਗ ਵੇਦ ਵਿਚ 'ਸਿੰਧੂ' ਸ਼ਬਦ ਉਨ੍ਹਾਂ ਦਰਿਆਵਾਂ ਲਈ ਵੀ ਵਰਤਿਆ ਜਾਂਦਾ ਰਿਹਾ, ਜਿਨ੍ਹਾਂ ਵਿਚ ਦੂਜੀਆਂ ਨਦੀਆਂ ਆ ਕੇ ਸਮਾਂਦੀਆਂ ਸਨ। ਸਿੰਧੂ ਪਦ ਦਾ ਧਾਤੂ 'ਸੰਧੀ' ਹੈ, ਜਿਸ ਦਾ ਅਰਥ ਮਿਲਣਾ ਹੈ। ਪਰ ਰਿਗ ਵੇਦ ਵਿਚ 'ਸਪਤ ਸਿੰਧੂ' ਸ਼ਬਦ ਸੱਤਾਂ ਦਰਿਆਵਾਂ ਦੀ ਭੂਮੀ ਦੇ ਰੂਪ ਵਿਚ ਵੀ ਪ੍ਰਯੋਗ ਕੀਤਾ ਗਿਆ ਹੈ।

ਕੁਝ ਵਿਦਵਾਨ ਉੱਤਰ ਖੰਡ ਦੇ ਇਲਾਕੇ ਨੂੰ ਸਪਤ ਸਿੰਧੂ ਮੰਨਦੇ ਹਨ, ਜਿਥੇ ਗੰਗਾ ਦੀਆਂ ਸੱਤ ਪ੍ਰਮੁਖ ਨਦੀਆਂ ਵਹਿੰਦੀਆਂ ਹਨ। ਰਾਮਾਇਣ ਅਨੁਸਾਰ ਇਹ ਸੱਤੇ ਦਰਿਆ ਉਹ ਪਵਿਤ੍ਰ ਧਾਰਾਂ ਹਨ, ਜੋ ਸ਼ਿਵ ਜੀ ਦੇ ਸੀਸ ਵਿਚੋਂ ਨਿਕਲਣ ਵੇਲੇ ਗੰਗਾ ਵਿਚੋਂ, ਸੱਤਾਂ ਨਦੀਆਂ ਦੇ ਰੂਪ ਵਿਚ ਫੈਲ ਗਈਆਂ ਸਨ। ਮਹਾਂਭਾਰਤ ਵਿਚ ਸਤ ਪਵਿਤ੍ਰ ਦਰਿਆਵਾਂ ਦੇ ਜੋ ਨਾਉਂ ਆਏ ਹਨ, ਉਹ ਰਾਮਾਇਣ ਨਾਲੋਂ ਭਿੰਨ ਹਨ।

ਪੁਰਾਣਾਂ ਵਿਚ ਸਪਤ ਸਿੰਧੂ ਦਾ ਸੰਕਲਪ ਭੂਗੋਲਿਕ ਨਾਲੋਂ ਪੌਰਾਣਿਕ ਹੈ। ਪੌਰਾਣਿਕ ਪਰੰਪਰਾ ਅਨੁਸਾਰ ਸਾਰੀ ਭੂਮੀ ਸਪਤ ਸਿੰਧੂਆਂ ਅਰਥਾਤ ਸੱਤ ਸਮੁੰਦਰਾਂ ਨਾਲ ਘਿਰੀ ਹੋਈ ਹੈ। ਇਹ ਸਮੁੰਦਰ ਲੂਣ, ਦੁਧ, ਦਹੀਂ, ਗੰਨੇ ਦਾ ਰਸ, ਮਦਰਾ, ਮਾਖਿਓ ਤੇ ਘਿਓ ਦੇ ਬਣੇ ਹੋਏ ਹਨ।

**(ਸ-218) ਸਪਤ ਪੁਰੀ :**

ਹਿੰਦੂਆਂ ਦੇ ਪ੍ਰਾਚੀਨ ਕਾਲ ਤੋਂ ਚਲੇ ਆ ਰਹੇ ਸੱਤ ਮਹਾਨ ਤੀਰਥ, ਜਿਨ੍ਹਾਂ ਦੀ ਯਾਤ੍ਰਾ ਮੁਕਤੀ ਦਾ ਸਾਧਨ ਮੰਨੀ ਗਈ ਹੈ। ਇਨ੍ਹਾਂ ਪਵਿਤ੍ਰ ਸਥਾਨਾਂ ਦੇ ਨਾਂ ਇਹ ਹਨ: ਅਜੁਧਿਆ, ਮਥਰਾ, ਹਰਦੁਆਰ, ਕਾਂਸ਼ੀ, ਕਾਂਚੀ, ਉਜੈਨੀ ਤੇ ਦੁਆਰਕਾ।

**(ਸ-219) ਸਪਤਮੀ :**

ਚੰਦਰਮਾਸ ਦੇ ਚਾਨਣੇ ਤੇ ਹਨੇਰੇ ਦੋਹਾਂ ਪੱਖਾਂ ਦੀ ਸਤਵੀਂ ਤਿੱਥ। ਸੱਤ ਦੀ ਅੰਕ-ਰੂੜ੍ਹੀ ਹਿੰਦੂ ਚਿੰਤਨ ਵਿਚ ਪਵਿਤ੍ਰ ਮੰਨੀ ਜਾਣ ਕਰ ਕੇ, ਸਪਤਮੀ ਨੂੰ ਸਹਿਜ ਰੂਪ ਵਿਚ ਹੀ ਮਾਨਤਾ ਮਿਲ ਗਈ ਹੈ! ਕਹਿੰਦੇ ਹਨ ਇਸ ਤਿੱਥ ਨੂੰ ਸਤਨਾਜੇ (ਸਤ ਪ੍ਰਕਾਰ ਦਾ ਅੰਨ) ਦਾ ਦਾਨ ਦੇਣ ਨਾਲ ਪਰਲੋਕ ਵਿਚ ਸੁਖ ਮਿਲਦਾ ਹੈ। ਕਈ ਹਿੰਦੂਆਂ ਦੀ ਧਾਰਨਾ ਹੈ ਕਿ ਸਪਤਮੀ ਨੂੰ ਜੇ ਦੁਧ, ਦਹੀਂ, ਲੂਣ, ਰਸ, ਮਦਰਾ, ਮਾਖਿਉਂ ਤੇ ਘਿਉ ਆਦਿ ਸਤ ਚੀਜ਼ਾਂ ਦਾਨ ਵਜੋਂ ਦਿਤੀਆਂ ਜਾਣ, ਤਾਂ ਅਗਲੇ ਲੋਕ ਵਿਚ, ਪ੍ਰਾਣੀ ਨੂੰ, ਇਨ੍ਹਾਂ ਹੀ ਸੱਤਾਂ ਵਸਤੂਆਂ ਦੇ ਭਰੇ ਹੋਏ ਸਤ ਸਮੁੰਦਰ ਪ੍ਰਾਪਤ ਹੁੰਦੇ ਹਨ। ਸਪਤਮੀਆਂ ਵਿਚੋਂ ਮਾਘ ਵਦੀ ਸਤਵੀਂ, ਜਿਸ ਨੂੰ ਅਚਲਾ ਸਪਤਮੀ ਕਹਿੰਦੇ ਹਨ, ਖ਼ਾਸ ਵਿਸ਼ਿਸ਼ਤਾ ਰਖਦੀ ਹੈ। ਇਸ ਦਿਨ ਸਨਾਤਨੀ ਹਿੰਦੂ ਸੂਰਜ ਨਾਰਾਇਣ ਦੀ ਪੂਜਾ ਕਰਦੇ ਤੇ ਵਰਤ ਰਖਦੇ ਹਨ (ਵੇਖੋ : ਅਚਲਾ ਸਪਤਮੀ)।

ਸਨਾਤਨੀ ਹਿੰਦੂ ਚਾਨਣ ਪੱਖ ਦੀ ਸਤਮੀ ਨੂੰ ਸੰਤਾਨ ਦੇ ਸੁਖ, ਭਲੇ ਤੇ ਅਰੋਗਤਾ ਲਈ ਵਰਤ ਰਖਦੇ ਹਨ। ਨਿਰਸੰਤਾਨ ਤੀਵੀਆਂ ਸੰਤਾਨ ਹਿੱਤ ਵਰਤ ਰਖ ਕੇ ਸ਼ਿਵ ਤੇ ਪਾਰਬਤੀ ਦੀ ਉਚੇਚੀ ਪੂਜਾ ਕਰਦੀਆਂ ਹਨ। ਭਾਦਰੋਂ ਦੀ ਸਤਮੀ, ਜਿਸ ਨੂੰ ਸੰਤਾਨ ਸਪਤਮੀ ਕਹਿੰਦੇ ਹਨ, ਇਸ ਪੱਖੋਂ ਖ਼ਾਸ ਮਹੱਤਤਾ ਰਖਦੀ ਹੈ।

**(ਸ-220) ਸਪਤ ਰਿਸ਼ੀ :**

ਆਕਾਸ਼ ਵਿਚ, ਮੰਜੀ ਦੀ ਸ਼ਕਲ ਦਾ ਸੱਤਾਂ ਤਾਰਿਆਂ ਦਾ ਗਰੋਹ, ਜੋ ਧਰੂ ਤਾਰੇ ਦੁਆਲੇ ਪ੍ਰਕਰਮਾ ਕਰਦਾ ਰਹਿੰਦਾ ਹੈ। ਇਸ ਸਮੂਹ ਨੂੰ 'ਡੋਲੀ ਡੰਡਾ' ਤੇ 'ਪਲੰਘ ਪੀੜ੍ਹਾ' ਵੀ ਕਹਿੰਦੇ ਹਨ। ਪੌਰਾਣਿਕ ਕਥਾਵਾਂ ਅਨੁਸਾਰ ਇਹ ਹਿੰਦੂਆਂ ਦੇ ਸਤ ਸ੍ਰੇਸ਼ਟ ਰਿਸ਼ੀ ਹਨ, ਜੋ ਸੰਸਾਰ ਦੀ ਯਾਤ੍ਰਾ ਪੂਰੀ ਕਰਨ ਮਗਰੋਂ, ਆਪਣੇ ਦੈਵੀ ਗੁਣਾਂ ਤੇ ਨੇਕ ਕਰਮਾਂ ਸਦਕਾ ਆਕਾਸ਼ ਵਿਚ ਪ੍ਰਕਾਸ਼ਮਾਨ ਹੋਏ। ਹਿੰਦੂ ਗ੍ਰੰਥਾਂ ਵਿਚ ਇਨ੍ਹਾਂ ਰਿਸ਼ੀਆਂ ਨੂੰ ਬੜਾ ਮਾਣ ਤੇ ਪ੍ਰਤਿਸ਼ਠਤਾ ਪ੍ਰਾਪਤ ਹੈ। ਇਹ ਸਤੇ ਰਿਸ਼ੀ ਬ੍ਰਹਮਾ ਦੇ ਮੱਥੇ ਵਿਚੋਂ ਪੈਦਾ ਹੋਏ ਮੰਨੇ ਜਾਂਦੇ ਹਨ। ਸ਼ਤਪਥ ਬ੍ਰਾਹਮਣ ਅਤੇ ਭਾਗਵਤ ਵਿਚ

ਇਨ੍ਹਾਂ ਰਿਸ਼ੀਆਂ ਦੇ ਨਾਉਂ ਇਸ ਪ੍ਰਕਾਰ ਹਨ — ਕਸ਼ਯਪ, ਅਤ੍ਰੀ, ਵਸ਼ਿਸ਼ਠ, ਵਿਸ਼ਵਾਮਿਤ੍ਰ, ਗੌਤਮ, ਜਮਦਗਨੀ ਅਤੇ ਭਰਦਵਾਜ । ਇਨ੍ਹਾਂ ਰਿਸ਼ੀਆਂ ਦੇ ਜੀਵਨ ਬਾਰੇ ਅਨੇਕਾਂ ਕਥਾਵਾਂ ਰਾਮਾਇਣ ਵਿਚ ਮਿਲਦੀਆਂ ਹਨ । ਇਹ ਰਿਸ਼ੀ ਦੈਵੀ ਸ਼ਕਤੀ ਦੇ ਮਾਲਕ ਹੋਣ ਕਰ ਕੇ, ਤਿੰਨਾਂ ਲੋਕਾਂ ਵਿਚ ਭਰਮਣ ਕਰਦੇ ਰਹਿੰਦੇ ਸਨ । ਰਾਮਾਇਣ ਅਨੁਸਾਰ ਇਹ ਰਿਸ਼ੀ ਦਸਰਥ ਤੇ ਰਾਮ ਚੰਦਰ ਦੇ ਸਮਕਾਲੀ ਹੋਣ ਤੋਂ ਇਲਾਵਾ ਉਨ੍ਹਾਂ ਦੇ ਕੁਲ-ਪ੍ਰੋਹਿਤ ਅਥਵਾ ਮਿਤ੍ਰ ਵੀ ਸਨ । ਇਨ੍ਹਾਂ ਸੱਤਾਂ ਰਿਸ਼ੀਆਂ ਨੇ. ਗ੍ਰਿਹਸਤੀ ਜੀਵਨ ਭੋਗਿਆ ਅਤੇ ਇਨ੍ਹਾਂ ਦੀਆਂ ਪਤਨੀਆਂ ਦੇ ਨਾਉਂ ਤਰਤੀਬਵਾਰ ਅਦਿਤੀ, ਅਨੁਸੂਯਾ, ਅਰੁਧੰਤੀ, ਮੇਨਕਾ, ਅਹਿੱਲਿਆ, ਰੇਣੁਕਾ ਅਤੇ ਘ੍ਰਿਤਾਚੀ ਸਨ । ਇਨ੍ਹਾਂ ਤੀਵੀਆਂ ਵਿਚੋਂ ਅਰੁਧੰਤੀ ਨੂੰ ਆਕਾਸ਼ ਮੰਡਲ ਵਿਚ ਆਪਣੇ ਪਤੀ ਦੇ ਨੇੜੇ ਹੀ ਸਥਾਨ ਪ੍ਰਾਪਤ ਹੋਇਆ ਤੇ ਉਹ ਤਾਰਾ ਬਣੀ । ਵਿਆਹ ਵੇਲੇ ਹਿੰਦੂ ਵੇਦੀ ਉਤੇ ਕੰਨਿਆਂ ਨੂੰ ਅਰੁਧੰਤੀ ਤਾਰੇ ਦੇ ਦਰਸ਼ਨ ਜ਼ਰੂਰ ਕਰਵਾਂਦੇ ਹਨ ।

ਮਹਾਂਭਾਰਤ ਵਿਚ ਇਨ੍ਹਾਂ ਸਤਾਂ ਰਿਸ਼ੀਆਂ ਦੇ ਨਾਂ, ਬਾਕੀ ਗ੍ਰੰਥਾਂ ਨਾਲੋਂ ਵੱਖਰੇ ਹਨ, ਇਹ ਨਾਂ ਇਸ ਪ੍ਰਕਾਰ ਹਨ : ਮਰੀਚ, ਅਤ੍ਰੀ, ਪੁਲਹ, ਪੁਲਸਤਯ, ਕ੍ਰਤੁ, ਅੰਗਿਰਾ ਤੇ ਵਸ਼ਿਸ਼ਠ ।

**(ਸ-221) ਸਪਤ-ਰਿਸ਼ੀ ਸੰਮਤ :**

(ਵੇਖੋ : ਸੰਮਤ) ।

**(ਸ-222) ਸਪਤਵਧ੍ਰੀ :**

ਇਕ ਵੈਦਿਕ ਰਿਸ਼ੀ; ਪੌਰਾਣਿਕ ਕਥਾ ਅਨੁਸਾਰ ਸਪਤਵਧ੍ਰੀ ਰਿਸ਼ੀ ਦੇ ਸਤ ਭਰਾ ਸਨ, ਜੋ ਕਿਸੇ ਗੱਲ ਕਾਰਨ ਸਪਤਵਧ੍ਰੀ ਨੂੰ ਆਪਣੀ ਪਤਨੀ ਨਾਲ ਆਲਿੰਗਨ ਨਹੀਂ ਸੀ ਕਰਨ ਦੇਂਦੇ । ਸਤੇ ਭਰਾ ਹਰ ਰੋਜ਼, ਰਾਤ ਵੇਲੇ ਸਪਤਵਧ੍ਰੀ ਨੂੰ ਸੰਦੂਕ ਵਿਚ ਬੰਦ ਕਰ ਕੇ, ਬਾਹਰ ਵਾਰੋ ਵਾਰੀ ਪਹਿਰਾ ਦੇਂਦੇ ਸਨ । ਦਿਨ ਚੜ੍ਹਦੇ ਸਾਰ ਉਹ ਉਸ ਨੂੰ ਮੁਕਤ ਕਰ ਦੇਂਦੇ । ਸਪਤਵਧ੍ਰੀ ਅਸ਼੍ਵਿਨੀ ਕੁਮਾਰਾਂ ਦਾ ਉਪਾਸ਼ਕ ਸੀ । ਅਸ਼੍ਵਿਨੀ ਕੁਮਾਰ ਸਪਤਵਧ੍ਰੀ ਉਤੇ ਤਰਸ ਖਾ ਕੇ, ਉਸ ਨੂੰ ਰੋਜ਼ ਰਾਤ ਵੇਲੇ, ਦੈਵੀ ਸ਼ਕਤੀ ਦੁਆਰਾ ਸੰਦੂਕ ਵਿਚੋਂ ਕੱਢ ਕੇ, ਉਸ ਦੀ ਪਤਨੀ ਕੋਲ ਭੇਜ ਦੇਂਦੇ ਅਤੇ ਦਿਨ ਚੜ੍ਹਦੇ ਸਾਰ ਉਸ ਨੂੰ ਫਿਰ ਸੰਦੂਕ ਵਿਚ ਬੰਦ ਕਰ ਦੇਂਦੇ ਸਨ ।

**(ਸ-223) ਸੰਪਾਤੀ :**

ਗਿਧ ਦੀ ਸ਼ਕਲ ਦਾ ਇਕ ਪੌਰਾਣਿਕ ਪੰਛੀ: ਰਾਮਾਇਣ ਅਨੁਸਾਰ ਇਹ ਗਰੁੜ ਦਾ ਪੁੱਤਰ ਅਤੇ ਜਟਾਯੂ ਦਾ ਭਰਾ ਸੀ, ਪਰ ਕਈ ਥਾਈਂ ਇਸ ਨੂੰ ਸ਼ਯੇਨੀ ਦੇ ਉਦਰ ਤੋਂ ਅਰੁਣ ਦਾ ਪੁੱਤਰ ਵੀ ਦੱਸਿਆ ਗਿਆ ਹੈ ।

ਰਾਮਾਇਣ ਅਨੁਸਾਰ ਸੰਪਾਤੀ ਆਪਣੇ ਭਰਾ ਜਟਾਯੂ ਨਾਲ ਆਕਾਸ਼ ਵਿਚ ਉੱਡਦਾ ਹੋਇਆ ਇਕ ਵਾਰ ਸੂਰਜ ਦੇ ਬਹੁਤ ਨੇੜੇ ਜਾ ਪੁਜਾ ਅਤੇ ਉਸ ਦੇ ਖੰਭ ਝੁਲਸ ਗਏ ਅਤੇ ਉਹ ਵਿੰਧਿਆਚਲ ਦੀਆਂ ਪਹਾੜੀਆਂ ਵਿਚ ਜਾ ਡਿਗਾ । ਸੀਤਾ ਦੀ ਖੋਜ ਵਿਚ, ਭਟਕਦੇ ਫਿਰਦੇ ਵਾਨਰਾਂ ਨੂੰ, ਸੰਪਾਤੀ ਨੇ ਹੀ ਦੱਸਿਆ, ਕਿ ਰਾਵਣ ਸੀਤਾ ਨੂੰ ਉਧਾਲ ਕੇ ਲੰਕਾ ਵਲ ਲੈ ਗਿਆ ਹੈ । ਸੰਪਾਤੀ ਨੂੰ ਇਹ ਗੱਲ ਉਸ ਦੇ ਪੁੱਤਰ ਸੁਪਾਸਰਵ ਨੇ ਦੱਸੀ ਸੀ, ਜਿਸ ਨੇ ਮਹਿੰਦਰ ਪਹਾੜ ਉਤੇ, ਸੀਤਾ ਨੂੰ ਲਿਜਾਂਦਿਆਂ ਰਾਵਣ ਨੂੰ ਖ਼ੁਦ ਵੇਖਿਆ ਸੀ । ਜਦੋਂ ਸੰਪਾਤੀ ਨੇ ਵਾਨਰਾਂ ਨੂੰ ਸੀਤਾ ਦਾ ਥਹੁ ਪਤਾ ਦੱਸਿਅ, ਤਾਂ ਉਸ ਦੇ ਖੰਭ ਮੁੜ ਉਗ ਪਏ ਅਤੇ ਉਹ ਨਵਾਂ ਨਰੋਆ ਹੋ ਗਿਆ ।

**(ਸ-224) ਸਪਾਦਾ :**

(ਵੇਖੋ : ਮਾਂਦਰੀ) ।

**(ਸ-225) ਸਪਿੰਡਕਰਣ :**

ਸਪਿੰਡ ਤੋਂ ਭਾਵ ਆਪਣੀ ਜੱਦ ਜਾਂ ਕੁਲ ਦੇ ਉਹ ਪਿਤਰ ਹਨ, ਜਿਨ੍ਹਾਂ ਨਮਿਤ ਪਿੰਡ ਦਾਨ ਕੀਤੇ ਜਾਂਦੇ ਹਨ । ਸਪਿੰਡਕਰਣ ਉਹ ਸਰਾਧ ਹੈ, ਜੋ ਕਿਸੇ ਮ੍ਰਿਤਕ ਨੂੰ ਪਿਤਰਾਂ ਦੇ ਭਾਈਚਾਰੇ ਵਿਚ ਸ਼ਾਮਲ ਕਰਨ ਲਈ ਕੀਤਾ ਜਾਂਦਾ ਹੈ । ਪਹਿਲਾਂ ਇਹ ਸਰਾਧ ਜਾਂ ਰੀਤ ਪ੍ਰਾਣੀ ਦੀ ਮੌਤ ਤੋਂ ਮਗਰੋਂ ਸਾਲ ਦੇ ਅੰਦਰ ਅੰਦਰ ਕੀਤੀ ਜਾਂਦੀ ਸੀ । ਪਰ ਅੱਜ ਕਲ੍ਹ ਦਸਾਹੀ ਜਾਂ ਤੇਰ੍ਹਵੇਂ ਨੂੰ, ਕਿਰਿਆ ਕ੍ਰਮ ਦੇ ਨਾਲ ਹੀ ਕਰ ਦਿੱਤੀ ਜਾਂਦੀ ਹੈ । ਇਸ ਰੀਤ ਦਾ ਮਨੋਰਥ ਮ੍ਰਿਤਕ ਪ੍ਰਾਣੀ ਦੇ ਪ੍ਰੇਤ ਦੀ ਪਿਤਰਾਂ ਨਾਲ ਜਾਣ ਪਛਾਣ ਕਰਵਾਣਾ ਹੈ । ਇਸ ਰੀਤ ਵੇਲੇ ਚਾਰ ਕਲਸ ਨਿਰਮਲ ਜਲ ਨਾਲ ਭਰ ਲਏ ਜਾਂਦੇ ਹਨ । ਫਿਰ ਉਨ੍ਹਾਂ ਵਿਚ ਤਿਲ, ਧੂਪ, ਚੰਦਨ ਆਦਿ ਘੋਲ ਕੇ ਮਿਲਾ ਦਿਤੇ ਜਾਂਦੇ ਹਨ । ਤਿੰਨ ਕਲਸ ਤਿੰਨ ਪੀੜ੍ਹੀਆਂ ਦੇ ਪਿਤਰਾਂ ਦੇ ਨਮਿਤ ਧਰੇ ਹੁੰਦੇ ਹਨ, ਅਤੇ ਚੌਥਾ ਕਲਸ ਨਵੇਂ ਮੋਏ ਪ੍ਰਾਣੀ ਦਾ । ਕੁਲ-ਪ੍ਰੋਹਿਤ ਮੰਤਰਾਂ ਦਾ ਉੱਚਾਰਨ ਕਰਦਾ ਹੋਇਆ ਚੌਥੇ ਕਲਸ ਦੀ ਸਾਮੱਗਰੀ ਨੂੰ, ਥੋੜੀ ਥੋੜੀ ਕਰ ਕੇ, ਬਾਕੀ ਤਿੰਨਾਂ ਕਲਸਾਂ ਵਿਚ ਮਿਲਾ ਦੇਂਦਾ ਹੈ । ਇਸ ਤਰ੍ਹਾਂ ਕਰਨ ਨਾਲ ਧਾਰਨਾ ਹੈ ਕਿ ਮੋਇਆ ਪ੍ਰਾਣੀ ਅਗਲੇ ਲੋਕ ਵਿਚ ਆਪਣੇ ਪਿਤਰਾਂ ਨਾਲ ਰਲ ਮਿਲ ਕੇ ਰਹਿਣ ਲੱਗ ਪੈਂਦਾ ਹੈ ।

**(ਸ-226) ਸਪੀਦੋ :**

ਜੀਂਦ ਦਾ ਇਕ ਕਸਬਾ; ਪੁਰਾਤਤ੍ਵੇਤਾਵਾਂ ਦਾ ਵਿਚਾਰ ਹੈ ਕਿ ਇਹ ਨਗਰ ਪੰਜਾਬ ਦੇ ਪਰਾ-ਇਤਿਹਾਸਕ ਨਗਰਾਂ ਵਿਚੋਂ ਇਕ ਹੈ । ਪੁਰਾਣਾਂ ਅਨੁਸਾਰ ਇਥੇ ਦੁਆਪਰ ਯੁਗ ਵਿਚ, ਜਨਮੇਜਯ ਨੇ ਆਪਣੇ ਪਿਤਾ ਪਰੀਕਸ਼ਿਤ ਦੀ ਮੌਤ ਦਾ ਬਦਲਾ ਲੈਣ ਲਈ, ਸਰਪਮੇਧ ਦਾ ਯੱਗ ਕੀਤਾ ਸੀ । ਇਸੇ ਯੱਗ ਤੋਂ ਇਸ ਸਥਾਨ ਦਾ ਨਾਂ 'ਸਰਪ ਦਮਨ' ਖੇਤਰ ਪੈ ਗਿਆ, ਜੋ ਮਗਰੋਂ ਵਿਕ੍ਰਿਤ ਹੋ ਕੇ ਸਪੀਦੋ ਬਣ ਗਿਆ ।

ਸਪੀਦੋ ਨਾਲ ਨਿਵਲ ਦਈ ਦੀ ਕਥਾ ਵੀ ਜੁੜੀ ਹੋਈ ਹੈ । ਇਕ ਦੰਦ-ਕਥਾ ਅਨੁਸਾਰ ਪਾਂਡਵਾਂ ਨੇ ਇਥੋਂ ਨਾਗ-ਕੰਨਿਆਂ ਨਿਵਲ ਦਈ ਨੂੰ ਉਧਾਲ ਕੇ ਸਰਪ ਜਾਤੀ ਦਾ ਅਭਿਮਾਨ ਤੋੜਿਆ ਸੀ । ਦੁਆਪਰ ਯੁਗ ਵਿਚ ਇਥੇ ਤਿੰਨ ਵੱਡੇ ਕੁੰਡ ਹੁੰਦੇ ਸਨ, ਜੋ ਉਪਰੋਂ ਪੂਰੀ ਤਰ੍ਹਾਂ ਢਕੇ ਹੋਏ ਸਨ । ਇਨ੍ਹਾਂ ਵਿਚੋਂ ਇਕ ਕੁੰਡ ਵਿਚ ਅੰਮ੍ਰਿਤ ਸੀ, ਦੂਜੇ ਵਿਚ ਸੱਪ ਤੇ ਤੀਜੇ ਵਿਚ ਮਕੜੀਆਂ । ਉਨ੍ਹੀਂ ਦਿਨੀਂ ਇਕ ਗਊ ਨੂੰ ਨਾਗ ਨੇ ਡੰਗ ਲਿਆ । ਗਊ ਨੇ ਸੱਪਾਂ ਦੇ ਰਾਜੇ ਬਾਸ਼ਕ ਨਾਗ ਨੂੰ ਕੋਹੜੀ ਹੋਣ ਦਾ ਸਰਾਪ ਦਿਤਾ । ਫਲਸਰੂਪ ਬਾਸ਼ਕ ਨਾਗ ਕੋਹੜੀ ਹੋ ਗਿਆ । ਇਹ ਕੋਹੜ ਕੇਵਲ ਅੰਮ੍ਰਿਤ ਕੁੰਡ ਦੇ ਜਲ ਨਾਲ ਹੀ ਦੂਰ ਹੋ ਸਕਦਾ ਸੀ । ਪਰ ਇਹ ਕੁੰਡ ਸਪੀਦੋ ਵਿਚ ਸੀ । ਬਾਸ਼ਕ ਨਾਗ ਦੀ ਧੀ ਨਿਵਲ ਦਈ ਨੇ ਉਸ ਕੁੰਡ ਵਿਚੋਂ ਚੋਰੀ ਅੰਮ੍ਰਿਤ ਨੂੰ ਪ੍ਰਾਪਤ ਕਰਨ ਦਾ ਨਿਸਚਾ ਕੀਤਾ । ਰਾਜੇ ਤੇ ਹੋਰ ਸਾਕਾਂ-ਸੈਨਾਂ ਨੇ ਨਿਵਲ ਦਈ ਨੂੰ ਵਰਜਿਆ । ਕਿਉਂ ਜੋ ਇਕ ਤਾਂ ਨਿਵਲ ਦਈ ਦੀ ਮੰਗਣੀ ਪਹਿਲੋਂ ਇਕ ਪਾਂਡੂ ਯੁਵਕ ਨਾਲ ਹੋਈ ਸੀ, ਜੋ ਪਿਛੋਂ ਤੋੜ ਦਿਤੀ ਗਈ ਸੀ । ਦੂਜਾਂ, ਇਹ ਖੂਹ ਪਾਂਡਵਾਂ ਦੇ ਅਧਿਕਾਰ ਵਿਚ ਸੀ ਅਤੇ ਉਹ ਹਮੇਸ਼ਾਂ ਨਿਵਲ ਦਈ ਨੂੰ ਉਧਾਲਣ ਦੀ ਤਾਕ ਵਿਚ ਰਹਿੰਦੇ ਸਨ ।

ਕਹਿੰਦੇ ਹਨ ਨਿਵਲ ਦਈ ਸੰਪੂਰਨ ਸੁੰਦਰੀ ਸੀ ਅਤੇ ਪ੍ਰਕ੍ਰਿਤੀ ਵੀ ਉਸ ਦੇ ਦੈਵੀ ਤੇ ਅਪੂਰਵ ਹੁਸਨ ਦੀ ਝਲਕ ਲੈ ਕੇ ਵਿਸਮਾਦ ਵਿਚ ਆ ਜਾਂਦੀ ਸੀ । ਨਿਵਲ ਦਈ ਨੂੰ ਕਾਮਣ ਪਾਣੇ ਵੀ ਆਉਂਦੇ ਸਨ । ਨਿਵਲ ਦਈ ਨੇ ਅੰਮ੍ਰਿਤ ਜਲ ਪ੍ਰਾਪਤ ਕਰਨ ਲਈ ਆਪਣੇ ਰੂਪ ਦੀ ਕਾਮਣ ਸ਼ਕਤੀ ਨਾਲ, ਅੰਮ੍ਰਿਤ ਦੇ ਕੁੰਡ ਉਤੋਂ, ਉਹ ਭਾਰੀ ਪੱਥਰ ਹਟਾ ਲਏ, ਜੋ ਕਿਸੇ ਮਨੁੱਖ ਲਈ ਹਿਲਾਣੇ ਵੀ ਮੁਸ਼ਕਲ ਸਨ । ਕੁੰਡ ਵਿਚੋਂ ਅੰਮ੍ਰਿਤ ਲੈਣ ਵੇਲੇ, ਉਹ ਬਨੇਰੇ ਤੋਂ ਰਤਾ ਪਿਛੇ ਰਹੀ, ਤਾਂ ਜੋ ਉਸ ਦੀ ਝਲਕ ਪਾਣੀ ਵਿਚ ਨਾ ਪਏ ਤੇ ਉਸ ਦੇ

ਰੂਪ ਦੀ ਝਲਕ ਨਾਲ, ਜਲ-ਦੇਵਤਾ ਵੇਗ ਵਿਚ ਆ ਕੇ, ਖਰੂਦ ਨਾ ਪਾਏ। ਪਰ ਕੁੰਡ ਦਾ ਜਲ ਬਹੁਤ ਹੇਠਾ ਉਤਰ ਗਿਆ, ਰੱਸੀ ਛੋਟੀ ਨਿਕਲੀ। ਨਿਵਲ ਦਈ ਨੇ ਜਲ ਦੇਵਤੇ ਨੂੰ ਸਰਾਪ ਦੇਣਾ ਚਾਹਿਆ। ਕਿਉਂ ਜੋ ਉਸ ਦੀ ਨੀਅਤ ਖੋਟੀ ਸੀ ਤੇ ਉਹ ਉਸ ਦੇ ਰੂਪ ਦੀ ਝਲਕ ਲੈਣਾ ਚਾਹੁੰਦਾ ਸੀ। ਜਲ ਦੇਵਤੇ ਨੇ ਬੇਨਤੀ ਕੀਤੀ ਕਿ ਜੇ ਨਿਵਲ ਦਈ ਉਸ ਨੂੰ ਆਪਣੇ ਰੂਪ ਦਾ ਝਲਕਾਰਾ ਦੇ ਦੇਵੇ, ਤਾਂ ਪਾਣੀ ਉਪਰ ਚੜ੍ਹ ਆਵੇਗਾ। ਨਿਵਲ ਦਈ ਆਪਣਾ ਮੁਖੜਾ ਹਮੇਸ਼ਾਂ ਢਕ ਕੇ ਰਖਦੀ ਸੀ ਅਤੇ ਕੁਟੰਬ ਦੇ ਜੀਆਂ ਤੋਂ ਬਿਨਾਂ, ਉਸ ਦਾ ਰੂਪ ਕਦੇ ਕਿਸੇ ਨਹੀਂ ਸੀ ਨਿਹਾਰਿਆ। ਪਰ ਪਿਉ ਦੀ ਬੀਮਾਰੀ ਤੋਂ ਮਜਬੂਰ ਹੋ ਕੇ, ਉਸ ਨੇ ਜਲ ਦੇਵਤੇ ਨੂੰ ਮੁਖੜਾ ਵਿਖਾਣ ਲਈ, ਕੁੰਡ ਵਿਚ ਝਾਕਿਆ। ਫਲਸਰੂਪ ਕੁੰਡ ਦਾ ਪਾਣੀ ਇਤਨੇ ਜ਼ੋਰ ਨਾਲ ਉਪਰ ਉਠਿਆ ਕਿ ਉਸ ਦੀ ਸ਼ੂਕਰ ਦੂਰ ਤਕ ਸੁਣਾਈ ਦਿਤੀ। ਪਾਂਡੂ ਸਮਝ ਗਏ ਕਿ ਨਿਵਲ ਦਈ ਅੰਮ੍ਰਿਤ ਲੈਣ ਲਈ ਕੁੰਡ ਉਤੇ ਆਈ ਹੈ, ਕਿਉਂ ਜੋ ਉਸ ਬਗੈਰ ਹੋਰ ਕਿਸੇ ਵਿਅੱਕਤੀ ਵਿਚ ਕੁੰਡ ਤੋਂ ਪੱਥਰ ਉਠਾਨ ਦੀ ਸਮਰੱਥਾ ਨਹੀਂ ਸੀ।

ਨਿਵਲ ਦਈ ਦਾ ਮੰਗੇਤਰ ਪਾਂਡੂ ਯੁਵਕ, ਉਸ ਨੂੰ ਫੜਨ ਲਈ ਅੱਖ-ਪਲਕਾਰੇ ਵਿਚ ਉਥੇ ਆ ਪੁਜਾ। ਪਰ ਨਿਵਲ ਦਈ ਸੱਪਣੀ ਦਾ ਰੂਪ ਧਾਰ ਕੇ ਖੂਹ ਦੇ ਬਨੇਰੇ ਹੇਠਾਂ ਛੁਪ ਗਈ। ਪਾਂਡੂ ਵੀ ਉਥੇ ਡੇਰਾ ਪਾ ਕੇ ਬੈਠ ਗਿਆ ਤੇ ਉਦੋਂ ਤਕ ਉਥੋਂ ਜਾਣ ਨੂੰ ਤਿਆਰ ਨਾ ਹੋਇਆ, ਜਦੋਂ ਤਕ ਨਿਵਲ ਦਈ, ਆਪਣੇ ਅਸਲੀ ਰੂਪ ਵਿਚ, ਉਸ ਨੂੰ ਆਪਣਾ ਦੀਦਾਰ ਨਾ ਦੇਵੇ। ਅਖੀਰ, ਨਿਵਲ ਦਈ ਇਹ ਬਚਨ ਲੈ ਕੇ ਸਾਹਮਣੇ ਆਈ, ਕਿ ਪਾਂਡੂ ਨਿਵਲ ਦਈ ਦੇ ਸਰੀਰ ਨੂੰ ਨਹੀਂ ਛੋਹੇਗਾ। ਪਰ ਪਾਂਡੂ ਉਸ ਦਾ ਰੂਪ ਵੇਖ ਕੇ ਵਿਸਮਾਦ ਵਿਚ ਆ ਗਿਆ ਤੇ ਉਸ ਨੇ ਉਸ ਨੂੰ ਉਧਾਲਣਾ ਚਾਹਿਆ। ਨਿਵਲ ਦਈ ਨੇ ਪਾਂਡੂ-ਨੂੰ ਆਪਣੇ ਇਰਾਦੇ ਵਿਚ ਦ੍ਰਿੜ੍ਹ ਵੇਖ, ਉਸ ਨੂੰ ਬਚਨ ਦਿਤਾ ਕਿ ਉਹ ਆਪਣੇ ਪਿਓ ਬਾਸ਼ਕ ਨਾਗ ਨੂੰ, ਅੰਮ੍ਰਿਤ ਜਲ ਨਾਲ ਇਸ਼ਨਾਨ ਕਰਵਾ ਕੇ, ਮੁੜ ਵਾਪਸ ਆ ਜਾਵੇਗੀ। ਸੋ ਪਾਂਡੂ ਨੇ ਨਿਵਲ ਦਈ ਨੂੰ ਘਰ ਜਾਣ ਦਿਤਾ।

ਨਿਵਲ ਦਈ ਨੇ ਅੰਮ੍ਰਿਤ ਜਲ ਨਾਲ ਬਾਸ਼ਕ ਨਾਗ ਨੂੰ ਇਸ਼ਨਾਨ ਕਰਵਾਇਆ। ਇਸ਼ਨਾਨ ਵੇਲੇ ਨਿਵਲ ਦਈ ਨੇ ਪਿਉ ਦੇ ਅੰਗੂਠੇ ਉਤੇ ਕਪੜਾ ਦਿਤੀ ਰਖਿਆ। ਫਲਸਰੂਪ ਅੰਗੂਠੇ ਉਪਰ ਅੰਮ੍ਰਿਤ ਦਾ ਅਸਰ ਨਾ ਹੋਇਆ ਅਤੇ ਉਥੇ ਕੋਹੜ ਬਾਕੀ ਰਹਿ ਗਿਆ। ਅੰਗੂਠੇ ਦਾ ਕੋਹੜ ਦੂਰ ਕਰਨ ਦੇ ਬਹਾਨੇ, ਨਿਵਲ ਦਈ ਦੁਬਾਰਾ ਅੰਮ੍ਰਿਤ ਲੈਣ ਲਈ ਕੁੰਡ ਵਲ ਗਈ। ਬਾਸ਼ਕ ਨਾਗ ਨੇ ਧੀ ਨੂੰ ਬੜਾ ਵਰਜਿਆ; ਪਰ ਉਹ ਘੜਾ ਚੁਕ ਕੇ ਕੁੰਡ ਉਤੇ ਪੁਜੀ। ਉਥੇ ਪਾਂਡੂ ਉਸ ਨੂੰ ਪਹਿਲਾਂ ਤੋਂ ਹੀ ਬੇਸਬਰਤਾ ਨਾਲ ਉਡੀਕ ਰਿਹਾ ਸੀ। ਪਾਂਡੂ ਉਸ ਨੂੰ ਉਧਾਲ ਕੇ ਲੈ ਗਿਆ ਤੇ ਉਸ ਨਾਲ ਵਿਆਹ ਕਰਵਾ ਲਿਆ।

**(ਸ-227) ਸਫਟਿਕ :**

ਇਕ ਵਧੀਆ ਕਿਸਮ ਦਾ ਬਿਲੌਰ; ਲੋਕ-ਚਿੰਤਨ ਅਨੁਸਾਰ ਸਫਟਿਕ ਨੂੰ ਧਾਰਨ ਕਰਨ ਨਾਲ ਮਨ ਨਿਰਮਲ ਤੇ ਸ੍ਵੱਛ ਰਹਿੰਦਾ ਹੈ। ਪੁਰਾਣਾਂ ਵਿਚ ਜ਼ਿਕਰ ਹੈ ਕਿ ਦੇਵਤੇ ਤੇ ਵੱਡੇ ਰਿਸ਼ੀ ਸਫਟਿਕ ਦੀ ਮਾਲਾ ਪਹਿਨਿਆ ਕਰਦੇ ਸਨ।

**(ਸ-228) ਸਫਲਾ ਇਕਾਦਸ਼ੀ :**

ਪੋਹ ਦੇ ਹਨੇਰੇ ਪੱਖ ਦੀ ਇਕਾਦਸ਼ੀ। ਪੁਰਾਣਾਂ ਅਨੁਸਾਰ ਸਫਲਾ ਇਕਾਦਸ਼ੀ ਨੂੰ ਵਰਤ ਰਖਣ ਨਾਲ ਦੋਵੇਂ ਲੋਕ ਸੁਹੇਲੇ ਹੋ ਜਾਂਦੇ ਹਨ। ਇਸੇ ਧਾਰਨਾ ਤੋਂ ਇਸ ਇਕਾਦਸ਼ੀ ਦਾ ਨਾਉਂ 'ਸਫਲਾ' ਪਿਆ।

ਇਸ ਇਕਾਦਸ਼ੀ ਨੂੰ ਵੈਸ਼ਨੋ ਭਗਤ ਸਵੇਰੇ ਇਸ਼ਨਾਨ ਕਰ ਕੇ ਵਰਤ ਦਾ ਸੰਕਲਪ ਕਰਦੇ ਹਨ। ਫਿਰ ਵਿਸ਼ਨੂੰ ਦੀ ਮੂਰਤੀ ਨੂੰ, ਫਲ ਫੁੱਲ, ਨਾਰੀਅਲ, ਕੇਲਾ ਤੇ ਅਨਾਰ ਆਦਿ ਭੇਟ ਕਰ ਕੇ ਪੂਜਦੇ ਹਨ। ਰਾਤ ਨੂੰ ਜਗਰਾਤਾ ਹੁੰਦਾ ਹੈ, ਜਿਸ ਵਿਚ ਕਥਾ ਕੀਰਤਨ ਦਾ ਪ੍ਰਵਾਹ ਚਲਦਾ ਰਹਿੰਦਾ ਹੈ।

ਇਸ ਇਕਾਦਸ਼ੀ ਦੇ ਮਹਾਤਮ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ : ਪੁਰਾਣੇ ਵੇਲਿਆਂ ਦੀ ਗੱਲ ਹੈ, ਚੰਪਾਵਤੀ ਨਗਰ ਵਿਚ ਇਕ ਰਾਜਾ ਮਹਿਸ਼ਮਾਨ ਰਹਿੰਦਾ ਸੀ, ਜਿਸ ਦੇ ਚਾਰ ਪੁੱਤਰ ਸਨ। ਵੱਡਾ ਪੁੱਤਰ ਲੁੰਪਕ ਬੜਾ ਕਾਮੀ ਤੇ ਅਧਰਮੀ ਸੀ, ਜਿਸ ਕਰ ਕੇ ਰਾਜੇ ਨੇ ਉਸ ਨੂੰ ਦੇਸ਼ ਨਿਕਾਲਾ ਦੇ ਦਿਤਾ। ਲੁੰਪਕ ਜੰਗਲ ਵਿਚ ਫਲਾਂ ਫੁੱਲਾਂ ਅਤੇ ਸ਼ਿਕਾਰ ਨਾਲ ਪੇਟ ਭਰਨ ਲੱਗਾ। ਇਕ ਵਾਰ ਪੋਹ ਦੇ ਮਹੀਨੇ ਹਨੇਰੇ ਪੱਖ ਦੀ ਇਕਾਦਸ਼ੀ ਨੂੰ ਸਖ਼ਤ ਪਾਲਾ ਪਿਆ। ਪਹਿਨਣ ਲਈ ਕਪੜੇ ਨਾ ਹੋਣ ਕਰ ਕੇ ਲੁੰਪਕ ਠੰਢ ਨਾਲ ਕੰਬਣ ਲੱਗਾ। ਉਹ ਸਾਰੀ ਰਾਤ ਪਿੱਪਲ ਦੇ ਹੇਠਾਂ ਪਿਆ ਵਿਸ਼ਨੂੰ ਦਾ ਜਾਪ ਕਰਦਾ ਰਿਹਾ। ਅਗਲੇ ਦਿਨ ਉਸ ਨੇ ਜੰਗਲ ਦੇ ਫਲ ਖਾ ਕੇ ਭੁਖ ਮਿਟਾਈ। ਇਸ ਤਰ੍ਹਾਂ ਸੁਤੇ ਸਿਧ ਉਸ ਦਾ ਵਰਤ ਸੰਪੂਰਨ ਹੋ ਗਿਆ। ਉਸ ਦੀ ਭਗਤੀ ਭਾਵਨਾ ਤੇ ਸਾਧਨਾ ਉਤੇ ਪ੍ਰਸੰਨ ਹੋ ਕੇ ਵਿਸ਼ਨੂੰ ਮਹਾਰਾਜ ਪ੍ਰਗਟ ਹੋਏ ਅਤੇ ਰਾਜ ਭਾਗ ਦਾ ਵਰ ਬਖ਼ਸ਼ਿਆ। ਲੁੰਪਕ ਆਪਣੇ ਪਿਤਾ ਪਾਸ ਮੁੜ ਆਇਆ। ਰਾਜੇ ਨੇ ਉਸ ਦੇ ਸੁਭਾਅ ਵਿਚ ਪਰਿਵਰਤਨ ਵੇਖ ਕੇ, ਉਸ ਨੂੰ ਮਾਫ਼ ਕਰ ਦਿਤਾ ਅਤੇ ਰਾਜ ਗੱਦੀ ਬਖ਼ਸ਼ ਦਿਤੀ।

**(ਸ-229) ਸਫ਼ੈਦ ਦਿਓ :**

ਸ਼ਾਹ ਬਹਿਰਾਮ ਦੇ ਕਿੱਸੇ ਦਾ ਇਕ ਪਾਤ੍ਰ; ਸਫ਼ੈਦ ਦਿਓ, ਪੰਜਵੇਂ ਤੱਬਕ ਵਿਚ, ਇਕ ਸੁੰਦਰ ਮਹਿਲ ਵਿਚ ਰਹਿੰਦਾ ਸੀ। ਉਹ ਇਕ ਵਾਰ ਫ਼ਾਰਸ ਦੀ ਸੈਰ ਕਰਨ ਲਈ ਗਿਆ, ਤੇ ਸ਼ਾਹ ਬਹਿਰਾਮ ਦੇ ਹੁਸਨ ਉਤੇ ਮੋਹਿਤ ਹੋ ਗਿਆ। ਇਹ ਦਿਓ ਪੰਛੀ ਦਾ ਰੂਪ ਧਾਰ ਕੇ ਕਈ ਦਿਨਾਂ ਤਕ ਉਸ ਦੇ ਅੱਗੇ ਪਿਛੇ ਪ੍ਰਕਰਮਾ ਕਰਦਾ ਰਿਹਾ। ਸਫ਼ੈਦ ਦਿਓ ਨੇ ਵੇਖਿਆ ਕਿ ਉਸ ਦਾ ਸ਼ਾਹ ਬਹਿਰਾਮ ਤੋਂ ਬਗੈਰ ਜੀਣਾ ਹਰਾਮ ਹੈ ਤਾਂ ਉਹ ਘੋੜੇ ਦਾ ਰੂਪ ਧਾਰਨ ਕਰ ਕੇ ਅਤੇ ਸ਼ਾਹ ਬਹਿਰਾਮ ਨੂੰ ਆਪਣੀ ਪਿੱਠ ਉਤੇ ਬਿਠਾ ਕੇ ਪੰਜਵੇਂ ਤੱਬਕ ਵਿਚ ਲੈ ਆਇਆ ਅਤੇ ਉਸ ਨੂੰ ਅਸਲੀ ਗੱਲ ਦਸ ਦਿਤੀ। ਸਫ਼ੈਦ ਦਿਓ ਦਾ ਇਸ਼ਕ ਹੁਸਨ ਬਾਨੋ ਨਾਲ ਵੀ ਸੀ, ਜਿਸ ਨੂੰ ਉਸ ਨੇ ਬੰਦੀ ਬਣਾ ਕੇ ਰਖਿਆ ਹੋਇਆ ਸੀ। ਪਰ ਜਦੋਂ ਉਸ ਨੂੰ ਪਤਾ ਲੱਗਾ ਕਿ ਸ਼ਾਹ ਬਹਿਰਾਮ ਹੁਸਨ ਬਾਨੋ ਦੇ ਇਸ਼ਕ ਵਿਚ ਵਿਆਕੁਲ ਹੈ, ਤਾਂ ਸਫ਼ੈਦ ਦਿਓ ਸ਼ਾਹ ਬਹਿਰਾਮ ਦੀ ਖ਼ਾਤਰ, ਹੁਸਨ ਬਾਨੋ ਦੇ ਰਸਤੇ ਵਿਚੋਂ ਹਟ ਗਿਆ। ਸਫ਼ੈਦ ਦਿਓ ਦੀ ਦੋਸਤੀ ਉਤੋਂ ਦੀ ਕੀਤੀ ਇਹ ਕੁਰਬਾਨੀ ਮਹਾਨ ਹੈ। ਸਫ਼ੈਦ ਦਿਓ ਨੇ ਸ਼ਾਹ ਬਹਿਰਾਮ ਦੀ ਹਰ ਸੰਕਟ ਵੇਲੇ ਬੜੀ ਮਦਦ ਕੀਤੀ। ਸ਼ਾਹ ਬਹਿਰਾਮ ਦੇ ਵਜ਼ੀਰ ਨੇ ਜਦੋਂ ਸ਼ਾਹ ਬਹਿਰਾਮ ਨੂੰ ਮਾਰਨ ਦੀ ਸਾਜ਼ਸ਼ ਘੜੀ, ਤਾਂ ਸਫ਼ੈਦ ਦਿਓ ਆਪਣੇ ਸਾਥੀਆਂ ਸਮੇਤ ਉਥੇ ਪੁਜਾ ਅਤੇ ਨਮਕ ਹਰਾਮ ਵਜ਼ੀਰ ਤੇ ਉਸ ਦੀ ਜੁੰਡਲੀ ਨੂੰ ਕੱਚਾ ਚੱਬ ਗਿਆ। ਬਾਅਦ ਵਿਚ ਜਦੋਂ ਹੁਸਨ ਬਾਨੋ ਸ਼ਾਹ ਬਹਿਰਾਮ ਨੂੰ ਛੱਡ ਕੇ ਸ਼ਹਿਰ ਸਬਜ਼ ਜਾ ਵਸੀ, ਤਾਂ ਉਸ ਸ਼ਹਿਰ ਨੂੰ ਢੂੰਡਣ ਤੇ ਜ਼ੀਰਕ ਦਿਓ ਉਤੇ ਵਿਜੈ ਪ੍ਰਾਪਤ ਕਰਨ ਵਿਚ ਵੀ, ਸਫ਼ੈਦ ਦਿਓ ਨੇ, ਸ਼ਾਹ ਬਹਿਰਾਮ ਦੀ ਕਾਫ਼ੀ ਸਹਾਇਤਾ ਕੀਤੀ (ਵੇਖੋ : ਸ਼ਾਹ ਬਹਿਰਾਮ)।

ਸਫ਼ੈਦ ਦਿਓ ਦਾ ਰੂਪ ਇਮਾਮ ਬਖ਼ਸ਼ ਨੇ ਇਉਂ ਪ੍ਰਗਟ ਕੀਤਾ ਹੈ :

ਕਦ ਪਹਾੜ ਜੇਡਾ ਉਸ ਦਿਓ ਦਾ,
ਬੇਖੁਦ ਆਇਆ ਚਲਿਆ।
ਪੰਜ ਸੌ ਮਣ ਦਾ ਸੰਗਲ
ਉਸ ਦੇ ਲਕ ਦੁਆਲੇ ਵਲਿਆ।

**(ਸ-230) ਸ਼ਬੇ ਸ਼ਹਾਦਤ :**

ਮੁਹੱਰਮ ਦੀ ਦਸਵੀਂ ਰਾਤ (ਦਾਹੀਆ)। ਹਜ਼ਰਤ ਅਲੀ ਦਾ ਪੁੱਤਰ ਇਮਾਮ ਹੁਸੈਨ; 690 ਹਿਜਰੀ ਵਿਚ ਕਰਬਲਾ ਵਿਚ ਲੜਦਾ ਹੋਇਆ, ਇਸੇ ਤਿੱਥ ਨੂੰ ਸ਼ਹੀਦ ਹੋਇਆ ਸੀ। ਇਸ ਰਾਤ ਨੂੰ ਸ਼ੀਆ ਮੁਸਲਮਾਨ ਇਮਾਮ ਹੁਸੈਨ ਦੀ ਸਿਮਰਤੀ ਵਿਚ ਸੋਗ ਮਨਾਉਂਦੇ ਅਤੇ ਵਿਰਲਾਪ ਕਰਦੇ ਹਨ (ਵੇਖੋ : ਮੁਹੱਰਮ)।

ਸੁੰਨੀ ਲੋਕਾਂ ਦੀ ਧਾਰਨਾ ਹੈ ਕਿ ਇਸੇ ਦਿਨ ਅੱਲਾ ਨੇ ਆਦਮ ਹਵਾ, ਬਹਿਸ਼ਤ ਅਤੇ ਦੋਜ਼ਖ਼ ਦੀ ਰਚਨਾ ਕੀਤੀ ਸੀ।

**(ਸ-231) ਸ਼ਬੇ ਕਦਰ :**

ਰਮਜ਼ਾਨ ਦੇ ਮਹੀਨੇ ਦੀ ਦੂਜੀ ਰਾਤ; ਮੁਸਲਮਾਨੀ ਰਵਾਇਤਾਂ ਅਨੁਸਾਰ ਇਸੇ ਰਾਤ ਨੂੰ, ਮੁਹੰਮਦ ਸਾਹਿਬ ਨੂੰ, ਕੁਰਾਨ ਸ਼ਰੀਫ਼ ਦੀ ਵਹੀ ਉਤਰੀ ਸੀ। ਇਸ ਰਾਤ ਨੂੰ ਮੁਸਲਮਾਨ ਪਵਿੱਤ੍ਰ ਮੰਨਕੇ ਕੁਰਾਨ ਦਾ ਪਾਠ ਕਰਦੇ ਹਨ। ਮੁਸਲਮਾਨਾਂ ਦੀ ਧਾਰਨਾ ਹੈ ਕਿ ਸ਼ਬੇ ਕਦਰ ਦੀ ਰਾਤ ਨੂੰ ਅੱਲਾ ਦੇ ਨੂਰ ਦੇ ਦਰਸ਼ਨ ਹੁੰਦੇ ਹਨ। ਇਹ ਰਾਤ ਰਮਜ਼ਾਨ ਦੀ ਵੀਹਵੀਂ ਰਾਤ ਤੋਂ ਬਾਅਦ ਕੋਈ ਵੀ ਉਹ ਰਾਤ ਹੋ ਸਕਦੀ ਹੈ, ਜਦੋਂ ਕਿਸੇ ਪਾਕ ਮੁਸਲਮਾਨ ਨੂੰ ਅੱਲਾ ਦਾ ਜ਼ਹੂਰ ਨਜ਼ਰ ਆਉਂਦਾ ਹੈ।

**(ਸ-232) ਸਬਜ਼ ਪਰੀ :**

(1) ਪ੍ਰਕ੍ਰਿਤੀ ਦੇ ਅਦਭੁਤ ਰੂਪ ਅਤੇ ਕਾਇਆ ਨੂੰ ਮਾਦਾ ਸ਼ਕਲ ਵਿਚ ਵੇਖਣ ਅਤੇ ਮਾਨਣ ਦੀ ਚੇਸ਼ਟਾ ਵਿਚੋਂ ਸਬਜ਼ ਪਰੀ ਦਾ ਉਦੈ ਹੋਇਆ। ਪਰੀ ਕਹਾਣੀਆਂ ਵਿਚ ਕਈ ਸਬਜ਼ ਪਰੀਆਂ ਦਾ ਵਰਨਣ ਹੈ।

(2) ਇਕ ਸਬਜ਼ ਰੰਗ ਦੀ ਸੁੰਦਰ ਪਰੀ ਜਿਸ ਦਾ ਇਸ਼ਕ ਗੁਲਫ਼ਾਮ ਨਾਲ ਹੋ ਗਿਆ ਸੀ। ਸਬਜ਼ ਪਰੀ ਗੁਲਫ਼ਾਮ ਨੂੰ ਆਪਣੀਆਂ ਸਾਥੀਆਂ ਦੁਆਰਾ ਚੁਕਵਾ ਕੇ ਆਪਣੇ ਮਹਿਲਾਂ ਵਿਚ ਲੈ ਆਈ ਸੀ (ਵੇਖੋ : ਗੁਲਫ਼ਾਮ)।

**(ਸ-233) ਸਬਜ਼ਾ :**

(1) ਝੁਮਕੇ ਦੀ ਵੰਨਗੀ ਦਾ ਇਕ ਗਹਿਣਾ ਜੋ ਕੰਨਾਂ ਵਿਚ ਪਹਿਨਿਆ ਜਾਂਦਾ ਹੈ। ਸਬਜ਼ੇ ਦੀ ਸ਼ਕਲ ਪੁਠੀ ਚਿਲਮ ਵਰਗੀ ਹੁੰਦੀ ਹੈ :

ਤੇਰੇ ਸਬਜ਼ੇ ਦੀ ਲਟਕ ਨਿਰਾਲੀ,<br>
ਰੂਪ ਤੇਰਾ ਸਾਣ ਚਾੜ੍ਹਿਆ।

(ਲੋਕ ਗੀਤ)

(2) ਇਕ ਨੀਲੀ ਛਾਂ ਦਾ ਘੋੜਾ, ਜੋ ਬੜਾ ਸ਼ੁਭ ਅਤੇ ਕਲਿਆਣੀ ਮੰਨਿਆ ਗਿਆ ਹੈ। ਜਿਸ ਘਰ ਵਿਚ ਸਬਜ਼ਾ ਬੰਨ੍ਹਿਆ ਹੋਵੇ, ਉਥੋਂ ਵਲਾਂ ਛਲਾਂ ਹੋ ਜਾਂਦੀਆਂ ਹਨ। ਇਸ ਘੋੜੇ ਨੂੰ ਵੇਚਣਾ ਬਦਸ਼ਗਨੀ ਮੰਨੀ ਜਾਂਦੀ ਹੈ।

(3) ਸਤਰੰਗੀ ਪੀਂਘ ਦਾ ਇਕ ਨਾਂ।

**(ਸ-234) ਸ਼ਬਦ :**

ਪੰਜਾਬੀ ਵਿਚ, ਸ਼ਬਦ ਪਦ ਦਾ ਪ੍ਰਯੋਗ ਦੋ ਮੁਖੀ ਅਰਥਾਂ ਵਿਚ ਕੀਤਾ ਜਾਂਦਾ ਹੈ, ਇਕ ਧੁਨੀਆਂ ਦੇ ਸੰਪਰਕ ਵਿਚ ਅਤੇ ਦੂਜਾ ਕਾਵਿ ਦੇ ਰੂਪ ਵਜੋਂ। ਪਹਿਲੇ ਅਰਥਾਂ ਵਿਚ ਸ਼ਬਦ ਧੁਨੀਆਂ ਦਾ ਸਾਰਥਕ ਸਮੂਹ ਹੈ। ਦੂਜੇ ਅਰਥਾਂ ਵਿਚ, ਇਹ ਇਕ ਪ੍ਰਸਿਧ ਕਾਵਿ-ਰੂਪ ਹੈ। ਪਹਿਲੇ ਅਰਥਾਂ ਵਿਚ ਇਸ ਪਦ ਨਾਲ ਬਹੁਤ ਸਾਰੀ ਲੋਕਧਾਰਾ ਜੁੜੀ ਹੋਈ ਮਿਲਦੀ ਹੈ; ਦੂਜੇ ਅਰਥਾਂ ਵਿਚ ਸ਼ਬਦ ਲੋਕ-ਮਾਨਸ ਦੀ ਕਾਵਿਕ-ਅਭਿਵਿਅਕਤੀ ਹੈ, ਇਸ ਲਈ ਇਥੇ ਦੋਹਾਂ ਅਰਥਾਂ ਵਿਚ ਵਿਚਾਰ ਜ਼ਰੂਰੀ ਹੈ।

ਲੋਕਧਾਰਾ ਅਨੁਸਾਰ ਸ਼ਬਦ, ਜੋ ਕੁਝ ਧੁਨੀਆਂ ਦਾ ਸਮੂਹ ਹੈ, ਦੈਵੀ, ਅਦਭੁਤ ਤੇ ਅਸੀਮ ਸ਼ਕਤੀ ਦਾ ਸੁਆਮੀ ਹੈ। ਇਹ ਸ਼ਕਤੀ ਸ਼ਬਦ ਵਿਚ ਜੜ੍ਹ ਰੂਪ ਵਿਚ ਸੁਤੀ ਹੁੰਦੀ ਹੈ, ਜਿਸ ਨੂੰ ਸੁਚੇਤ ਕਰ ਕੇ ਚਮਤਕਾਰ ਵਿਖਾਏ ਜਾ ਸਕਦੇ ਹਨ। ਮਹਾਂ ਪੁਰਖਾਂ, ਸੰਤਾਂ, ਗੁਰੂਆਂ ਤੇ ਪੀਰਾਂ ਦੇ ਬਚਨਾਂ ਵਿਚ ਜੋ ਸ਼ਬਦ-ਸਿਧੀ ਦਾ ਦੈਵੀ ਗੁਣ ਹੈ, ਉਹ ਇਸੇ ਸ਼ਕਤੀ ਦਾ ਸਹਿਜ ਚਮਤਕਾਰ ਹੈ।

ਸ੍ਰਿਸ਼ਟੀ ਦਾ ਮੁਢ ਸ਼ਬਦ ਤੋਂ ਹੀ ਮੰਨਿਆ ਗਿਆ ਹੈ। ਇਸਲਾਮੀ ਪੌਰਾਣ ਸ਼ਾਸਤ੍ਰ ਅਨੁਸਾਰ ਅੱਲਾ ਨੇ ਕੁਨ (ਹੋ ਜਾ) ਆਖਿਆ ਤੇ ਅੱਖ-ਪਲਕਾਰੇ ਵਿਚ ਸਾਰੀ ਸ੍ਰਿਸ਼ਟੀ ਉਤਪੰਨ ਹੋ ਗਈ। ਹਿੰਦੂ ਸ੍ਰਿਸ਼ਟੀ ਦਾ ਆਰੰਭ ਨਾਦ ਜਾਂ ਓਅੰ ਦੀ ਧੁਨੀ ਤੋਂ ਮੰਨਦੇ ਹਨ। ਸ਼ਤਪਥ ਬ੍ਰਾਹਮਣ ਅਨੁਸਾਰ ਪ੍ਰਜਾਪਤੀ ਨੇ 'ਭੂ' ਕਿਹਾ ਤਾਂ ਪ੍ਰਿਥਵੀ, 'ਭਵ' ਕਿਹਾ ਤਾਂ ਆਕਾਸ਼ ਹੋਂਦ ਵਿਚ ਆ ਗਿਆ। 'ਕੀਤਾ ਪਸਾਉ ਏਕੋ ਕਵਾਉ' (ਜਪੁ) ਵਿਚ, ਸ਼ਬਦ ਦੀ ਇਸੇ ਅਦਭੁਤ ਰਚਨਾਤਮਕ ਸ਼ਕਤੀ ਵਲ ਸੰਕੇਤ ਹੈ।

ਭਾਰਤੀ ਦਰਸ਼ਨ ਵਿਚ ਸ਼ਬਦ ਅਥਵਾ ਅੱਖਰ ਨੂੰ ਬ੍ਰਹਮ ਮੰਨਿਆ ਗਿਆ ਹੈ। ਵੇਦਾਂ ਅਨੁਸਾਰ ਸ਼ਬਦ ਹੀ ਪ੍ਰਜਾਪਤੀ ਅਥਵਾ ਮੂਲ ਪੁਰਸ਼ ਹੈ ਅਤੇ ਸ਼ਬਦ ਦੀ ਪ੍ਰਾਪਤੀ ਹੀ ਬ੍ਰਹਮ ਦੀ ਪ੍ਰਾਪਤੀ ਹੈ। ਸ਼ਬਦ ਤੇ ਉਸ ਦੇ ਉੱਚਾਰਨ ਵਿਚ ਸ਼ਿਵ ਸ਼ਕਤੀ ਦਾ ਮੇਲ ਮੰਨਿਆ ਗਿਆ ਹੈ। ਭਾਵ ਮੂਲ 'ਬਿੰਦੂ' ਤੋਂ 'ਨਾਦ' ਉਤਪੰਨ ਹੁੰਦਾ ਹੈ, ਬਿੰਦੂ ਖ਼ੁਦ ਸ਼ਿਵ ਹੈ ਅਤੇ ਨਾਦ ਸ਼ਕਤੀ। ਇਹੋ ਨਾਦ ਸਭੀ ਧੁਨੀਆਂ ਵਿਚ ਸ਼ਕਤੀ ਦੇ ਰੂਪ ਵਿਚ ਸਭ ਪਾਸੇ ਵਿਆਪਕ ਹੈ। ਗੁਰਬਾਣੀ ਵਿਚ ਨਾਮ ਦਾ ਸੰਕਲਪ ਵੀ 'ਸ਼ਬਦ' ਦੀ ਦੈਵੀ ਸ਼ਕਤੀ ਉਤੇ ਆਧਾਰਤ ਹੈ।

ਨਾਮ ਕੇ ਧਾਰੇ ਸਗਲੇ ਜੰਤ<br>
ਨਾਮ ਕੇ ਧਾਰੇ ਖੰਡ ਬ੍ਰਹਮੰਡ...(ਸੁਖਮਨੀ)<br>
ਸਭ ਮਹਿ ਸ਼ਬਦ ਵਰਤੈ ਪ੍ਰਭ ਸਾਚਾ<br>
ਕਰਮਿ ਮਿਲੈ ਬੈਆਲੰ ॥ (ਮਲਾਰ ਮ: ੧)

ਗੁਰਬਾਣੀ ਵਿਚ ਸ਼ਬਦ ਨੂੰ 'ਗੁਰੂ' ਤੇ 'ਪਾਰਬ੍ਰਹਮ' ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ। ਜੋ ਨਾਮ ਦਾ ਸੰਕਲਪ ਹੈ, ਉਹੀ ਸ਼ਬਦ ਦਾ। ਇਸ ਲਈ ਸ਼ਬਦ ਇਕ ਰਹੱਸਮਈ ਸ਼ਕਤੀ ਹੈ, ਜੋ ਅਸੀਮ ਹੋ ਕੇ ਗੁਰੂ ਦਾ ਰੂਪ ਧਾਰਨ ਕਰ ਲੈਂਦੀ ਹੈ: 'ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ।'

ਜੋਗੀਆਂ ਅਨੁਸਾਰ ਸ਼ਬਦ ਉਹ ਅਨਾਹਤ ਧੁਨੀ ਹੈ, ਜੋ ਸਾਰੇ ਬ੍ਰਹਿਮੰਡ ਵਿਚ ਵਿਆਪਕ ਹੈ ਅਤੇ ਮਨ ਦੀ ਉੱਚੀ ਇਕਾਗਰ ਅਵਸਥਾ ਵਿਚ ਸੁਣਾਈ ਦੇਂਦੀ ਹੈ। 'ਸ਼ਬਦੀ' ਇਸੇ ਅਨਾਹਤ ਧੁਨੀ ਦਾ ਕਾਵਿਕ ਪ੍ਰਗਟਾਅ ਹੈ।

ਆਦਮ ਮਾਨਵ ਅਨੁਸਾਰ ਸ਼ਬਦ ਵਿਚ ਅਸੀਮ ਰਹੱਸਮਈ ਸ਼ਕਤੀ ਹੈ; ਜੋ ਉਸ ਦੇ ਉੱਚਾਰਨ ਨਾਲ ਸਹਿਜ ਰੂਪ ਵਿਚ ਪ੍ਰਗਟ ਹੁੰਦੀ ਤੇ ਆਪਣਾ ਅਸਰ ਹਰ ਜੜ੍ਹ – ਚੇਤਨ, ਪ੍ਰਾਣੀ ਜਾਂ ਪਦਾਰਥ ਉਤੇ ਕਰਦੀ ਹੈ। ਜੋ ਸ਼ਕਤੀ ਵੀ ਬ੍ਰਹਿਮੰਡ ਵਿਚ ਪ੍ਰਾਕ੍ਰਿਤਕ ਰੂਪ ਵਿਚ ਪ੍ਰਾਪਤ ਹੈ, ਉਹੋ ਸ਼ਬਦ ਵਿਚ ਸਹਿਜ ਰੂਪ ਵਿਚ ਸਮਾਈ ਹੋਈ ਹੈ। ਟੂਣਾ-ਚਿੰਤਨ ਇਸੇ ਬੁਨਿਆਦੀ ਸੰਕਲਪ ਉਤੇ ਆਧਾਰਤ ਹੈ। ਝਾੜ ਫੂਕ, ਮੰਤਰ, ਟੂਣੇ, ਉਤਾਰੇ, ਪ੍ਰੇਤ-ਨਿਸਤਾਰਨ ਆਦਿ ਦੇ ਕਰਮ-ਕਾਂਡਾਂ ਵਿਚ ਸ਼ਬਦ ਦੀ ਸਮਰੱਥਾ ਤੇ ਰਹੱਸ ਦੁਆਰਾ ਹੀ ਕਾਰਜ ਸਿਧ ਕੀਤੇ ਜਾਂਦੇ ਹਨ। ਸੋ ਟੂਣਾ-ਚਿੰਤਨ ਵਿਚ ਸ਼ਬਦ ਨੂੰ ਮੰਤਰ ਦੀ ਸ਼ਕਲ ਵਿਚ ਪ੍ਰਮੁਖ ਸਥਾਨ ਪ੍ਰਾਪਤ ਹੈ (ਵੇਖੋ : ਮੰਤਰ)।

ਕਾਵਿ ਦੇ ਪ੍ਰਸੰਗ ਵਿਚ ਸ਼ਬਦ ਉਹ ਟੱਪੇ ਤੇ ਪੰਗਤੀਆਂ ਹਨ, ਜਿਨ੍ਹਾਂ ਦੁਆਰਾ ਆਦਿਮ ਮਨੁਖ ਝਾੜ ਫੂਕ ਕਰਦਾ ਅਥਵਾ ਦੇਵ-ਸ਼ਕਤੀਆਂ ਨੂੰ ਪਤਿਆਇਆ ਕਰਦਾ ਸੀ। ਮਗਰੋਂ 'ਸ਼ਬਦ' ਹੀ ਦੈਵੀ-ਚਿੰਤਨ, ਪਰਮ ਤਤ੍ਵ ਬਾਰੇ ਅਨੁਭਵ, ਜਾਂ ਰਹੱਸ ਦਾ ਮਾਧਿਅਮ ਬਣ ਗਿਆ। 'ਸ਼ਬਦ' ਦੀ ਪ੍ਰਕ੍ਰਿਤੀ ਰਹੱਸਾਤਮਕ ਤੇ ਆਨੰਦ ਮੂਲਿਕ ਹੈ। ਇਕ ਆਮ ਕਾਵਿ-ਪੰਗਤੀ ਦੀ ਬਿਰਤੀ ਲੌਕਿਕ ਹੁੰਦੀ ਹੈ ਜਦੋਂ ਕਿ ਸ਼ਬਦ ਦੀ ਬਿਰਤੀ ਦੈਵੀ। ਇਸੇ ਲਈ ਸ਼ਬਦ ਦਾ ਪ੍ਰਯੋਗ ਵਧੇਰੇ ਕਰ ਕੇ ਬਾਣੀ ਦੇ ਪ੍ਰਸੰਗ ਵਿਚ ਹੀ ਕੀਤਾ ਜਾਂਦਾ ਹੈ। ਗੁਰਬਾਣੀ ਵਿਚ ਸ਼ਬਦ ਇਕ ਪੂਰੀ ਪਉੜੀ ਜਾਂ ਛੰਦ ਲਈ ਵਰਤਿਆ ਜਾਂਦਾ ਹੈ।

ਮੱਧਕਾਲ ਵਿਚ ਗੁਰੂ ਪੀਰ ਦੀ ਰਚੀ ਬਾਣੀ ਲਈ ਸ਼ਬਦ ਦਾ ਪ੍ਰਯੋਗ ਹੁੰਦਾ ਰਿਹਾ ਹੈ। ਨਾਥ ਆਪਣੇ ਗੁਰੂ ਦੀ ਬਾਣੀ ਨੂੰ ਸ਼ਬਦ ਅਥਵਾ ਸ਼ਬਦੀ

ਕਹਿੰਦੇ ਸਨ। ਇਸੇ ਸ਼ਬਦ ਦੀ ਪਰੰਪਰਾ ਨੂੰ ਬਾਬਾ ਫ਼ਰੀਦ ਦੇ ਚਾਰ ਸ਼ਬਦ ਅੱਗੇ ਤੋਰਦੇ ਹਨ। ਆਦਿ ਗ੍ਰੰਥ ਦੀ ਬਾਣੀ ਦੀਆਂ ਪਉੜੀਆਂ, ਸਲੋਕਾ, ਪਦਿਆਂ ਤੇ ਛੰਦਾਂ ਆਦਿ ਨੂੰ ਸ਼ਬਦ ਦੀ ਹੀ ਸੰਗਿਆ ਦਿਤੀ ਜਾਂਦੀ ਹੈ। ਸ਼ਬਦ ਵਿਚ ਅਕਾਲ ਪੁਰਖ ਦੀ ਸਿਫ਼ਤ ਸਨਾ, ਮਹਾਂਪੁਰਖਾਂ ਦਾ ਜਸ, ਕੋਈ ਅਧਿਆਤਮਕ ਸਿਧਾਂਤ, ਨੀਤੀ ਬਚਨ ਜਾਂ ਉਪਦੇਸ਼ ਆਦਿ ਹੋਣੇ ਲਾਜ਼ਮੀ ਹਨ। ਇਸੇ ਲਈ ਉਨ੍ਹਾਂ ਕਵਿਤਾਵਾਂ ਨੂੰ ਵੀ ਸ਼ਬਦ ਕਹਿ ਲਿਆ ਜਾਂਦਾ ਹੈ, ਜੋ ਭਾਵੇਂ ਬਾਣੀ ਨਹੀਂ, ਪਰ ਜਿਨ੍ਹਾਂ ਵਿਚ ਗੁਰਮਤਿ ਦੇ ਕਿਸੇ ਸਿਧਾਂਤ ਜਾਂ ਉਪਦੇਸ਼ ਦੀ ਵਿਆਖਿਆ ਹੋਵੇ।

**(ਸ-235) ਸੰਬਰ :**

ਇਕ ਦੈਂਤ ਜੋ ਸੋਕਾ ਤੇ ਕਲਹ ਵਰਤਾਂਦਾ ਹੈ। ਰਿਗ ਵੇਦ ਵਿਚ ਇਸ ਨੂੰ 'ਦਸਯੂ' ਵੀ ਕਿਹਾ ਗਿਆ ਹੈ। ਵੈਦਿਕ ਕਥਾਵਾਂ ਅਨੁਸਾਰ ਸੰਬਰ ਦੈਂਤ ਨੇ ਦੇਵਤਿਆਂ ਨੂੰ ਬੜਾ ਪਰੇਸ਼ਾਨ ਕੀਤਾ ਹੋਇਆ ਸੀ। ਰਾਜੇ ਦਿਵੋਦਾਸ ਨੇ ਸੰਬਰ ਨਾਲ ਯੁਧ ਕਰ ਕੇ ਦੇਵਤਿਆਂ ਦੀ ਰੱਖਿਆ ਕੀਤੀ। ਇੰਦਰ ਨੇ ਸੰਬਰ ਨਾਲ ਲੜਾਈ ਕਰ ਕੇ ਇਸ ਦੇ ਅਨੇਕਾਂ ਕਿਲੇ ਬਰਬਾਦ ਕਰ ਦਿਤੇ।

ਪੁਰਾਣਾਂ ਅਨੁਸਾਰ ਸੰਬਰ ਦੀ ਕਾਮਦੇਵ ਨਾਲ ਦੀਰਘ ਕਾਲ ਤਕ ਲੜਾਈ ਜਾਰੀ ਰਹੀ। ਜਦੋਂ ਕਾਮਦੇਵ ਨੇ ਪ੍ਰਦਯੁਮਨ ਦੇ ਰੂਪ ਵਿਚ ਕ੍ਰਿਸ਼ਨ ਦੇ ਘਰ ਅਵਤਾਰ ਲਿਆ, ਤਾਂ ਸੰਬਰ ਨੇ ਬਾਲ ਪ੍ਰਦਯੁਮਨ ਨੂੰ ਚੁਰਾ ਕੇ ਸਮੁੰਦਰ ਵਿਚ ਜਾ ਸੁਟਿਆ, ਜਿਥੋਂ ਉਸ ਨੂੰ ਇਕ ਮੱਛੀ ਨਿਗਲ ਗਈ। ਇਹ ਮੱਛੀ ਕਿਸੇ ਮਛੇਰੇ ਨੇ ਫੜ ਕੇ ਮੰਡੀ ਵਿਚ ਵੇਚੀ। ਦੇਵਨੰਤ ਸੰਬਰ ਦੀ ਦਾਸੀ ਮਾਯਾਵਤੀ ਉਸੇ ਮੱਛੀ ਨੂੰ ਖ਼ਰੀਦ ਲਿਆਈ। ਦਾਸੀ ਨੇ ਮੱਛੀ ਦਾ ਪੇਟ ਚੀਰਿਆ ਤਾਂ ਵਿਚੋਂ ਬਾਲ ਨਿਕਲਿਆ। ਉਸ ਬਾਲ ਨੂੰ ਚੋਰੀ ਛੁਪੀ ਸੰਬਰ ਦੀ ਦਾਸੀ ਮਾਯਾਵਤੀ ਨੇ ਹੀ ਪਾਲ ਕੇ ਵੱਡਾ ਕੀਤਾ। ਜਦੋਂ ਪ੍ਰਦਯੁਮਨ ਜਵਾਨ ਹੋਇਆ, ਤਾਂ ਉਸ ਨੇ ਸੰਬਰ ਨਾਲ ਲੜਾਈ ਕਰ ਕੇ ਉਸ ਨੂੰ ਮਾਰ ਮੁਕਾਇਆ। ਮਾਯਾਵਤੀ ਕਾਮਦੇਵ ਦੇ ਪੂਰਬਲੇ ਜਨਮ ਦੀ ਪਤਨੀ ਰਤੀ ਦਾ ਅਵਤਾਰ ਮੰਨੀ ਜਾਂਦੀ ਹੈ।

ਪੁਰਾਣਾਂ ਦੀ ਇਕ ਹੋਰ ਕਥਾ ਅਨੁਸਾਰ, ਹਰਨਾਕਸ਼ ਨੇ ਪ੍ਰਹਿਲਾਦ ਨੂੰ ਮਾਰਨ ਦਾ ਕੰਮ ਸੰਬਰ ਦੇ ਜ਼ਿੰਮੇ ਲਗਾਇਆ ਸੀ।

**(ਸ-236) ਸ਼ਬਰਾਤ :**

ਮੁਸਲਮਾਨਾਂ ਦੇ ਸ਼ਆਬਾਨ ਮਹੀਨੇ ਦੀ ਪੰਦਰ੍ਹਵੀਂ ਰਾਤ; ਮੁਸਲਮਾਨ ਇਸ ਰਾਤ ਨੂੰ ਬੜੀ ਮੁਤਬਰਕ ਮੰਨਦੇ ਹਨ। ਮੁਸਲਮਾਨਾਂ ਦੇ ਅਕੀਦੇ ਅਨੁਸਾਰ, ਇਸ ਰਾਤ ਨੂੰ ਫ਼ਰਿਸ਼ਤੇ, ਅੱਲਾ ਦੇ ਹੁਕਮ ਨਾਲ, ਆਗਾਮੀ ਸਾਲ ਲਈ, ਪ੍ਰਾਣੀਆਂ ਦੀ ਤਕਦੀਰ ਲਿਖਦੇ ਅਤੇ ਰਿਜ਼ਕ ਦੀ ਵੰਡ ਕਰਦੇ ਹਨ। ਇਸੇ ਰਾਤ ਅਗਲੇ ਸਾਲ ਵਿਚ ਮਰਨ ਵਾਲੇ ਪ੍ਰਾਣੀਆਂ ਦੇ ਨਾਵਾਂ ਦੀ ਸੂਚੀ ਵੀ ਤਿਆਰ ਕੀਤੀ ਜਾਂਦੀ ਹੈ।

ਸ਼ਬਰਾਤ ਸ਼ਬਦ 'ਸ਼ਬ' ਅਤੇ 'ਬੁਰਾਤ' ਦਾ ਸੰਜੋਗ-ਰੂਪ ਹੈ। ਬੁਰਾਤ ਦੇ ਕੋਸ਼ਗਤ ਅਰਥ ਵਹੀ ਹਨ। ਮੁਸਲਮਾਨੀ ਧਾਰਨਾ ਅਨੁਸਾਰ ਕਿਸੇ ਪ੍ਰਾਣੀ ਨੇ ਆਉਣ ਵਾਲੇ ਸਾਲ ਦੇ ਦੌਰਾਨ ਜੋ ਕਰਮ ਕਰਨੇ ਹੁੰਦੇ ਹਨ, ਉਨ੍ਹਾਂ ਨੂੰ ਅੱਲਾ ਪਹਿਲਾਂ ਹੀ 'ਬੁਰਾਤ' ਵਿਚ ਸ਼ਅਬਾਨ ਦੀ ਚੌਧਵੀਂ ਨੂੰ ਦਰਜ ਕਰ ਦਿੰਦਾ ਹੈ, ਜਿਸ ਤੋਂ ਇਸ ਪੁਰਬ ਦਾ ਨਾਂ ਸ਼ਬਰਾਤ ਪੈ ਗਿਆ।

ਇਸ ਰਾਤ ਨੂੰ ਪਵਿਤ੍ਰ ਜਾਣ ਕੇ ਮੁਸਲਮਾਨ ਜਗਰਾਤਾ ਕਟਦੇ, ਕੁਰਾਨ ਦੇ ਪੰਜਾਹ ਰੁਕੂਅ ਪੜ੍ਹਦੇ, ਵਿਸ਼ੇਸ਼ ਪਕਵਾਨ ਬਣਾ ਕੇ ਗ਼ਰੀਬਾਂ ਵਿਚ ਵੰਡਦੇ ਅਤੇ ਰੌਸ਼ਨੀ ਕਰਦੇ ਹਨ। ਜਿਨ੍ਹਾਂ ਰਿਸ਼ਤੇਦਾਰਾਂ ਦੀ ਕਿਸੇ ਕਾਰਨ ਆਪੋ ਵਿਚ ਨਰਾਜ਼ਗੀ ਹੁੰਦੀ ਹੈ, ਉਹ ਵੀ ਝਗੜੇ ਤਕਾਜ਼ੇ ਖ਼ਤਮ ਕਰ ਕੇ ਇਸ ਦਿਨ ਰਾਜ਼ੀ ਹੋ ਜਾਂਦੇ ਹਨ। ਸ਼ਬਰਾਤ ਨੂੰ ਦਾਨ ਦੇਣ ਦਾ ਬੜਾ ਸੁਆਬ ਹੈ। ਮੀਓ ਜਾਤੀ ਦੇ ਮੁਸਲਮਾਨਾਂ ਵਿਚ ਸ਼ਬਰਾਤ ਦੀ ਦੁਪਹਿਰ ਨੂੰ ਖੂਹ ਤੋਂ ਨਵੇਂ ਘੜੇ ਵਿਚ ਤਾਜ਼ਾ ਪਾਣੀ ਲਿਆ ਕੇ ਹਲਵਾ ਤੇ ਭੋਜਨ ਬਣਾਇਆ ਜਾਂਦਾ ਹੈ। ਉਸ ਵਿਚੋਂ ਕੁਝ ਹਿੱਸਾ ਫ਼ਕੀਰਾਂ ਵਿਚ ਪਿਤਰਾਂ ਨਮਿਤ ਦਾਨ ਕੀਤਾ ਜਾਂਦਾ ਹੈ। ਬਾਕੀ ਹਲਵਾ ਸਾਕਾਂ ਸਨੇਹੀਆਂ ਵਿਚ ਵੰਡ ਦਿਤਾ ਜਾਂਦਾ ਤੇ ਕੁਝ ਘਰ ਖ਼ੁਦ ਖਾਧਾ ਜਾਂਦਾ ਹੈ। ਇਸ ਦਿਨ ਹਰ ਮੁਸਲਮਾਨ ਆਪਣੇ ਰਿਸ਼ਤੇਦਾਰਾਂ ਦੇ ਘਰ ਫੇਰਾ ਮਾਰਦਾ ਹੈ।

**(ਸ-237) ਸ਼ਬਰੀ :**

(ਵੇਖੋ : ਭੀਲਣੀ)।

**(ਸ-238) ਸੰਬਲ :**

ਬਾਰ ਦੇ ਇਲਾਕੇ ਦੀ ਇਕ ਜੱਟ ਜਾਤੀ। ਇਨ੍ਹਾਂ ਲੋਕਾਂ ਦੀ ਸ਼ਾਹਪੁਰ, ਝੰਗ, ਮਿੰਟਗੁਮਰੀ ਤੇ ਲਾਇਲਪੁਰ ਦੇ ਇਲਾਕੇ ਵਿਚ ਕਾਫ਼ੀ ਵਸੋਂ ਹੈ। ਦਮੋਦਰ ਦਾ ਹੀਰ ਵਿਚ ਨੂਰਾ ਇਸੇ ਜਾਤ ਦਾ ਸੀ, ਜੋ ਹੀਰ ਤੋਂ ਘੋੜੀ ਛੁਡਵਾਣ ਆਇਆ ਆਪਣੀ ਪੱਤ ਲੁਹਾ ਗਿਆ ਸੀ (ਵੇਖੋ : ਨੂਰਾ ਸੰਬਲ)।

**(ਸ-239) ਸਬਾਲਾ :**

ਸਹਿਬਾਲਾ, ਨਾਲ ਰਹਿਣ ਵਾਲਾ ਬਾਲਕ। ਵਿਆਹ ਦੇ ਦਿਨਾ ਵਿਚ, ਸਬਾਲਾ ਲਾੜ੍ਹੇ ਦੀ ਰੱਖਿਆ ਹਿੱਤ ਹਮੇਸ਼ਾਂ ਉਸ ਦੇ ਨਾਲ ਰਹਿੰਦਾ ਹੈ ਅਤੇ ਵਿਆਹ ਨਾਲ ਸੰਬੰਧਿਤ ਜੋ ਸ਼ਗਨ ਤੇ ਰੀਤਾਂ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਵਿਚ ਵਰ ਦੇ ਨਾਲ ਹਾਜ਼ਰ ਰਹਿੰਦਾ ਹੈ। ਕੇਂਦਰੀ ਪੰਜਾਬ ਵਿਚ ਲਾੜ੍ਹੇ ਦੇ ਨਾਲ ਹੀ ਸਰਬਾਲੇ ਨੂੰ ਵੀ ਵਟਣਾ ਮਲਿਆ ਜਾਂਦਾ ਹੈ ਤੇ ਉਸ ਨੂੰ ਚੌਂਕੀ ਤੋਂ ਲਾੜ੍ਹੇ ਵਾਂਗ ਹੀ ਮਾਮਾ ਉਤਾਰਦਾ ਹੈ, ਲਾੜ੍ਹੇ ਵਾਂਗ ਹੀ ਉਸ ਨੂੰ ਸੰਵਾਰਿਆ ਤੇ ਸ਼ਿੰਗਾਰਿਆ ਜਾਂਦਾ ਹੈ। ਹਰਿਆਣੇ ਵਿਚ ਵਰ ਦੇ ਨਾਲ ਹੀ ਸਬਾਲੇ ਨੂੰ ਵੀ ਕੰਗਣ ਬੰਨ੍ਹਿਆ ਜਾਂਦਾ ਹੈ।

ਸਬਾਲਾ ਦਾ ਲਾੜ੍ਹੇ ਦੇ ਨਾਲ ਰਹਿਣਾ ਕਿਸੇ ਪ੍ਰਾਚੀਨ ਆਦਿਮ ਰੀਤ ਦੀ ਰਹਿੰਦ ਜਾਪਦੀ ਹੈ। ਪ੍ਰਾਚੀਨ ਕਾਲ ਵਿਚ ਜਦੋਂ ਵਿਆਹ ਦੂਜੇ ਕਬੀਲੇ ਦੀਆਂ ਮੁਟਿਆਰਾਂ ਨੂੰ ਉਧਾਲ ਕੇ ਕੀਤੇ ਜਾਂਦੇ ਸਨ, ਤਾਂ ਸਬਾਲੇ ਦਾ ਬੜਾ ਅਹਿਮ ਰੋਲ ਹੁੰਦਾ ਸੀ। ਜੇ ਲਾੜ੍ਹੇ ਨਾਲ ਕੋਈ ਭਾਣਾ ਵਾਪਰ ਜਾਂਦਾ ਤਾਂ ਕੰਨਿਆਂ ਸਬਾਲੇ ਨਾਲ ਹੀ ਵਿਆਹੀ ਜਾਂਦੀ ਸੀ। ਇਸ ਲਈ ਸਬਾਲਾ ਜਾਂ ਤਾਂ ਲਾੜ੍ਹੇ ਦਾ ਛੋਟਾ ਭਰਾ ਜਾਂ ਕੋਈ ਨਿਕਟਵਰਤੀ ਰਿਸ਼ਤੇਦਾਰ ਹੀ ਹੁੰਦਾ ਸੀ।

ਇਕ ਹੋਰ ਧਾਰਨਾ ਅਨੁਸਾਰ ਵਿਆਹ ਦੇ ਦਿਨਾਂ ਵਿਚ ਲਾੜ੍ਹੇ ਨੂੰ ਚੰਦਰੀਆਂ ਤੇ ਖੋਰੀ ਰੂਹਾਂ ਨੁਕਸਾਨ ਪਹੁੰਚਾਣ ਦੇ ਯਤਨ ਵਿਚ ਰਹਿੰਦੀਆਂ ਹਨ। ਇਸ ਲਈ ਉਸ ਦੇ ਨਾਲ ਕੋਈ ਅੰਗ-ਰੱਖਿਅਕ ਜਾਂ ਭੁਲਾਵਾ ਹੋਣਾ ਜ਼ਰੂਰੀ ਹੈ। ਇਸ ਲਈ ਕਈ ਥਾਈਂ ਲਾੜ੍ਹੇ ਤੇ ਸਬਾਲੇ ਨੂੰ ਇਕੋ ਜਿਹਾ ਸਜਾਇਆ-ਸ਼ਿੰਗਾਰਿਆ ਜਾਂਦਾ ਹੈ, ਤਾਂ ਜੋ ਚੰਦਰੀਆਂ ਰੂਹਾਂ ਨੂੰ ਭੁਲਾਵਾ ਦਿਤਾ ਜਾ ਸਕੇ ਅਤੇ ਉਹ ਲਾੜ੍ਹੇ ਨੂੰ ਨੁਕਸਾਨ ਨਾ ਪਹੁੰਚਾ ਸਕਣ।

ਮੁਲਤਾਨ ਵਿਚ ਸਬਾਲੇ ਨੂੰ 'ਸਰਵਾਲਾ' ਕਹਿੰਦੇ ਹਨ ਅਤੇ ਉਹ ਵਿਆਹ ਤੋਂ ਦੋ ਕੁ ਦਿਨ ਪਹਿਲਾਂ ਹੀ ਵਰ ਦੇ ਨਾਲ ਉਠਣ ਬੈਠਣ ਲੱਗਦਾ ਹੈ। ਵਰ ਵਾਂਗ ਉਹ ਵੀ ਆਪਣੇ ਕੋਲ ਲੋਹੇ ਦੀ ਛੁਰੀ ਰਖਦਾ ਹੈ, ਤਾਂ ਜੋ ਪ੍ਰੇਤ-ਰੂਹਾਂ ਦੂਰ ਰਹਿਣ। ਮੁਲਤਾਨ ਦੇ ਮੁਸਲਮਾਨ ਸਬਾਲੇ ਨੂੰ 'ਆਹਰ' ਆਖਦੇ ਹਨ ਅਤੇ ਉਨ੍ਹਾਂ ਵਿਚ ਵਿਆਹ ਤੋਂ ਦੋ ਰਾਤਾਂ ਪਹਿਲੋਂ ਹੀ ਆਹਰ ਦੂਲ੍ਹੇ ਨਾਲ ਰਹਿਣ ਲੱਗਦਾ ਹੈ ਅਤੇ ਡੋਲੀ ਦੇ ਆਉਣ ਤਕ ਆਹਰ ਦੂਲ੍ਹੇ ਦੇ ਨਾਲ ਹੀ ਉਠਦਾ ਬੈਠਦਾ ਹੈ (ਵੇਖੋ : ਆਹਰ)। ਇਸੇ ਤਰ੍ਹਾਂ ਕੰਨਿਆਂ ਦੇ ਨਾਲ ਜੋ ਸਖੀ-ਸਹੇਲੀ ਰਹਿੰਦੀ ਹੈ, ਉਸ ਨੂੰ 'ਸਬਾਲੀ' ਕਿਹਾ ਜਾਂਦਾ ਹੈ।

**(ਸ-240) ਸੰਬੂਕ :**

ਇਕ ਤਪੱਸਵੀ ਜੋ ਜ਼ਾਤ ਦਾ ਸ਼ੂਦਰ ਸੀ। ਰਘੁਵੰਸ਼ ਅਨੁਸਾਰ ਸੰਬੂਕ ਨੇ ਘੋਰ ਤਪੱਸਿਆ

ਕਰ ਕੇ ਮੁਕਤੀ ਪ੍ਰਾਪਤ ਕਰਨੀ ਚਾਹੀ। ਪਰ ਸ਼ਾਸਤ੍ਰਾਂ ਵਿਚ ਸ਼ੂਦਰ ਲਈ ਘੋਰ ਤਪੱਸਿਆ ਵਰਜਿਤ ਹੈ। ਫਲਸਰੂਪ ਬ੍ਰਾਹਮਣਾਂ ਉਤੇ ਘੋਰ ਦੁਖ ਤੇ ਸੰਕਟ ਆਉਣ ਲੱਗੇ। ਇਕ ਬ੍ਰਾਹਮਣ ਦਾ ਜਵਾਨ ਪੁੱਤਰ ਮਰ ਗਿਆ। ਬ੍ਰਾਹਮਣਾਂ ਨੇ ਸੰਬੂਕ ਨੂੰ ਤਪ ਤੋਂ ਵਰਜਿਆ, ਪਰ ਉਸ ਨੇ ਰਤਾ ਵੀ ਪਰਵਾਹ ਨਾ ਕੀਤੀ। ਅਖੀਰ ਰਾਮ ਚੰਦਰ ਨੇ ਸੰਬੂਕ ਦਾ ਸਿਰ ਤਲਵਾਰ ਨਾਲ ਵੱਢ ਦਿਤਾ। ਵਾਲਮੀਕ (7,76) ਅਨੁਸਾਰ ਸੰਬੂਕ ਦਾ ਸਿਰ ਵੱਢਦੇ ਸਾਰ ਬ੍ਰਾਹਮਣ ਦਾ ਪੁੱਤਰ ਸੁਰਜੀਤ ਹੋ ਗਿਆ।

**(ਸ-241) ਸਭੂਣੀ :**

ਗੁਜਰਾਤ ਦੇ ਹਿੰਦੂਆਂ ਵਿਚ ਵਿਆਹ ਨਾਲ ਸੰਬੰਧਿਤ ਇਕ ਗੀਤ; ਜਦੋਂ ਨਾਈ ਦੁਆਰਾ ਪਿੰਡ ਦੇ ਭਾਈਚਾਰੇ ਨੂੰ ਵਿਆਹ ਦਾ ਸੱਦਾ ਦਿਤਾ ਜਾਂਦਾ ਹੈ, ਤਾਂ ਘਰ ਪ੍ਰਤੀ ਸਾਬਣ ਦੀਆਂ ਦੋ ਟਿੱਕੀਆਂ ਵੀ ਨਾਲ ਹੀ ਭੇਜੀਆਂ ਜਾਂਦੀਆਂ ਹਨ, ਤਾਂ ਜੋ ਵਿਆਹ ਵਿਚ ਸ਼ਾਮਲ ਹੋਣ ਵਾਲੇ ਸਾਕ ਸਜਣ ਆਪਣੇ ਕਪੜੇ ਧੋ ਕੇ ਸਾਫ਼ ਕਰ ਲੈਣ।

**(ਸ-242) ਸਭਰਵਾਲ :**

ਖੱਤ੍ਰੀਆਂ ਦੀ ਇਕ ਗੋਤ; ਸਭਰਵਾਲ ਖੁਖਰੈਣਾ ਦੀ ਇਕ ਸ਼ਾਖ ਹਨ। ਇਹ ਅੱਠਾਂ ਗੋਤਾਂ ਤੋਂ ਬਾਹਰ ਵਿਆਹ ਨਹੀਂ ਕਰਦੇ (ਵੇਖੋ : ਖੁਖਰੈਣ)।

**(ਸ-243) ਸਭਰਾਈ :**

ਇਕ ਪਤੀਬ੍ਰਤ ਸੁਸ਼ੀਲ ਇਸਤ੍ਰੀ; ਇਸ ਦਾ ਪਤੀ ਬੜਾ ਵਿਭਚਾਰੀ ਸੀ ਅਤੇ ਉਹ ਆਪਣੀ ਵਾਸ਼ਨਾ ਦੀ ਪੂਰਤੀ ਲਈ ਰੋਜ਼ ਰਾਤ ਨੂੰ ਇਕ ਨਵੀਂ ਤੀਵੀਂ ਆਪਣੇ ਧੌਲਰ ਵਿਚ ਲਿਆਉਂਦਾ ਸੀ। ਇਸ ਦੇ ਬਾਵਜੂਦ ਵੀ ਸਭਰਾਈ ਆਪਣੇ ਪਤੀ ਨੂੰ ਪਰਮੇਸ਼ਰ ਦਾ ਰੂਪ ਜਾਣ ਕੇ ਪੂਜਦੀ ਰਹੀ। ਫਲਸਰੂਪ ਸਭਰਾਈ ਨੇ ਅਜਿਹੀ ਦੈਵੀ ਸ਼ਕਤੀ ਪ੍ਰਾਪਤ ਕਰ ਲਈ ਕਿ ਉਸ ਵਿਚ ਇੱਛਾ ਅਨੁਸਾਰ ਨਵੇਂ ਨਵੇਂ ਰੂਪ ਗ੍ਰਹਿਣ ਕਰਨ ਦੀ ਸਮਰੱਥਾ ਪੈਦਾ ਹੋ ਗਈ। ਸਭਰਾਈ ਆਪਣ ਪਤੀ ਦੀ ਕਾਮ ਲੋਚਾ ਪੂਰੀ ਕਰਨ ਲਈ ਹਰ ਰੋਜ਼ ਇਕ ਨਵੀਂ ਸੁੰਦਰੀ ਦਾ ਰੂਪ ਧਾਰਦੀ। ਪਤੀ ਦਾ ਮਨ ਜਿਸ ਸੁੰਦਰੀ ਦੀ ਕਲਪਨਾ ਕਰਦਾ, ਸਭਰਾਈ ਉਸੇ ਰੂਪ ਵਿਚ ਉਸ ਨੂੰ ਵਿਖਾਈ ਦੇਂਦੀ। ਅਖੀਰ ਪਤੀ ਦਾ ਮਨ ਭਰ ਗਿਆ ਤੇ ਉਸ ਨੇ ਪਾਪਾਂ ਦੇ ਪ੍ਰਾਸਚਿਤ ਲਈ ਘੋਰ ਤਪੱਸਿਆ ਕੀਤੀ। ਸਭਰਾਈ ਦੀ ਕਹਾਣੀ ਧਨੀ ਦੇ ਇਲਾਕੇ ਵਿਚ ਪ੍ਰਚਲਤ ਹੈ।

**(ਸ-244) ਸੰਭਲਪੁਰ :**

ਇਕ ਪੌਰਾਣਿਕ ਨਗਰ; ਕਲਿਜੁਗ ਦੇ ਅੰਤ ਵਿਚ ਸੰਭਲਪੁਰ ਵਿਚ ਹੀ ਕਲਕੀ ਅਵਤਾਰ, ਧਰਮ ਦੀ ਪੁਨਰ ਸੁਰਜੀਤੀ ਤੇ ਜਗਤ ਦੇ ਉਧਾਰ ਲਈ ਚਿੱਟੇ ਘੋੜੇ ਉਤੇ ਪ੍ਰਗਟ ਹੋਵੇਗਾ। ਦਸਮ ਗ੍ਰੰਥ ਵਿਚ ਵੀ ਲਿਖਿਆ ਹੈ : "ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਿਰ ਆਵਹਿੰਗੇ।"

ਇਸ ਨਗਰ ਦਾ ਏਕੀਕਰਣ ਯੂ.ਪੀ. ਦੇ ਇਕ ਨਗਰ ਸੰਭਲ ਨਾਲ ਕੀਤਾ ਜਾਂਦਾ ਹੈ, ਜੋ ਮੁਰਾਦਾਬਾਦ ਤੋਂ 23 ਮੀਲ ਦੱਖਣ ਪੱਛਮ ਵਲ ਹੈ (ਵੇਖੋ : ਕਲਕੀ ਅਵਤਾਰ)।

**(ਸ-245) ਸੰਭਾਲਾ ਵੰਡਣਾ :**

ਵਿਆਹ ਦੇ ਮੌਕੇ ਉਤੇ ਸ਼ਗਨ ਵਜੋਂ ਖਿਚੜੀ ਰਿੰਨ੍ਹ ਕੇ ਭਾਈਚਾਰੇ ਵਿਚ ਵੰਡਣੀ; ਪਹਿਲਿਆਂ ਵਿਚ ਵਿਆਹ ਦੇ ਮੌਕੇ ਉਤੇ ਤਿਲ ਦਾ ਸੰਭਾਲਾ ਵੰਡਣ ਦੀ ਵੀ ਪ੍ਰਥਾ ਸੀ। ਇਨ੍ਹਾਂ ਤਿਲਾਂ ਨੂੰ ਲੋਕੀਂ ਸ਼ੁਭ ਜਾਣ ਕੇ ਆਪਣੇ ਘਰਾਂ ਵਿਚ ਸੰਭਾਲ ਕੇ ਰਖ ਲਿਆ ਕਰਦੇ ਸਨ।

**(ਸ-246) ਸ਼ਮਸ :**

ਢੋਲੇ ਦੀ ਪ੍ਰੇਮਕਾ, ਜੋ ਸੰਮੀ ਦੇ ਨਾਉਂ ਨਾਲ ਵਧੇਰੇ ਪ੍ਰਸਿਧ ਹੈ। ਇਕ ਰੂਪਾਂਤਰ ਅਨੁਸਾਰ ਸ਼ਮਸ ਰਾਜਾ ਸੂਰਸੈਨ ਦੀ ਵੱਡੀ ਰਾਣੀ ਬੀਰ ਕਲਾ ਦੀ ਲੜਕੀ ਸੀ। ਇਸ ਦੀ ਮੰਗਣੀ ਜੰਮਦਿਆਂ ਸਾਰ ਹੀ ਢੋਲੇ ਨਾਲ ਹੋ ਗਈ ਸੀ। ਅਰਬੀ ਵਿਚ ਸ਼ਮਸ ਦਾ ਅਰਥ ਸੂਰਜ ਹੈ (ਵੇਖੋ : ਸੰਮੀ)।

**(ਸ-247) ਸ਼ਮਸਾ :**

ਧੁਪ ਲਈ ਇਕ ਟੂਣਾ; ਸਰਦੀਆਂ ਵਿਚ ਜਦੋਂ ਕੜਾਕੇ ਦੀ ਸਰਦੀ ਪਏ ਅਤੇ ਸੂਰਜ ਨਾ ਚੜ੍ਹੇ ਤਾਂ ਧੁਪ ਕੱਢਣ ਲਈ ਇਕ ਟੂਣਾ ਕੀਤਾ ਜਾਂਦਾ ਹੈ, ਜਿਸ ਨੂੰ ਸ਼ਮਸਾ ਕਹਿੰਦੇ ਹਨ। ਕਿਸੇ ਖੁਲ੍ਹੀ ਥਾਂ ਗੋਲ ਚੱਕਰ ਵਾਹ ਕੇ ਤੇ ਉਸ ਨੂੰ ਸੂਰਜ ਮਿੱਥ ਕੇ, ਇਹ ਤੁਕਾਂ ਪੜ੍ਹੀਆਂ ਜਾਂਦੀਆਂ ਹਨ :

(1) ਸੂਰਜਾ ਮੂਰਜਾ !
ਝੱਗਾ ਦੇਊਂ ਟੋਪੀ ਦੇਊਂ
ਤੇਰੇ ਨੂੰ ਲੰਗੋਟੀ ਦੇਊਂ
ਵੇ ਕਨਾਹੀ ਧੁਪ ਚੜ੍ਹਾ।

(2) ਸੂਰਜਾ ਮੂਰਜਾ ਧੁਪ ਚੜ੍ਹਾ
ਅੱਜ ਤੇਰੀ ਮੰਗਣੀ ਕਲ੍ਹ ਨੂੰ ਵਿਆਹ
ਆਣਗੇ ਜਾਂਞੀ ਖਾਣਗੇ ਦੁਆਹ
ਵੇ ਕਨਾਹੀ ਧੁਪ ਚੜ੍ਹਾ।

ਚੱਕਰ ਦੇ ਦੁਆਲੇ ਖਲੋਤੇ ਲੋਕਾਂ ਦੇ ਹੱਥ ਵਿਚ ਛਿਟੀਆਂ ਤੇ ਗੋਹੇ ਆਦਿ ਹੁੰਦੇ ਹਨ, ਜਿਨ੍ਹਾਂ ਨੂੰ ਉਹ ਤੁਕਾਂ ਪੜ੍ਹਦਿਆਂ, ਚੱਕਰ ਵਿਚ ਸੁਟਦੇ ਜਾਂਦੇ ਹਨ ਤੇ ਫਿਰ ਅੱਗ ਦਾਗ਼ ਦਿਤੀ ਜਾਂਦੀ ਹੈ। ਇਸ ਤਰ੍ਹਾਂ ਕਹਿੰਦੇ ਹਨ ਸੂਰਜ ਦੀ ਧੁਪ ਝਟ ਨਿਕਲ ਆਉਂਦੀ ਹੈ।

ਉਪ੍ਰੋਕਤ ਬਾਲ-ਟੱਪੇ ਆਦਿਮ ਮਨੁੱਖ ਦੀ ਕਿਸੇ ਧੁਪ-ਰੀਤ ਦੇ ਮੰਤ੍ਰਾਂ ਦੀ ਹੀ ਰਹਿੰਦ ਜਾਪਦੇ ਹਨ।

**(ਸ-248) ਸ਼ਮਸ ਤਬਰੇਜ਼ :**

ਇਕ ਪ੍ਰਸਿਧ ਸੂਫ਼ੀ ਫ਼ਕੀਰ; ਇਸ ਦਾ ਅਸਲ ਨਾਉਂ ਸ਼ਮਸੁੱਦੀਨ ਸੀ। ਸ਼ਮਸ ਤਬਰੇਜ਼ 1165 ਈਸਵੀ ਵਿਚ ਗ਼ਜ਼ਨੀ ਦੇ ਇਕ ਨਗਰ ਸਬਜ਼ਵਾਰ ਵਿਚ ਇਮਾਮ ਜਾਫ਼ਰ ਦੀ ਵੰਸ਼ ਵਿਚ ਪੈਦਾ ਹੋਇਆ।

ਸ਼ਮਸ ਤਬਰੇਜ਼ ਬਾਰੇ ਅਨੇਕਾਂ ਦੰਦ-ਕਥਾਵਾਂ ਲੋਕ-ਸਿਮਰਤੀ ਵਿਚ ਸੁਰੱਖਿਅਤ ਹਨ। ਕਹਿੰਦੇ ਹਨ ਸ਼ਮਸ ਤਬਰੇਜ਼ ਨੇ ਗ਼ਜ਼ਨੀ ਦੇ ਬਾਦਸ਼ਾਹ ਦੇ ਮੋਏ ਲੜਕੇ ਨੂੰ ਦੈਵੀ ਸ਼ਕਤੀ ਨਾਲ ਮੁੜ ਸੁਰਜੀਤ ਕਰ ਦਿਤਾ ਸੀ; ਫਲਸਰੂਪ ਗ਼ਜ਼ਨੀ ਦੇ ਲੋਕ ਇਨ੍ਹਾਂ ਦਾ ਬੜਾ ਆਦਰ ਮਾਣ ਕਰਨ ਲੱਗੇ।

ਮੱਧਕਾਲ ਵਿਚ ਮੁਲਤਾਨ ਪੀਰਾਂ ਫ਼ਕੀਰਾਂ ਦਾ ਗੜ੍ਹ ਸੀ। ਦੂਰੋਂ ਦੂਰੋਂ ਪੀਰ ਫ਼ਕੀਰ ਤੇ ਦਰਵੇਸ਼ ਇਥੇ ਆਇਆ ਕਰਦੇ ਸਨ। ਸ਼ਮਸ ਤਬਰੇਜ਼ ਵੀ ਭਾਰਤ ਦੀ ਯਾਤ੍ਰਾ ਕਰਦਾ ਹੋਇਆ ਮੁਲਤਾਨ ਪਹੁੰਚਿਆ। ਉਨ੍ਹੀਂ ਦਿਨੀਂ ਮੁਲਤਾਨ ਵਿਚ ਪੀਰ ਬਹਾ-ਉੱਦੀਨ ਦੀ ਬੜੀ ਮਾਨਤਾ ਸੀ। ਉਸ ਨੇ ਸ਼ਮਸ ਤਬਰੇਜ਼ ਦੀ ਆਮਦ ਬਾਰੇ ਸੁਣ ਕੇ, ਇਕ ਚੇਲੇ ਦੇ ਹੱਥ, ਉਸ ਵਲ ਦੁਧ ਦਾ ਭਰਿਆ ਕਟੋਰਾ ਭੇਜਿਆ, ਜੋ ਇਸ ਗੱਲ ਦਾ ਪ੍ਰਤੀਕ ਸੀ ਕਿ ਇਹ ਸ਼ਹਿਰ ਪਹਿਲਾਂ ਤੋਂ ਹੀ ਫ਼ਕੀਰਾਂ ਤੇ ਦਰਵੇਸ਼ਾਂ ਨਾਲ ਭਰਿਆ ਪਿਆ ਹੈ। ਸੋ ਇਥੇ ਕਿਸੇ ਨਵੇਂ ਫ਼ਕੀਰ ਦੀ ਸਮਾਈ ਕਿਵੇਂ ਹੋਵੇਗੀ। ਸ਼ਮਸ ਤਬਰੇਜ਼ ਨੇ ਦੁਧ ਦੇ ਭਰੇ ਕਟੋਰੇ ਵਿਚ ਗੁਲਾਬ ਦੀ ਇਕ ਪੱਤੀ ਰਖ ਦਿਤੀ, ਜੋ ਇਸ ਗੱਲ ਦੀ ਪ੍ਰਤੀਕ ਸੀ ਕਿ ਉਹ ਇਸ ਸ਼ਹਿਰ ਵਿਚ ਆਪਣੀ ਸਮਾਈ ਦੁਧ ਉਤੇ ਤਰਦੀ ਫੁੱਲ ਦੀ ਪੱਤੀ ਵਾਂਗ ਕਰ ਲਵੇਗਾ। ਇਸੇ ਨਾਲ ਮਿਲਦੀ ਜੁਲਦੀ ਸਾਖੀ ਅਬਦੁਲ ਕਾਦਰ ਜੀਲਾਨੀ, ਗੁਰੂ ਨਾਨਕ ਦੇਵ ਤੇ ਕਈ ਹੋਰ ਪੀਰਾਂ ਫ਼ਕੀਰਾਂ ਨਾਲ ਵੀ ਪ੍ਰਚਲਤ ਹੈ। ਜਾਪਦਾ ਹੈ ਕਿ ਮੁਲਤਾਨ ਵਿਚ ਜਦੋਂ ਕੋਈ ਨਵਾਂ ਪੀਰ ਫ਼ਕੀਰ ਜਾਂ ਸਾਧ ਸੰਤ ਆਉਂਦਾ, ਤਾਂ ਉਸ ਦੀ ਬੌਧਿਕ ਪਰਖ ਲਈ ਇਹ ਰੀਤ ਦੁਹਰਾਈ ਜਾਂਦੀ।

ਸ਼ਮਸ ਤਬਰੇਜ਼ ਵੇਦਾਂਤੀ ਵਿਚਾਰਾਂ ਦਾ ਸੀ। ਇਸ ਦਾ ਤਸੱਵੁਫ਼ ਅਤੇ ਅਨਲਹਕ ਦਾ ਨਾਹਰਾ

ਸਮੇਂ ਦੇ ਸ਼ਰਈ ਹਾਕਮਾਂ ਨੂੰ, ਇਸਲਾਮ ਧਰਮ ਦੇ ਵਿਰੁੱਧ ਲੱਗਾ ਤੇ ਉਨ੍ਹਾਂ ਨੇ ਸ਼ਮਸ ਨੂੰ ਕੁਫ਼ਰ ਤੋਲਣ ਦੇ ਦੋਸ਼ ਵਿਚ ਮੌਤ ਦੀ ਸਜ਼ਾ ਦੇ ਦਿਤੀ। ਬਾਦਸ਼ਾਹ ਦੇ ਹੁਕਮ ਨਾਲ ਸ਼ਮਸ ਤਬਰੇਜ਼ ਦੇ ਸਰੀਰ ਦੀ ਖੱਲੜੀ ਉਤਾਰ ਕੇ, ਇਸ ਨੂੰ ਤੜਪਨ ਲਈ ਛੱਡ ਦਿਤਾ ਗਿਆ। ਰਵਾਇਤ ਹੈ ਕਿ ਸ਼ਮਸ ਤਬਰੇਜ਼ ਆਪਣੀ ਖੱਲੜੀ ਨੂੰ ਹੱਥਾਂ ਵਿਚ ਚੁਕ ਕੇ, ਲਗਾਤਾਰ ਚਾਰ ਦਿਨ ਮੁਲਤਾਨ ਦੀਆਂ ਗਲੀਆਂ ਵਿਚ, ਅਨਲਹਕ ਦਾ ਨਾਹਰਾ ਲਗਾਂਦਾ ਚੱਕਰ ਕਟਦਾ ਰਿਹਾ ਤੇ ਅਖ਼ੀਰ ਉਸ ਨੇ ਪ੍ਰਾਣ ਤਿਆਗ ਦਿਤੇ। ਬੁਲ੍ਹੇ ਸ਼ਾਹ ਨੇ ਇਕ ਕਾਫ਼ੀ ਵਿਚ ਇਸ ਘਟਨਾ ਵਲ ਸੰਕੇਤ ਕੀਤਾ ਹੈ — 'ਸ਼ਾਹ ਸ਼ਮਸ ਦੀ ਪੋਸਤ ਲੁਹਾਇਓ।'

ਸ਼ਮਸ ਤਬਰੇਜ਼ ਬਾਰੇ ਕੁਝ ਹੋਰ ਕਥਾਵਾਂ ਵੀ ਪ੍ਰਚਲਤ ਹਨ। ਇਕ ਵਾਰ, ਸ਼ਮਸ ਨੂੰ ਕਈ ਦਿਨ ਖਾਣ ਲਈ ਕੁਝ ਨਾ ਮਿਲਿਆ। ਉਹ ਸਹਿਰ ਵਿਚ ਭਿੱਛਿਆ ਮੰਗਣ ਗਿਆ, ਤਾਂ ਇਕ ਮਛੇਰੇ ਨੇ ਉਸ ਨੂੰ ਇਕ ਮੱਛੀ ਦਿਤੀ, ਪਰ ਸ਼ਮਸ ਨੂੰ ਮੱਛੀ ਭੁੰਨਣ ਲਈ ਕਿਧਰੋਂ ਅੱਗ ਨਾ ਮਿਲੀ। ਸ਼ਮਸ ਨੇ ਸੂਰਜ ਨੂੰ ਮੱਛੀ ਭੁੰਨਣ ਦਾ ਆਦੇਸ਼ ਦਿਤਾ। ਸੂਰਜ ਝਟ ਹੇਠਾਂ ਉਤਰ ਆਇਆ ਅਤੇ ਮੱਛੀ ਭੁੰਨ ਕੇ ਮੁੜ ਆਪਣੀ ਥਾਂ ਵਾਪਸ ਚਲਾ ਗਿਆ। ਉਦੋਂ ਤੋਂ ਮੁਲਤਾਨ ਵਿਚ ਜ਼ਿਆਦਾ ਗਰਮੀ ਪੈਣ ਲੱਗੀ। ਇਕ ਹੋਰ ਰੂਪਾਂਤਰ ਅਨੁਸਾਰ ਜਦੋਂ ਮੁਲਤਾਨ ਵਿਚ ਕਈ ਦਿਨ ਟਕਰਾਂ ਖਾਣ ਮਗਰੋਂ, ਸ਼ਮਸ ਨੂੰ ਕਿਧਰੋਂ ਵੀ ਭਿੱਛਿਆ ਨਾ ਮਿਲੀ, ਤਾਂ ਭੁਖ ਦੇ ਹੱਥੋਂ ਆਤੁਰ ਸ਼ਮਸ ਨੇ ਸੂਰਜ ਨੂੰ ਆਦੇਸ਼ ਦਿਤਾ, "ਹੇ ਸ਼ਮਸ (ਸੂਰਜ)! ਤੂੰ ਵੀ ਸ਼ਮਸ ਤੇ ਮੈਂ ਵੀ ਸ਼ਮਸ, ਮੈਂ ਭੁਖੋਂ ਲਾਚਾਰ ਹਾਂ! ਤੂੰ ਮੁਲਤਾਨ ਦੇ ਵਾਸੀਆਂ ਨੂੰ ਉਨ੍ਹਾਂ ਦੀ ਬੇਦਰਦੀ ਦੀ ਸਜ਼ਾ ਦੇਣ ਲਈ ਹੇਠਾਂ ਉਤਰ ਆ।" ਸੂਰਜ ਉਸੇ ਵੇਲੇ ਹੇਠਾਂ ਉਤਰ ਆਇਆ। ਉਦੋਂ ਤੋਂ ਮੁਲਤਾਨ ਵਿਚ ਕਾਫ਼ੀ ਮਾਤਰਾ ਵਿਚ ਗਰਮੀ ਪੈਣ ਲੱਗੀ। ਸ਼ਮਸ ਤਬਰੇਜ਼ ਦੀ ਖ਼ਾਨਗਾਹ ਦੇ ਮੁਜਾਵਰ ਦੇ ਕਥਨ ਅਨੁਸਾਰ ਤਬਰੇਜ਼ ਸ਼ਬਦ ਤਾਪਰੇਜ਼ ਤੋਂ ਬਣਿਆ ਹੈ, ਜਿਸ ਦਾ ਅਰਥ ਹੈ — ਤਪਸ਼ ਛੱਡਣ ਵਾਲਾ।

ਮਹਾਨ ਕੋਸ਼ (119) ਅਨੁਸਾਰ ਸ਼ਮਸ ਤਬਰੇਜ਼ ਦੋ ਹੋਏ ਹਨ ਅਤੇ ਸੂਰਜ ਨੂੰ ਆਦੇਸ਼ ਦੇਣ ਵਾਲਾ ਸ਼ਮਸ ਤਬਰੇਜ਼ ਅਨਲਹਕ ਕਹਿਣ ਵਾਲੇ ਸ਼ਮਸ ਤਬਰੇਜ਼ ਨਾਲੋਂ ਵੱਖਰਾ ਸੀ। ਇਹ ਦੂਜਾ ਤਬਰੇਜ਼ ਸ਼ਮਸੁਦੀਨ ਮੁਹੰਮਦ ਸੀ, ਜੋ ਤਬਰੇਜ਼ ਦਾ ਵਸਨੀਕ ਸੀ। ਇਸ ਦਾ ਜਨਮ ਪਹਿਲੇ ਤਬਰੇਜ਼ ਨਾਲੋਂ 43 ਸਾਲ ਮਗਰੋਂ 603 ਹਿਜਰੀ ਵਿਚ ਹੋਇਆ। ਇਕ ਵੇਰ ਇਸ ਨੇ ਮੁਰਦੇ ਨੂੰ ਇਹ ਆਖ ਕੇ ਕਿ 'ਮੇਰੇ ਹੁਕਮ ਨਾਲ ਉਠ ਖੜਾ ਹੋ', ਸੁਰਜੀਤ ਕਰ ਦਿਤਾ। ਰੱਬੀ ਕੰਮਾਂ ਵਿਚ ਦਖ਼ਲ ਦੇਣ ਦੇ ਅਪਰਾਧ ਵਿਚ ਅਲਾਉੱਦੀਨ ਮਹਿਮੂਦ ਨੇ 645 ਹਿਜਰੀ ਵਿਚ ਖੱਲ ਉਤਰਵਾ ਕੇ ਉਸ ਨੂੰ ਖੂਹ ਵਿਚ ਸੁਟਵਾ ਦਿਤਾ। ਬੁਲ੍ਹੇ ਸ਼ਾਹ ਨੇ ਇਸ ਘਟਨਾ ਵਲ ਸੰਕੇਤ ਕੀਤਾ ਹੈ: 'ਕੁਮ ਬਾਇਜ਼ਨੀ ਸ਼ਮਸ ਬੋਲੇ, ਉਲਟਾ ਕਰ ਲਟਕਾਇਓ ਈ।'

ਅਸਲ ਵਿਚ ਦੋਵੇਂ ਸ਼ਮਸ ਤਬਰੇਜ਼ ਮੁਲਤਾਨ ਵਿਚ ਹੀ ਹੋਏ ਤੇ ਦੋਵੇਂ ਇਕ ਦੂਜੇ ਦੇ ਸਮਕਾਲੀ ਸਨ। ਦੋਵੇਂ ਸ਼ਰਹ ਦੇ ਵਿਰੋਧੀ ਸਨ ਅਤੇ ਦੋਹਾਂ ਨੂੰ, ਖੱਲੜੀ ਉਧੇੜ ਕੇ, ਸ਼ਹੀਦ ਕੀਤਾ ਗਿਆ ਸੀ। ਜਿਸ ਲਈ ਇਨ੍ਹਾਂ ਦੇ ਜੀਵਨ ਦੀਆਂ ਘਟਨਾਵਾਂ ਤੇ ਰਵਾਇਤਾਂ ਇਕ ਦੂਜੀ ਨਾਲ ਰਲਗਡ ਹੋ ਗਈਆਂ।

ਮੁਲਤਾਨ ਗਜ਼ਟੀਅਰ ਅਨੁਸਾਰ ਸ਼ਮਸ ਤਬਰੇਜ਼ ਦੀ ਮ੍ਰਿਤੂ 1276 ਈਸਵੀ ਵਿਚ ਹੋਈ ਅਤੇ ਸ਼ਮਸ ਤਬਰੇਜ਼ ਦਾ ਮਕਬਰਾ ਉਨ੍ਹਾਂ ਦੇ ਪੋਤਰੇ ਨੇ 1330 ਈਸਵੀ ਵਿਚ ਬਣਵਾਇਆ। ਮਗਰੋਂ 1780 ਈਸਵੀ ਵਿਚ ਸ਼ਮਸ ਦੇ ਇਕ ਅਨੁਯਾਈ ਨੇ ਇਸ ਮਕਬਰੇ ਦਾ ਪੁਨਰ ਨਿਰਮਾਣ ਕਰਵਾਇਆ। ਸ਼ਮਸ ਤਬਰੇਜ਼ ਫ਼ਾਰਸੀ ਦਾ ਚੰਗਾ ਵਿਦਵਾਨ ਸੀ। ਇਸ ਦਾ ਕਲਾਮ 'ਕੁਲਆਤਿ ਸ਼ਮਸ ਤਬਰੇਜ਼' ਵਿਚ ਛਪਿਆ ਮਿਲਦਾ ਹੈ।

ਸ਼ਮਸ ਤਬਰੇਜ਼ ਦੇ ਅਨੁਯਾਈਆਂ ਨੂੰ 'ਸ਼ਮਸੀ' ਕਿਹਾ ਜਾਂਦਾ ਹੈ। ਇਨ੍ਹਾਂ ਦਾ ਅਸਥਾਨ ਸ਼ਾਹਪੁਰ ਜ਼ਿਲੇ ਵਿਚ ਸ਼ਮਸਪੁਰ ਵਿਚ ਹੈ, ਜਿਥੇ ਵਿਸਾਖ ਦੇ ਪਹਿਲੇ ਦੋ ਐਤਵਾਰ ਮੇਲਾ ਭਰਦਾ ਹੈ।

**(ਸ-249) ਸ਼ਮਸ਼ਾਨ :**

ਉਹ ਭੂਮੀ ਜਿਥੇ ਹਿੰਦੂ ਸਿੱਖ ਆਪਣੇ ਮੁਰਦੇ ਫੂਕਦੇ ਹਨ। ਕੇਂਦਰੀ ਪੰਜਾਬ ਵਿਚ ਇਸ ਭੂਮੀ ਨੂੰ ਸਿਵੇ ਅਤੇ ਲਹਿੰਦੇ ਵੱਲ ਮੜ੍ਹੀਆਂ ਜਾਂ ਮਸਾਣ ਕਹਿੰਦੇ ਹਨ। ਪਿੰਡਾਂ ਵਿਚ ਆਮ ਤੌਰ ਤੇ ਸਿਵੇ ਕੱਚੇ ਹੁੰਦੇ ਹਨ ਅਤੇ ਚੜ੍ਹਦੀ-ਲਹਿੰਦੀ ਦਿਸ਼ਾ ਵਿਚ ਦੋ ਕੁ ਫੁਟ ਚੌੜਾ ਅਤੇ ਛੇ ਕੁ ਫੁਟ ਲੰਮਾ ਟੋਆ ਪੁਟ ਕੇ, ਉਸੇ ਵਿਚ ਲਕੜਾਂ ਚਿਣ ਕੇ ਚਿਖਾ ਬਣਾ ਲਈ ਜਾਂਦੀ ਹੈ। ਸ਼ਹਿਰਾਂ ਵਿਚ ਸ਼ਮਸ਼ਾਨ ਪੱਕੇ ਬਣੇ ਹੁੰਦੇ ਹਨ, ਅਤੇ ਕਈ ਥਾਈਂ ਚਾਰੇ ਪਾਸੇ ਚਾਰ ਦੀਵਾਰੀ ਚਿਣ ਕੇ, ਅੰਦਰ ਮੁਰਦੇ ਫੂਕਣ ਲਈ ਪੱਕੀ ਥਾਂ ਬਣਾਈ ਗਈ ਹੁੰਦੀ ਹੈ। ਨਾਲ ਹੀ ਸ਼ਮਸ਼ਾਨ ਦੇ ਅੰਦਰ ਹੀ ਪਿੰਡ ਪਤਲ ਆਦਿ ਲਈ ਅੱਧਮਾਰਗ ਅਤੇ ਇਸ਼ਨਾਨ ਲਈ ਵੀ ਥਾਂ ਬਣਾਈ ਹੁੰਦੀ ਹੈ।

ਹਿੰਦੂ ਸ਼ਾਸਤ੍ਰਾਂ ਅਨੁਸਾਰ ਜਮ ਦੀ ਨਗਰੀ ਦੱਖਣ ਵਲ ਹੈ, ਇਸ ਲਈ ਸਨਾਤਨੀ ਹਿੰਦੂ ਮੁਰਦੇ ਨੂੰ ਫੂਕਣ ਵੇਲੇ ਉਸ ਦਾ ਸਿਰ ਉੱਤਰ ਵਲ ਤੇ ਪੈਰ ਦੱਖਣ ਦਿਸ਼ਾ ਵਲ ਰਖਦੇ ਹਨ, ਤਾਂ ਜੋ ਦਾਹ ਮਗਰੋਂ ਪ੍ਰਾਣੀ ਦੀ ਜੀਵਾਤਮਾ ਸਿੱਧੀ ਯਮ ਲੋਕ ਵਲ ਯਾਤ੍ਰਾ ਕਰ ਸਕੇ ਅਤੇ ਕਿਧਰੇ ਹੋਰ ਨਾ ਭਟਕੇ।

ਮੋਏ ਪ੍ਰਾਣੀ ਨਮਿਤ ਕੁਝ ਕਰਮ ਕਾਂਡ ਸ਼ਮਸ਼ਾਨ ਵਿਚ ਵੀ ਕੀਤੇ ਜਾਂਦੇ ਹਨ। ਮੜ੍ਹੀ ਦੇ ਨੇੜੇ ਹੀ ਕਿਸੇ ਪਿੱਪਲ ਦੇ ਬ੍ਰਿਛ ਉਤੇ, ਮੋਰੀਆਂ ਵਾਲੇ ਕੋਰੇ ਭਾਂਡੇ ਵਿਚ, ਦੁਬ ਘਾਹ ਰਖ ਕੇ, ਉਸ ਵਿਚ ਤਿਲ, ਤੁਲਸੀ ਦੇ ਪੱਤੇ ਤੇ ਗੰਗਾਜਲੀ ਆਦਿ ਪਾ ਕੇ ਟੰਗ ਦਿਤਾ ਜਾਂਦਾ ਹੈ। ਇਸ ਭਾਂਡੇ ਵਿਚੋਂ ਤੁਪਕਾ ਤੁਪਕਾ ਪਾਣੀ ਡਿਗਦਾ ਰਹਿੰਦਾ ਹੈ। ਧਾਰਨਾ ਹੈ ਕਿ ਇਹ ਪਾਣੀ ਮ੍ਰਿਤਕ ਪ੍ਰਾਣੀ ਦੀ ਅਗਲੇ ਲੋਕ ਵਿਚ ਤ੍ਰਿਖਾ ਬੁਝਾਂਦਾ ਹੈ। ਇਸੇ ਤਰ੍ਹਾਂ ਮੜ੍ਹੀ ਉਤੇ ਇਕ ਦੀਵਾ ਬਾਲਿਆ ਜਾਂਦਾ ਹੈ, ਜੋ ਦਸ ਦਿਨਾਂ ਤਕ ਬਲਦਾ ਰਹਿੰਦਾ ਹੈ। ਇਹ ਦੀਵਾ ਵੀ ਪ੍ਰਾਣੀ ਦੀ ਯਮ ਨਗਰੀ ਦੀ ਯਾਤ੍ਰਾ ਦੇ ਭੀਹਾਵਲੇ ਰਸਤੇ ਨੂੰ ਰੌਸ਼ਨ ਕਰਦਾ ਹੈ।

ਸ਼ਮਸ਼ਾਨ ਨਾਲ ਕਾਫ਼ੀ ਸਾਰੇ ਭਰਮ ਵਹਿਮ ਤੇ ਮਨੌਤਾਂ ਸੰਬੰਧਿਤ ਹਨ। ਧਾਰਨਾ ਹੈ ਕਿ ਸ਼ਮਸ਼ਾਨ ਵਿਚ ਭੂਤ ਪ੍ਰੇਤ ਰਹਿੰਦੇ ਹਨ ਅਤੇ ਹਨੇਰੇ ਸਵੇਰੇ ਉਧਰੋਂ ਇਕੱਲੇ ਦੁਕੱਲੇ ਲੰਘਦੇ ਮੁਸਾਫ਼ਰਾਂ ਨੂੰ ਤੰਗ ਕਰਦੇ ਹਨ। ਕਈ ਵਾਰ ਇਹ ਪ੍ਰੇਤ ਸ਼ਮਸ਼ਾਨ ਦੇ ਕੋਲੋਂ ਲੰਘਣ ਵਾਲੇ ਲੋਕਾਂ ਵਲ ਅੱਗ ਦੇ ਗੋਲੇ ਸੁਟਦੇ ਹਨ। ਇਹ ਗੋਲੇ ਜਾਂ ਤਾਂ ਮੁਸਾਫ਼ਰਾਂ ਦੇ ਅੱਗੇ ਡਿਗਦੇ ਹਨ ਜਾਂ ਪਿਛੇ; ਉਪਰ ਨਹੀਂ। ਪਰ ਜਿਹੜਾ ਸ਼ਖ਼ਸ ਡਰ ਕੇ ਦੌੜ ਪਏ, ਉਸ ਦੇ ਉਤੇ ਡਿਗ ਕੇ, ਉਸ ਦੇ ਪ੍ਰਾਣ ਕੱਢ ਲੈਂਦੇ ਹਨ। ਸ਼ਮਸ਼ਾਨ ਕੋਲੋਂ ਲੰਘਦਿਆਂ ਕਈ ਵਾਰ ਪ੍ਰੇਤ ਮਗਰੋਂ ਆਵਾਜ਼ਾਂ ਮਾਰਦੇ ਹਨ ਅਤੇ ਨਾਂ ਲੈ ਲੈ ਕੇ ਬੁਲਾਂਦੇ ਹਨ। ਜੇ ਕੋਈ ਪ੍ਰਾਣੀ ਪਿਛੇ ਪਰਤ ਕੇ ਵੇਖ ਲਏ, ਤਾਂ ਪ੍ਰੇਤ ਉਸ ਦੇ ਸਰੀਰ ਵਿਚ ਦਾਖ਼ਲ ਹੋ ਜਾਂਦਾ ਹੈ ਅਤੇ ਉਹ ਪ੍ਰਾਣੀ ਬਹੁਤੇ ਦਿਨ ਜੀਊਂਦਾ ਨਹੀਂ ਰਹਿੰਦਾ। ਪਰ ਜੇ ਉਹ ਪਿਛੇ ਪਰਤ ਕੇ ਨਾ ਵੇਖੇ ਤਾਂ ਕੁਝ ਨਹੀਂ ਹੁੰਦਾ। ਇਸੇ ਤਰ੍ਹਾਂ ਦੀਆਂ ਅਨੇਕਾਂ ਹੋਰ ਮਨੌਤਾਂ ਵੀ ਪ੍ਰਚਲਤ ਹਨ।

ਕਈ ਚੇਲੇ ਗ਼ੈਬੀ ਸ਼ਕਤੀਆਂ ਪ੍ਰਾਪਤ ਕਰਨ ਲਈ ਸ਼ਮਸ਼ਾਨ ਵਿਚ ਚਿਲੇ ਕਟਦੇ ਅਤੇ ਮੰਤ੍ਰਾਂ ਦੁਆਰਾ ਕਿਸੇ ਪ੍ਰੇਤ ਉਤੇ ਅਧਿਕਾਰ ਪ੍ਰਾਪਤ ਕਰ ਲੈਂਦੇ ਹਨ। ਉਹ ਫਿਰ ਉਸ ਪ੍ਰੇਤ ਦੀ ਮਦਦ ਨਾਲ ਆਪਣੀਆਂ ਕਈ ਕਿਰਿਆਵਾਂ ਸਾਧਦੇ ਹਨ (ਵੇਖੋ : ਚੇਲੇ)। ਕਈ ਨਿਰਸੰਤਾਨ ਤੀਵੀਆਂ ਸ਼ਮਸ਼ਾਨ ਵਿਚ ਜਾ ਕੇ ਸੰਤਾਨ ਲਈ ਟੂਣੇ ਟੱਪੇ ਕਰਦੀਆਂ ਹਨ (ਵੇਖੋ : ਸੰਤਾਨ)। ਪਛੜੇ ਵਰਗ ਵਿਚ ਮੜ੍ਹੀਆਂ ਮਸਾਣਾਂ ਨੂੰ ਪੂਜਣ ਦੀ ਵੀ ਪ੍ਰਥਾ ਹੈ।

**(ਸ–250) ਸੰਮਤ :**

ਸੰਮਤ ਉਹ ਪ੍ਰਣਾਲੀ ਹੈ, ਜਿਸ ਵਿਚ ਹਰੇਕ ਵਰ੍ਹੇ ਨੂੰ ਕਾਲ ਦੀ ਕਿਸੇ ਵੱਡੀ ਇਕਾਈ ਨਾਲ ਸੰਬੰਧਿਤ ਕੀਤਾ ਜਾਂਦਾ ਹੈ ਅਤੇ ਇਸ ਦੁਆਰਾ ਸਾਰਾ ਇਤਿਹਾਸ, ਮਾਨਵ ਜੀਵਨ ਤੇ ਗਤੀ ਕਾਲ ਕਰਮ ਦੀ ਇਕ ਅਟੁਟ ਲੜੀ ਵਿਚ, ਤਰਤੀਬ ਨਾਲ ਪਰੋਤੀ ਜਾਂਦੀ ਹੈ। ਕਪੂਰ ਸਿੰਘ ਅਨੁਸਾਰ "ਸੰਮਤ ਉਹ ਗਿਣਤੀ ਹੈ, ਜੋ ਇਕ ਰਾਜ ਦੇ ਅੰਤ ਹੋਣ ਉਤੇ ਦੂਜੇ ਰਾਜ ਵਿਚ ਵੀ ਲਗਾਤਾਰ, ਨਿਜੀ ਤੌਰ ਤੇ ਜਾਂ ਕਿਸੇ ਇਕ ਸ਼੍ਰੇਣੀ ਜਾਂ ਜਾਤੀ ਵਿਚ ਨਹੀਂ, ਸਗੋਂ ਸਰਬ ਜੰਤਕ ਤੌਰ ਉਤੇ ਤਵਾਰੀਖ਼ੀ ਤੇ ਜੰਤਕ ਘਟਨਾਵਾਂ ਨੂੰ ਇਕ ਅਟੁਟ ਲੜੀ ਵਿਚ ਪ੍ਰੋਣ ਲਈ ਵਰਸ਼ਵਾਰ, ਮੁਸੱਲਸਲ ਤੌਰ ਤੇ, ਵਰਤਿਆ ਤੇ ਪ੍ਰਮਾਣੀਕ ਮੰਨਿਆ ਜਾਵੇ" (ਪੁੰਡ੍ਰੀਕ, 285)। ਹਰ ਸੰਮਤ ਕਿਸੇ ਵਿਸ਼ੇਸ਼ ਘਟਨਾ ਜਾਂ ਨੁਕਤੇ ਤੋਂ ਆਰੰਭ ਹੁੰਦਾ ਹੈ ਅਤੇ ਆਪਣੇ ਤੋਂ ਪਹਿਲਾਂ ਅਤੇ ਬਾਅਦ ਦੇ ਕਾਲਕ੍ਰਮ ਨੂੰ ਇਕ ਵੱਡੀ ਇਕਾਈ ਵਿਚ ਬੀੜਦਾ ਹੈ।

ਪ੍ਰਾਚੀਨ ਕਾਲ ਤੋਂ ਹੀ ਕਾਲ ਦੇ ਪ੍ਰਵਾਹ ਦਾ ਹਿਸਾਬ ਰਖਣ ਲਈ ਕਈ ਤਰ੍ਹਾਂ ਦੀਆਂ ਵਿਉਂਤਾਂ ਪ੍ਰਚਲਤ ਸਨ, ਜਿਨ੍ਹਾਂ ਵਿਚੋਂ ਕੁਝ ਤਾਂ ਕਿਸੇ ਕਬੀਲੇ ਤਕ ਹੀ ਸੀਮਤ ਹੋਣ ਕਰ ਕੇ ਨਿਜੀ ਸਨ, ਪਰ ਕੁਝ ਜਾਤੀ ਦੀ ਪੱਧਰ ਉਤੇ ਪ੍ਰਚਲਤ ਹੋਣ ਕਰ ਕੇ ਸਰਬ ਸਾਂਝੀਆਂ ਸਨ। ਇਹ ਤਰਕੀਬਾਂ, ਰੱਸੀ ਉਤੇ ਗੰਢਾਂ ਨਾਲ ਵਰ੍ਹਿਆਂ ਦਾ ਲੇਖਾ ਰਖਣ ਤੋਂ ਲੈ ਕੇ, ਗ੍ਰਹਿਆਂ ਦੇ ਭਰਮਣ-ਚਕ੍ਰ ਦੇ ਲੇਖੇ ਤਕ, ਅਨੇਕ ਪ੍ਰਕਾਰ ਦੀਆਂ ਸਨ। ਪਰ ਉੱਚੀ ਪੱਧਰ ਤੇ ਸਾਲਾਂ ਦੇ ਲੇਖੇ ਜੋਖੇ ਦਾ ਮੁਢਲਾ ਪ੍ਰਮਾਣੀਕ ਆਧਾਰ ਗ੍ਰਹਿ ਅਤੇ ਨਛਤ੍ਰ ਰਹੇ ਹਨ। ਮਗਰੋਂ ਮਹਾਂਪੁਰਸ਼ਾਂ ਦੀਆਂ ਜਨਮ ਮਰਨ ਦੀਆਂ ਤਿਥਾਂ ਜਾਂ ਕੁਝ ਪ੍ਰਸਿਧ ਇਤਿਹਾਸਕ ਘਟਨਾਵਾਂ ਆਧਾਰ ਬਣੀਆਂ। ਇਸ ਤਰ੍ਹਾਂ ਸਾਡੇ ਦੇਸ਼ ਵਿਚ ਪ੍ਰਾਚੀਨ ਕਾਲ ਤੋਂ ਜੋ ਸੰਮਤ ਚਲੇ ਆ ਰਹੇ ਹਨ, ਉਹ ਤਿੰਨ ਪ੍ਰਕਾਰ ਦੇ ਹਨ :—

(1) ਗ੍ਰਹਿ ਸੰਮਤ
(2) ਧਾਰਮਿਕ ਸੰਮਤ
(3) ਰਾਜ ਸੰਮਤ

ਪ੍ਰਾਚੀਨ ਕਾਲ ਤੋਂ ਹੀ ਗ੍ਰਹਿਆਂ ਦੀ ਚਾਲ ਤੇ ਸੰਜੋਗ ਦਾ ਨਿਰੀਖਣ ਜੋਤਿਸ਼ ਵਿੱਦਿਆ ਦਾ ਅੰਗ ਰਿਹਾ ਹੈ। ਇਸ ਦੇ ਨਾਲ ਹੀ ਗ੍ਰਹਿਆਂ ਦੀ ਚਾਲ ਤੇ ਸਥਿਤੀ, ਸਮੇਂ ਨੂੰ ਨਾਪਣ ਲਈ ਪਰਮਾਣ ਵਜੋਂ ਵੀ ਵਰਤੀਂਦੀ ਰਹੀ ਹੈ। ਵੈਦਿਕ ਕਾਲ ਵਿਚ ਕਾਲ ਦਾ ਪ੍ਰਮਾਣ ਗ੍ਰਹਿ ਹੀ ਸਨ। ਇਸ ਤਰ੍ਹਾਂ ਦੇ ਸੰਮਤਾਂ ਵਿਚੋਂ ਸਭ ਤੋਂ ਪ੍ਰਸਿੱਧ 'ਕਲਜੁਗ ਸੰਮਤ' ਹੈ, ਜਿਸ ਦਾ ਨਿਰਮਾਣ ਹਿੰਦੂ ਖਗੋਲ ਸ਼ਾਸਤ੍ਰੀਆਂ ਨੇ 400 ਈਸਵੀ ਦੇ ਨੇੜੇ ਕੀਤਾ (E. R. E. 11,96)। ਇਸ ਸੰਮਤ ਦੀ ਵਰਤੋਂ ਜੋਤਿਸ਼ ਦੇ ਲੇਖੇ ਜੋਖੇ ਵਿਚ ਸਭ ਤੋਂ ਵਧ ਕੀਤੀ ਜਾਂਦੀ ਰਹੀ ਹੈ। ਮੱਧਕਾਲ ਦੇ ਅਨੇਕਾਂ ਸ਼ਿਲਾਲੇਖਾਂ ਅਤੇ ਤਾਂਬਰ-ਪਤ੍ਰਾਂ ਉਤੇ ਵੀ ਇਸ ਸੰਮਤ ਦਾ ਉਲੇਖ ਹੈ। ਪੰਜਾਬੀ ਦੇ ਕਈ ਹੱਥ-ਲਿਖਤੀ ਖਰੜਿਆਂ ਉਤੇ ਰਚਨਾ ਦੇ ਲਿਖਣ ਦੀ ਮਿਤੀ ਇਸੇ ਸੰਮਤ ਵਿਚ ਦਰਜ ਮਿਲਦੀ ਹੈ, ਜੋ ਇਸ ਸੰਮਤ ਦੇ ਲੋਕ-ਪੱਧਰ ਉਤੇ ਪ੍ਰਚਲਤ ਹੋਣ ਦਾ ਪ੍ਰਮਾਣ ਹੈ।

ਕਲਜੁਗ ਦਾ ਆਰੰਭ, ਹਜ਼ਰਤ ਈਸਾ ਤੋਂ 3102 ਸਾਲ ਪੂਰਬ ਮਿਥਿਆ ਗਿਆ ਹੈ। ਧਾਰਨਾ ਹੈ ਕਿ ਹਜ਼ਰਤ ਈਸਾ ਤੋਂ 3102 ਸਾਲ ਪਹਿਲਾਂ, 17 ਫ਼ਰਵਰੀ ਦੀ ਅੱਧੀ ਰਾਤ ਵੇਲੇ, ਵੀਰਵਾਰ ਨੂੰ ਸੂਰਜ, ਚੰਦ੍ਰਮਾ, ਮੰਗਲ, ਆਦਿ ਸੱਤੇ ਗ੍ਰਹਿਆਂ ਦੀ ਸੰਧੀ ਮੇਸ਼ ਰਾਸ਼ੀ ਵਿਚ ਹੋਈ ਸੀ, ਅਥਵਾ ਸੱਤੇ ਗ੍ਰਹਿ ਇਕ ਦੂਜੇ ਦੇ ਬਹੁਤ ਨੇੜੇ ਆ ਗਏ ਸਨ। ਇਸ ਸੰਧੀ ਤੋਂ ਅਗਲੇ ਦਿਨ ਭਾਵ ਸ਼ੁਕਰਵਾਰ ਤੋਂ ਹੀ ਕਲਜੁਗ ਸੰਮਤ ਦਾ ਆਰੰਭ ਮਿੱਥ ਲਿਆ ਗਿਆ ਹੈ ਅਤੇ ਇਸ ਸੰਮਤ ਨੂੰ ਪੁਰਾਣਾਂ ਦੇ ਯੁਗ ਚਕ੍ਰ ਨਾਲ ਜੋੜ ਦਿਤਾ ਗਿਆ। ਪੁਰਾਣਾਂ ਅਨੁਸਾਰ ਕਲਜੁਗ ਦਾ ਮੁਢ ਦੁਆਪਰ ਦੇ ਅੰਤ ਉਤੇ ਕ੍ਰਿਸ਼ਨ ਦੀ ਮ੍ਰਿਤੂ ਨਾਲ ਹੋਇਆ। ਪੁਰਾਣਾਂ ਵਿਚ ਕਲਜੁਗ ਦੀ ਉਮਰ ਚਾਰ ਲੱਖ ਬੱਤੀ ਹਜ਼ਾਰ ਸਾਲ ਮੰਨੀ ਗਈ ਹੈ। ਕਲਜੁਗ ਦੀ ਸਮਾਪਤੀ ਉਤੇ ਸੱਤੇ ਗ੍ਰਹਿ ਮੁੜ ਮੀਨ ਰਾਸ਼ੀ ਵਿਚ ਇਕੱਠੇ ਹੋ ਕੇ ਇਕ ਦੂਜੇ ਨਾਲ ਟਕਰਾ ਜਾਣਗੇ ਅਤੇ ਸੰਸਾਰ ਉਤੇ ਪਰਲੋ ਆ ਜਾਵੇਗੀ।

ਗ੍ਰਹਿਆਂ ਤੇ ਤਾਰਿਆਂ ਦੀ ਗਰਦਸ਼ ਨਾਲ ਸੰਬੰਧਿਤ ਦੂਜਾ ਵਧੇਰੇ ਪ੍ਰਸਿਧ ਕਾਲਕ੍ਰਮ 'ਸਪਤਰਿਸ਼ੀ ਸੰਮਤ' ਹੈ। ਇਹ ਸੰਮਤ ਕਦੇ ਕਸ਼ਮੀਰ ਤੇ ਹਿਮਾਚਲ ਦੇ ਇਲਾਕੇ ਵਿਚ ਪ੍ਰਧਾਨ ਰਿਹਾ ਹੈ। ਇਸ ਸੰਮਤ ਨੂੰ ਪੰਜਾਬ ਵਿਚ 'ਪਹਾੜੀ ਸੰਮਤ', 'ਕੱਚਾ ਸੰਮਤ' ਜਾਂ 'ਸ਼ਾਸਤ੍ਰੀ ਸੰਮਤ' ਵੀ ਕਹਿੰਦੇ ਹਨ। ਕਲ੍ਹਨ ਨੇ ਇਸ ਨੂੰ ਲੋਕ-ਸੰਮਤ ਵੀ ਕਿਹਾ ਹੈ। ਲੋਕ ਧਾਰਨਾ ਹੈ ਕਿ ਜਦੋਂ ਕਲਜੁਗ ਸੰਮਤ ਸ਼ੁਰੂ ਹੋਇਆ ਤਾਂ 'ਸਪਤ ਰਿਸ਼ੀ' ਮਾਘ ਨਛਤ੍ਰ ਵਿਚ 75 ਵਰ੍ਹੇ ਭੋਗ ਚੁਕਾ ਸੀ। ਸੋ ਇਸ ਸੰਮਤ ਦਾ ਆਰੰਭ ਈਸਵੀ ਸੰਨ ਤੋਂ 3177 ਸਾਲ ਪਹਿਲਾਂ ਹੋਇਆ। ਉਦੋਂ ਸਤ ਪ੍ਰਸਿਧ ਰਿਸ਼ੀਆਂ ਨੂੰ, ਪਰਲੋਕ ਵਿਚ ਜਾਣ ਮਗਰੋਂ, ਆਕਾਸ਼ ਵਿਚ ਅਟਲ ਪਦਵੀ ਪ੍ਰਾਪਤ ਹੋਈ ਸੀ। ਇਸ ਸੰਮਤ ਦਾ ਆਧਾਰ ਸਪਤਰਿਸ਼ੀ ਦੇ ਸਮੂਹ ਦੀ ਚਾਲ ਹੈ। ਇਹ ਸਿਤਾਰੇ ਇਕ ਨਛਤ੍ਰ ਵਿਚ ਇਕ ਸੌ ਸਾਲ ਤਕ ਰਹਿੰਦੇ ਹਨ। ਕੁਲ ਨਛਤ੍ਰ ਸਤਾਈ ਹਨ। ਇਸ ਲਈ ਸਪਤ ਰਿਸ਼ੀ ਆਕਾਸ਼ ਦਾ ਭ੍ਰਮਣ 2700 ਸਾਲਾਂ ਵਿਚ ਪੂਰਾ ਕਰਦੇ ਹਨ। ਪਰ ਇਸ ਸੰਮਤ ਦੀ ਗਿਣਤੀ 2700 ਤੋਂ ਅੱਗੇ ਚਲਦੀ ਰਹਿੰਦੀ ਹੈ। ਕਲ੍ਹਨ ਨੇ 'ਰਾਜ ਤਰੰਗਣੀ' ਵਿਚ ਇਸੇ ਸੰਮਤ ਦੀ ਵਰਤੋਂ ਕੀਤੀ ਹੈ। ਇਹ ਚੰਦਰ ਵਰਸ਼ ਚੇਤਰ ਸੁਦੀ ਏਕਮ ਤੋਂ ਸ਼ੁਰੂ ਹੁੰਦਾ ਹੈ ਅਤੇ ਇਸ ਦੇ ਮਹੀਨੇ ਪੂਰਨਮਾਹੇ ਹਨ।

ਇਕ ਹੋਰ ਗ੍ਰਹਿ-ਸੰਮਤ 'ਬ੍ਰਹਸਪਤ' ਹੈ। ਇਸ ਗ੍ਰਹਿ ਨੂੰ ਆਕਾਸ਼ ਦਾ ਭਰਮਣ ਕਰਨ ਵਿਚ 4332.6 ਦਿਨ ਲੱਗਦੇ ਹਨ, ਜੋ ਲਗਪਗ ਬਾਰਾਂ ਵਰ੍ਹਿਆਂ ਦੇ ਬਰਾਬਰ ਬਣਦੇ ਹਨ। ਇਸ ਤੋਂ ਦੋ ਸੰਮਤ ਬਣਾਏ ਗਏ, ਇਕ 12 ਵਰ੍ਹਿਆਂ ਦੇ ਚੱਕਰ ਦਾ ਅਤੇ ਦੂਜਾ ਸੱਠ ਵਰ੍ਹਿਆਂ ਦੇ ਚੱਕਰ ਦਾ। ਬ੍ਰਹਸਪਤ ਦੇ ਬਾਰ੍ਹਾਂ ਵਰ੍ਹੀ ਸੰਮਤ ਦਾ ਆਰੰਭ ਦੋ ਤਰ੍ਹਾਂ ਨਾਲ ਹੁੰਦਾ ਹੈ। ਪਹਿਲਾ ਬ੍ਰਹਸਪਤ ਗ੍ਰਹਿ ਦੇ ਇਕ ਰਾਸ਼ੀ ਵਿਚ ਪ੍ਰਵੇਸ਼ ਤੋਂ ਲੈ ਕੇ ਦੂਜੀ ਰਾਸ਼ੀ ਵਿਚ ਦਾਖ਼ਲ ਹੋਣ ਤਕ ਦੇ ਸਮੇਂ ਉਤੇ ਆਧਾਰਤ ਹੈ। ਇਸ ਸੰਮਤ ਦਾ ਸਾਲ 361.02 ਦਿਨਾਂ ਦਾ ਹੁੰਦਾ ਹੈ। ਆਰੀਆ ਭੱਟ ਨੇ ਆਪਣੇ ਗ੍ਰੰਥ 'ਆਰਯ ਸਿਧਾਂਤ' ਵਿਚ ਬ੍ਰਹਸਪਤ ਸੰਮਤ ਦਾ ਵਿਸਥਾਰ ਨਾਲ ਵਰਨਣ ਕੀਤਾ ਹੈ। ਦੂਜਾ ਸੰਮਤ ਉਦੋਂ ਆਰੰਭ ਹੁੰਦਾ ਹੈ, ਜਦੋਂ ਬ੍ਰਹਸਪਤ ਗ੍ਰਹਿ, ਚੇਤਰ ਵਿਚ ਪਹਿਲੀ ਵਾਰ, ਸਵੇਰ ਦੇ ਤਾਰੇ ਦੇ ਰੂਪ ਵਿਚ ਵਿਖਾਈ ਦੇਂਦਾ ਹੈ ਅਤੇ ਇਹ ਦਿਨ ਦੂਜੀ ਸਵੇਰ ਤਕ ਬ੍ਰਹਸਪਤ ਦੇ ਪ੍ਰਗਟ ਹੋਣ ਤਕ ਰਹਿੰਦਾ ਹੈ। ਗੁਪਤ ਘਰਾਣੇ ਦੇ ਸਿੱਕਿਆਂ ਅਤੇ ਤਾਂਬਰ ਪਤਰਾਂ ਉਤੇ ਇਸੇ ਦੂਜੀ ਪ੍ਰਕਾਰ ਦੇ ਸੰਮਤ ਦਾ ਉਲੇਖ ਮਿਲਦਾ ਹੈ। ਸੱਠ ਸਾਲਾ ਬ੍ਰਹਸਪਤ ਚੱਕਰ ਵਧੇਰੇ ਕਰ ਕੇ ਜੋਤਿਸ਼ ਵਿੱਦਿਆ ਵਿਚ ਹੀ ਪ੍ਰਧਾਨ ਰਿਹਾ ਹੈ (ਵੇਖੋ : ਸੱਠ ਸੰਮਤੀ)।

ਗ੍ਰਹਿ ਸੰਮਤਾਂ ਤੋਂ ਬਾਅਦ ਦੂਜਾ ਸਥਾਨ ਧਾਰਮਿਕ ਸੰਮਤਾਂ ਦਾ ਹੈ। ਧਾਰਮਿਕ ਸੰਮਤ ਕਿਸੇ ਧਰਮ ਦੇ ਮੋਢੀ ਦੀ ਜਨਮ ਜਾਂ ਮਰਨ ਤਿੱਥ ਤੋਂ ਆਰੰਭ ਹੁੰਦੇ ਹਨ ਅਤੇ ਇਨ੍ਹਾਂ ਦੀ ਵਰਤੋਂ ਧਰਮ ਵਿਸ਼ੇਸ਼ ਅਤੇ ਸੰਪ੍ਰਦਾਇ ਸਮੂਹ ਵਿਚ ਹੀ ਪ੍ਰਚਲਤ ਰਹੀ ਹੈ। ਇਸ ਪੱਖੋਂ ਸਭ ਤੋਂ ਪ੍ਰਾਚੀਨ ਸੰਮਤ 'ਬੁਧ ਵਰਸ਼' ਹੈ, ਜੋ ਮਹਾਤਮਾ ਬੁਧ ਦੇ ਨਿਰਵਾਣ ਦੇ ਵਰ੍ਹੇ ਤੋਂ ਆਰੰਭ ਹੁੰਦਾ ਹੈ। ਬੁਧ ਦੀ ਮ੍ਰਿਤੂ ਈਸਾ ਤੋਂ 544 ਵਰ੍ਹੇ ਪਹਿਲਾਂ ਮੰਨ ਲਈ ਗਈ ਹੈ। ਭਾਵੇਂ ਇਹ ਮਿਤੀ ਦਰੁਸਤ ਨਹੀਂ; ਅਸਲ ਮਿਤੀ 477 ਵਰ੍ਹੇ ਪੂਰਬ ਈਸਵੀ ਹੈ (E. R. E. 5,871)। ਪਰ ਬੁਧ ਵਰਸ਼ ਉਸੇ ਮਿਤੀ ਤੋਂ ਆਰੰਭ ਹੁੰਦਾ ਹੈ। ਇਹ ਵਰਸ਼ ਕਿਸੇ ਸਮੇਂ ਸਾਡੇ ਦੇਸ਼ ਵਿਚ ਪ੍ਰਚਲਤ ਰਿਹਾ, ਜਿਸ ਦੀ ਪੁਸ਼ਟੀ ਅਸ਼ੋਕ ਦੀ ਇਕ ਸ਼ਿਲਾਲੇਖ ਤੋਂ ਹੁੰਦੀ ਹੈ। ਜਿਸ

ਵਿਚ ਅੰਕਿਤ ਹੈ ਕਿ ਅਸ਼ੋਕ ਨੇ ਰਾਜ ਤਿਲਕ ਮਹਾਤਮਾ ਬੁਧ ਦੇ ਨਿਰਵਾਣ ਤੋਂ 218 ਸਾਲ ਬਾਅਦ ਲਿਆ। ਲੰਕਾ ਤੇ ਬਰਮਾ ਵਿਚ ਇਹ ਸੰਮਤ ਹੁਣ ਵੀ ਪ੍ਰਚਲਤ ਹੈ।

ਦੂਜਾ ਧਾਰਮਿਕ ਸੰਮਤ 'ਜੈਨ ਵਰਸ਼' ਹੈ, ਜੋ ਜੈਨ ਧਰਮ ਦੇ ਮੋਢੀ ਮਹਾਂਵੀਰ ਵਰਧਮਣ ਦੀ ਮ੍ਰਿਤੂ ਤੋਂ ਆਰੰਭ ਹੁੰਦਾ ਹੈ। ਜੈਨੀ ਗ੍ਰੰਥਾਂ ਅਨੁਸਾਰ ਮਹਾਂਵੀਰ ਦੀ ਮ੍ਰਿਤੂ ਈਸਵੀ ਸੰਨ ਤੋਂ 528 ਵਰ੍ਹੇ ਪਹਿਲਾਂ ਹੋਈ, ਪਰ ਕਈ ਇਤਿਹਾਸਕਾਰ ਇਸ ਮਿਤੀ ਨੂੰ ਵੀ ਦਰੁਸਤ ਨਹੀਂ ਮੰਨਦੇ। ਜੈਨ ਧਰਮ ਗ੍ਰੰਥਾਂ ਵਿਚ ਇਹ ਸੰਮਤ ਪ੍ਰਾਚੀਨ ਕਾਲ ਤੋਂ ਵਰਤੀਂਦਾ ਆ ਰਿਹਾ ਹੈ। ਪਰ ਅਜਿਹੇ ਕੋਈ ਪ੍ਰਮਾਣ ਨਹੀਂ ਮਿਲਦੇ ਜਿਨ੍ਹਾਂ ਤੋਂ ਇਹ ਸਿੱਧ ਹੁੰਦਾ ਹੋਵੇ ਕਿ ਇਹ ਸੰਮਤ ਆਮ ਜਨਤਾ ਵਿਚ ਵੀ ਵਰਤੀਂਦਾ ਰਿਹਾ ਹੋਵੇ।

ਤੀਜਾ ਧਾਰਮਿਕ ਸੰਮਤ 'ਹਿਜਰੀ' ਹੈ, ਜੋ ਮੁਸਲਮਾਨੀ ਸ਼ਾਸਨ ਸਮੇਂ ਸਾਡੇ ਦੇਸ਼ ਵਿਚ ਪ੍ਰਚਲਤ ਹੋਇਆ। ਮੁਸਲਮਾਨ ਕਿੱਸਾਕਾਰਾਂ ਨੇ ਆਪਣੀਆਂ ਕਿਰਤਾਂ ਵਿਚ ਵਧੇਰੇ ਇਸੇ ਸੰਨ ਦੀ ਵਰਤੋਂ ਕੀਤੀ ਹੈ। ਹਿਜਰੀ ਸ਼ਬਦ ਹਿਜਰ ਤੋਂ ਬਣਿਆ ਹੈ ਜਿਸ ਦਾ ਅਰਥ ਹੈ: ਜੁਦਾਈ, ਵਿਛੋੜਾ। ਇਹ ਸੰਨ 15 (16) ਜੁਲਾਈ 622 ਈਸਵੀ ਅਥਵਾ ਮੁਹੱਰਮ ਦੀ ਪਹਿਲੀ ਤਾਰੀਖ਼ ਤੋਂ ਆਰੰਭ ਹੋਇਆ ਜਦੋਂ ਕਿ ਹਜ਼ਰਤ ਮੁਹੰਮਦ ਸਾਹਿਬ ਮੱਕੇ ਤੋਂ ਹਿਜਰਤ ਕਰ ਕੇ ਮਦੀਨੇ ਗਏ।

ਚੌਥੇ ਧਾਰਮਿਕ ਸੰਮਤ ਦਾ ਨਿਰਮਾਣ ਗੁਰਸਿੱਖਾਂ ਨੇ ਕੀਤਾ। ਇਸਦਾ ਨਾਂ 'ਨਾਨਕ ਸ਼ਾਹੀ' ਸੰਮਤ ਹੈ। ਗੁਰੂ ਨਾਨਕ ਦੇਵ ਤੋਂ ਬਾਅਦ, ਸਿੱਖਾਂ ਵਿਚ ਧਾਰਮਿਕ ਘਟਨਾਵਾਂ ਤੇ ਗੁਰੂ-ਤਿੱਥਾਂ ਨੂੰ, ਗੁਰੂ ਨਾਨਕ ਦੇਵ ਜੀ ਦੀ ਜਨਮ ਤਿੱਥ ਦੇ ਕਾਲਕ੍ਰਮ ਵਿਚ ਵਾਚਣ ਦੀ ਪ੍ਰਥਾ ਚਲ ਪਈ ਸੀ। ਜਦੋਂ ਪੰਜਾਬ ਦੀ ਪ੍ਰਭੁਸੱਤਾ ਸਿੱਖਾਂ ਨੂੰ ਪ੍ਰਾਪਤ ਹੋਈ, ਤਾਂ ਸ਼ਾਹੀ ਫ਼ੁਰਮਾਨ ਜਾਰੀ ਕਰਨ ਅਤੇ ਨਵਾਂ ਸਿੱਕਾ ਚਲਾਉਣ ਲਈ ਨਾਨਕ ਸ਼ਾਹੀ ਸੰਮਤ ਦਾ ਪ੍ਰਯੋਗ ਹੋਣ ਲੱਗਾ। ਗੁਰੂ ਨਾਨਕ ਦਾ ਜਨਮ ਦਿਨ 3 ਵਿਸਾਖ ਹੈ, ਪਰ ਇਸ ਸੰਮਤ ਦਾ ਆਰੰਭ ਪਹਿਲੀ ਵਿਸਾਖੀ 1526 ਬਿਕ੍ਰਮੀ (1469 ਈਸਵੀ) ਤੋਂ ਹੋਇਆ। ਵੈਸੇ ਸਿੱਖਾਂ ਵਿਚ ਨਾਨਕ ਸ਼ਾਹੀ ਸੰਮਤ ਨਾਲੋਂ ਬਿਕ੍ਰਮੀ ਸੰਮਤ ਦੀ ਵਰਤੋਂ ਜ਼ਿਆਦਾ ਕੀਤੀ ਜਾਂਦੀ ਰਹੀ ਹੈ।

ਤੀਜੀ ਸ਼੍ਰੇਣੀ ਵਿਚ ਰਾਜ-ਸੰਮਤ ਆਉਂਦੇ ਹਨ। ਪੰਜਾਬ ਵਿਚ ਸਮੇਂ ਸਮੇਂ ਕਈ ਰਾਜ-ਸੰਮਤਾਂ ਦਾ ਨਿਰਮਾਣ ਹੋਇਆ। ਲਗਪਗ ਹਰ ਵੱਡੇ ਰਾਜੇ ਨੇ ਆਪਣੀ ਗੱਦੀ-ਨਸ਼ੀਨੀ ਨਾਲ ਨਵਾਂ ਰਾਜ-ਸੰਮਤ ਸ਼ੁਰੂ ਕੀਤਾ, ਪਰ ਅਜਿਹੇ ਸਾਰੇ ਸੰਮਤ ਰਾਜਿਆਂ ਦੇ ਮਰਨ ਜਾਂ ਰਾਜ-ਘਰਾਣੇ ਦੇ ਖ਼ਤਮ ਹੋਣ ਨਾਲ ਸਮਾਪਤ ਹੋ ਗਏ। ਹਿੰਦੂਆਂ ਵਾਂਗ ਮੁਸਲਮਾਨ ਬਾਦਸ਼ਾਹਾਂ ਵਿਚ ਵੀ ਇਹੋ ਪਰੰਪਰਾ ਰਹੀ ਅਤੇ ਉਨ੍ਹਾਂ ਵਿਚ ਰਾਜ ਨਾਲ ਸੰਬੰਧਤ ਸੰਮਤ 'ਸੰਨਿ ਜਲੂਸ' ਦੇ ਨਾਂ ਨਾਲ ਪ੍ਰਚਲਤ ਰਹੇ। ਇਸ ਤਰ੍ਹਾਂ ਦੇ ਰਾਜ ਸੰਮਤਾਂ ਵਿਚੋਂ ਸਭ ਤੋਂ ਵਧ ਪ੍ਰਾਚੀਨ ਤੇ ਪ੍ਰਮਾਣੀਕ ਸੰਮਤ ਦੋ ਹੀ ਹਨ: ਬਿਕ੍ਰਮੀ ਸੰਮਤ ਤੇ ਸਾਕਾ ਸੰਮਤ।

ਪੰਜਾਬ ਵਿਚ ਬਿਕ੍ਰਮੀ ਸੰਮਤ ਸਭ ਸੰਮਤਾਂ ਨਾਲੋਂ ਵਧੇਰੇ ਪ੍ਰਚਲਤ ਅਤੇ ਪ੍ਰਮਾਣੀਕ ਹੈ। ਇਹ ਸੰਮਤ ਕਦੋਂ ਪ੍ਰਚਲਤ ਹੋਇਆ ਅਤੇ ਕਿਸ ਨੇ ਕੀਤਾ? ਇਸ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਇਤਿਹਾਸਕਾਰਾਂ ਦਾ ਵਿਚਾਰ ਹੈ ਕਿ 'ਬਿਕ੍ਰਮੀ' ਵਿਸ਼ੇਸ਼ਣ ਇਸ ਸੰਮਤ ਨਾਲ ਨਾਵੀਂ ਦਸਵੀਂ ਸਦੀ ਵਿਚ ਜੋੜਿਆ ਗਿਆ। ਜਾਪਦਾ ਹੈ ਕਿ ਉਦੋਂ ਤਕ ਇਸ ਸੰਮਤ ਨਾਲ ਬਹੁਤ ਸਾਰੀ ਲੋਕਧਾਰਾ ਜੁੜ ਚੁਕੀ ਸੀ। ਇਕ ਧਾਰਨਾ ਅਨੁਸਾਰ ਇਹ ਸੰਮਤ ਉਜੈਨ ਦੇ ਰਾਜੇ ਵਿਕ੍ਰਮਾਦਿਤਯ ਨਾਲ ਸੰਬੰਧ ਰਖਦਾ ਹੈ। ਕਈ ਇਸ ਸੰਮਤ ਨੂੰ ਰਾਜੇ ਵਿਕ੍ਰਮਾਦਿਤਯ ਦੇ ਜਨਮ ਨਾਲ ਤੇ ਕਈ ਮ੍ਰਿਤੂ ਨਾਲ ਤੇ ਕਈ ਲੋਕ ਰਾਜ ਤਿਲਕ ਦੀ ਰਸਮ ਨਾਲ ਜੋੜਦੇ ਹਨ। ਪਰ ਇਤਿਹਾਸਕਾਰਾਂ ਅਨੁਸਾਰ ਵਿਕ੍ਰਮਾਦਿੱਤਯ ਨਾਂ ਦਾ ਕੋਈ ਰਾਜਾ 57 ਬੀ.ਸੀ. ਵਿਚ ਨਹੀਂ ਹੋਇਆ। ਇਤਿਹਾਸ ਵਿਚ ਅਨੇਕਾਂ ਰਾਜੇ ਵਿਕ੍ਰਮਾਦਿੱਤਯ ਦੀ ਉਪਾਧੀ ਨਾਲ ਪ੍ਰਸਿੱਧ ਹੋਏ ਹਨ। ਇਸ ਲਈ ਜਾਪਦਾ ਇਹ ਹੈ ਕਿ ਇਸ ਸੰਮਤ ਦਾ ਆਰੰਭ ਕਿਸੇ ਵਿਕ੍ਰਮਾਦਿੱਤਯ ਨੇ ਹੀ ਕੀਤਾ ਹੋਵੇਗਾ।

ਇਕ ਹੋਰ ਧਾਰਨਾ ਅਨੁਸਾਰ ਇਸ ਸੰਮਤ ਦਾ ਨਿਰਮਾਣ, ਇਕ ਵਿਦੇਸ਼ੀ ਜਾਤੀ ਕੁਸ਼ਨ ਦੇ ਰਾਜੇ ਕਨਿਸ਼ਕ ਨੇ ਕੀਤਾ। ਪੰਜਵੀਂ ਸਦੀ ਈਸਵੀ ਤੋਂ ਲੈ ਕੇ ਦਸਵੀਂ ਸਦੀ ਈਸਵੀ ਤਕ ਇਸ ਸੰਮਤ ਨੂੰ 'ਮਾਲਵ' ਸੰਮਤ ਵੀ ਕਿਹਾ ਜਾਂਦਾ ਰਿਹਾ, ਕਿਉਂ ਜੋ ਇਹ ਸੰਮਤ ਇਨ੍ਹਾਂ ਸ਼ਤਾਬਦੀਆਂ ਵਿਚ ਵਧੇਰੇ ਮਾਲਵ ਜਾਤੀ ਵਿਚ ਹੀ ਪ੍ਰਚਲਤ ਸੀ, ਜੋ ਕਦੇ ਕਨਿਸ਼ਕ ਦੀ ਪਰਜਾ ਰਹਿ ਚੁਕੀ ਸੀ।

ਬਿਕ੍ਰਮੀ ਸੰਮਤ ਦੀ ਵਰਤੋਂ ਨਿਰੋਲ ਇਤਿਹਾਸਕ ਤੇ ਸਮਾਜਿਕ ਪ੍ਰਸੰਗ ਵਿਚ ਕੀਤੀ ਜਾਂਦੀ ਰਹੀ ਹੈ। ਜੋਤਿਸ਼ ਵਿਚ ਇਸ ਸੰਮਤ ਦਾ ਪ੍ਰਯੋਗ ਕਦੇ ਨਹੀਂ ਹੋਇਆ। ਇਹ ਸੰਮਤ 57 ਬੀ. ਸੀ. ਤੋਂ ਆਰੰਭ ਹੁੰਦਾ ਹੈ, ਪਰ ਫਲੀਟ ਅਨੁਸਾਰ ਇਸ ਦਾ ਮੁਢ 58 ਬੀ. ਸੀ. ਵਿਚ ਹੋਇਆ (E. R. E. 12,623)। ਉੱਤਰੀ ਭਾਰਤ ਵਿਚ ਬਿਕ੍ਰਮੀ ਸੰਮਤ ਚੇਤਰ ਸੁਦੀ ਏਕਮ ਨੂੰ ਸ਼ੁਰੂ ਹੁੰਦਾ ਹੈ ਅਤੇ ਇਸ ਦੇ ਮਹੀਨੇ ਪੂਰਨਮਾ ਨੂੰ ਮੁਕਦੇ ਹਨ, ਪਰ ਗੁਜਰਾਤ ਵਿਚ ਕੱਤਕ ਨੂੰ। ਕਈ ਥਾਈਂ ਇਸ ਸਾਲ ਦਾ ਆਰੰਭ ਹਾੜ ਸੁਦੀ ਏਕਮ ਜਾਂ ਮਾਘ ਵਿਚ ਹੁੰਦਾ ਹੈ। ਇਸ ਦਾ ਵਰ੍ਹਾ ਚੰਦ੍ਰ-ਵਰ੍ਹਾ ਅਤੇ ਮਹੀਨੇ ਚੰਦ੍ਰ-ਮਾਸੇ ਹਨ।

ਬਿਕ੍ਰਮੀ ਸੰਮਤ ਵਧੇਰੇ ਉੱਤਰੀ ਭਾਰਤ ਵਿਚ ਹੀ ਪ੍ਰਚਲਤ ਰਿਹਾ, ਪਰ ਦੱਖਣੀ ਭਾਰਤ ਵਿਚ ਸਾਕਾ ਸੰਮਤ ਦੀ ਪ੍ਰਧਾਨਤਾ ਰਹੀ। ਸਾਕਾ ਸੰਮਤ ਦਾ ਮੁਢ ਪੱਛਮੀ ਭਾਰਤ ਵਿਚ ਬੱਝਾ। ਸਾਕਾ ਤੇ ਬਿਕ੍ਰਮੀ ਸੰਮਤ ਵਿਚ 135 ਵਰ੍ਹਿਆਂ ਦਾ ਅੰਤਰ ਹੈ। ਸਾਕਾ ਸੰਮਤ ਦਾ ਆਰੰਭ ਸੰਨ ਈਸਵੀ ਦੇ 78ਵੇਂ ਸਾਲ ਵਿਚ ਹੋਇਆ। ਇਸ ਸੰਮਤ ਦਾ ਨਵਾਂ ਵਰ੍ਹਾ ਚੇਤਰ ਸੁਦੀ ਏਕਮ ਤੋਂ ਬਝਦਾ ਹੈ ਅਤੇ ਮਹੀਨੇ ਪੂਰਨਮਾਹੇ ਹਨ।

ਇਸ ਸੰਮਤ ਦੇ ਮੁਢ ਬਾਰੇ ਵੀ ਕੋਈ ਇਕ ਪ੍ਰਮਾਣਿਕ ਧਾਰਨਾ ਨਹੀਂ। ਇਕ ਮਨੌਤ ਅਨੁਸਾਰ ਇਸ ਸੰਮਤ ਦਾ ਨਿਰਮਾਣ ਵੀ ਉਜੈਨ ਦੇ ਰਾਜੇ ਵਿਕ੍ਰਮਾਦਿਤਯ ਨੇ ਕੀਤਾ। ਵਿਕ੍ਰਮਾਦਿਤਯ ਨੇ *ਸਾਕਾ ਲੋਕਾਂ ਨੂੰ ਪ੍ਰਾਜੈ ਕਰ ਕੇ ਜਿੱਤ ਦੀ ਸਿਮਰਤੀ* ਵਿਚ ਇਹ ਸੰਮਤ ਚਾਲੂ ਕੀਤਾ। ਇਕ ਹੋਰ ਧਾਰਨਾ ਅਨੁਸਾਰ ਸਾਕਾ ਸੰਮਤ ਦਾ ਮੁਢ ਸਾਲਵਾਹਿਨ ਤੋਂ ਬੱਝਿਆ। ਇਹ ਸਾਲਵਾਹਿਨ ਪੂਰਨ ਭਗਤ ਅਤੇ ਰਾਜੇ ਰਸਾਲੂ ਦਾ ਪਿਉ ਸੀ, ਜਿਸ ਬਾਰੇ ਢੇਰ ਸਾਰੀ ਲੋਕਧਾਰਾ ਪੰਜਾਬ ਵਿਚ ਪ੍ਰਚਲਤ ਹੈ।

ਪਰ ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਸਾਕਾ ਸੰਮਤ ਪਾਰਥੀਅਨ ਜਾਤੀ ਦੇ ਰਾਜੇ ਨਾਹਪਾਨ ਨੇ ਚਲਾਇਆ। ਪਾਰਥੀਅਨ, ਈਰਾਨ ਦੇ ਇਕ ਖੰਡ ਪਾਰਥੀਆ ਵਿਚੋਂ ਹੀ ਪਹਿਲੀ ਸਦੀ ਈਸਵੀ ਵਿਚ ਭਾਰਤ ਆਏ ਸਨ। ਗੌਤਮੀ ਪੁਤਰ ਸ੍ਰੀ ਸਾਂਤਕਰਨੀ ਨੇ, ਨਾਹਪਾਨ ਉਤੇ ਵਿਜੈ ਪ੍ਰਾਪਤ ਕਰ ਕੇ, ਉਸ ਤੋਂ ਚੋਖਾ ਸਾਰਾ ਇਲਾਕਾ ਖੋਹ ਲਿਆ, ਪਰ ਨਾਹਪਾਨ ਦੇ ਉਜੈਨ ਦੇ ਰਾਜਪਾਲ ਚਸਤਨ ਦੇ ਪੁਤਰ ਜੈਦਮਨ ਨੇ ਨਾਹਪਾਨ ਦੇ ਰਾਜ ਦਾ ਚੋਖਾ ਇਲਾਕਾ ਮੁੜ ਜਿੱਤ ਲਿਆ। ਪਾਰਥੀਅਨ ਕਈ ਸਦੀਆਂ ਤਕ ਇਥੇ ਰਾਜ ਕਰਦੇ ਹੋਏ ਅਖ਼ੀਰ ਹਿੰਦੂਆਂ ਦਾ ਹੀ ਅੰਗ ਬਣ ਗਏ। ਨਾਹਪਾਨ ਦੇ ਚਲਾਏ ਸੰਮਤ ਨੂੰ ਜੈਦਮਨ ਨੇ ਚਾਲੂ ਰਖਿਆ ਅਤੇ ਇਸੇ ਸੰਮਤ ਦਾ ਨਾਂ ਮਗਰੋਂ ਸਾਕਾ ਪੈ ਗਿਆ। ਇਹ ਲੋਕ ਭਾਵੇਂ ਸਾਕਾ ਨਹੀਂ ਸਨ, ਪਰ ਸਾਕਿਆਂ ਦੀਆਂ ਧਾੜਾਂ ਦੇ ਨੇੜੇ ਤੇੜੇ ਹੀ, ਪਾਰਥੀਅਨਾਂ ਦੇ ਕਬੀਲੇ ਵੀ, ਭਾਰਤ ਆਉਂਦੇ ਰਹੇ। ਸਾਕਾ ਨਾਂ ਲੋਕ-ਸਿਮਰਤੀ ਉਤੇ ਇਤਨਾ ਡੂੰਘਾ ਉਕਰਿਆ ਗਿਆ ਕਿ ਪਾਰਥੀਅਨਾਂ ਨੂੰ ਵੀ ਲੋਕੀਂ ਸਾਕੇ ਹੀ ਕਹਿੰਦੇ। ਪਹਿਲਾਂ ਇਸ ਸੰਮਤ ਦਾ ਨਾਂ ਵੀ ਸਾਕਾ ਸੰਮਤ ਨਹੀਂ ਸੀ, ਪਰ ਵਰਾਹਮੀਰਾ ਦੇ ਪ੍ਰਸਿਧ ਗ੍ਰੰਥ 'ਪੰਚ ਸਿਧਾਂਤਕ' ਵਿਚ ਇਸ ਸੰਮਤ ਨੂੰ 'ਸਾਕਾ ਸਾਲ' ਕਿਹਾ ਗਿਆ ਹੈ। ਇਹ ਨਾਂ 578 ਈਸਵੀ ਵਿਚ ਹੀ

ਪ੍ਰਚਲਤ ਹੋਇਆ ਜਾਪਦਾ ਹੈ। ਸਾਕਾ ਸੰਮਤ ਦਾ ਇਤਨਾ ਮਹੱਤਵ ਸੀ ਕਿ ਇਸ ਨੇ ਜੋਤਿਸ਼ ਵਿੱਦਿਆ ਵਿਚ ਕਲਜੁਗ ਸੰਮਤ ਦੀ ਥਾਂ ਲੈ ਲਈ। ਬਿਕ੍ਰਮੀ ਸੰਮਤ ਵਾਂਗ ਇਹ ਸੰਮਤ ਵੀ ਇਤਿਹਾਸਕ, ਪੰਚਾਂਗਕ ਤੇ ਆਮ ਲੋਕਾਂ ਲਈ ਵਰਤੀਂਦਾ ਆ ਰਿਹਾ ਹੈ ਅਤੇ ਹੁਣ ਭਾਰਤ ਸਰਕਾਰ ਨੇ ਇਸ ਨੂੰ ਆਪਣਾ ਰਾਜ ਸੰਮਤ ਪ੍ਰਵਾਨ ਕਰ ਲਿਆ ਹੈ।

### (ਸ-251) ਸਮਤਾ :

ਸਮਤਾ ਦਾ ਕੋਸ਼ਗਤ ਅਰਥ ਸਮਾਨ, ਤੁਲ ਜਾਂ ਇਕੋ ਜਿਹਾ ਹੋਣਾ ਹੈ। ਭਰਤ ਮੁਨੀ ਨੇ ਸਮਤਾ ਨੂੰ ਕਾਵਿ ਦੇ ਦਸਾਂ ਗੁਣਾਂ ਵਿਚੋਂ ਇਕ ਮੰਨਿਆ ਹੈ। ਦੰਡੀ ਨੇ ਸਮਤਾ ਨੂੰ ਸੁਹਜ ਦਾ ਇਕ ਜ਼ਰੂਰੀ ਤੱਤ ਮੰਨਿਆ ਹੈ। ਸਮਤਾ ਉਹ ਸਾਪੇਖਤਾ ਹੈ, ਜੋ ਕਿਸੇ ਕਿਰਤ ਦੇ ਭਿੰਨ ਭਿੰਨ ਅੰਗਾਂ ਦੇ ਆਪਸੀ ਸੰਬੰਧਾਂ ਵਿਚ ਸਜੀਵ ਹੁੰਦੀ ਜਾਂ ਕਿਸੇ ਪੂਰਨ ਰਚਨਾ ਅਤੇ ਉਸ ਦੇ ਅੰਗ-ਵਿਸ਼ੇਸ਼ ਵਿਚ ਵਿਦਮਾਨ ਰਹਿੰਦੀ ਹੈ। ਸਮਤਾ ਪੰਜਾਬੀ ਅਖਾਣਾਂ ਦਾ ਇਕ ਵਿਸ਼ੇਸ਼ ਲੱਛਣ ਹੈ; ਅਨੇਕਾਂ ਅਖਾਣਾਂ ਦਾ ਨਿਰਮਾਣ ਸਮਤਾ ਦਾ ਚਮਤਕਾਰ ਹੀ ਹੈ, ਜੋ ਸ਼ਬਦਾਂ ਦੀ ਸਥਿਤੀ ਤੇ ਤਰਤੀਬ ਵਿਚ ਸਹਿਜ ਰੂਪ ਵਿਚ ਉਪਜੀ ਹੈ। ਅਖਾਣਾਂ ਵਿਚ ਇਹ ਸਮਤਾ ਕਈ ਵਾਰ ਇਤਨੀ ਪ੍ਰਚੰਡ ਹੈ ਕਿ ਇਕ ਖੰਡ ਦੂਜੇ ਦਾ ਪ੍ਰਤਿਰੂਪ ਹੀ ਜਾਪਦਾ ਹੈ। ਹੇਠ ਲਿਖੇ ਅਖਾਣਾਂ ਵਿਚ ਭਾਵ ਤੇ ਰੂਪ ਦੋਹਾਂ ਵਿਚ ਸੰਪੂਰਨ ਸਮਤਾ ਹੈ :

ਜਿਥੇ ਚਾਹ, ਉਥੇ ਰਾਹ।
ਕਦੇ ਚਾਚੇ ਦੀਆਂ, ਕਦੇ ਬਾਬੇ ਦੀਆਂ।
ਗੱਲ ਕਰਾਂ ਗੱਲ ਨਾਲ
ਨੱਕ ਵੱਢਾਂ ਵਲ ਨਾਲ।
ਜਿਤਨੀ ਡੌਡੀ, ਉਤਨੀ ਗੰਡੀ।
ਜਿਹਾ ਤੇਰਾ ਅੰਨ ਪਾਣੀ
ਤਿਹਾ ਮੇਰਾ ਕੰਮ ਜਾਣੀ।

ਸਮਤਾ ਅਖਾਣਾਂ ਨੂੰ ਵਿਨੋਦਮਈ ਤੇ ਪ੍ਰਭਾਵ-ਸ਼ਾਲੀ ਬਣਾਉਂਦੀ ਹੈ। ਕੁਝ ਅਖਾਣਾਂ ਨੂੰ ਤਾਂ ਸਮਤਾ ਤੋਂ ਹੀ ਜੀਵਨ ਮਿਲਿਆ ਹੈ। ਅਖਾਣਾਂ ਵਿਚ ਕਈ ਵਾਰ ਇਹ ਸਮਤਾ ਜੁਮੈਟਰੀ ਦੇ ਆਕਾਰ ਵਾਂਗ ਹੀ ਰੂਪਮਾਨ ਹੈ ਤੇ ਕਈ ਅਖਾਣਾਂ ਦੇ ਸਾਰੇ ਖੰਡ ਇਕ ਦੂਜੇ ਦਾ ਪ੍ਰਤਿਰੂਪ ਹੀ ਜਾਪਦੇ ਹਨ।

ਅਖਾਣਾਂ ਵਿਚ ਸਮਤਾ ਸ਼ਿਲਪ ਵਿਚ ਵੀ ਰੂਪਮਾਨ ਹੈ ਤੇ ਵਿਸ਼ੇ ਵਿਚ ਵੀ। ਜਿਥੇ ਵਿਸ਼ੇ ਤੇ ਰੂਪ ਦੋਹਾਂ ਵਿਚ ਸਮਤਾ ਪ੍ਰਚੰਡ ਹੈ, ਉਹ ਅਖਾਣ ਅਮਰ ਹੋ ਗਿਆ ਹੈ।

### (ਸ-252) ਸੰਮਨ ਮੂਸਨ :

ਸੰਮਨ ਮੂਸਨ ਦੀ ਕਥਾ, ਸੰਸਾਰ ਦੀਆਂ ਕੁਝ ਕੁ ਮਹੱਤਵਪੂਰਣ ਤੇ ਸਭ ਤੋਂ ਵਧ ਪ੍ਰਸਾਰਤ ਪ੍ਰਾਚੀਨ ਲੋਕ-ਕਥਾਵਾਂ ਵਿਚੋਂ ਹੈ, ਜਿਸ ਦਾ ਢਾਈ ਹਜ਼ਾਰ ਸਾਲ ਪੁਰਾਣਾ ਇਤਿਹਾਸ ਬੜਾ ਰੋਚਕ ਹੈ। ਇਸ ਦੇ ਅਨੇਕਾਂ ਲਿਖਤੀ ਰੂਪਾਂਤਰ, ਵਖੋ ਵਖ ਨਾਵਾਂ ਹੇਠ, ਸੰਸਾਰ ਦੀਆਂ ਅਨੇਕਾਂ ਭਾਸ਼ਾਵਾਂ ਵਿਚ ਮਿਲਦੇ ਹਨ। ਇਸ ਕਥਾ ਦੀਆਂ ਕਥਾਨਿਕ ਰੂੜ੍ਹੀਆਂ ਲੋਕਧਾਰਕਾਂ ਦੀ ਚਰਚਾ ਦਾ ਵਿਸ਼ਾ ਬਣੀਆਂ ਰਹੀਆਂ ਹਨ। ਇਸ ਕਥਾ ਦਾ ਸਭ ਤੋਂ ਪ੍ਰਾਚੀਨ ਉਪਲਬਧ ਰੂਪ ਮਿਸਰੀ ਹੈ ਅਤੇ ਇਸ ਦਾ ਸਭ ਤੋਂ ਪੁਰਾਣਾ ਹਵਾਲਾ ਹੇਰੀਡੋਟਸ ਦੇ ਇਤਿਹਾਸ ਵਿਚ ਮਿਲਦਾ ਹੈ। ਹੇਰੀਡੋਟਸ ਨੇ ਇਸ ਨੂੰ ਰੇਂਪਸਿਨੀਤਸ ਦੀ ਕਹਾਣੀ ਦੱਸਿਆ ਹੈ। ਕੁਝ ਲੋਕਧਾਰਾਈ ਖੋਜੀਆਂ ਨੇ ਇਸ ਕਥਾ ਨੂੰ ਇਤਿਹਾਸਕ ਪ੍ਰਮਾਣਿਕਤਾ ਦੇਣ ਲਈ ਰੇਂਪਸਿਨੀਤਸ ਦਾ ਏਕੀਕਰਣ ਰੇਮੇਸਸ ਤੀਜੇ ਨਾਲ ਕੀਤਾ ਹੈ, ਜੋ ਮਿਸਰ ਦੇ ਵੀਹਵੇਂ ਰਾਜ-ਘਰਾਣੇ ਦਾ ਫ਼ਰਊਨ ਸੀ ਅਤੇ ਜਿਸ ਦੀ ਰਾਜਧਾਨੀ ਥੇਬ ਸੀ (ਦੀ ਓਸ਼ਨ ਆਫ਼ ਸਟੋਰੀ, 5,250)। ਪ੍ਰੋ: ਸੇਸੀ (Sayce) ਇਸ ਕਥਾ ਨੂੰ ਯੂਨਾਨੀ ਮੁਢ ਦੀ ਮੰਨਦਾ ਹੈ, ਪਰ ਬਹੁਤੇ ਵਿਦਵਾਨਾਂ ਨੇ ਇਸ ਨੂੰ ਮਿਸਰੀ ਕਥਾ ਹੀ ਸਿਧ ਕੀਤਾ ਹੈ।

ਐਨ. ਐਮ. ਪੇਨਜ਼ਰ (ਉਹੀ 5,286) ਦਾ ਵਿਚਾਰ ਹੈ ਕਿ ਫਿਲਾਡੇਲਫਸ (284-246 ਬੀ. ਸੀ.) ਦੇ ਰਾਜ ਸਮੇਂ, ਜਦੋਂ ਮਿਸਰ ਤੇ ਭਾਰਤ ਵਿਚ ਸਭਿਆਚਾਰਕ ਤੇ ਤਜਾਰਤੀ ਸਬੰਧ ਬੜੇ ਅੱਛੇ ਸਨ, ਰੇਂਪਸਿਨੀਤਸ ਦੀ ਕਥਾ ਭੂਗੋਲਿਕ ਹੱਦਬੰਨੇ ਟਪਦੀ ਹੋਈ ਭਾਰਤ ਵਿਚ ਪ੍ਰਵੇਸ਼ ਕਰ ਗਈ। ਲੋਕ-ਕਹਾਣੀਆਂ ਦਾ ਇਹ ਜਮਾਂਦਰੂ ਵਸਫ਼ ਹੈ ਕਿ ਉਹ ਭੂਗੋਲਿਕ ਬੰਧਨ ਸਵੀਕਾਰ ਨਹੀਂ ਕਰਦੀਆਂ ਤੇ ਜਿਸ ਦੇਸ਼ ਵਿਚ ਪਸਾਰ ਕਰਦੀਆਂ ਹਨ, ਉਥੋਂ ਦੀ ਪ੍ਰਕ੍ਰਿਤੀ ਤੇ ਸੰਸਕ੍ਰਿਤੀ ਅਨੁਸਾਰ ਕੋਈ ਨਵਾਂ ਰੂਪ ਗ੍ਰਹਿਣ ਕਰ ਲੈਂਦੀਆਂ ਹਨ। ਭਾਰਤ ਵਿਚ ਇਸ ਕਥਾ ਦਾ ਇਕ ਰੂਪ 'ਘਟ ਅਤੇ ਕਰਪਰ' ਦੇ ਸਿਰਲੇਖ ਹੇਠ 'ਕਥਾ ਸਰਿਤ ਸਾਗਰ' ਵਿਚ ਮਿਲਦਾ ਹੈ, ਜਿਸਦੀ ਚਰਚਾ ਅਸੀਂ ਅੱਗੇ ਚਲ ਕੇ ਕਰਾਂਗੇ। ਪਰ 'ਘਟ ਤੇ ਕਰਪਰ' ਨਾਲੋਂ ਸੰਮਨ ਮੂਸਨ ਦੀ ਕਥਾ ਮੂਲ ਮਿਸਰੀ ਕਥਾ 'ਰੇਂਪਸਿਨੀਤਸ' ਦੇ ਵਧੇਰੇ ਨੇੜੇ ਹੈ।

ਸੰਮਨ ਸੰਸਕ੍ਰਿਤ ਦੇ ਸ਼ਬਦ ਸੁਮਨਸ ਦਾ ਵਿਕ੍ਰਿਤ ਰੂਪ ਹੈ ਜਿਸ ਦਾ ਅਰਥ ਹੈ — ਚੰਗੇ ਮਨ ਵਾਲਾ, ਭਾਵ ਨੇਕ ਦਿਲ; ਅਤੇ ਮੂਸਨ (ਸੰ: ਮੁਸ਼ਣ) ਦਾ ਅਰਥ ਹੈ ਚੁਰਾਉਣਾ। ਇਹ ਕਥਾ 'ਨੇਕੀ ਲਈ ਚੋਰੀ' ਦੇ ਸੰਕਲਪ ਨੂੰ ਬੜੀ ਭਾਵੁਕਤਾ ਨਾਲ ਵਰਨਣ ਕਰਦੀ ਹੈ। ਇਸ ਕਥਾ ਦੇ ਪਾਤਰਾਂ ਦੇ ਕਿਰਤਮ ਨਾਂ ਹੀ ਇਸ ਦੇ ਮਿੱਥ ਹੋਣ ਦਾ ਪ੍ਰਮਾਣ ਹਨ। ਇਹ ਇਕ ਸੇਵਕ ਦੀ ਗੁਰੂ ਲਈ ਅਨਿਨ ਭਗਤੀ ਤੇ ਸ਼ਰਧਾ ਦੀ ਕਹਾਣੀ ਹੈ, ਜੋ ਗੁਰੂ ਅਰਜਨ ਦੇਵ ਸੰਗਤ ਵਿਚ ਸੁਣਾਇਆ ਕਰਦੇ ਸਨ। ਮਗਰੋਂ ਇਹ ਸਾਖੀ ਗੁਰੂ ਅਰਜਨ ਦੇਵ ਜੀ ਦੇ ਸਿੱਖਾਂ ਨਾਲ ਜੋੜ ਦਿਤੀ ਗਈ ਜਾਂ ਫਿਰ ਸੰਮਨ ਮੂਸਨ ਨੂੰ ਹੀ ਗੁਰੂ ਅਰਜਨ ਦੇਵ ਦਾ ਸਿੱਖ ਦੱਸਿਆ ਜਾਣ ਲੱਗਾ। ਸ੍ਰੀ ਗੁਰੂ ਗ੍ਰੰਥ ਕੋਸ਼ (1,223) ਅਨੁਸਾਰ ਸੰਮਨ, ਮੂਸਨ, ਮਤੰਗ ਤੇ ਜਮਾਲ ਚਾਰ ਫ਼ਕੀਰ ਸਨ, ਜਿਨ੍ਹਾਂ ਦੇ ਸੰਬਾਦ ਦਾ ਅਨੁਵਾਦ ਚਉਬੋਲਿਆਂ ਵਿਚ ਕੀਤਾ ਗਿਆ ਹੈ। ਪਰ ਸੰਮਨ ਮੂਸਨ ਬਾਰੇ ਕੋਈ ਇਤਿਹਾਸਕ ਪ੍ਰਮਾਣ ਨਹੀਂ ਮਿਲਦੇ।

ਸਿੱਖਾਂ ਦੇ ਸਾਖੀ ਸਾਹਿੱਤ ਅਨੁਸਾਰ ਸੰਮਨ ਤੇ ਮੂਸਨ ਸ਼ਾਹਬਾਜ਼ਪੁਰ ਦੇ ਵਸਨੀਕ ਸਨ ਅਤੇ ਗੁਰੂ ਅਰਜਨ ਦੇਵ ਦੇ ਸਿਦਕੀ ਸਿਖ ਸਨ। ਗੁਰੂ ਅਰਜਨ ਦੇਵ ਨੇ ਆਪਣੇ ਚਉਬੋਲਿਆਂ ਵਿਚ ਇਨ੍ਹਾਂ ਦੀ ਗੁਰੂ ਭਗਤੀ ਵਲ ਸੰਕੇਤ ਕੀਤਾ ਹੈ :

(1) ਸੰਮਨ ਜਉ ਇਸ ਪ੍ਰੇਮ ਕੀ
ਦਮ ਕਿਹੁ ਹੋਤੀ ਸਾਟ।
ਰਾਵਨ ਹੁਤੇ ਸੁ ਰੰਕ ਨਹਿ
ਜਿਨਿ ਸਿਰ ਦੀਨੇ ਕਾਟਿ।

(2) ਸਾਗਰ ਮੇਰ ਉਦਿਆਨ ਬਨ
ਨਵ ਖੰਡ ਬਸੁਧਾ ਭਰਮ।
ਮੂਸਨ ਪ੍ਰੇਮ ਪਿਰੰਮ ਕੈ
ਗਨਉ ਏਕ ਕਰਿ ਕਰਮ।

ਇਨ੍ਹਾਂ ਗੁਰਸਿਖਾਂ ਦੀ ਪ੍ਰੇਮ-ਭਗਤੀ ਬਾਰੇ ਸਿਖ ਜਗਤ ਵਿਚ ਦੋ ਤਰ੍ਹਾਂ ਦੀਆਂ ਸਾਖੀਆਂ ਪ੍ਰਚਲਤ ਹਨ, ਜਿਨ੍ਹਾਂ ਦਾ ਆਸ਼ਾ ਤਾਂ ਇਕੋ ਹੈ, ਪਰ ਰੂਪਾਂਤਰ ਬਿਲਕੁਲ ਵੱਖਰੇ ਹਨ। ਇਕ ਸਾਖੀ ਅਨੁਸਾਰ ਸੰਮਨ ਤੇ ਉਸ ਦਾ ਪੁਤਰ ਮੂਸਨ ਸ਼ਾਹਬਾਜ਼ਪੁਰ ਜ਼ਿਲਾ ਅੰਬਾਲਾ ਦੇ ਵਸਨੀਕ ਸਨ। ਉਨ੍ਹੀਂ ਦਿਨੀਂ ਲਾਹੌਰ ਵਿਚ ਸ਼ਾਹੀ ਇਮਾਰਤਾਂ ਦੀ ਉਸਾਰੀ ਹੋ ਰਹੀ ਸੀ ਤੇ ਇਹ ਦੋਵੇਂ ਲਾਹੌਰ ਮਜ਼ਦੂਰੀ ਕੀਤਾ ਕਰਦੇ ਸਨ। ਇਨ੍ਹਾਂ ਦੇ ਦਿਲ ਵਿਚ ਗੁਰੂ ਅਰਜਨ ਦੇਵ ਜੀ ਨੂੰ ਭੋਜਨ ਛਕਾਉਣ ਦੀ ਬੜੀ ਰੀਝ ਸੀ, ਪਰ ਮਾਇਆ ਦੀ ਥੁੜ ਕਾਰਨ ਇਹ ਲੋਚਾ ਪੂਰੀ ਨਾ ਹੋ ਸਕੀ। ਇਕ ਵਾਰ ਗੁਰੂ ਅਰਜਨ ਦੇਵ ਜੀ ਲਾਹੌਰ ਆਏ, ਤਾਂ ਉਹ ਗੁਰੂ ਜੀ ਨੂੰ ਪ੍ਰਸ਼ਾਦਿ ਛਕਾਉਣ ਦਾ ਦ੍ਰਿੜ੍ਹ ਇਰਾਦਾ ਕਰ ਕੇ ਨਿਉਤਾ ਦੇ ਆਏ। ਪੈਸੇ ਦੀ ਥੁੜ ਕਾਰਨ ਉਹ ਦੋਵੇਂ ਸ਼ਾਹੀ ਬੁਰਜ ਦੀ ਉਸਾਰੀ ਵਿਚ ਮਜ਼ਦੂਰੀ ਕਰਨ ਲੱਗੇ। ਕੰਮ

ਜੋਖੋਂ ਵਾਲਾ ਸੀ। ਮੂਸਨ ਸ਼ਾਹੀ ਬੁਰਜ ਉੱਤੇ ਇੱਟਾਂ ਜੋੜਦਾ ਹੋਇਆ ਡਿਗ ਕੇ ਮਰ ਗਿਆ। ਸੰਮਨ ਨੇ ਉਸ ਨੂੰ ਘਰ ਲਿਆ ਕੇ ਕੋਠੇ ਅੰਦਰ ਪਾ ਦਿਤਾ ਤੇ ਆਪ ਗੁਰੂ ਜੀ ਲਈ ਪ੍ਰਸ਼ਾਦਿ ਤਿਆਰ ਕਰਵਾਣ ਲੱਗਾ। ਮੂਸਨ ਨੂੰ ਕਿਧਰੇ ਨਾ ਵੇਖ ਕੇ, ਗੁਰੂ ਜੀ ਨੇ ਆਉਂਦਿਆਂ ਹੀ ਸੰਮਨ ਤੋਂ ਉਸ ਬਾਰੇ ਪੁਛਿਆ। ਸੰਮਨ ਨੇ ਸ਼ਰਧਾ ਨਾਲ ਕਿਹਾ, "ਹਜ਼ੂਰ ਖ਼ੁਦ ਹੀ ਜਾਣੀ ਜਾਣ ਹੋ, ਮੈਂ ਕੀ ਦੱਸਾਂ।" ਗੁਰੂ ਜੀ ਨੇ ਮੂਸਨ ਨੂੰ ਆਵਾਜ਼ ਮਾਰੀ ਤਾਂ ਉਹ ਸੁਰਜੀਤ ਹੋ ਕੇ ਉਠ ਖਲੋਤਾ ਤੇ ਗੁਰੂ ਜੀ ਦੀ ਚਰਨੀਂ ਆ ਲੱਗਾ।

ਦੂਜੀ ਸਾਖੀ ਇਸ ਨਾਲੋਂ ਵੱਖਰੀ ਹੈ ਅਤੇ ਲੋਕਧਾਰਾਈ ਦ੍ਰਿਸ਼ਟੀ ਤੋਂ ਬੜੀ ਮਹੱਤਤਾ ਰਖਦੀ ਹੈ। ਸੰਮਨ ਤੇ ਮੂਸਨ ਦੋਵੇਂ ਮਿਹਨਤ ਮਜ਼ਦੂਰੀ ਕਰ ਕੇ ਆਪਣਾ ਪੇਟ ਭਰਦੇ ਸਨ। ਉਹਨਾਂ ਨੇ ਗੁਰੂ ਜੀ ਨੂੰ ਪ੍ਰਸ਼ਾਦਿ ਛਕਣ ਲਈ ਸੱਦਾ ਦਿਤਾ। ਪਰ ਮੰਦੇ ਭਾਗੀਂ, ਅਖ਼ੀਰਲੇ ਦਿਨ ਤਕ, ਪੈਸੇ ਦਾ ਕਿਧਰੋਂ ਵੀ ਪ੍ਰਬੰਧ ਨਾ ਹੋ ਸਕਿਆ। ਇਨ੍ਹਾਂ ਦੇ ਗੁਆਂਢ ਵਿਚ ਇਕ ਸ਼ਾਹੂਕਾਰ ਰਹਿੰਦਾ ਸੀ। ਦੂਹਾਂ ਪਿਉ ਪੁਤਰਾਂ ਨੇ, ਰਾਤ ਨੂੰ ਸ਼ਾਹੂਕਾਰ ਦੇ ਘਰ ਸੰਨ੍ਹ ਮਾਰ ਕੇ, ਮੁਹਰਾਂ ਚੋਰੀ ਕਰਨ ਦਾ ਨਿਸਚਾ ਕੀਤਾ। ਸੋ ਰਾਤ ਵੇਲੇ ਸ਼ਾਹੂਕਾਰ ਦੇ ਘਰ ਦੀ ਛੱਤ ਪਾੜ ਕੇ ਮੂਸਨ ਹੇਠਾਂ ਉਤਰ ਗਿਆ ਤੇ ਮੁਹਰਾਂ ਦੀ ਥੈਲੀ ਕੱਢ ਲਿਆਇਆ। ਮੁਹਰਾਂ ਉਸ ਨੇ ਸੰਮਨ ਨੂੰ ਪਕੜਾ ਦਿਤੀਆਂ, ਪਰ ਆਪ ਛੱਤ ਦੇ ਮੋਰੇ ਵਿਚ ਫਸ ਜਾਣ ਕਾਰਨ, ਬਾਹਰ ਨਾ ਨਿਕਲ ਸਕਿਆ। ਪਕੜੇ ਤੇ ਪਛਾਣੇ ਜਾਣ ਦੇ ਡਰ ਤੋਂ ਮੂਸਨ ਨੇ ਪਿਉ ਨੂੰ ਕਿਹਾ ਕਿ ਉਹ ਉਸ ਦਾ ਸਿਰ ਵੱਢ ਕੇ ਆਪਣੇ ਨਾਲ ਲੈ ਜਾਵੇ। ਸੰਮਨ ਨੇ ਇਸੇ ਤਰ੍ਹਾਂ ਕੀਤਾ। ਸਵੇਰੇ ਜਦੋਂ ਸ਼ਾਹੂਕਾਰ ਨੇ ਆਪਣੇ ਕੋਠੇ ਵਿਚ ਮੁਰਦਾ ਧੜ ਵੇਖਿਆ, ਤਾਂ ਉਹ ਬੜਾ ਘਬਰਾਇਆ ਤੇ ਉਸ ਨੇ ਸੰਮਨ ਦੇ ਤਰਲੇ ਕੀਤੇ ਕਿ ਉਹ ਕਿਸੇ ਤਰ੍ਹਾਂ ਇਸ ਧੜ ਦਾ ਦਾਹ-ਸੰਸਕਾਰ ਚੋਰੀ ਛੁਪੀ ਕਰ ਦੇਵੇ। ਉਸ ਧੜ ਨੂੰ ਦਾਹ-ਸੰਸਕਾਰ ਦੇ ਬਹਾਨੇ ਸੰਮਨ ਆਪਣੇ ਘਰ ਚੁਕ ਲਿਆਇਆ ਅਤੇ ਕੋਠੇ ਵਿਚ ਰਖੇ ਹੋਏ ਸਿਰ ਦੇ ਨਾਲ ਉਹ ਧੜ ਵੀ ਰਖ ਦਿਤਾ। ਜਦੋਂ ਗੁਰੂ ਜੀ ਪ੍ਰਸ਼ਾਦਿ ਛਕਣ ਆਏ, ਤਾਂ ਉਨ੍ਹਾਂ ਨੇ ਸੰਮਨ ਤੋਂ ਮੂਸਨ ਬਾਰੇ ਪੁਛਿਆ। ਪਰ ਸੰਮਨ ਚੁਪ ਰਿਹਾ। ਜਾਣੀ ਜਾਣ ਗੁਰੂ ਸਭ ਕੁਝ ਸਹਿਜ ਰੂਪ ਵਿਚ ਹੀ ਜਾਣ ਗਏ ਤੇ ਉਨ੍ਹਾਂ ਨੇ ਮੂਸਨ ਨੂੰ ਆਵਾਜ਼ ਦਿਤੀ। ਮੂਸਨ ਝਟ ਸੁਰਜੀਤ ਹੋ ਕੇ ਬਾਹਰ ਆ ਗਿਆ ਅਤੇ ਗੁਰੂ ਜੀ ਦੇ ਚਰਨਾ ਵਿਚ ਆ ਡਿੱਗਾ।

ਇਨ੍ਹਾਂ ਸਾਖੀਆਂ ਵਿਚ ਕੁਝ ਕੁ ਤੱਤ ਅਜਿਹੇ ਹਨ, ਜੋ ਬੁਨਿਆਦੀ ਤੌਰ ਉੱਤੇ ਗੁਰੂ ਆਸ਼ੇ ਦੇ ਵਿਰੁਧ ਹਨ ਜਿਵੇਂ ਗੁਰ-ਸੇਵਾ ਲਈ ਚੋਰੀ ਕਰਨੀ ਜਾਂ ਗੁਰੂ ਜੀ ਦਾ ਕਰਾਮਾਤ ਦੁਆਰਾ ਮੁਰਦੇ ਨੂੰ ਸੁਰਜੀਤ ਕਰਨਾ। ਇਸ ਲਈ ਇਹ ਸਾਖੀ ਜੇ ਗੁਰੂ ਅਰਜਨ ਦੇਵ ਦੇ ਕਿਸੇ ਸਿਖ ਦੀ ਹੀ ਮੰਨ ਲਈ ਜਾਵੇ, ਤਾਂ ਵੀ ਇਸ ਵਿਚ ਤੱਥ ਦੇ ਨਾਲ ਮਿੱਥ ਦਾ ਕਾਫ਼ੀ ਰਲਾ ਪੈ ਗਿਆ ਜਾਪਦਾ ਹੈ। ਇਸ ਸਾਖੀ ਵਿਚਲੇ ਮਿੱਥਕ ਤੱਤਾਂ ਦੀ ਨੁਹਾਰ ਪਛਾਣਨ ਲਈ ਸਾਨੂੰ ਲੋਕ-ਕਹਾਣੀਆਂ ਦੀ ਟੇਕ ਲੈਣੀ ਪਏਗੀ।

ਸੰਮਨ ਮੂਸਨ ਦੀ ਕਥਾ ਦੀਆਂ ਕਈ ਬੁਨਿਆਦੀ ਕਥਾਨਿਕ ਰੂੜ੍ਹੀਆਂ 'ਰੇਂਪਸਿਨੀਤਸ' ਦੀ ਕਥਾ ਵਿਚ ਮਿਲਦੀਆਂ ਹਨ, ਇਸ ਲਈ ਇਥੇ ਪਹਿਲਾਂ ਉਸ ਕਥਾ ਬਾਰੇ ਕੁਝ ਜਾਣ ਲੈਣਾ ਜ਼ਰੂਰੀ ਹੈ। ਹੇਰੋਡੋਟਸ ਨੇ ਇਸ ਕਥਾ ਦਾ ਉਲੇਖ ਆਪਣੇ ਇਤਿਹਾਸ ਵਿਚ ਇਉਂ ਕੀਤਾ ਹੈ: ਪਾਤਸ਼ਾਹ ਰੇਂਪਸਿਨੀਤਸ ਨੇ ਆਪਣੇ ਧਨ ਲਈ ਇਕ ਵੱਖਰਾ ਗੁਪਤ ਕੋਠਾ ਬਣਵਾਇਆ ਸੀ, ਜਿਸ ਦਾ ਭੇਤ ਮਹਿਲ ਦੀ ਉਸਾਰੀ ਕਰਨ ਵਾਲੇ ਸ਼ਾਹੀ ਰਾਜ ਨੇ, ਮਰਨ ਤੋਂ ਪਹਿਲਾਂ, ਆਪਣੇ ਦੋਹਾਂ ਪੁਤਰਾਂ ਨੂੰ ਦੇ ਦਿਤਾ। ਸ਼ਾਹੀ ਰਾਜ ਦੇ ਦੋਵੇਂ ਪੁਤਰ ਕਦੇ ਕਦੇ ਇਸ ਗੁਪਤ ਕੋਠੇ ਵਿਚੋਂ ਧਨ ਚੁਰਾ ਕੇ ਲੈ ਜਾਇਆ ਕਰਦੇ ਸਨ। ਪਾਤਸ਼ਾਹ ਨੇ ਚੋਰ ਨੂੰ ਪਕੜਨ ਲਈ ਇਕ ਫੰਧਾ ਲਗਾਇਆ, ਜਿਸ ਵਿਚ ਇਕ ਭਰਾ ਫਸ ਗਿਆ। ਜਦੋਂ ਉਸ ਨੂੰ ਫਾਹੀ ਵਿਚੋਂ ਨਿਕਲਣ ਦਾ ਕੋਈ ਰਾਹ ਨਾ ਲੱਭਾ, ਤਾਂ ਉਸ ਨੇ ਦੂਜੇ ਭਰਾ ਨੂੰ ਸਿਰ ਵੱਢ ਦੇਣ ਦਾ ਆਦੇਸ਼ ਦਿਤਾ, ਤਾਂ ਜੋ ਉਹ ਪਕੜਿਆ ਤੇ ਪਛਾਣਿਆ ਨਾ ਜਾ ਸਕੇ। ਭਰਾ ਉਸ ਦਾ ਸਿਰ ਵੱਢ ਕੇ ਘਰ ਲੈ ਗਿਆ। ਬਾਦਸ਼ਾਹ ਨੇ ਧੜ ਨੂੰ ਸ਼ਹਿਰ ਦੇ ਵੱਡੇ ਦਰਵਾਜ਼ੇ ਉੱਤੇ ਲਟਕਾ ਦਿਤਾ ਤੇ ਦੂਤਾਂ ਨੂੰ ਹੁਕਮ ਦਿਤਾ ਕਿ ਉਹ ਉਸ ਸ਼ਖ਼ਸ ਨੂੰ ਬੰਦੀ ਬਣਾ ਕੇ ਲੈ ਆਉਣ, ਜਿਸ ਦੀਆਂ ਅੱਖਾਂ ਵਿਚ, ਧੜ ਨੂੰ ਵੇਖਦੇ ਸਾਰ, ਅੱਥਰੂ ਫੁਟ ਪੈਣ ਜਾਂ ਚਿਹਰੇ ਉੱਤੇ ਸੋਗ ਦੇ ਚਿੰਨ੍ਹ ਵਿਖਾਈ ਦੇਣ। ਮਾਂ ਨੂੰ ਦੁਖੀ ਵੇਖ ਕੇ, ਦੂਜੇ ਭਰਾ ਨੇ, ਪਹਿਰੇਦਾਰਾਂ ਨੂੰ ਸ਼ਰਾਬ ਵਿਚ ਚੂਰ ਕਰ ਕੇ, ਭਰਾ ਦਾ ਧੜ ਚੁਕ ਲਿਆਂਦਾ ਤੇ ਦਫਨਾ ਦਿਤਾ। ਮਗਰੋਂ ਪਾਤਸ਼ਾਹ ਨੇ ਆਪਣੀ ਲੜਕੀ ਦੀ ਮਦਦ ਨਾਲ ਚੋਰ ਫੜਨਾ ਚਾਹਿਆ, ਪਰ ਅਸਫਲ ਰਿਹਾ। ਅਖ਼ੀਰ ਪਾਤਸ਼ਾਹ ਨੇ ਐਲਾਨ ਕੀਤਾ ਕਿ ਜੇ ਉਹ ਚੋਰ ਖ਼ੁਦ ਹਾਜ਼ਰ ਹੋ ਕੇ ਅਸਲੀ ਗੱਲ ਸੱਚੋ ਸੱਚ ਦਸ ਦੇਵੇ ਤਾਂ ਪਾਤਸ਼ਾਹ ਉਸ ਨਾਲ ਆਪਣੀ ਲੜਕੀ ਵਿਆਹ ਦੇਵੇਗਾ। ਸੋ, ਦੂਜੇ ਭਰਾ ਨੇ ਸੱਚੀ ਗੱਲ ਦਸ ਕੇ ਸ਼ਹਿਜ਼ਾਦੀ ਨਾਲ ਵਿਆਹ ਕਰ ਲਿਆ।

ਹੇਰੋਡੋਟਸ ਵਲੋਂ ਅੰਕਿਤ ਇਹ ਕਥਾ ਸੰਮਨ ਮੂਸਨ ਨਾਲ ਕਾਫ਼ੀ ਮੇਲ ਖਾਂਦੀ ਹੈ। ਇਨ੍ਹਾਂ ਦੋਹਾਂ ਵਿਚ ਮੂਲ ਕਥਾਨਿਕ ਰੂੜ੍ਹੀਆਂ ਤੋਂ ਇਲਾਵਾ ਕਥਾ-ਸ਼ਿਲਪ ਵਿਚ ਵੀ ਸਮਾਨਤਾ ਹੈ। ਸਿਰਫ਼ ਭਾਵਨਾ ਵੱਖਰੀ ਹੈ, ਇਕ ਸਾਹਸ ਦਾ ਪ੍ਰਦਰਸ਼ਨ ਕਰਦੀ ਹੈ ਤੇ ਦੂਜੀ ਗੁਰ-ਭਗਤੀ ਦਾ। ਦੋਹਾਂ ਕਥਾਵਾਂ ਵਿਚ ਦੋ ਸੱਜਣ ਹੀ ਚੋਰੀ ਕਰਦੇ ਹਨ, ਇਕ ਵਿਚ ਉਹ ਦੋਵੇਂ ਭਰਾ ਹਨ ਤੇ ਦੂਜੀ ਵਿਚ ਪਿਉ ਪੁਤਰ। ਦੋਹਾਂ ਕਥਾਵਾਂ ਵਿਚ ਕਿਸੇ ਔਕੜ ਵਿਚ ਫਸ ਜਾਣ ਕਰ ਕੇ ਇਸ ਖ਼ਿਆਲ ਨਾਲ ਸਿਰ ਕੱਟਿਆ ਜਾਂਦਾ ਹੈ ਕਿ ਚੋਰ ਪਛਾਣਿਆ ਨਾ ਜਾ ਸਕੇ; ਦੋਹਾਂ ਕਥਾਵਾਂ ਵਿਚ ਧੜ ਕਿਸੇ ਨਾ ਕਿਸੇ ਢੰਗ ਨਾਲ ਪ੍ਰਾਪਤ ਹੋ ਹੀ ਜਾਂਦਾ ਹੈ। ਇਨ੍ਹਾਂ ਦੋਹਾਂ ਕਥਾਵਾਂ ਵਿਚਲੀ ਸਮਾਨਤਾ ਇਤਨੀ ਪ੍ਰਤੱਖ ਹੈ ਕਿ ਇਹ ਮੰਨਣਾ ਹੀ ਪਏਗਾ ਕਿ ਇਕ ਕਥਾ ਦੂਜੀ ਦਾ ਰੂਪਾਂਤਰ ਹੀ ਹੈ। ਕਈ ਸ਼ਤਾਬਦੀਆਂ ਦੀ ਯਾਤਰਾ ਵਿਚ ਇਤਨਾ ਕੁ ਅੰਤਰ ਸਹਿਜ ਹੈ।

ਇਹ ਕਥਾ ਸੰਸਾਰ ਦੇ ਅਨੇਕਾਂ ਹੋਰ ਦੇਸ਼ਾਂ ਵਿਚ ਵੀ ਥੋੜੀ ਬਹੁਤੀ ਭਿੰਨਤਾ ਨਾਲ ਪ੍ਰਚਲਤ ਮਿਲਦੀ ਹੈ। ਐਨ. ਐਮ. ਪੇਨਜ਼ਰ ਨੇ ਆਪਣੀ ਪੁਸਤਕ "Poison Damsels and Other Essays" ਵਿਚ "The Tale of the Two Thieves" (ਪੰਨਾ 75-128) ਦੇ ਸਿਰਲੇਖ ਹੇਠ ਸਾਰੇ ਸੰਸਾਰ ਭਰ ਵਿਚ ਪ੍ਰਚਲਤ ਇਸ ਕਥਾਨਿਕ ਰੂੜ੍ਹੀ ਦਾ ਤੁਲਨਾਤਮਕ ਅਧਿਐਨ ਕੀਤਾ ਹੈ। ਪਰ ਉਨ੍ਹਾਂ ਨੇ ਪੰਜਾਬੀ ਦੀ ਕਥਾ 'ਸੰਮਨ ਮੂਸਨ' ਦਾ ਜ਼ਿਕਰ ਕਿਧਰੇ ਨਹੀਂ ਕੀਤਾ। ਸ਼ਾਇਦ ਇਹ ਕਥਾ, ਅੰਗਰੇਜ਼ੀ ਵਿਚ, ਅਨੁਵਾਦ ਰੂਪ ਵਿਚ ਉਪਲਬਧ ਨਾ ਹੋਣ ਕਰ ਕੇ ਉਨ੍ਹਾਂ ਦੀ ਨਜ਼ਰ ਨਹੀਂ ਪਈ। ਪੇਨਜ਼ਰ ਅਨੁਸਾਰ ਹੇਰੋਡੋਟਸ ਦੀ ਅੰਕਿਤ ਕਥਾ ਮਿਸਰੀ ਮੁਢ ਦੀ ਹੈ। ਸਰ ਵਿਲੀਅਮ ਹੈਲੀਡੇ 'ਫ਼ੋਕਲੋਰ' (ਜਿਲਦ 37, ਪੰਨਾ 199) ਵਿਚ ਇਸ ਨੂੰ ਮਿਸਰੀ ਮੁਢ ਦੀ ਕਥਾ ਮੰਨਦਾ ਹੈ। ਪਰ ਡਾ: ਕਰੇਪ ਦਾ ਵਿਚਾਰ ਹੈ ਹੈ ਕਿ ਇਹ ਕਥਾ ਪੌਰਾਣਿਕ ਰੂਪ ਵਿਚ ਸਤਵੀਂ ਸਦੀ ਬੀ. ਸੀ. ਵਿਚ ਯੂਨਾਨ ਵਿਚ ਪ੍ਰਚਲਤ ਸੀ।

ਯੂਨਾਨ ਦੇ ਪੌਰਾਣਿਕ ਸਾਹਿੱਤ ਵਿਚ ਇਸੇ ਰੂੜ੍ਹੀ ਉੱਤੇ ਆਧਾਰਤ ਜੋ ਕਥਾ ਉਪਲਬਧ ਹੈ, ਉਹ ਸੰਮਨ ਮੂਸਨ ਨਾਲ ਕਾਫ਼ੀ ਮੇਲ ਖਾਂਦੀ ਹੈ। ਅਗਾਮੇਦਜ਼ ਤੇ ਟਰੋਫ਼ੋਨੀਅਸ ਦੋਵੇਂ ਪਿਉ ਪੁਤਰ ਕਿਰਤ ਕਰ ਕੇ ਪੇਟ ਪਾਲਦੇ ਸਨ। ਜਦੋਂ ਉਨ੍ਹਾਂ ਨੇ ਬਾਦਸ਼ਾਹ ਦੇ ਖ਼ਜ਼ਾਨੇ ਵਾਲੇ ਕੋਠੇ ਵਿਚ ਚੋਰੀ ਕੀਤੀ ਤਾਂ ਪੁਤਰ ਅਗਾਮੇਦਜ਼ ਫੰਧੇ ਵਿਚ ਫਸ ਗਿਆ ਤੇ ਉਸ ਦੇ ਪਿਉ ਨੇ ਉਸ ਦਾ ਸਿਰ ਵੱਢ ਦਿਤਾ। ਉਸ ਵੇਲੇ ਧਰਤੀ ਨੇ ਪਾਟ ਕੇ ਟਰੋਫ਼ੋਨੀਅਸ ਨੂੰ ਆਪਣੀ ਗੋਦ ਵਿਚ ਲੈ ਲਿਆ।

'ਰੇਂਪਸਿਨੀਤਸ' ਦੀ ਕਥਾ-ਰੂੜ੍ਹੀ ਵਾਲੀ

ਇਕ ਕਹਾਣੀ ਸੋਮਦੇਵ ਰਚਿਤ 'ਕਥਾ ਸਰਿਤ ਸਾਗਰ' ਵਿਚ ਵੀ 'ਘਟ ਤੇ ਕਰਪਰਾ' (ਘੜਾ ਤੇ ਖਪਰ) ਦੇ ਸਿਰਲੇਖ ਹੇਠ ਮਿਲਦੀ ਹੈ, ਜੋ ਇਸ ਪ੍ਰਕਾਰ ਹੈ — ਇਕ ਨਗਰ ਵਿਚ ਦੋ ਚੋਰ 'ਘਟ' ਤੇ 'ਕਰਪਰਾ' ਰਹਿੰਦੇ ਸਨ। ਇਕ ਰਾਤ ਕਰਪਰਾ ਨੇ ਮਹਿਲ ਵਿਚ ਸੰਨ੍ਹ ਲਗਾਈ। ਘਟ ਬਾਹਰ ਖੜਾ ਰਿਹਾ, ਪਰ ਕਰਪਰਾ ਸ਼ਹਿਜ਼ਾਦੀ ਦੇ ਸੌਣ-ਕਮਰੇ ਵਿਚ ਚਲਾ ਗਿਆ। ਸ਼ਹਿਜ਼ਾਦੀ ਜਾਗੋਮੀਟੀ ਵਿਚ ਸੀ। ਉਹ ਕਰਪਰਾ ਦੇ ਰੂਪ ਅਤੇ ਜਵਾਨੀ ਉਤੇਂ ਅਜਿਹੀ ਮੋਹਿਤ ਹੋਈ ਕਿ ਉਸ ਨੇ ਕਰਪਰਾ ਨੂੰ ਚੋਖਾ ਸਾਰਾ ਧਨ ਦੇ ਕੇ ਉਥੇ ਹੀ ਰਾਤ ਰਹਿਣ ਲਈ ਪ੍ਰੇਰ ਲਿਆ। ਕਰਪਰਾ ਨੇ ਸਾਰਾ ਧਨ ਘਟ ਦੇ ਹਵਾਲੇ ਕਰ ਕੇ, ਉਸ ਨੂੰ ਘਰ ਭੇਜ ਦਿਤਾ ਅਤੇ ਖ਼ੁਦ ਰਾਤ ਭਰ ਉਥੇ ਹੀ ਰਿਹਾ। ਸਵੇਰੇ ਪਹਿਰੇਦਾਰਾਂ ਨੇ ਕਰਪਰਾ ਨੂੰ ਫੜ ਲਿਆ ਅਤੇ ਬਾਦਸ਼ਾਹ ਦੇ ਪੇਸ਼ ਕੀਤਾ। ਬਾਦਸ਼ਾਹ ਨੇ ਫਾਂਸੀ ਦਾ ਹੁਕਮ ਦਿਤਾ। ਫਾਂਸੀ ਚੜ੍ਹਨ ਤੋਂ ਪਹਿਲਾਂ ਕਰਪਰਾ ਨੂੰ ਮਿਲਣ ਲਈ ਘਟ ਆਇਆ। ਕਰਪਰਾ ਨੇ ਦੂਰੋਂ ਹੀ ਘਟ ਨੂੰ ਸੰਕੇਤ ਭਾਸ਼ਾ ਵਿਚ ਕਿਹਾ ਕਿ ਉਹ ਸ਼ਹਿਜ਼ਾਦੀ ਨੂੰ ਉਧਾਲ ਕੇ ਲੈ ਜਾਵੇ। ਘਟ ਉਸੇ ਰਾਤ ਗੁਪਤ ਸੁਰੰਗ ਦੁਆਰਾ ਮਹਿਲ ਵਿਚ ਦਾਖ਼ਲ ਹੋ ਕੇ ਸ਼ਹਿਜ਼ਾਦੀ ਨੂੰ ਕੱਢ ਕੇ ਲੈ ਗਿਆ। ਇਸ ਉਤੇ ਬਾਦਸ਼ਾਹ ਨੇ ਪਹਿਰੇਦਾਰਾਂ ਨੂੰ ਹੁਕਮ ਦਿਤਾ ਕਿ ਉਹ ਕਰਪਰਾ ਦੀ ਲੋਥ ਦੀ ਰਾਖੀ ਕਰਨ ਅਤੇ ਜੋ ਵੀ ਸ਼ਖ਼ਸ ਉਸ ਦੀ ਦੇਹ ਕੋਲੋਂ ਗਮਗੀਨ ਜਾਂ ਅੱਥਰੂ ਪੂੰਝਦਾ ਹੋਇਆ ਲੰਘੇ, ਉਸ ਨੂੰ ਫੜ ਲੈਣ ਤੇ ਸ਼ਹਿਜ਼ਾਦੀ ਦਾ ਪਤਾ ਕੱਢਣ। ਘਟ ਸਾਧੂ ਦਾ ਰੂਪ ਧਾਰ ਕੇ ਉਸ ਥਾਂ ਆਇਆ ਅਤੇ ਪਹਿਰੇਦਾਰਾਂ ਨੂੰ ਧਤੂਰੇ ਨਾਲ ਮਦਹੋਸ਼ ਕਰ ਕੇ ਕਰਪਰਾ ਦੀ ਲਾਸ਼ ਦਾ ਉਥੇ ਹੀ ਦਾਹ ਸੰਸਕਾਰ ਕਰ ਗਿਆ।

'ਘਟ ਤੇ ਕਰਪਰਾ' ਦੀ ਕਥਾ 'ਰੇਂਪਸਿਨੀਤਸ' ਦੀ ਪ੍ਰਾਚੀਨ ਕਥਾ ਦਾ ਹੀ ਸੋਧਿਆ ਤੇ 'ਕਥਾ ਸਰਿਤ ਸਾਗਰ' ਦੀ ਮੂਲ ਚਲਦੀ ਕਥਾ ਦੇ ਅਨੁਕੂਲ ਢਾਲਿਆ ਹੋਇਆ ਰੂਪ ਹੈ। ਪਰ ਇਸ ਵਿਚ ਮੂਲ-ਨੁਹਾਰ ਪ੍ਰਤੱਖ ਵਿਖਾਈ ਦੇ ਜਾਂਦੀ ਹੈ। ਜਾਪਦਾ ਇਹ ਹੈ ਕਿ ਘਟ ਤੇ ਕਰਪਰਾ ਦਾ ਕੋਈ ਹੋਰ ਮੌਖਿਕ ਰੂਪਾਂਤਰ ਵੀ ਸੀ, ਜੋ ਭਗਤੀ ਕਾਲ ਸਮੇਂ ਸੰਮਨ ਮੂਸਨ ਦੇ ਨਾਂ ਹੇਠ ਪ੍ਰਚਲਤ ਸੀ। ਭਗਤੀ ਕਾਲ ਦਾ ਬਹੁਤ ਸਾਰਾ ਕਥਾ-ਸਾਹਿੱਤ ਅਥਵਾ ਸਾਖੀਆਂ ਪ੍ਰਚਲਤ ਲੋਕ-ਕਹਾਣੀਆਂ ਦਾ ਹੀ ਸੋਧਿਆ ਤੇ ਨਿਰਮਲ ਕੀਤਾ ਰੂਪ ਸੀ। ਲੋਕ-ਕਹਾਣੀਆਂ ਨਵੇਂ ਸੰਕਲਪਾਂ ਦੇ ਅਨੁਕੂਲ ਹਮੇਸ਼ਾਂ ਢਲਦੀਆਂ ਰਹਿੰਦੀਆਂ ਹਨ ਤੇ ਉਨ੍ਹਾਂ ਵਿਚ ਕਾਫ਼ੀ ਵਾਧੇ ਘਾਟੇ ਵੀ ਕਰ ਲਏ ਜਾਂਦੇ ਹਨ। ਭਗਤੀ ਕਾਲ ਵਿਚ ਪੁਰਾਣੀਆਂ ਲੋਕ-ਕਹਾਣੀਆਂ ਨੂੰ ਪ੍ਰੇਮਾ ਭਗਤੀ, ਭਾਣਾ ਮੰਨਣ, ਸਬਰ-ਸੰਤੋਖ ਤੇ ਗੁਰ-ਸ਼ਰਧਾ ਦਾ ਉਪਦੇਸ਼ ਦੇਣ ਲਈ ਵਰਤਣ ਦੀ ਪਿਰਤ ਪੈ ਗਈ ਸੀ। ਉਨ੍ਹਾਂ ਕਹਾਣੀਆਂ ਨੂੰ ਲੋੜ ਅਨੁਸਾਰ ਮੋੜ ਤਰੋੜ ਕੇ ਨਵੇਂ ਰੂਪ ਵਿਚ ਢਾਲ ਲਿਆ ਜਾਂਦਾ। ਸੰਮਨ ਮੂਸਨ ਉਸੇ ਉੱਦਮ ਦਾ ਸਿੱਟਾ ਜਾਪਦੀ ਹੈ। ਜੇ ਇਹ ਮੰਨ ਵੀ ਲਿਆ ਜਾਵੇ ਕਿ ਸੰਮਨ ਤੇ ਮੂਸਨ ਇਤਿਹਾਸਕ ਵਿਅੱਕਤੀ ਅਤੇ ਗੁਰੂ ਦੇ ਸਿਦਕੀ ਸਿਖ ਸਨ, ਤਾਂ ਵੀ ਇਨ੍ਹਾਂ ਨਾਲ ਜੁੜੀ ਕਥਾ ਇਤਿਹਾਸਕ ਸਿੱਧ ਨਹੀਂ ਹੋ ਜਾਂਦੀ। ਕਿਉਂ ਜੋ ਬਹੁਤ ਸਾਰੇ ਇਤਿਹਾਸਕ ਵਿਅੱਕਤੀਆਂ ਨਾਲ ਵੀ ਕਲਪਿਤ ਤੇ ਮਿੱਥਕ ਸਾਮੱਗਰੀ ਜੁੜ ਜਾਣ ਦੇ ਅਨੇਕਾਂ ਪ੍ਰਮਾਣ ਮਿਲਦੇ ਹਨ।

**(ਸ-253) ਸਮਾਨ :**

ਇਕ ਮਿਥਕ ਟਾਪੂ ਜਿਸ ਦਾ ਵਰਨਣ ਸੈਫ਼ੁਲ ਮਲੂਕ ਦੇ ਕਿੱਸੇ ਵਿਚ ਮਿਲਦਾ ਹੈ। ਇਸ ਟਾਪੂ ਦੀ ਰਾਜਧਾਨੀ ਵਾਸਿਤ ਸੀ। ਜਿਥੇ ਬਦੀਆ ਜਮਾਲ ਦੇ ਚਾਚੇ ਤਾਜ ਮਲੂਕ ਦਾ ਰਾਜ ਸੀ। ਸਮਾਨ ਟਾਪੂ ਬੜਾ ਅਦਭੁਤ ਤੇ ਅਲੌਕਿਕ ਹੈ। ਇਥੋਂ ਦੀ ਹਰ ਪ੍ਰਾਕ੍ਰਿਤਕ ਵਸਤੂ, ਜੀਵ-ਜੰਤੂ ਤੇ ਦ੍ਰਿਸ਼ਟਮਾਨ ਬੜੇ ਅਲੋਕਾਰ ਤੇ ਵਿਸ਼ੇਸ਼ ਹਨ। ਇਥੋਂ ਦੇ ਪੌਦਿਆਂ ਨਾਲ ਬੜੇ ਵੱਡੇ ਆਕਾਰ ਦੇ ਫੁੱਲ ਫਲ ਲੱਗਦੇ ਹਨ; ਇਥੋਂ ਦੇ ਸੇਬ ਅਧਵਾਣੇ ਜਿਤਨੇ ਵੱਡੇ ਅਤੇ ਅਨਾਰ ਘੜੇ ਵਰਗੇ ਹਨ। ਇਸ ਟਾਪੂ ਵਿਚ ਅਨੇਕਾਂ ਨਹਿਰਾਂ ਤੇ ਆਬੇ-ਹਯਾਤ ਦੇ ਚਸ਼ਮੇ ਹਨ। ਇਥੋਂ ਦੇ ਪੰਛੀ ਵੀ ਬੜੇ ਵਚਿਤ੍ਰ ਤੇ ਅਨੂਠੇ ਹਨ। ਇਸ ਟਾਪੂ ਵਿਚ ਇਕ ਵੱਡਾ ਸਾਰਾ ਹੌਜ਼ ਬਣਿਆ ਹੋਇਆ ਹੈ, ਜਿਸ ਦੇ ਦੁਆਲੇ ਦੈਵੀ ਕੱਦ ਵਾਲੇ ਅਨੋਖੇ ਪੰਛੀ ਰਹਿੰਦੇ ਹਨ। ਇਨ੍ਹਾਂ ਪੰਛੀਆਂ ਦੇ ਬਦਨ ਕਾਲੇ ਬਕਰੇ ਦੇ ਹਨ। ਇਨ੍ਹਾਂ ਦੀ ਜੱਤ ਲੰਮੀ ਅਤੇ ਪੰਜਿਆਂ ਦਾ ਰੰਗ ਲਾਜ਼ਵਰਦੀ ਹੈ। ਜਦੋਂ ਇਨ੍ਹਾਂ ਪੰਛੀਆਂ ਦੇ ਖਾਣ ਦਾ ਸਮਾਂ ਹੁੰਦਾ ਹੈ, ਤਾਂ ਹੌਜ਼ ਵਿਚ ਅੱਗ ਦੀਆਂ ਹਜ਼ਾਰਾਂ ਅੰਗੀਠੀਆਂ ਸਹਿਜ ਰੂਪ ਵਿਚ ਹੀ ਬਲਣ ਲੱਗਦੀਆਂ ਹਨ। ਇਨ੍ਹਾਂ ਅੰਗੀਠੀਆਂ ਉਤੇ ਪੰਛੀ ਬੈਠ ਕੇ ਤੱਤੀ ਅੱਗ ਨੂੰ ਚੁਗਦੇ ਅਤੇ ਰੱਜਣ ਉਪਰੰਤ ਉੱਡ ਜਾਂਦੇ ਹਨ। ਦੁਪਹਿਰਾਂ ਵੇਲੇ ਇਹ ਪੰਛੀ ਬੜੀ ਮਧੁਰ ਧੁਨੀ ਵਿਚ ਗਾਉਂਦੇ ਹਨ। ਜਦੋਂ ਰਾਗ ਮੁਕਣ ਲੱਗਦਾ ਹੈ, ਤਾਂ ਉਹ ਪੰਛੀ ਮੂੰਹ ਵਿਚੋਂ ਅੱਗ ਉਗਲਦੇ ਹਨ। ਉਹ ਅੱਗ ਪਾਣੀ ਵਿਚ ਡਿਗ ਕੇ ਨਾ ਤਾਂ ਬੁਝਦੀ ਹੈ ਅਤੇ ਨਾ ਹੀ ਡੁਬਦੀ ਹੈ (ਵੇਖੋ : ਸੈਫ਼ੁਲ ਮਲੂਕ)।

**(ਸ-254) ਸਮਾਧ :**

ਪ੍ਰਾਚੀਨ ਕਾਲ ਤੋਂ ਹੀ ਇਹ ਪ੍ਰਥਾ ਚਲੀ ਆ ਰਹੀ ਹੈ ਕਿ ਜਿਥੇ ਕਿਧਰੇ ਕਿਸੇ ਸਾਧ-ਸੰਤ ਜਾਂ ਮਹਾਂਪੁਰਸ਼ ਦਾ ਅੰਤਮ ਸੰਸਕਾਰ ਕੀਤਾ ਜਾਂਦਾ, ਉਥੇ ਕੋਈ ਥੜ੍ਹੀ, ਛਤਰੀ ਜਾਂ ਗੁੰਬਦ ਉਸਾਰ ਦਿਤਾ ਜਾਂਦਾ। ਫਿਰ ਉਸ ਥਾਂ ਨੂੰ ਪਾਵਨ ਮੰਨ ਕੇ ਪੂਜਿਆ ਜਾਂਦਾ। ਮੜ੍ਹੀ ਦੀ ਪੂਜਾ ਪਿਤਰ-ਪੂਜਾ ਦਾ ਹੀ ਵਿਸਤਾਰ ਹੈ (ਵੇਖੋ : ਪਿਤਰ ਪੂਜਾ)। ਬੁਧ ਮੱਤ ਦੀ ਚੜ੍ਹਤ ਸਮੇਂ ਅਨੇਕਾਂ ਸਤੂਪ ਦੇਸ਼ ਭਰ ਵਿਚ ਬਣਾਏ ਗਏ, ਕੁਝ ਸਤੂਪਾਂ ਵਿਚ ਮਹਾਤਮਾ ਬੁਧ ਜਾਂ ਨਿਰਵਾਣ ਤਕ ਪੁਜੇ ਭਿਖਸ਼ੂਆਂ ਦੀ ਕੋਈ ਸਿਮਰਤੀ-ਵਸਤੂ ਜਾਂ ਅਸਥੀਆਂ ਹੀ ਰਖੀਆਂ ਗਈਆਂ ਸਨ (ਵੇਖੋ : ਸਤੂਪ)। ਮਗਰੋਂ ਸਤੀਆਂ ਤੇ ਜਠੇਰਿਆਂ ਦੀਆਂ ਮੜ੍ਹੀਆਂ ਬੜੀ ਸ਼ਰਧਾ ਤੇ ਭਾਵਨਾ ਨਾਲ ਪੂਜੀਆਂ ਜਾਂਦੀਆਂ ਰਹੀਆਂ ਹਨ।

ਪੰਜਾਬ ਦੇ ਪਿੰਡਾਂ ਵਿਚ ਕਈ ਤਰ੍ਹਾਂ ਦੀਆਂ ਸਮਾਧਾਂ ਮਿਲਦੀਆਂ ਹਨ। ਰਾਜਪੂਤਾਂ ਦੀਆਂ ਸਮਾਧਾਂ ਉਤੇ ਛਤਰੀ ਬਣੀ ਹੁੰਦੀ ਹੈ, ਜਿਸ ਕਰ ਕੇ ਉਨ੍ਹਾਂ ਨੂੰ 'ਛਤ੍ਰੀ' ਕਹਿੰਦੇ ਹਨ। ਪਾਕਦਾਮਨ ਇਸਤ੍ਰੀਆਂ, ਜੋ ਪਤੀ ਦੀ ਚਿਖਾ ਉਤੇ ਬਲੀ ਚੜ੍ਹੀਆਂ, ਉਨ੍ਹਾਂ ਦੀਆਂ ਮੜ੍ਹੀਆਂ ਨੂੰ ਸਤੀਆਂ ਕਹਿੰਦੇ ਹਨ। ਜੱਟਾਂ ਵਿਚ ਪਿਤਰਾਂ ਦੀਆਂ ਮੜ੍ਹੀਆਂ ਨੂੰ ਜਠੇਰੇ ਕਿਹਾ ਜਾਂਦਾ ਹੈ। ਸਮਾਧ ਸ਼ਬਦ ਵਿਸ਼ੇਸ਼ ਰੂਪ ਵਿਚ ਸਾਧਾਂ ਸੰਤਾਂ ਦੀਆਂ ਮੜ੍ਹੀਆਂ ਲਈ ਹੀ ਵਰਤਿਆ ਜਾਂਦਾ ਹੈ।

ਸਮਾਧਾਂ ਉਤੇ ਸ਼ਰਧਾਲੂ ਖ਼ਾਸ ਤਿੱਥਾਂ ਨੂੰ ਫੁੱਲ ਚਾੜ੍ਹਦੇ ਤੇ ਦੀਵੇ ਜਗਾਂਦੇ ਹਨ। ਦੁਖ ਤੇ ਸੰਕਟ ਵੇਲੇ ਲੋਕੀਂ ਇਥੇ ਆ ਕੇ ਸੁਖਣਾ ਸੁਖਦੇ ਤੇ ਭਾਵਨਾ ਪੂਰੀ ਹੋਣ ਉਤੇ ਭੇਟਾ ਦੇਂਦੇ ਹਨ। ਲੋਕ ਧਾਰਨਾ ਅਨੁਸਾਰ ਮਹਾਂਪੁਰਖਾਂ ਦੇ ਦੈਵੀ ਗੁਣ ਤੇ ਅਧਿਆਤਮਕ ਕਣੀ ਦਾ ਕੁਝ ਅੰਸ਼ ਸਮਾਧ ਵਿਚ ਵਿਦਮਾਨ ਰਹਿੰਦਾ ਹੈ ਤੇ ਉਸ ਅੰਸ਼ ਤੋਂ ਸ਼ਰਧਾਲੂਆਂ ਨੂੰ ਅੰਸ਼-ਦਾਨ ਤੇ ਬਖ਼ਸ਼ਿਸ਼ ਮਿਲਦੀ ਰਹਿੰਦੀ ਹੈ। ਇਹ ਵਿਚਾਰ ਸੁਹਿਰਦ ਤੇ ਲਾਗਵੇਂ ਟੂਣੇ ਉਤੇ ਆਧਾਰਤ ਹੈ।

**(ਸ-255) ਸਮਾਧੀ :**

ਯੋਗ ਦੇ ਅਸ਼ਟਾਂਗ ਮਾਰਗ ਦਾ ਇਕ ਅੰਗ; ਬੁਧ ਧਰਮ ਦੇ ਅੱਠ ਅੰਗਾਂ ਵਿਚ ਸਮਾਧੀ ਨੂੰ ਅਠਵਾਂ ਸਥਾਨ ਪ੍ਰਾਪਤ ਹੈ। ਸਮਾਧੀ ਇਕ ਅਵਸਥਾ ਹੈ, ਜਿਸ ਵਿਚ ਚਿੱਤ ਦੀਆਂ ਬਿਰਤੀਆਂ ਨੂੰ ਸਭ ਪਾਸੇ ਤੋਂ ਰੋਕ ਕੇ, ਇਸ਼ਟ ਵਿਚ ਇਕਾਗਰ ਕੀਤਾ ਜਾਂਦਾ ਹੈ। ਇਸ ਅਵਸਥਾ ਵਿਚ ਸਭ ਸੰਕਲਪ ਮਿਟ ਜਾਂਦੇ ਹਨ ਅਤੇ ਚਿੱਤ ਅਡੋਲ ਹੋ ਕੇ ਇਸ਼ਟ ਵਿਚ ਲੀਨ ਹੋ ਜਾਂਦਾ ਹੈ।

**(ਸ-256) ਸੰਮੀ :**

ਸਾਂਦਲ ਬਾਰ (ਪਾਕਿਸਤਾਨੀ ਪੰਜਾਬ) ਦੇ ਇਲਾਕੇ ਦਾ ਇਕ ਬੜਾ ਪਿਆਰਾ ਤੇ ਪ੍ਰਾਚੀਨ ਲੋਕ-ਨਾਚ। ਵੰਡਾਰੇ ਮਗਰੋਂ ਸਾਂਦਲ ਬਾਰ ਦੇ ਅਨੇਕਾਂ ਹਿੰਦੂ ਸਿਖ ਪੂਰਬੀ ਤੇ ਕੇਂਦਰੀ ਪੰਜਾਬ ਵਿਚ ਆ ਵਸੇ। ਉਨ੍ਹਾਂ ਦੇ ਨਾਲ ਹੀ ਸੰਮੀ ਦਾ ਲੋਕ-ਨਾਚ ਵੀ ਉਥੋਂ ਦੇ ਜੀਵਨ-ਪ੍ਰਵਾਹ ਤੇ ਲੋਕ-ਸੰਸਕ੍ਰਿਤੀ ਦਾ ਅੰਗ ਬਣ ਗਿਆ।

ਸ਼ਮੀ ਸੰਸਕ੍ਰਿਤ ਵਿਚ ਜੰਡ ਦੇ ਬ੍ਰਿਛ ਨੂੰ ਕਹਿੰਦੇ ਹਨ। ਪ੍ਰਾਚੀਨ ਕਾਲ ਵਿਚ ਸ਼ਮੀ ਦੀ ਰਗੜ ਤੋਂ ਉਪਜੀ ਅੱਗ ਨੂੰ ਹਿੰਦੂ ਜਾ ਪਵਿਤ੍ਰ ਮੰਨਦੇ ਸਨ। ਜਾਪਦਾ ਹੈ ਕਿ ਪ੍ਰਾਚੀਨ ਕਾਲ ਵਿਚ ਜਦੋਂ ਅੱਗ ਨੂੰ ਦੇਵਤੇ ਦਾ ਰੂਪ ਤੇ ਪ੍ਰਕਾਸ਼ ਮੰਨ ਕੇ ਪੂਜਿਆ ਜਾਂਦਾ ਸੀ, ਤਾਂ ਅਗਨ ਦੇਵਤੇ ਨੂੰ ਪਤਿਆਣ ਲਈ ਜੰਡੀ ਦੇ ਆਲੇ ਦੁਆਲੇ ਜੋ ਨ੍ਰਿਤ ਕੀਤਾ ਜਾਂਦਾ ਸੀ, ਉਹ ਸੰਮੀ ਅਖਵਾਉਂਦਾ ਸੀ। ਸੰਮੀ ਕਲ ਤਕ ਸਰਦੀਆਂ ਵਿਚ ਅੱਗ ਦੁਆਲੇ ਪਾਈ ਜਾਂਦੀ ਰਹੀ ਹੈ, ਜੋ ਇਸ ਗੱਲ ਦਾ ਪ੍ਰਮਾਣ ਹੈ ਕਿ ਸੰਮੀ ਦਾ ਨ੍ਰਿਤ ਅਗਨ ਨਾਲ ਸਬੰਧਿਤ ਨ੍ਰਿਤ ਹੈ। ਸੰਮੀ ਦੇ ਗੀਤਾਂ ਵਿਚ 'ਸੰਮੀ ਮੇਰੀ ਵਣ' ਦੀ ਜੋ ਅਸਥਾਈ ਪ੍ਰਚਲਤ ਹੈ, ਉਹ ਵੀ ਉਪ੍ਰੋਕਤ ਧਾਰਨਾ ਦੀ ਹੀ ਪੁਸ਼ਟੀ ਕਰਦੀ ਹੈ। ਕਈ ਵਾਰ ਜੰਡ ਦੇ ਵਣ ਦਾ ਮਾਨਵੀਕਰਣ ਸ਼ਮੀ ਦੇਵੀ ਦੇ ਰੂਪ ਵਿਚ ਵੀ ਕੀਤਾ ਜਾਂਦਾ ਹੈ। 'ਸ਼ਮੀ ਮੇਰੀ ਵਣ' ਦੀ ਅਸਥਾਈ ਸ਼ਮੀ ਦੇਵੀ ਦੀ ਪੂਜਾ ਵਲ ਵੀ ਸੰਕੇਤ ਕਰਦੀ ਹੈ। ਇਹੋ ਧਾਰਮਿਕ ਨਾਚ ਮਗਰੋਂ ਲੌਕਿਕ ਸਰੂਪ ਗ੍ਰਹਿਣ ਕਰ ਗਿਆ।

ਪਰ ਮੱਧਕਾਲ ਵਿਚ ਇਸ ਨਾਚ ਦਾ ਸਬੰਧ ਢੋਲ-ਸੰਮੀ ਦੀ ਪ੍ਰੇਮ-ਗਾਥਾ ਨਾਲ ਕਿਵੇਂ ਜੋੜ ਦਿਤਾ ਗਿਆ, ਇਸ ਬਾਰੇ ਨਿਰਣੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਪਰ ਢੋਲ-ਸੰਮੀ ਦੀ ਪ੍ਰੇਮ-ਕਥਾ ਨਾਚ ਅਤੇ ਗੀਤ ਦੀ ਕਥਾ ਬਣ ਗਈ, ਕਿਉਂਜੋ ਲੋਕ-ਧਾਰਨਾ ਅਨੁਸਾਰ ਸੰਮੀ ਨੇ ਇਕ ਵਿਸ਼ੇਸ਼ ਨਾਚ ਨੂੰ ਅਤੇ ਢੋਲੇ ਨੇ ਇਕ ਵਿਸ਼ੇਸ਼ ਗੀਤ-ਰੂਪ ਨੂੰ ਜਨਮ ਦਿਤਾ। ਢੋਲ-ਸੰਮੀ ਦੀ ਕਹਾਣੀ ਪੰਜਾਬ ਤੇ ਰਾਜਸਥਾਨ ਵਿਚ ਕਈ ਰੂਪਾਂਤਰਾਂ ਵਿਚ ਪ੍ਰਚਲਤ ਮਿਲਦੀ ਹੈ। ਇਹ ਕਹਾਣੀ ਮੱਧਕਾਲ ਵਿਚ ਇਤਨੀ ਮਕਬੂਲ ਹੋਈ ਕਿ ਇਸ ਵਿਚ ਸਥਾਨਕ ਪੱਧਰ ਉੱਤੇ ਅਨੇਕਾਂ ਪਰਿਵਰਤਨ ਕਰ ਲਏ ਗਏ। ਇਕ ਰੂਪਾਂਤਰ ਇਸ ਪ੍ਰਕਾਰ ਹੈ :— ਨਰਵਰ ਕੋਟ ਦਾ ਰਾਜਾ ਬੀਰਸੈਨ, ਆਪਣੀ ਰਾਣੀ ਸਵਰਨਮਤੀ ਨਾਲ, ਕੁੰਭ ਦੇ ਇਸ਼ਨਾਨ ਲਈ ਕੁਰਛੇਤਰ ਗਿਆ। ਉਥੇ ਹੀ ਮਾਰਵਾੜ ਦਾ ਰਾਜਾ ਸੂਰਸੈਨ, ਆਪਣੀ ਵੱਡੀ ਰਾਣੀ ਬੀਰ ਕਲਾ ਨਾਲ ਇਸ਼ਨਾਨ ਕਰਨ ਲਈ ਹਾਜ਼ਰ ਸੀ। ਦੋਵੇਂ ਰਾਣੀਆਂ ਗਰਭਵਤੀਆਂ ਸਨ। ਦੋਹਾਂ ਰਾਣੀਆਂ ਵਿਚ ਇਤਨਾ ਸਨੇਹ ਹੋ ਗਿਆ ਕਿ ਉਨ੍ਹਾਂ ਨੇ ਨਿਸਚਾ ਕਰ ਲਿਆ ਕਿ ਜੇ ਇਕ ਦੇ ਘਰ ਪੁੱਤਰ ਅਤੇ ਦੂਜੇ ਦੇ ਧੀ ਜੰਮੀ, ਤਾਂ ਦੋਹਾਂ ਦਾ ਵਿਆਹ ਕਰ ਦਿਤਾ ਜਾਵੇਗਾ। ਅਜੇ ਦੋਵੇਂ ਰਾਣੀਆਂ ਕੁਰਛੇਤਰ ਵਿਚ ਹੀ ਸਨ ਕਿ ਸਵਰਨਮਤੀ ਦੇ ਪੁੱਤਰ ਜੰਮਿਆ, ਜਿਸ ਦਾ ਨਾਂ ਢੋਲਾ ਰਖਿਆ ਗਿਆ ਅਤੇ ਬੀਰ ਕਲਾ ਦੇ ਧੀ ਜੰਮੀ, ਜਿਸ ਨੂੰ ਸ਼ਮਸ (ਸ਼ਮੀ) ਕਿਹਾ ਜਾਣ ਲੱਗਾ। ਦੋਹਾਂ ਦੀ ਸਗਾਈ ਉਥੇ ਹੀ ਕਰ ਦਿਤੀ ਗਈ, ਕਿਉਂ ਜੋ ਕੁਰਛੇਤਰ ਵਿਚ ਕੀਤੀ ਸਗਾਈ ਦੰਪਤੀ ਜੋੜੇ ਨੂੰ ਚਿਰੰਜੀਵਤਾ ਬਖ਼ਸ਼ਦੀ ਹੈ ਤੇ ਦੋਹਾਂ ਵਿਚ ਇਕ ਦੂਜੇ ਲਈ ਪ੍ਰੇਮ ਦੀ ਭਾਵਨਾ ਬੜੀ ਪ੍ਰਚੰਡ ਰਹਿੰਦੀ ਹੈ। ਜਦੋਂ ਢੋਲਾ ਜਵਾਨ ਹੋਇਆ, ਤਾਂ ਉਸ ਦਾ ਵਿਆਹ ਮਾਲਵੇ ਦੀ ਰਾਜਕੁਮਾਰੀ ਮਲਵਾਣੀ ਨਾਲ ਕਰ ਦਿਤਾ ਗਿਆ। ਉਧਰ ਸੰਮੀ ਉਤੇ ਕਹਿਰਾਂ ਦਾ ਜੋਬਨ ਚੜ੍ਹਿਆ ਅਤੇ ਉਸ ਦੇ ਹੁਸਨ ਦੀ ਮਹਿਕ ਚਾਰੇ ਪਾਸੇ ਖਿੰਡ ਗਈ। ਢੋਲੇ ਅੰਦਰੋਂ ਵੀ ਸੰਮੀ ਲਈ ਪ੍ਰੇਮ ਜਾਗਿਆ, ਪਰ ਜਦੋਂ ਉਸ ਨੂੰ ਸੂਹ ਮਿਲੀ ਕਿ ਸੰਮੀ ਉਸੇ ਦੀ ਮੰਗ ਹੈ, ਤਾਂ ਉਹ ਬ੍ਰਿਹੋਂ ਵਿਚ ਵਿਆਕੁਲ ਹੋ ਉਠਿਆ ਅਤੇ ਸ਼ਿਕਾਰ ਖੇਡਣ ਦੇ ਬਹਾਨੇ ਮਾਰਵਾੜ ਜਾ ਪੁਜਾ। ਉਥੋਂ ਸੰਮੀ ਨੂੰ ਵਿਆਹ ਕੇ ਘਰ ਪਰਤ ਆਇਆ।

ਜਦੋਂ ਮਲਵਾਣੀ ਨੂੰ ਇਸ ਨਵੇਂ ਵਿਆਹ ਦੀ ਸੂਹ ਮਿਲੀ, ਤਾਂ ਉਸ ਦੇ ਅੰਦਰੋਂ ਸੌਂਕਣ-ਸਾੜਾ ਜਾਗਿਆ ਅਤੇ ਉਸ ਨੇ ਆਪਣੇ ਸਹੁਰੇ ਨੂੰ ਭੜਕਾਇਆ ਕਿ ਢੋਲਾ, ਆਪਣੇ ਨਵੇਂ ਸਹੁਰੇ ਦੀ ਮਦਦ ਨਾਲ, ਪਿਉ ਤੋਂ ਰਾਜ ਖੋਹਣਾ ਚਾਹੁੰਦਾ ਹੈ। ਬੀਰਸੈਨ ਨੇ ਕਰੋਧ ਵਿਚ ਆ ਕੇ ਢੋਲੇ ਨੂੰ ਬਾਰਾਂ ਸਾਲਾਂ ਲਈ ਦੇਸ ਨਿਕਾਲਾ ਦੇ ਦਿਤਾ। ਬਾਰਾਂ ਸਾਲਾਂ ਦੇ ਜੰਗਲ ਵਾਸ ਮਗਰੋਂ ਢੋਲਾ ਆਪਣੇ ਦੇਸ ਆ ਕੇ ਰਾਜ ਕਰਨ ਲੱਗਾ। ਲੋਕ ਕਹਿੰਦੇ ਹਨ ਢੋਲੇ ਦੇ ਵਿਛੋੜੇ ਵਿਚ ਵਿਆਕੁਲ ਸੰਮੀ ਆਪਣੀਆਂ ਭਾਵਨਾਵਾਂ ਨੂੰ ਜਿਨ੍ਹਾਂ ਮੁਦਰਾਵਾਂ ਤੇ ਅੰਗ-ਲਹਿਰੀਆਂ ਨਾਲ ਪ੍ਰਗਟਾਂਦੀ ਸੀ, ਉਸੇ ਉਤੇ ਸੰਮੀ ਨਾਚ ਦੀ ਬੁਨਿਆਦ ਰਖੀ ਗਈ।

ਇਕ ਰੂਪਾਂਤਰ ਅਨੁਸਾਰ ਢੋਲ ਤੇ ਸੰਮੀ ਪੰਜਾਬ ਦੇ ਹੀ ਵਸਨੀਕ ਸਨ। ਸੰਮੀ ਗੜ੍ਹ ਮੰਡਿਆਲੇ ਦੇ ਜਾਗੀਰਦਾਰ ਦੀ ਲੜਕੀ ਸੀ ਅਤੇ ਢੋਲਾ ਨੇੜੇ ਦੇ ਇਲਾਕੇ ਦੇ ਇਕ ਹੋਰ ਜਾਗੀਰਦਾਰ ਦਾ ਪੁੱਤਰ। ਢੋਲਾ ਸ਼ਿਕਾਰ ਖੇਡਦਾ ਹੋਇਆ ਸੰਮੀ ਦੇ ਬਾਗ਼ ਵਲ ਜਾ ਨਿਕਲਿਆ, ਜਿਥੇ ਸੰਮੀ ਸਖੀਆਂ ਨਾਲ ਪੀਂਘ ਝੂਟ ਰਹੀ ਸੀ। ਦੋਹਾਂ ਵਿਚ ਪਹਿਲੀ ਤੱਕਣੀ ਤੇ ਹੀ ਪਿਆਰ ਹੋ ਗਿਆ। ਢੋਲਾ ਕੁਝ ਦਿਨ ਉਥੇ ਰਹਿ ਕੇ ਆਪਣੇ ਦੇਸ਼ ਵਾਪਸ ਚਲਾ ਗਿਆ ਅਤੇ ਸੰਮੀ ਉਸ ਦੇ ਵੈਰਾਗ ਵਿਚ ਵਿਆਕੁਲ ਹੋ ਕੇ ਨੱਚਣ ਗਾਉਣ ਲੱਗੀ। ਇਸ ਤਰ੍ਹਾਂ ਸੰਮੀ ਮੁਹੱਬਤ ਦਾ ਨਾਚ ਹੈ, ਜੋ ਸੰਮੀ ਆਪਣੇ ਢੋਲੇ ਦੇ ਇਸ਼ਕ ਵਿਚ ਇਕ ਰਸ ਹੋ ਕੇ ਪਾਇਆ ਕਰਦੀ ਸੀ। ਇਸ ਨਾਚ ਦੀ ਹਰ ਅਦਾ ਇਕ ਚੰਚਲ ਜਿਹਾ ਨਖ਼ਰਾ ਹੈ, ਜਿਸ ਵਿਚ ਪ੍ਰੇਮੀ ਲਈ ਕੋਈ ਸੁਨੇਹਾ ਜਾਂ ਸੈਨਤ ਹੁੰਦੀ ਹੈ।

ਜਾਪਦਾ ਹੈ ਕਿ ਇਹ ਨਾਚ ਜੋ ਪ੍ਰਾਚੀਨ ਕਾਲ ਵਿਚ ਸੰਮੀ ਦੇਵੀ ਨੂੰ ਪਤਿਆਣ ਲਈ ਅਤੇ ਅਗਨ ਦੀ ਪ੍ਰਾਪਤੀ ਲਈ ਨਚਿਆ ਜਾਂਦਾ ਸੀ, ਮਗਰੋਂ ਸੰਮੀ ਦੇਵੀ ਦੀ ਮਹੱਤਤਾ ਘਟਣ ਨਾਲ ਇਕ ਸਵਤੰਤਰ ਹੋਂਦ ਪ੍ਰਾਪਤ ਕਰ ਗਿਆ। ਮੱਧਕਾਲ ਵਿਚ ਪੰਜਾਬ ਤੇ ਰਾਜਸਥਾਨ ਵਿਚ ਜਦੋਂ ਢੋਲ ਸੰਮੀ ਦੇ ਸਵਾਂਗ ਦਾ ਰਵਾਜ ਪਿਆ, ਤਾਂ ਇਹ ਨਾਚ ਢੋਲ ਸੰਮੀ ਨਾਲ ਜੁੜ ਗਿਆ।

ਇਸ ਨਾਚ ਨੂੰ ਤੀਵੀਆਂ ਗਿੱਧੇ ਵਾਂਗ ਘੇਰਾ ਬਣਾ ਕੇ ਨਚਦੀਆਂ ਹਨ। ਇਸ ਦੀਆਂ ਮੁਦਰਾਵਾਂ ਤੇ ਅੰਗ-ਲਹਿਰੀਆਂ ਗਿੱਧੇ ਵਾਂਗ ਬਝਵੀਆਂ ਨਹੀਂ। ਇਸ ਲਈ ਸਥਾਨਕ ਭੇਦ ਨਾਲ, ਇਸ ਦੀਆਂ ਕਈ ਵੰਨਗੀਆਂ ਪ੍ਰਚਲਤ ਹਨ। ਘੇਰੇ ਵਿਚ ਖਲੋਤੀਆਂ ਤੀਵੀਆਂ, ਪਹਿਲਾਂ ਦੁਹਾਂ ਹੱਥਾਂ ਨੂੰ ਪਾਸਿਆਂ ਤੋਂ ਘੁੰਮਾਂਦੀਆਂ ਤੇ ਛਾਤੀ ਦੇ ਕੋਲ ਲਿਆ ਕੇ ਤਾੜੀ ਮਾਰਦੀਆਂ ਹਨ, ਫਿਰ ਸੱਜੀ ਬਾਂਹ, ਲਹਿਰ ਵਾਂਗ ਉਪਰ ਵਲ ਹੁਲਾਰ ਕੇ ਅਤੇ ਖੱਬੀ ਬਾਂਹ ਹੇਠਾਂ ਵਲ ਲਟਕਾ ਕੇ, ਬੜੀ ਅਦਾ ਨਾਲ ਚੁਟਕੀਆਂ ਭਰਦੀਆਂ ਹਨ। ਫਿਰ ਇਸ ਦੇ ਉਲਟ, ਖੱਬੀ ਬਾਂਹ ਉਪਰ ਵਲ ਲਹਿਰਾ ਕੇ ਤੇ ਸੱਜੀ ਬਾਂਹ ਹੇਠਾਂ ਵਲ ਲਟਕਾ ਕੇ, ਚੁਟਕੀਆਂ ਮਾਰੀਆਂ ਜਾਂਦੀਆਂ ਹਨ। ਹਰ ਹੁਲਾਰੇ ਨਾਲ ਲੱਕ ਨੂੰ ਬੜਾ ਦਿਲ-ਖਿਚਵਾਂ ਜਿਹਾ ਲਚਕਾਰਾ ਦਿਤਾ ਜਾਂਦਾ ਹੈ। ਫਿਰ ਅੱਗੇ ਵਲ ਝੁਕ ਕੇ ਤਾੜੀਆਂ ਮਾਰਦੀਆਂ ਤੇ ਨਾਲੋ ਨਾਲ ਚੱਕਰ ਵਿਚ ਘੁੰਮਦੀਆਂ ਅੱਗੇ ਵਧਦੀਆਂ ਜਾਂਦੀਆਂ ਹਨ। ਬਾਹਵਾਂ ਦੇ ਹੁਲਾਰੇ ਦੀਆਂ ਕਈ ਸ਼ੈਲੀਆਂ ਪ੍ਰਚਲਤ ਹਨ। ਇਸ ਨਾਚ ਵਿਚ ਕਿਸੇ ਸਾਜ਼ ਦੀ ਲੋੜ ਨਹੀਂ ਪੈਂਦੀ। ਪੈਰਾਂ ਦੀ ਧਮਕ, ਚੁਟਕੀਆਂ ਤੇ ਤਾੜੀ ਨਾਲ ਲੈਅ ਪੈਦਾ ਕੀਤੀ ਜਾਂਦੀ ਹੈ। ਇਹ ਨਾਚ ਬਹੁਤ ਹੀ ਸਿੱਧਾ ਸਾਦਾ ਹੈ। ਬਸ ਬਾਹਵਾਂ ਨੂੰ ਹੁਲਾਰ ਕੇ ਕਦੇ ਚੁਟਕੀ ਭਰਨਾ, ਕਦੇ ਤਾੜੀ ਮਾਰਨੀ, ਕਦੇ ਲੱਕ ਨੂੰ ਲਚਕਾਣਾ, ਕਦੇ ਅੱਗੇ ਤੇ ਕਦੇ ਪਿਛੇ ਵਲ ਝੁਕਣਾ ਤੇ ਪੈਰਾਂ ਨਾਲ ਧਮਕ ਪੈਦਾ ਕਰਨੀ। ਇਸ ਨਾਚ ਵਿਚ ਮੁਟਿਆਰਾਂ, ਆਪਣੇ ਦਿਲੀ ਜਜ਼ਬਿਆਂ ਨੂੰ ਅੰਗ-ਲਹਿਰੀਆਂ ਵਿਚ ਰਚਾ ਕੇ, ਇਉਂ ਪ੍ਰਗਟ

ਕਰਦੀਆਂ ਹਨ ਜਿਵੇਂ ਰਤੀ ਅਨੰਗ ਦੀ ਪ੍ਰੀਤ ਵਿਚ ਬਿਹਬਲ ਹੋਈ ਤੜਪ ਰਹੀ ਹੋਵੇ।

ਸੰਮੀ ਨਾਚ ਦੀ ਇਕ ਕਿਸਮ 'ਸਲਾਮ ਸੰਮੀ' ਹੈ, ਜਿਸ ਵਿਚ ਸੰਮੀ ਦਾ ਨਾਚ ਨਚਦਿਆਂ ਸੱਜਾ ਹੱਥ ਲੱਕ ਉਤੇ ਅਤੇ ਖੱਬਾ ਮੱਥੇ ਉਤੇ ਰਖ ਕੇ ਸਲਾਮ ਕੀਤਾ ਜਾਂਦਾ ਹੈ। ਫਿਰ ਉਹ ਦੋਹਾਂ ਹੱਥਾਂ ਨੂੰ ਬਦਲ ਕੇ ਖੱਬਾ ਹੱਥ ਲੱਕ ਉਤੇ ਅਤੇ ਸੱਜਾ ਮੱਥੇ ਉਤੇ ਰਖ ਕੇ ਸਲਾਮ ਕਰਦੀਆਂ ਹਨ। ਇਸ ਤੋਂ ਬਾਅਦ ਚੁਟਕੀਆਂ ਭਰ ਕੇ ਤਾੜੀ ਮਾਰੀ ਜਾਂਦੀ ਹੈ। ਕਈ ਵਾਰ ਸੰਮੀ ਦੇ ਆਮ ਨਾਚ ਵਿਚ ਚੁਟਕੀਆਂ ਭਰਨ ਦੀ ਥਾਂ ਦੋਹਾਂ ਹੱਥਾਂ ਨੂੰ ਮੱਥੇ ਦੇ ਦੋਹਾਂ ਪਾਸਿਆਂ ਵਲ ਟਿਕਾ ਕੇ ਅਤੇ ਲੱਕ ਨੂੰ ਅੱਗੇ ਵਲ ਝੁਕਾ ਕੇ, ਸਲਾਮ ਕੀਤਾ ਜਾਂਦਾ ਹੈ ਅਤੇ ਫਿਰ ਲੱਕ ਬਾਹਰ ਵਲ ਲਚਕਾ ਕੇ ਤਾੜੀ ਮਾਰੀ ਜਾਂਦੀ ਹੈ।

ਸੰਮੀ ਦੇ ਨਾਚ ਸਮੇਂ ਕੁਝ ਗੀਤ ਵੀ ਗਾਏ ਜਾਂਦੇ ਹਨ, ਜੋ ਬਣਤਰ ਦੇ ਪੱਖੋਂ ਕੁਝ ਵੱਖਰੇ, ਪਰ ਸੰਮੀ ਦੇ ਤਾਲ ਦੇ ਅਨੁਕੂਲ ਹਨ। ਇਨ੍ਹਾਂ ਗੀਤਾਂ ਵਿਚ, ਹਰ ਪੰਗਤੀ, ਇਕ ਅੰਤਰੇ ਤੇ ਦੋ ਅਸਥਾਈਆਂ ਦਾ ਜੋੜ ਹੈ। ਪਹਿਲੀ ਅਸਥਾਈ 'ਸਮੀ ਮੇਰੀ ਵਣ' ਪੰਗਤੀ ਦੇ ਮੁਢ ਵਿਚ ਹੁੰਦੀ ਹੈ ਅਤੇ ਦੂਜੀ 'ਵਣ ਸਮੀਆਂ' ਪੰਗਤੀ ਦੇ ਅੰਤ ਵਿਚ। ਮੂਲ ਭਾਵਨਾ ਅੰਤਰੇ ਵਿਚ ਹੀ ਹੁੰਦੀ ਹੈ:

ਸਮੀ ਮੇਰੀ ਵਣ, ਕੋਠੇ ਤੇ ਪੜ ਕੋਠੜਾ,
ਵਣ ਸਮੀਆਂ।
ਸਮੀ ਮੇਰੀ ਵਣ, ਕੋਠੇ ਤੇ ਤੰਦੂਰ,
ਵਣ ਸਮੀਆਂ।
ਸਮੀ ਮੇਰੀ ਵਣ, ਗਿਣ ਗਿਣ ਲਾਵਾਂ ਰੋਟੀਆਂ,
ਵਣ ਸਮੀਆਂ।
ਸਮੀ ਮੇਰੀ ਵਣ, ਖਾਵਣ ਵਾਲੇ ਦੂਰ,
ਵਣ ਸਮੀਆਂ।

**(ਸ-257) ਸਮੀ ਗਰਭ:**

ਜੰਡੀ (ਸ਼ਮੀ) ਦੀਆਂ ਲਕੜਾਂ ਨੂੰ ਰਗੜ ਕੇ ਪੈਦਾ ਕੀਤੀ ਗਈ ਅੱਗ। ਵੈਦਿਕ ਕਾਲ ਵਿਚ ਇਸ ਅੱਗ ਨੂੰ ਯੱਗ ਲਈ ਬੜਾ ਪਵਿੱਤ੍ਰ ਮੰਨਿਆ ਜਾਂਦਾ ਸੀ। ਲੋਕ ਧਾਰਨਾ ਅਨੁਸਾਰ ਜੰਡੀ ਦੀ ਅਗਨੀ ਵਿਚ ਅਗਨ ਦੇਵਤਾ ਖ਼ੁਦ ਨਿਵਾਸ ਕਰਦਾ ਹੈ। ਪਹਿਲਿਆਂ ਵਿਚ ਵਿਆਹ ਸਮੇਂ ਜੋ ਯੱਗ ਕੀਤਾ ਜਾਂਦਾ ਸੀ, ਉਹਦੇ ਲਈ ਲਾੜਾ ਖ਼ੁਦ ਜੰਗਲ ਵਿਚ ਜਾ ਕੇ ਜੰਡ ਨਾਲੋਂ ਲਕੜੀ ਕਟ ਕੇ ਲਿਆਂਦਾ ਸੀ। ਇਹੋ ਰਸਮ ਮਗਰੋਂ ਕੇਵਲ ਜੰਡੀ ਕਟਣ ਦੀ ਰੀਤ ਤਕ ਹੀ ਸੀਮਤ ਹੋ ਗਈ (ਵੇਖੋ: ਜੰਡੀ ਕਟਣਾ)। ਸਮੀ ਵਿਚੋਂ ਅੱਗ ਕੱਢਣ ਤੋਂ ਪਹਿਲਾਂ ਅਗਨੀ ਦੇਵਤੇ ਦੀ ਪੂਜਾ ਕੀਤੀ ਜਾਂਦੀ ਤੇ ਇਕ ਨਾਚ ਵੀ ਨਚਿਆ ਜਾਂਦਾ, ਜੋ ਸੰਮੀ ਦੇ ਰੂਪ ਵਿਚ ਹੁਣ ਤਕ ਸਾਂਦਲ ਬਾਰ ਦੇ ਇਲਾਕੇ ਵਿਚ ਪ੍ਰਚਲਤ ਹੈ (ਵੇਖੋ: ਸੰਮੀ)।

**(ਸ-258) ਸ਼ਮੀ ਦੇਵੀ:**

ਇਕ ਦੇਵੀ ਜਿਸ ਦਾ ਨਿਵਾਸ ਜੰਡੀ ਦੇ ਬ੍ਰਿਛ ਉਤੇ ਮੰਨਿਆ ਜਾਂਦਾ ਸੀ। ਜੰਡੀ ਦੀ ਲਕੜੀ ਵਿਚ ਰਗੜ ਦੁਆਰਾ ਅੱਗ ਕੱਢਣ ਵੇਲੇ ਸ਼ਮੀ ਦੇਵੀ ਦੀ ਪੂਜਾ ਕੀਤੀ ਜਾਂਦੀ ਸੀ ਅਤੇ ਨਾਚ ਵੀ ਨਚਿਆ ਜਾਂਦਾ। ਇਹੋ ਨਾਚ ਹੁਣ ਵੀ ਲੌਕਿਕ ਰੂਪ ਵਿਚ ਸਾਂਦਲ ਬਾਰ ਵਿਚ ਨਚਿਆ ਜਾਂਦਾ ਹੈ (ਵੇਖੋ: ਸੰਮੀ)।

**(ਸ-259) ਸ਼ਮੀਰ:**

ਸ਼ਮੀਰ ਖੀਵੇ ਖ਼ਾਨ ਦਾ ਵੱਡਾ ਪੁਤਰ ਅਤੇ ਸਾਹਿਬਾਂ ਦਾ ਭਰਾ ਸੀ। ਜਦੋਂ ਮਿਰਜ਼ਾ, ਸਾਹਿਬਾਂ ਨੂੰ ਉਧਾਲ ਕੇ, ਦਾਨਾਬਾਦ ਵਲ ਨੱਠਿਆ, ਤਾਂ ਨੀਂਦ ਦੀ ਖ਼ੁਮਾਰੀ ਕਾਰਨ ਮਿਰਜ਼ਾ ਰਾਹ ਵਿਚ ਇਕ ਜੰਡੀ ਹੇਠ ਲੰਮਾ ਪੈ ਗਿਆ। ਸ਼ਮੀਰ ਨੇ ਚੰਦੜਾਂ ਤੇ ਸਿਆਲਾਂ ਦੀਆਂ ਵਾਹਰਾਂ ਦੀ ਮਦਦ ਨਾਲ, ਮਿਰਜ਼ੇ ਨੂੰ ਘੇਰ ਲਿਆ ਅਤੇ ਸ਼ਹੀਦ ਕਰ ਦਿਤਾ। ਸਵਿਨਰਟਨ ਅਨੁਸਾਰ ਮਿਰਜ਼ੇ ਨੇ ਸਿਆਲਾਂ ਤੇ ਚੰਦੜਾਂ ਦੇ ਪੰਜ ਸੌ ਸਵਾਰ ਮਾਰ ਦਿਤੇ। ਸ਼ਮੀਰ ਨੇ, ਮਿਰਜ਼ੇ ਅੱਗੇ ਸੁਲਹ ਦੀ ਪੇਸ਼ਕਸ਼ ਰਖੀ, ਪਰ ਸੁਲਹ ਕਰਨ ਦੇ ਬਹਾਨੇ ਸ਼ਮੀਰ ਨੇ ਮਿਰਜ਼ੇ ਨਾਲ ਹੱਥ ਮਿਲਾਂਦਿਆਂ ਹੋਇਆਂ ਉਸ ਦੇ ਪੇਟ ਵਿਚ ਛੁਰੀ ਚੋਭ ਦਿਤੀ।

**(ਸ-260) ਸਮੁੰਦਰ:**

ਸਮੁੰਦਰ ਬਾਰੇ ਪੰਜਾਬ ਵਿਚ ਵੰਨ-ਸਵੰਨੀਆਂ ਉਤਪੱਤੀ-ਕਥਾਵਾਂ, ਮਨੌਤਾਂ ਤੇ ਵਿਸ਼ਵਾਸ਼ ਪ੍ਰਚਲਤ ਹਨ। ਇਕ ਪੌਰਾਣਿਕ ਕਥਾ ਅਨੁਸਾਰ ਜਦੋਂ ਸੱਗਰ ਨੇ ਅਸ੍ਵਮੇਧ ਯੱਗ ਕੀਤਾ ਤਾਂ ਇੰਦਰ ਨੇ ਸੱਗਰ ਦੇ ਉਪਦਰੀ ਤੇ ਕੁਕਰਮੀ ਪੁਤਰਾਂ ਤੋਂ ਬਦਲਾ ਲੈਣ ਦੀ ਭਾਵਨਾ ਨਾਲ, ਯੱਗ ਦਾ ਘੋੜਾ ਪਾਤਾਲ ਵਿਚ ਪਹੁੰਚਾ ਦਿਤਾ। ਸੱਗਰ ਦੇ ਸੱਠ ਹਜ਼ਾਰ ਪੁੱਤਰ ਜਦੋਂ ਘੋੜੇ ਨੂੰ ਲੱਭਣ ਲਈ ਪਾਤਾਲ ਲੋਕ ਵਿਚ ਜਾਣ ਲੱਗੇ, ਤਾਂ ਉਨ੍ਹਾਂ ਨੇ ਸਾਰੀ ਧਰਤੀ ਪਾਤਾਲ ਤਕ ਪੁਟ ਦਿਤੀ। ਪਿਛੋਂ ਇਸੇ ਖਾਈ ਦਾ ਨਾਂ ਸੱਗਰ ਦੇ ਨਾਂ ਉਤੇ ਸਾਗਰ ਰਖਿਆ ਗਿਆ। ਇਹੋ ਖਾਈ ਸਮੁੰਦਰ ਦਾ ਰੂਪ ਧਾਰ ਗਈ। ਭਾਗਵਤ ਪੁਰਾਣ ਅਨੁਸਾਰ ਸਮੁੰਦਰ ਦੀ ਉਤਪੱਤੀ ਪ੍ਰਿਯਬ੍ਰਤ ਤੋਂ ਹੋਈ, ਜੋ ਸਤਰੂਪਾਂ ਦੇ ਉਦਰ ਤੋਂ ਬ੍ਰਹਮਾ ਦਾ ਪੁੱਤਰ ਸੀ। ਪ੍ਰਿਯਬ੍ਰਤ ਨੇ ਇਕ ਪ੍ਰਜਵਲਤ ਰਥ ਉਤੇ ਚੜ੍ਹ ਕੇ, ਸੂਰਜ ਨੂੰ ਫੜਨ ਦੇ ਯਤਨ ਵਿਚ, ਪ੍ਰਿਥਵੀ ਦੀਆਂ ਸਤ ਪ੍ਰਕਰਮਾਂ ਕੀਤੀਆਂ। ਪ੍ਰਿਯਬ੍ਰਤ ਚਾਹੁੰਦਾ ਸੀ ਕਿ ਧਰਤੀ ਉਤੇ ਕਦੇ ਰਾਤ ਨਾ ਪਏ ਅਤੇ ਸੂਰਜ ਰਾਤ ਵੇਲੇ ਵੀ ਰੌਸ਼ਨੀ ਦੇਵੇ। ਪਰ ਬ੍ਰਹਮਾ ਦੇ ਵਰਜਣ ਉਤੇ ਉਹ ਰੁਕ ਗਿਆ। ਰਥ ਦੀਆਂ ਘਾਸਾਂ ਨਾਲ ਸਤ ਸਮੁੰਦਰ ਹੋਂਦ ਵਿਚ ਆਏ।

ਸਮੁੰਦਰ ਦੇ ਖਾਰੇ ਹੋਣ ਬਾਰੇ ਵੀ ਕੁਝ ਕਥਾਵਾਂ ਪ੍ਰਚਲਤ ਹਨ। ਇਕ ਕਥਾ ਅਨੁਸਾਰ ਜਦੋਂ ਦੈਂਤ ਤੇ ਅਸੁਰ ਦੇਵਤਿਆਂ ਨੂੰ ਕਸ਼ਟ ਦੇ ਕੇ ਸਮੁੰਦਰ ਵਿਚ ਜਾ ਛੁਪੇ, ਤਾਂ ਦੇਵਤੇ ਦੁਖੀ ਹੋ ਕੇ ਬ੍ਰਹਮਾ ਕੋਲ ਗਏ। ਬ੍ਰਹਮਾ ਨੇ ਉਨ੍ਹਾਂ ਨੂੰ ਅਗਸਤ ਰਿਸ਼ੀ ਵਲ ਭੇਜਿਆ। ਅਗਸਤ ਰਿਸ਼ੀ ਨੇ ਸਮੁੰਦਰ ਨੂੰ ਇਕੋ ਸਾਹੇ ਪੀ ਲਿਆ। ਦੇਵਤਿਆਂ ਨੇ ਸਮੁੰਦਰ ਦੀ ਤੈਅ ਹੇਠ ਛੁਪੇ ਦੈਂਤਾਂ ਨੂੰ ਚੁਣ ਚੁਣ ਕੇ ਮਾਰ ਦਿਤਾ। ਪਰ ਸਮੁੰਦਰ ਵਿਚ ਵਸਣ ਵਾਲੇ ਜਲ-ਜੰਤੂ ਪਾਣੀ ਬਗ਼ੈਰ ਤੜਪਣ ਲੱਗੇ। ਇਹ ਕਰੁਣਾਮਈ ਦ੍ਰਿਸ਼ ਅਗਸਤ ਰਿਸ਼ੀ ਤੋਂ ਵੇਖਿਆ ਨਾ ਗਿਆ। ਸੋ ਰਿਸ਼ੀ ਨੇ ਮੂਤਰ ਦੁਆਰਾ ਮੁੜ ਸਮੁੰਦਰ ਨੂੰ ਭਰ ਦਿਤਾ, ਜਿਸ ਕਰ ਕੇ [illegible] ਖਾਰਾ ਹੋ ਗਿਆ। ਇਕ ਹੋਰ ਕਥਾ ਅਨੁਸਾਰ ਰਿਸ਼ੀਆਂ ਨੇ ਇਕ ਵੱਡੇ ਯੱਗ ਵਿਚ ਸਾਗਰ ਨੂੰ ਵੀ ਆਉਣ ਦਾ ਸੱਦਾ ਭੇਜਿਆ, ਪਰ ਹੰਕਾਰ ਵਿਚ ਮਤਾ, ਸਾਗਰ ਯੱਗ ਵਿਚ ਸ਼ਾਮਲ ਨਾ ਹੋਇਆ। ਕਰੋਧ ਵਿਚ ਆ ਕੇ, ਅਗਸਤ ਨੇ, ਸਮੁੰਦਰ ਦਾ ਅਭਿਮਾਨ ਤੋੜਨ ਲਈ, ਉਸ ਦਾ ਸਾਰਾ ਪਾਣੀ ਪੀ ਲਿਆ ਤੇ ਮਗਰੋਂ ਮੂਤਰ ਦੇ ਰੂਪ ਵਿਚ ਬਾਹਰ ਕੱਢ ਦਿਤਾ। ਇਕ ਹੋਰ ਕਥਾ ਅਨੁਸਾਰ ਵਿਰਜਾ ਨੇ ਆਪਣੇ ਪੁਤਰਾਂ ਨੂੰ ਸਰਾਪ ਦਿਤਾ ਸੀ ਕਿ ਉਹ ਅਗਲੇ ਜਨਮ ਵਿਚ ਖਾਰੇ ਸਮੁੰਦਰ ਬਣਨ।

ਸਮੁੰਦਰ ਬਾਰੇ ਸਭ ਤੋਂ ਪ੍ਰਾਚੀਨ ਤੇ ਰੋਚਕ ਕਥਾ 'ਸਾਗਰ ਮੰਥਨ' ਦੀ ਹੈ। ਪੁਰਾਣਾਂ ਅਨੁਸਾਰ ਦੇਵਤਿਆਂ ਤੇ ਅਸੁਰਾਂ ਨੇ ਮਿਲ ਕੇ ਖੀਰ ਸਾਗਰ ਨੂੰ ਰਿੜਕ ਕੇ ਉਸ ਵਿਚੋਂ ਚੋਦਾਂ ਅਦਭੁਤ ਪਦਾਰਥ ਅਰਥਾਤ ਰਤਨ ਕੱਢੇ। ਸਮੁੰਦਰ ਵਿਚੋਂ ਨਿਕਲੇ ਅੰਮ੍ਰਿਤ ਨੂੰ ਪੀ ਕੇ ਦੇਵਤੇ ਅਮਰ ਹੋ ਗਏ (ਵੇਖੋ: ਅੰਮ੍ਰਿਤ)। ਇਹ ਕਥਾ ਪੌਰਾਣਿਕ ਕਾਲ ਦੇ ਕਿਸੇ ਕਰਮ-ਕਾਂਡ ਦੇ ਅਰਥ-ਵਿਸਥਾਰ ਵਿਚੋਂ ਉਪਜੀ ਜਾਪਦੀ ਹੈ। ਮਹਾਂਭਾਰਤ ਵਿਚ ਇਹ ਕਥਾ ਵੇਰਵੇ ਨਾਲ ਦਰਜ ਹੈ।

ਪੁਰਾਣਾਂ ਵਿਚ ਸਤ ਸਮੁੰਦਰ ਮੰਨੇ ਗਏ ਹਨ, ਜਿਨ੍ਹਾਂ ਵਿਚ ਸਤ ਮਿਠੇ ਤਰਲ ਪਦਾਰਥ ਖੀਰ, ਦਹੀਂ, ਘਿਓ, ਗੰਨੇ ਦਾ ਰਸ, ਸ਼ਹਿਦ, ਮਿਠਾ ਪਾਣੀ ਅਤੇ ਖਾਰਾ ਪਾਣੀ ਭਰੇ ਪਏ ਹਨ। ਦੇਵਤਿਆਂ ਨੇ ਇਨ੍ਹਾਂ ਵਿਚੋਂ ਹੀ ਇਕ ਸਮੁੰਦਰ 'ਖੀਰ ਸਾਗਰ' ਨੂੰ ਰਿੜਕ ਕੇ ਰਤਨ ਕਢੇ ਸਨ।

**(ਸ-261) ਸਮੁੰਦਰ ਟਾਪੂ :**

ਬੱਚਿਆਂ ਦੀ ਇਕ ਖੇਡ, ਜੋ ਧਰਤੀ ਉਤੇ ਖ਼ਾਨੇ ਉਲੀਕ ਕੇ, ਠੀਕਰੀ ਨਾਲ ਖੇਡੀ ਜਾਂਦੀ ਹੈ (ਵੇਖੋ : ਸ਼ਟਾਪੂ)।

**(ਸ-262) ਸਮੁੰਦਰ ਪਟੜਾ :**

(ਵੇਖੋ : ਸ਼ਟਾਪੂ)।

**(ਸ-263) ਸੱਯਦ :**

ਮੁਸਲਮਾਨਾਂ ਦੀ ਇਕ ਆਦਰਯੋਗ ਜਾਤੀ। ਸੱਯਦ ਪਦ ਦੇ ਕੋਸ਼ਗਤ ਅਰਥ 'ਸਰਦਾਰ' ਹਨ। ਹਜ਼ਰਤ ਮੁਹੰਮਦ ਸਾਹਿਬ ਨੇ ਆਪਣੀ ਲੜਕੀ ਬੀਬੀ ਫ਼ਾਤਮਾ ਦਾ ਰਿਸ਼ਤਾ ਹਜ਼ਰਤ ਅਲੀ ਨਾਲ ਕਰ ਕੇ ਉਸ ਨੂੰ 'ਸੱਯਦ' ਦੀ ਪਦਵੀ ਨਾਲ ਨਿਵਾਜਿਆ। ਮਗਰੋਂ ਹਜ਼ਰਤ ਅਲੀ ਦੀ ਵੰਸ਼ ਵੀ ਸੱਯਦ ਅਖਵਾਣ ਲੱਗੀ। ਅਸਲੀ ਸੱਯਦ ਤਾਂ ਹਜ਼ਰਤ ਅਲੀ ਦੀ ਪਤਨੀ ਫ਼ਾਤਮਾ ਤੋਂ ਪੈਦਾ ਹੋਈ ਸੰਤਾਨ ਹੈ। ਪਰ ਕੁਝ ਦੂਜੀਆਂ ਵੰਸ਼ਾਂ ਨੂੰ ਵੀ ਸੱਯਦਾਂ ਦੇ ਅੰਤਰਗਤ ਪ੍ਰਵਾਨ ਕਰ ਲਿਆ ਗਿਆ ਹੈ। ਹਜ਼ਰਤ ਅਲੀ ਦੀ ਫ਼ਾਤਮਾ ਤੋਂ ਇਲਾਵਾ ਦੂਜੀਆਂ ਪਤਨੀਆਂ ਤੋਂ ਜੋ ਸੰਤਾਨ ਹੋਈ, ਉਨ੍ਹਾਂ ਨੂੰ ਉਲਵੀ ਸੱਯਦ ਆਖਦੇ ਹਨ। ਹਜ਼ਰਤ ਮੁਹੰਮਦ ਸਾਹਿਬ ਦੇ ਦੋਹਤਰੇ ਹਸਨ ਦੀ ਸੰਤਾਨ ਹਸਨੀ ਸੱਯਦ; ਹੁਸੈਨ ਦੀ ਸੰਤਾਨ ਹੁਸੈਨੀ ਸੱਯਦ ਅਤੇ ਦੋਹਾਂ ਦੇ ਅੰਤਰਜਾਤੀ ਵਿਆਹ ਤੋਂ ਪੈਦਾ ਹੋਈ ਵੰਸ਼ ਹਸਨ-ਹੁਸੈਨੀ ਸੱਯਦ ਦੇ ਨਾਂ ਨਾਲ ਪ੍ਰਸਿਧ ਹੋਈ। ਇਸੇ ਤਰ੍ਹਾਂ ਹੁਸੈਨ ਦੇ ਪੋਤਰੇ ਜ਼ੈਦ ਸ਼ਾਹਿਦ ਦੀ ਸੰਤਾਨ ਜ਼ੈਦੀ ਸੱਯਦ ਅਖਵਾਣ ਲੱਗੀ। ਸੱਯਦਾਂ ਦੀ ਕੁਝ ਵੰਡ ਭੂਗੋਲਿਕ ਆਧਾਰ ਉਤੇ ਵੀ ਹੈ ਅਤੇ ਇਹ ਕਿਸੇ ਵੰਸ਼ ਦੇ ਵਡਿਕੇ ਦੇ ਮੂਲ ਨਿਵਾਸ ਅਸਥਾਨ ਦਾ ਬੋਧ ਕਰਵਾਉਂਦੀ ਹੈ ਜਿਵੇਂ ਸੱਯਦ ਅਬਦੁਲ ਕਾਦਰ ਦੀ ਵੰਸ਼ ਜੀਲਾਨੀ ਦੇ ਨਾਂ ਨਾਲ ਪ੍ਰਸਿਧ ਹੈ। ਇਸੇ ਤਰ੍ਹਾਂ ਹੁਸੈਨੀ ਸੱਯਦਾਂ ਦੀ ਇਕ ਮਹੱਤਵਪੂਰਣ ਸ਼ਾਖ਼ ਗਰਦੇਜ਼ੀ ਜਾਂ ਬਗ਼ਦਾਦੀ ਹੈ। ਬੁਖ਼ਾਰੀ, ਸ਼ਿਰਾਜ਼ੀ, ਮਸ਼ੇਦੀ, ਸਬਜ਼ਵਾਰੀ ਆਦਿ ਕੁਝ ਹੋਰ ਸ਼ਾਖ਼ਾਂ ਹਨ ਜਿਨ੍ਹਾਂ ਦੇ ਨਾਮਕਰਣ ਦਾ ਆਧਾਰ ਭੂਗੋਲਿਕ ਹੈ।

ਪੰਜਾਬ ਵਿਚ ਸੱਯਦ ਕਾਫ਼ੀ ਮਾਤਰਾ ਵਿਚ ਮਿਲਦੇ ਹਨ। ਮੁਢੋਂ ਦੇ ਸੱਯਦ ਤਾਂ ਉਹੀ ਹਨ, ਜੋ ਮੁਸਲਮਾਨੀ ਹੱਲਿਆਂ ਵੇਲੇ ਪੰਜਾਬ ਵਿਚ ਆ ਕੇ ਵਸੇ। ਪਰ ਪੰਜਾਬ ਵਿਚ ਅਨੇਕਾਂ ਹਿੰਦੂਓਂ ਬਣੇ ਮੁਸਲਮਾਨ ਵੀ ਆਪਣੇ ਆਪ ਨੂੰ ਸੱਯਦ ਅਖਵਾਣ ਲੱਗੇ, ਕਿਉਂ ਜੋ ਸੱਯਦ ਮੁਸਲਮਾਨਾਂ ਦੀ ਸਭ ਤੋਂ ਉੱਚੀ ਜਾਤੀ ਮੰਨੀ ਜਾਂਦੀ ਹੈ। ਪੰਜਾਬ ਵਿਚ, ਨੀਵੀਆਂ ਜਾਤਾਂ ਦੇ ਕਈ ਮੁਸਲਮਾਨ ਹੌਲੇ ਹੌਲੇ ਆਪਣੇ ਆਪ ਨੂੰ ਸੱਯਦ ਅਖਵਾਣ ਲੱਗ ਪਏ, ਇਸ ਤੱਥ ਨੂੰ ਲੋਕ-ਵਿਰਸੇ ਨੇ ਅਖਾਣਾਂ ਵਿਚ ਸੰਭਾਲ ਰਖਿਆ ਹੈ :

(1) ਪਹਿਲਾਂ ਸੀ ਅਸੀਂ ਖ਼ਾਸ ਜੁਲਾਹੇ,
ਫੇਰ ਬਣ ਗਏ ਦਰਜ਼ੀ।
ਹੌਲੀ ਹੌਲੀ ਹੋ ਗਏ ਸੱਯਦ,
ਦੇਖ ਖ਼ੁਦਾ ਦੀ ਮਰਜ਼ੀ।

(2) ਪਹਿਲੇ ਬਰਸ ਔਰ ਥੇ
ਫਿਰ ਮੁਕਬਲਜ਼ਾਦੇ।
ਹਕ ਹਮਸਾਏ ਮਰ ਗਏ,
ਫਿਰ ਸੱਯਦਜ਼ਾਦੇ।

ਅਖਾਣਾਂ ਵਿਚ ਸੱਯਦ ਮੁੱਲਾ ਵਾਂਗ ਹੀ ਸੁਭਾਅ ਦੇ ਆਲਸੀ ਤੇ ਲੋਭੀ ਮੰਨੇ ਗਏ ਹਨ। ਇਬਟਸਨ ਇਨ੍ਹਾਂ ਲਈ 'ਸੁਸਤ, ਬੇਸੰਜਮੇ, ਨਾਦਾਨ ਤੇ ਘੁਮੰਡੀ' ਵਿਸ਼ੇਸ਼ਣਾਂ ਦੀ ਵਰਤੋਂ ਕਰਦਾ ਹੈ। ਹੇਠਲਾ ਅਖਾਣ ਵੀ ਇਸੇ ਤੱਥ ਦਾ ਪ੍ਰਮਾਣ ਹੈ — 'ਰੱਬ ਮੁੱਲਾ ਤੇ ਸੱਯਦ ਨੂੰ ਕਦੇ ਬਾਦਸ਼ਾਹੀ ਨਾ ਦੇਵੇ।'

(2) ਮੁਸਲਮਾਨਾਂ ਦਾ ਇਕ ਸਥਾਨਕ ਦਿਉਤਾ ਜਿਸ ਦੀ ਪੂਜਾ ਉਹ ਭੂਮੀਏ ਵਾਂਗ ਹੀ ਕਰਦੇ ਹਨ (ਵੇਖੋ : ਸੱਯਦ ਕਾ ਥਾਨ)।

**(ਸ-264) ਸੱਯਦ ਕਾ ਥਾਨ :**

ਹਰਿਆਣੇ ਦੇ ਇਲਾਕੇ ਵਿਚ, ਮੁਸਲਮਾਨਾਂ ਦਾ ਆਪਣਾ ਵੱਖਰਾ ਭੂਮੀਆ ਹੈ, ਜਿਸ ਨੂੰ ਉਹ 'ਸੱਯਦ' ਕਹਿੰਦੇ ਹਨ। ਜਦੋਂ ਪਿੰਡ ਬਝਦਾ ਹੈ, ਤਾਂ ਮੁਸਲਮਾਨ ਵੀ, ਹਿੰਦੂਆਂ ਦੇ ਵਾਂਗ ਹੀ, ਪਿੰਡ ਵਿਚ ਸਭ ਤੋਂ ਪਹਿਲੇ ਮੋਏ ਮੁਸਲਮਾਨ ਦੀ ਥੰਮ੍ਹੀ ਗਡਦੇ ਹਨ, ਜਿਸ ਨੂੰ ਉਹ 'ਸੱਯਦ ਕਾ ਥਾਨ' ਕਹਿੰਦੇ ਹਨ। ਪਿੰਡ ਦੇ ਹਿੰਦੂ ਵੀ ਸੱਯਦ ਨੂੰ ਉਹੋ ਆਦਰ ਦੇਂਦੇ ਹਨ, ਜੋ ਮੁਸਲਮਾਨ ਭੂਮੀਏ ਨੂੰ। ਸੱਯਦ ਨੂੰ ਭੂਮੀ ਤੋਂ ਰਤਾ ਕੁ ਉੱਚੀ ਥਾਂ ਬਿਰਾਜਮਾਨ ਕਰਨ ਲਈ, ਕਈ ਜਗ੍ਹਾ ਥੰਮ੍ਹੀ ਦੇ ਸਾਹਮਣੇ ਦੋ ਇੱਟਾਂ ਖੜੇ ਦਾਅ ਰਖ ਦਿਤੀਆਂ ਜਾਂਦੀਆਂ ਹਨ ਜਾਂ ਕਈ ਵਾਰ ਦੋ ਕਿੱਲੀਆਂ ਜ਼ਮੀਨ ਵਿਚ ਗੱਡ ਦਿਤੀਆਂ ਜਾਂਦੀਆਂ ਹਨ (ਵੇਖੋ : ਭੂਮੀਆਂ)।

**(ਸ-265) ਸੱਯਦ ਅਹਿਮਦ :**

(ਵੇਖੋ : ਸਖੀ ਸਰਵਰ)।

**(ਸ-266) ਸੱਯਦ ਜਲਾਲ :**

ਇਕ ਪ੍ਰਸਿਧ ਪੀਰ; ਸੱਯਦ ਜਲਾਲ ਦਾ ਜਨਮ ਬੁਖ਼ਾਰੇ ਵਿਚ, ਸੋਮਵਾਰ, ਪਹਿਲੀ ਰਮਜ਼ਾਨ ਨੂੰ, 595 ਹਿਜਰੀ ਵਿਚ ਹੋਇਆ। ਆਪ ਦਾ ਪੂਰਾ ਨਾਉਂ ਮਖ਼ਦੂਮ ਸ਼ੇਰ ਸ਼ਾਹ ਜਲਾਲ-ਉਦ-ਦੀਨ ਸੀ। ਆਪ ਨੂੰ 'ਸੁਰਖ਼ ਪੋਸ਼ ਬੁਖ਼ਾਰੀਆ' ਅਤੇ 'ਦੂਜਾ ਆਦਮ' ਵੀ ਕਿਹਾ ਜਾਂਦਾ ਹੈ। ਆਪ ਦੇ ਜੀਵਨ ਦੇ ਹਾਲਾਤ ਕਈ ਹੱਥ-ਲਿਖਤਾਂ ਵਿਚ ਮਿਲਦੇ ਹਨ, ਜਿਨ੍ਹਾਂ ਵਿਚੋਂ 'ਮੁਜ਼ਾਹਰੇ ਜਲਾਲੀ' ਬੜੀ ਪ੍ਰਸਿਧ ਹੈ।

ਸੱਯਦ ਜਲਾਲ ਨੂੰ ਬਚਪਨ ਵਿਚ ਹੀ ਮਾਨਤਾ ਪ੍ਰਾਪਤ ਹੋ ਗਈ ਸੀ। ਰਵਾਇਤ ਹੈ ਕਿ ਜਵਾਨ ਹੋਣ ਤਕ ਆਪ ਦੇ 1500 ਆਲਮ ਮੁਰੀਦ ਬਣ ਚੁਕੇ ਸਨ। ਆਪ ਨੇ ਇਸਲਾਮ ਦੇ ਪ੍ਰਚਾਰ ਲਈ ਦੇਸ਼ਾਂ ਦੇਸ਼ਾਂਤਰਾਂ ਵਿਚ ਰਟਨ ਕੀਤਾ। ਪੰਜਾਬ ਵਿਚ ਅਨੇਕਾਂ ਕਬੀਲਿਆਂ ਚੰਧੜ, ਸਿਆਲ, ਦਾਹਰ ਆਦਿ ਨੇ ਸੱਯਦ ਜਲਾਲ ਦੀ ਪ੍ਰੇਰਨਾ ਅਤੇ ਦੈਵੀ ਪ੍ਰਭਾਵ ਹੇਠ ਹੀ ਇਸਲਾਮ ਗ੍ਰਹਿਣ ਕੀਤਾ।

ਸੱਯਦ ਜਲਾਲ ਨੇ ਚੰਗੇਜ਼ ਖ਼ਾਨ ਮੁਗ਼ਲ ਨੂੰ ਇਸਲਾਮ ਵਿਚ ਲਿਆਣਾ ਚਾਹਿਆ, ਪਰ ਚੰਗੇਜ਼ ਖ਼ਾਨ ਨੇ ਆਪ ਨੂੰ ਜੀਉਂਦਾ ਜਲਾ ਦੇਣ ਦਾ ਹੁਕਮ ਦਿਤਾ। ਰੱਬ ਦੀ ਕਰਨੀ ਅੱਗ ਫੁਲਵਾੜੀ ਵਿਚ ਬਦਲ ਗਈ। ਇਹ ਕਰਾਮਾਤ ਵੇਖ ਕੇ ਚੰਗੇਜ਼ ਖ਼ਾਨ ਨੇ ਇਸਲਾਮ ਧਾਰਨ ਕਰ ਲਿਆ ਤੇ ਉਸ ਨੇ ਆਪਣਾ ਨਾਉਂ ਜਹਾਂਗੀਰ ਖ਼ਾਨ ਰਖਿਆ। ਚੰਗੇਜ਼ ਖ਼ਾਨ ਨੇ ਆਪਣੀ ਇਕ ਲੜਕੀ ਸੱਯਦ ਜਲਾਲ ਨਾਲ ਵਿਆਹ ਦਿਤੀ। ਸੱਯਦ ਜਲਾਲ ਵਿਆਹ ਦੀ ਇੱਛਾ ਨਹੀਂ ਸੀ ਰਖਦਾ, ਪਰ ਆਪ ਨੂੰ ਆਕਾਸ਼ਬਾਣੀ ਹੋਈ ਕਿ ਆਪ ਇਹ ਵਿਆਹ ਜ਼ਰੂਰ ਕਰਨ। ਇਸ ਤਰ੍ਹਾਂ ਆਪ ਦੀ ਵੰਸ਼ ਵਧੇ ਫੁਲੇਗੀ, ਸਭ ਦਿਸ਼ਾਵਾਂ ਵਲ ਫੈਲੇਗੀ ਅਤੇ ਸੰਸਾਰ ਦੇ 'ਕੁਤਬ' ਅਖਵਾਏਗੀ। ਸੋ, ਸੱਯਦ ਜਲਾਲ ਵਿਆਹ ਲਈ ਰਜ਼ਾਮੰਦ ਹੋ ਗਿਆ।

ਸੱਯਦ ਜਲਾਲ ਨੇ ਬਾਅਦ ਵਿਚ ਦੋ ਹੋਰ ਵਿਆਹ ਕੀਤੇ। ਪਹਿਲਾ ਸੱਯਦ ਬਦਰ ਉੱਦੀਨ ਬੁਖ਼ਾਰੀ ਦੀ ਲੜਕੀ ਜ਼ੋਹਰਾ ਨਾਲ, ਜੋ ਬਹੁਤਾ ਚਿਰ ਨਾ ਜੀਵੀ। ਦੂਜਾ, ਉਸ ਦੀ ਛੋਟੀ ਭੈਣ ਨਾਲ, ਜਿਸ ਦੇ ਉਦਰ ਤੋਂ ਸੱਯਦ ਅਹਿਮਦ ਕਬੀਰ ਨੇ ਜਨਮ ਲਿਆ ਤੇ ਜੋ ਪ੍ਰਸਿਧ ਪੀਰ ਮਖ਼ਦੂਮ ਜਹਾਨੀਆਂ ਦਾ ਪਿਤਾ ਸੀ।

ਸੱਯਦ ਜਲਾਲ, ਸ਼ਮਸ ਉੱਦੀਨ ਅਲਤਮਸ਼ ਦੇ ਲੜਕੇ, ਨਾਸੁਰ ਉੱਦੀਨ ਮਹਿਮੂਦ ਦੇ ਰਾਜ ਸਮੇਂ, 642 ਹਿਜਰੀ ਵਿਚ, 'ਉਚ' ਪੁਜਾ। ਉਦੋਂ ਇਸ ਨਗਰ ਦਾ ਨਾਉਂ ਦਿਓਗੜ੍ਹ ਸੀ ਅਤੇ ਇਥੇ ਰਾਜਾ ਦਿਓ ਸਿੰਘ ਦਾ ਰਾਜ ਸੀ। ਸੱਯਦ ਜਲਾਲ ਨੇ ਇਸਲਾਮ ਦਾ ਪ੍ਰਚਾਰ ਕਰਨਾ ਚਾਹਿਆ, ਪਰ ਰਾਜੇ ਨੇ ਵਰਜਿਆ। ਪਰ ਜਦੋਂ ਸੱਯਦ ਜਲਾਲ ਨੇ ਮੋਅਜਜ਼ੇ ਵਿਖਾਏ ਤਾਂ ਰਾਜਾ ਨਗਰ ਛੱਡ ਕੇ ਮਾਰਵਾੜ ਵਲ ਚਲਾ ਗਿਆ। ਸੱਯਦ ਜਲਾਲ ਦੀ ਮਗਰੋਂ ਇਤਨੀ ਮਾਨਤਾ ਵਧੀ ਕਿ ਬਾਦਸ਼ਾਹ ਨਾਸੁਰ ਉੱਦੀਨ ਆਪ ਦੀ ਜ਼ਿਆਰਤ ਲਈ ਉਚ ਆਇਆ।

ਸੱਯਦ ਜਲਾਲ ਦੀ ਮ੍ਰਿਤੂ 690 ਹਿਜਰੀ ਵਿਚ, ਬਲਬਨ ਦੇ ਰਾਜ ਸਮੇਂ ਹੋਈ। ਆਪ ਨੂੰ ਉਚ ਦੇ ਤਿੰਨ ਮੀਲ ਉਤਰ ਵਲ ਇਕ ਬੇਲੇ ਵਿਚ ਦਫ਼ਨ ਕੀਤਾ ਗਿਆ। ਪਿਛੋਂ ਜਦੋਂ ਘਾੜਾ ਨਦੀ ਦੇ ਹੜ੍ਹ ਨਾਲ ਕਬਰ ਤਬਾਹ ਹੋ ਗਈ, ਤਾਂ ਆਪ ਦੀ ਕਬਰ 'ਉਚ' ਲਿਆਂਦੀ ਗਈ। 1027 ਹਿਜਰੀ ਵਿਚ ਆਪ ਦੀ ਕਬਰ ਨੂੰ ਅਜੋਕੀ ਥਾਂ ਲਿਆ ਕੇ ਰੋਜ਼ਾ ਬਣਾਇਆ ਗਿਆ। ਲੋਕੀਂ ਆਪ ਦੇ ਰੋਜ਼ੇ ਉਤੇ ਆ ਕੇ ਸੁਖਣਾ ਸੁਖਦੇ ਤੇ ਚੜ੍ਹਾਵੇ ਚਾੜ੍ਹਦੇ ਹਨ।

ਸੱਯਦ ਜਲਾਲ ਬਾਰੇ ਇਕ ਕਹਾਵਤ ਇਉਂ ਪ੍ਰਚਲਤ ਹੈ :

ਢਾਈ ਮਣ ਖੋਤੀ; ਪੰਜ ਮਣ ਭਾਰ
ਉਥੇ ਕੀ ਕਰੇਗਾ ਸੱਯਦ ਜਲਾਲ।

ਭਾਵ ਜੇ ਕੋਈ ਖੋਤੀ ਢਾਈ ਮਣ ਭਾਰ ਚੁਕਣ ਦੀ ਸਮਰੱਥਾ ਰਖਦੀ ਹੋਵੇ ਅਤੇ ਉਸ ਉਤੇ ਪੰਜ ਮਣ ਭਾਰ ਲਦ ਦਿਤਾ ਜਾਵੇ, ਤਾਂ ਉਥੇ ਸੱਯਦ ਜਲਾਲ ਕੀ ਕਰ ਸਕਦਾ ਹੈ।

**(ਸ-267) ਸ਼ਯਨ ਇਕਾਦਸ਼ੀ :**

ਹਾੜ ਦੇ ਚਾਨਣੇ ਪੱਖ ਦੀ ਇਕਾਦਸ਼ੀ; ਸ਼ਾਸਤ੍ਰਾਂ ਅਨੁਸਾਰ ਇਸ ਤਿੱਥ ਤੋਂ ਵਿਸਨੂੰ ਭਗਵਾਨ, ਨਿੰਦਰਾ ਅਵਸਥਾ ਵਿਚ ਚਲੇ ਜਾਂਦੇ ਹਨ ਅਤੇ ਚੌਹਾਂ ਮਹੀਨਿਆਂ ਮਗਰੋਂ ਕੱਤਕ ਸੁਦੀ ਇਕਾਦਸ਼ੀ ਨੂੰ ਜਾਗਦੇ ਹਨ। ਇਨ੍ਹਾਂ ਚਾਰ ਮਹੀਨਿਆਂ ਵਿਚ ਹਿੰਦੂ ਕੋਈ ਮੰਗਲ ਕਾਰਜ ਨਹੀਂ ਕਰਦੇ। ਇਸ ਤਿੱਥ ਨੂੰ ਵੈਸ਼ਨੋ ਮੱਤ ਵਾਲੇ ਵਰਤ ਵੀ ਰਖਦੇ ਹਨ।

**(ਸ-268) ਸਯਾਮੰਤਕ :**

ਇਕ ਪੌਰਾਣਿਕ ਮਣੀ, ਜੋ ਬੜੀ ਸ਼ੁਭ ਤੇ ਕਲਿਆਣੀ ਮੰਨੀ ਜਾਂਦੀ ਸੀ। ਜਿਸ ਦੇ ਕੋਲ ਇਹ ਮਣੀ ਹੁੰਦੀ, ਉਸ ਨੂੰ ਇਸ ਦੀ ਬਰਕਤ ਸਦਕਾ ਹਰ ਰੋਜ਼ ਅਠ ਭਾਰ (ਭਾਵ ਚੌਂਠ ਹਜ਼ਾਰ ਤੋਲਾ) ਸੋਨਾ ਰਹੱਸਮਈ ਢੰਗ ਨਾਲ ਪ੍ਰਾਪਤ ਹੁੰਦਾ ਸੀ। ਇਸ ਤੋਂ ਇਲਾਵਾ ਇਹ ਮਣੀ ਹਰ ਤਰ੍ਹਾਂ ਦੇ ਦੁਖ ਸੰਕਟ, ਅਪਸ਼ਗਨ, ਗਰੋਹ ਤੇ ਕਾਲ ਆਦਿ ਦੇ ਡਰ ਤੋਂ ਮੁਕਤ ਕਰਨ ਦੀ ਸਮਰੱਥਾ ਰਖਦੀ ਸੀ।

ਇਹ ਮਣੀ ਸਤ੍ਰਾਜਿਤ ਨੇ, ਘੋਰ ਤਪੱਸਿਆ ਤੇ ਉਸਤਤੀ ਕਰ ਕੇ, ਸੂਰਜ ਤੋਂ ਪ੍ਰਾਪਤ ਕੀਤੀ ਸੀ। ਕ੍ਰਿਸ਼ਨ ਨੇ ਇਸ ਕੀਮਤੀ ਮਣੀ ਨੂੰ ਹਾਸਿਲ ਕਰਨ ਲਈ ਬੜੇ ਯਤਨ ਕੀਤੇ। ਸੋ ਸਤ੍ਰਾਜਿਤ ਨੇ ਇਹ ਮਣੀ ਆਪਣੇ ਭਰਾ ਪ੍ਰਸੇਨ ਨੂੰ ਦੇ ਦਿਤੀ। ਇਕ ਦਿਨ ਪ੍ਰਸੇਨ ਇਹ ਮਣੀ ਲੈ ਕੇ ਸ਼ਿਕਾਰ ਖੇਡਣ ਚਲਾ ਗਿਆ, ਤਾਂ ਸ਼ੇਰ ਨੇ ਪ੍ਰਸੇਨ ਨੂੰ ਮਾਰ ਕੇ, ਉਸ ਤੋਂ ਇਹ ਮਣੀ ਖੋਹ ਲਈ। ਰਿੱਛਾਂ ਦੇ ਰਾਜੇ ਜਾਂਬਵਾਨ ਨੂੰ ਜਦੋਂ ਇਸ ਗੱਲ ਦਾ ਪਤਾ ਚਲਿਆ, ਤਾਂ ਉਸ ਨੇ ਸ਼ੇਰ ਨੂੰ ਮਾਰ ਕੇ ਉਸ ਤੋਂ ਇਹ ਮਣੀ ਪ੍ਰਾਪਤ ਕਰ ਲਈ। ਪਰ ਇਸ ਮਣੀ ਦੀ ਚੋਰੀ ਦਾ ਅਲਜ਼ਾਮ ਕ੍ਰਿਸ਼ਨ ਉਤੇ ਲੱਗਾ, ਤਾਂ ਕ੍ਰਿਸ਼ਨ ਨੇ ਸਾਰੀ ਪੈੜ ਕੱਢ ਕੇ, ਜਾਂਬਵਾਨ ਤੋਂ ਇਹ ਮਣੀ ਖੋਹ ਕੇ, ਸਤ੍ਰਾਜਿਤ ਦੇ ਹਵਾਲੇ ਕਰ ਦਿਤੀ। ਇਸ ਮਣੀ ਉਤੇ ਕਈ ਰਾਜਿਆਂ ਦੀ ਨਜ਼ਰ ਸੀ। ਸ਼ਤਧਨ੍ਹਾ ਨੇ, ਸਤ੍ਰਾਜਿਤ ਨੂੰ ਸੁਤੇ ਪਏ ਨੂੰ ਮਾਰ ਕੇ, ਇਹ ਮਣੀ ਹਾਸਿਲ ਕਰਨੀ ਚਾਹੀ। ਕ੍ਰਿਸ਼ਨ ਤੇ ਬਲਰਾਮ ਨੇ ਮਣੀ ਲਈ ਸ਼ਤਧਨ੍ਹਾ ਨੂੰ ਮਾਰ ਦਿਤਾ, ਪਰ ਮਣੀ ਉਸ ਦੇ ਕੋਲ ਨਾ ਨਿਕਲੀ। ਬਲਰਾਮ ਦੇ ਨਰਾਜ਼ ਹੋਣ ਉਤੇ, ਕ੍ਰਿਸ਼ਨ ਨੇ ਇਸ ਮਣੀ ਦੀ ਫਿਰ ਖੋਜ ਕੱਢੀ। ਜਦੋਂ ਪਤਾ ਲੱਗਾ ਕਿ ਇਹ ਮਣੀ ਅਕਰੂਰ ਪਾਸ ਹੈ, ਤਾਂ ਕਈ ਲੋਕਾਂ ਨੇ ਇਸ ਮਣੀ ਉਤੇ ਹੱਕ ਜਿਤਾਇਆ। ਪਰ ਅਖ਼ੀਰ ਇਹ ਫ਼ੈਸਲਾ ਹੋਇਆ ਕਿ ਇਹ ਮਣੀ ਅਕਰੂਰ ਦੇ ਕੋਲ ਹੀ ਰਹਿਣ ਦਿਤੀ ਜਾਵੇ।

**(ਸ-269) ਸਰਸਵਤੀ ਦੇਵੀ :**

ਵਿੱਦਿਆ, ਵਾਣੀ ਤੇ ਕੋਮਲ ਕਲਾਵਾਂ ਦੀ ਦੇਵੀ, ਬ੍ਰਹਮਾ ਦੀ ਪਤਨੀ; ਰਿਗਵੇਦ ਦੀਆਂ ਰਿਚਾਵਾਂ ਵਿਚ ਸਰਸਵਤੀ ਦਾ ਜ਼ਿਕਰ ਨਦੀ ਤੇ ਦੇਵੀ ਦੋਹਾਂ ਰੂਪਾਂ ਵਿਚ ਮਿਲਦਾ ਹੈ। ਮੁਢਲੀ ਆਰੀਆ ਜਾਤੀ ਨੇ ਸਰਸਵਤੀ ਦਰਿਆ ਨੂੰ ਗੰਗਾ ਵਾਂਙ ਹੀ ਨਿਰਮਲ, ਪਵਿਤ੍ਰ ਤੇ ਉਪਜਾਊ ਮੰਨ ਕੇ ਇਸ ਦਾ ਮਾਨਵੀਕਰਣ ਦੇਵੀ ਦੇ ਰੂਪ ਵਿਚ ਕੀਤਾ।

ਪਿਛਲੇਰੇ ਵੈਦਿਕ ਕਾਲ ਵਿਚ ਸਰਸਵਤੀ ਦਾ ਏਕੀਕਰਣ 'ਵਾਚ' ਦੇਵੀ ਨਾਲ ਕੀਤਾ ਗਿਆ। ਵਾਣੀ ਤੇ ਵਿੱਦਿਆ ਦੀ ਇਸੇ ਦੇਵੀ ਨੇ ਹੀ, ਸੰਸਕ੍ਰਿਤ ਭਾਸ਼ਾ ਤੇ ਦੇਵਨਾਗਰੀ ਲਿਪੀ ਦਾ ਨਿਰਮਾਣ ਕੀਤਾ। ਰਾਗ ਤੇ ਕਾਵਿ ਦੀ ਰਚਨਾ ਵੀ ਸਰਸਵਤੀ ਦੇਵੀ ਤੋਂ ਮੰਨੀ ਜਾਂਦੀ ਹੈ।

ਰਿਗ ਵੇਦ ਵਿਚ 'ਵਾਚ' ਦੇਵੀ ਦੀ ਮਹਿਮਾ ਵਿਚ ਕੁਝ ਰਿਚਾਂ ਮਿਲਦੀਆਂ ਹਨ, ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਵੈਦਿਕ ਕਾਲ ਵਿਚ ਇਸ ਦੇਵੀ ਨੂੰ ਦੇਵ-ਮਾਲਾ ਵਿਚ ਸ੍ਰੇਸ਼ਟ ਸਥਾਨ ਪ੍ਰਾਪਤ ਸੀ। ਰਿਗ ਵੇਦ ਦੀ ਇਕ ਰਿਚ ਅਨੁਸਾਰ ਇਹ ਦੇਵੀ ਸਮੁੰਦਰ ਵਿਚੋਂ ਉਪਜੀ (ਵੇਖੋ : ਵਾਚ)।

ਸਰਸਵਤੀ ਦੇਵੀ ਦੀ ਉਤਪੱਤੀ ਬਾਰੇ ਕਈ ਕਥਾਵਾਂ ਪ੍ਰਚਲਤ ਹਨ। ਇਕ ਪੁਰਾਣ ਕਥਾ ਅਨੁਸਾਰ ਬ੍ਰਹਮਾ ਨੇ ਸਰਸਵਤੀ ਨੂੰ ਖ਼ੁਦ ਹੀ ਰਚ ਕੇ ਉਸ ਦੇ ਨਾਲ ਵਿਆਹ ਕਰ ਲਿਆ। ਇਕ ਹੋਰ ਪੁਰਾਣ ਕਥਾ ਅਨੁਸਾਰ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਤਿੰਨੋਂ ਬੈਕੁੰਠ ਵਿਚ ਬੈਠੇ ਕਿਸੇ ਗੰਭੀਰ ਮਸਲੇ ਉਤੇ ਵਿਚਾਰ ਕਰ ਰਹੇ ਸਨ ਕਿ ਉਨ੍ਹਾਂ ਦੀ ਸਾਮੂਹਿਕ ਦੈਵੀ ਸ਼ਕਤੀ ਤੋਂ ਇਕ ਆਭਾ ਵਾਲੀ ਦੇਵੀ ਪ੍ਰਗਟ ਹੋਈ, ਜਿਸ ਨੂੰ ਤਿੰਨਾਂ ਦੇਵਤਿਆਂ ਨੇ ਅਪਨਾਣਾ ਚਾਹਿਆ। ਪਰ ਇਸ ਦੈਵੀ ਸਰੂਪ ਨੇ ਸਰਸਵਤੀ, ਲਖਸ਼ਮੀ ਤੇ ਦੁਰਗਾ ਦੇ ਤਿੰਨ ਰੂਪ ਧਾਰਨ ਕਰ ਲਏ। ਬ੍ਰਹਮਾ ਨੇ ਸਰਸਵਤੀ ਨੂੰ ਅਪਣਾ ਲਿਆ। ਪਰ ਮਹਾਂਭਾਰਤ ਅਨੁਸਾਰ ਬ੍ਰਹਮਾ ਤੋਂ ਇਕ ਸ਼ਬਦ ਉਤਪੰਨ ਹੋਇਆ, ਜੋ ਸਾਰੇ ਬ੍ਰਹਿਮੰਡ ਵਿਚ ਫੈਲ ਗਿਆ, ਉਸ ਤੋਂ ਬਾਅਦ ਬੈਕੁੰਠ ਤੋਂ ਸਰਸਵਤੀ ਦੀ ਉਤਪੱਤੀ ਹੋਈ।

ਸਰਸਵਤੀ ਦੇਵੀ ਬੜੀ ਪ੍ਰਤਿਭਾਸ਼ਾਲੀ, ਸਮ੍ਰਿਧ ਤੇ ਬੁਧੀਵਾਨ ਹੈ। ਇਹ ਸਜੀਲੇ ਅੰਗਾਂ ਵਾਲੀ ਦੇਵੀ, ਸਫ਼ੈਦ ਰੰਗ ਦੇ ਕਪੜੇ ਪਹਿਨਦੀ ਹੈ। ਇਸ ਦੀਆਂ ਭਵਾਂ ਉਤੇ ਅਰਧ-ਚੰਦ੍ਰਮਾ ਦਾ ਚਿੰਨ੍ਹ ਉਭਰਿਆ ਹੋਇਆ ਹੈ। ਸਰਸਵਤੀ ਦੇਵੀ ਸਫ਼ੈਦ ਕੰਵਲ ਫੁੱਲ ਵਿਚ ਬਿਰਾਜਮਾਨ ਰਹਿੰਦੀ ਹੈ।

ਤਸਵੀਰਾਂ ਵਿਚ ਇਸ ਦੇਵੀ ਨੂੰ ਸਫ਼ੈਦ ਕੰਵਲ ਵਿਚ ਖਲੋਤਾ ਜਾਂ ਹੱਥ ਵਿਚ ਵੀਣਾ ਫੜੀ, ਮੋਰ ਦੀ ਸਵਾਰੀ ਕਰਦੇ ਵਿਖਾਇਆ ਜਾਂਦਾ ਹੈ।

ਸਰਸਵਤੀ ਦੀ ਪੂਜਾ ਕਈ ਭਾਵਨਾਵਾਂ ਨਾਲ ਕੀਤੀ ਜਾਂਦੀ ਹੈ। ਕਲਾਕਾਰ ਸਰਸਵਤੀ ਦੇਵੀ ਨੂੰ ਵਿੱਦਿਆ, ਵਾਣੀ ਤੇ ਕਲਾ ਦੀ ਦੇਵੀ ਮੰਨਦੇ ਹਨ। ਵਿਦਵਾਨ, ਸੰਗੀਤਕਾਰ ਤੇ ਕਲਾ ਪ੍ਰੇਮੀ, ਮਾਘ ਦੇ ਮਹੀਨੇ, ਦੇਵੀ ਦੀ ਮੂਰਤੀ ਨੂੰ, ਵਿਸ਼ੇਸ਼ ਰੂਪ ਵਿਚ ਪੂਜਦੇ ਹਨ ਅਤੇ ਇਸ ਦੇ ਅੱਗੇ ਆਪਣੀ ਕਲਮ, ਸਾਜ਼ ਜਾਂ ਗ੍ਰੰਥ ਰਖ ਕੇ ਇਹਦੇ ਤੋਂ ਪ੍ਰਭੁਤਾ ਦਾ ਦਾਨ ਮੰਗਦੇ ਹਨ। ਇਸੇ ਦਿਨ ਕਾਯਥ ਹਿੰਦੂ ਸਰਸਵਤੀ ਦੀ ਪੂਜਾ ਵਿਸ਼ੇਸ਼ ਰੂਪ ਵਿਚ ਕਰਦੇ ਅਤੇ ਸਰਸਵਤੀ ਨੂੰ ਪਤਿਆਣ ਲਈ 'ਦਵਾਤ ਪੂਜਾ' ਦਾ ਪੁਰਬ ਮਨਾਉਂਦੇ ਹਨ। ਕਈ ਕਾਯਥ, ਇਸ ਦਿਨ ਕਲਮ ਦਵਾਤ ਨੂੰ ਬਿਲਕੁਲ ਨਹੀਂ ਵਰਤਦੇ, ਅਤੇ ਅਗਲੇ ਦਿਨ ਤੋਂ ਲਿਖਣ ਵਾਸਤੇ ਨਵੀਂ ਕਲਮ ਦਵਾਤ ਸ਼ੁਰੂ ਕਰਦੇ ਹਨ।

**(ਸ-270) ਸਰਸਵਤੀ ਨਦੀ :**

ਇਕ ਪਾਵਨ ਨਦੀ ਜੋ ਸਿਰਮੌਰ ਦੇ ਪਰਬਤੀ ਖੇਤਰ ਵਿਚੋਂ ਨਿਕਲ ਕੇ ਰੇਤਲੇ ਇਲਾਕੇ ਵਿਚ ਕਿਧਰੇ ਅਲੋਪ ਤੇ ਕਿਧਰੇ ਪ੍ਰਗਟ ਹੁੰਦੀ ਅਖ਼ੀਰ ਘੱਗਰ ਵਿਚ ਸਮਾ ਜਾਂਦੀ ਹੈ। ਰਿਗਵੇਦ ਦੀ ਇਕ ਰਿਚ ਅਨੁਸਾਰ ਸਰਸਵਤੀ ਪਹਾੜਾਂ ਤੋਂ ਲੈ ਕੇ ਸਮੁੰਦਰ ਤਕ ਨਿਰਮਲ ਰੂਪ ਵਿਚ ਨਿਰੰਤਰ ਵਗਦੀ ਹੈ। ਵੈਦਿਕ ਕਾਲ ਵਿਚ ਇਹ ਨਦੀ ਬੜੀ ਪਵਿਤ੍ਰ ਤੇ ਉਪਜਾਊ ਮੰਨੀ ਜਾਂਦੀ ਸੀ।

ਇਹ ਨਦੀ ਆਰੀਆ ਜਾਤੀ ਦੇ ਬ੍ਰਹਮਵਰਤ ਦੇਸ਼ ਦੀ ਪੂਰਬੀ ਹੱਦ ਮਿਥਦੀ ਸੀ। ਪਿਛੋਂ ਆਰੀਆ ਜਾਤੀ ਨੇ ਜੋ ਮਾਣ ਪ੍ਰਤਿਸ਼ਠਾ ਗੰਗਾ ਦਰਿਆ ਨੂੰ ਦਿਤਾ, ਉਹ ਪਹਿਲਾਂ ਸਰਸਵਤੀ ਨੂੰ ਪ੍ਰਾਪਤ ਹੋਇਆ।

ਪਦਮ ਪੁਰਾਣ ਅਨੁਸਾਰ ਸਰਸਵਤੀ ਗੰਗਾ ਦੀਆਂ ਸਤ ਧਾਰਾਵਾਂ ਵਿਚੋਂ ਇਕ ਹੈ, ਪਰ ਰਿਗ ਵੇਦ ਦੀਆਂ ਰਿਚਾਂ (6/61/10) ਅਨੁਸਾਰ ਸਰਸਵਤੀ ਇਨ੍ਹਾਂ ਸਤਾਂ ਧਾਰਾਵਾਂ ਨਾਲੋਂ ਵੱਖਰਾ ਵਹਿਣ ਹੈ। ਇਹ ਗੰਗਾ ਦੀਆਂ ਸਤਾਂ ਨਦੀਆਂ ਦੀ ਭੈਣ ਹੈ। ਰਿਗ ਵੇਦ ਵਿਚ 35 ਥਾਈਂ ਸਰਸਵਤੀ ਨਦੀ ਦੀ ਮਹਿਮਾ ਗਾਈ ਗਈ ਹੈ।

ਪੁਰਾਣਾਂ ਅਨੁਸਾਰ ਸਰਸਵਤੀ ਬ੍ਰਹਮਾ ਦੀ ਬੇਟੀ ਸੀ, ਜਿਸ ਨੇ ਲੋਕਾਂ ਦੇ ਕਲਿਆਣ ਲਈ ਦਰਿਆ ਦਾ ਰੂਪ ਧਾਰਨ ਕੀਤਾ। ਇਸ ਦਰਿਆ ਦਾ ਪਾਣੀ ਥਾਨੇਸ਼ਵਰ ਤੋਂ ਅੱਗੇ ਗੋਰੰਗ ਦੇ ਨੇੜੇ ਰੇਤਲੇ ਥਲਾਂ ਵਿਚ ਗੁਆਚ ਜਾਂਦਾ ਹੈ, ਪਰ ਪੁਰਾਣਾਂ ਵਿਚ ਲਿਖਿਆ ਹੈ ਕਿ ਸਰਸਵਤੀ ਦਰਿਆ ਦਾ ਪਾਣੀ ਧਰਤੀ ਦੇ ਅੰਦਰੋ ਅੰਦਰੀ ਗੁਪਤ ਧਾਰਾਵਾਂ ਦੁਆਰਾ ਅਲਾਹਾਬਾਦ ਤ੍ਰਿਬੈਣੀ ਵਿਖੇ, ਗੰਗਾ ਤੇ ਜਮਨਾ ਨਾਲ ਜਾ ਮਿਲਦਾ ਹੈ। ਗੋਰੰਗ ਦੇ ਥਲਾਂ ਵਿਚ ਸਰਸਵਤੀ ਦਰਿਆ ਦੇ ਅਲੋਪ ਹੋਣ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ : ਜਦੋਂ ਸਰਸਵਤੀ ਪਹਾੜਾਂ ਵਿਚੋਂ ਨਿਕਲ ਕੇ ਹੇਠਾਂ ਮੈਦਾਨਾਂ ਵਿਚ ਉਤਰੀ, ਤਾਂ ਉਸ ਦੇ ਹੱਥਾਂ ਵਿਚ ਵਾਚ ਦੇਵੀ ਦਾ ਇਕ ਪਾਵਨ ਗ੍ਰੰਥ ਸੀ। ਜਿਸ ਨੂੰ ਪੜ੍ਹਦੀ ਹੋਈ ਸਰਸਵਤੀ ਜਦੋਂ ਗੋਰੰਗ ਦੇ ਨੇੜੇ ਪਹੁੰਚੀ, ਤਾਂ ਇਲਾਕੇ ਦੇ ਅਸੁਰਾਂ ਨੇ, ਇਸ ਗ੍ਰੰਥ ਦੀ ਮਹੱਤਤਾ ਨੂੰ ਸਮਝਦਿਆਂ ਹੋਇਆਂ, ਖੋਹਣਾ ਚਾਹਿਆ। ਪਰ ਸਰਸਵਤੀ ਇਹ ਗ੍ਰੰਥ ਗੰਗਾ ਨੂੰ ਭੇਟ ਕਰਨ ਦੀ ਚੇਸ਼ਟਾ ਰਖਦੀ ਸੀ। ਸੋ ਅਸੁਰਾਂ ਦੇ ਹੱਲਾ ਬੋਲਦਿਆਂ ਸਾਰ ਸਰਸਵਤੀ ਦੇਵੀ ਦਰਿਆ ਦਾ ਰੂਪ ਧਾਰ ਕੇ ਰੇਤ ਵਿਚ ਸਮਾ ਗਈ ਅਤੇ ਧਰਤੀ ਦੇ ਅੰਦਰੋ ਅੰਦਰੀ ਵਗਦੀ ਹੋਈ ਗੰਗਾ ਵਿਚ ਜਾ ਸਮਾਈ (ਪੀ. ਐਨ. ਕਿਸ਼: 2,121)।

ਮਹਾਂਭਾਰਤ ਦੀ ਇਕ ਕਥਾ ਅਨੁਸਾਰ ਸਰਸਵਤੀ ਨਦੀ ਉਤੱਥਯ ਰਿਸ਼ੀ ਦੇ ਆਦੇਸ਼ ਨਾਲ ਸੁਕ ਗਈ ਸੀ। ਉਤੱਥਯ ਦੀ ਸੁਪਤਨੀ ਭਦ੍ਰਾ ਨੂੰ ਵਰਣ ਦੇਵਤਾ ਉਧਾਲ ਕੇ ਲੈ ਗਿਆ। ਉਤੱਥਯ ਨੇ, ਕਰੋਧ ਵਿਚ ਆ ਕੇ, ਸਮੁੰਦਰ ਦਾ ਸਾਰਾ ਪਾਣੀ ਪੀ ਲਿਆ, ਤਾਂ ਜੋ ਵਰਣ ਦੇਵਤਾ ਅਪਮਾਨਤ ਤੇ ਦੁਖੀ ਹੋ ਕੇ ਉਸ ਦੀ ਪਤਨੀ ਵਾਪਸ ਕਰ ਦੇਵੇ। ਉਦੋਂ ਹੀ ਉਤੱਥਯ ਨੇ ਸਰਸਵਤੀ ਨੂੰ ਵੀ ਆਦੇਸ਼ ਦਿਤਾ ਕਿ ਉਹ ਰੇਤਲੇ ਥਲਾਂ ਵਿਚ ਜਾ ਕੇ ਅਲੋਪ ਹੋ ਜਾਵੇ।

ਸਰਸਵਤੀ ਨਦੀ ਦੀ ਪਛਾਣ ਬਾਰੇ ਕੁਝ ਮਤਭੇਦ ਹਨ। ਕੁਝ ਪੁਰਾਤਤ੍ਵਵੇਤਾ ਨਦੀ ਦਾ ਏਕੀਕਰਣ ਅਰਾਵਲੀ ਪਹਾੜਾਂ ਵਿਚੋਂ ਨਿਕਲਦੀ, ਇਸੇ ਨਾਂ ਦੀ ਇਕ ਨਦੀ ਨਾਲ ਕਰਦੇ ਹਨ, ਜੋ ਰਣ ਕੱਛ ਵਿਚ ਜਾ ਡਿਗਦੀ ਹੈ। ਇਸ ਨਦੀ ਦੇ ਕੰਢੇ ਸਿਧਪੁਰ ਤੀਰਥ ਉਤੇ ਹਿੰਦੂ ਪਿਤਰਾਂ ਦੀ ਸ਼ਾਂਤੀ ਵਾਸਤੇ ਕਰਮ ਕਾਂਡ ਕਰਦੇ ਹਨ। ਕੁਝ ਪੁਰਾਤਤ੍ਵਵੇਤਾ ਗਰਾਸਮੈਨ, ਲੁਡਵਿਗ ਤੇ ਜ਼ਿਮਰ ਦਾ ਮੱਤ ਹੈ ਕਿ ਰਿਗ ਵੇਦ ਵਿਚ ਸਰਸਵਤੀ ਪਦ ਦਾ ਪ੍ਰਚਲਤ ਅਤੇ ਸ਼ਾਬਦਿਕ ਭਾਵ ਬਲਵਾਨ ਨਦੀ ਤੋਂ ਹੈ, ਜੋ ਸ਼ਾਇਦ ਸਿੰਧੂ ਦਰਿਆ ਲਈ ਵਰਤਿਆ ਗਿਆ ਹੈ। ਸ਼ਾਇਦ ਸਰਸਵਤੀ ਇਸ ਦਰਿਆ ਦਾ ਪਾਵਨ ਅਤੇ ਸਿੰਧੂ ਇਸ ਦਾ ਲੌਕਿਕ ਨਾਂ ਹੋਵੇ। ਮੈਕਸਮੂਲਰ ਇਸ ਨਦੀ ਦਾ ਏਕੀਕਰਣ ਸਿਰਮੌਰ ਵਿਚੋਂ ਨਿਕਲਦੀ ਸਰਸਵਤੀ ਨਾਲ ਕਰਦਾ ਹੈ, ਜੋ ਦ੍ਰਿਸ਼ਦਵਤੀ ਨਾਲ ਰਲ ਕੇ ਬ੍ਰਹਮਵਰਤ ਨਾਂ ਦੇ ਪਵਿਤ੍ਰ ਖੇਤਰ ਦੀ ਸੀਮਾ ਬਣਾਉਂਦੀ ਹੈ। ਭਾਵੇਂ ਅੱਜ ਕਲ੍ਹ ਇਹ ਨਦੀ ਥਲਾਂ ਵਿਚ ਹੀ ਗੁਆਚ ਜਾਂਦੀ ਹੈ, ਪਰ ਵੈਦਿਕ ਕਾਲ ਵਿਚ ਸਮੁੰਦਰ ਤਕ ਨਿਰੰਤਰ ਵਗਦੀ ਸੀ। ਓਲਡਮ ਸਰਸਵਤੀ ਨੂੰ ਸੁਤਦਰੀ (ਸਤਲੁਜ) ਦੀ ਇਕ ਸਹਾਇਕ ਨਦੀ ਮੰਨਦਾ ਹੈ (ਮੈਕਡੋਨਿਲ, ਵੈਦਿਕ ਮਾਈਥਾਲੋਜੀ, ਪੰਨਾ 87)।

ਜੋ ਮਾਣ ਪ੍ਰਤਿਸ਼ਠਾ ਮਗਰੋਂ ਆਰੀਆ ਜਾਤੀ ਨੇ ਗੰਗਾ ਨਦੀ ਨੂੰ ਦਿਤਾ, ਉਹੀ ਪਹਿਲਾਂ ਸਰਸਵਤੀ ਨੂੰ ਪ੍ਰਾਪਤ ਸੀ। ਇਸ ਦਾ ਜਲ ਗੰਗਾ ਵਾਂਗ ਹੀ ਪਾਵਨ ਤੇ ਕਲਿਆਣੀ ਸੀ; ਇਸ ਦੇ ਕੰਢੇ ਕੀਤੇ ਕਰਮ-ਕਾਂਡਾਂ ਦਾ ਅਧਿਆਤਮਕ ਮਹਾਤਮ ਮੰਨਿਆ ਜਾਂਦਾ ਸੀ। ਮਹਾਂਭਾਰਤ ਕਾਲ ਵਿਚ, ਇਸੇ ਨਦੀ ਦੇ ਕੰਢੇ, ਪਹੇਏ ਦੇ ਮੁਕਾਮ ਉਤੇ, ਹਿੰਦੂ ਆਪਣੇ ਪਿਤਰਾਂ ਨਮਿਤ ਪਿੰਡ ਦਾਨ ਕੀਤਾ ਕਰਦੇ ਸਨ। ਪਹੇਏ ਵਿਚ ਦੇਵੀ ਸਰਸਵਤੀ ਦਾ ਇਕ ਮੰਦਰ ਸਰਸਵਤੀ ਤੀਰਥ ਹੈ, ਜਿਥੇ ਚੇਤਰ ਦੇ ਕ੍ਰਿਸ਼ਨਾ ਪੱਖ ਦੀ ਚੌਦਸ ਨੂੰ ਇਕ ਭਾਰੀ ਮੇਲਾ ਲੱਗਦਾ ਹੈ। ਇਸ ਤੀਰਥ ਦੀ ਸਥਾਪਤੀ ਬਾਰੇ ਇਕ ਕਥਾ ਪ੍ਰਚਲਤ ਹੈ :— ਵਿਸ਼ਵਾਮਿਤ੍ਰ ਨੇ ਵਸ਼ਿਸ਼ਟ ਦਾ ਅਪਮਾਨ ਕਰਨ ਲਈ ਸਰਸਵਤੀ ਨੂੰ ਆਦੇਸ਼ ਦਿਤਾ ਕਿ ਉਹ ਵਸ਼ਿਸ਼ਟ ਨੂੰ ਉਸ ਦੇ ਕੋਲ ਲੈ ਆਵੇ। ਸਰਸਵਤੀ ਉਸ ਖੇਤਰ ਨੂੰ ਹੀ ਆਪਣੇ ਨਾਲ ਰੋਹੜ ਕੇ ਲੈ ਆਈ, ਜਿਥੇ ਵਸ਼ਿਸ਼ਟ ਬੈਠਾ ਤਪ ਕਰ ਰਿਹਾ ਸੀ। ਪਰ ਜਦ ਸਰਸਵਤੀ ਨੂੰ ਦਿਵਯ-ਗਿਆਨ ਦੁਆਰਾ, ਵਿਸ਼ਵਾਮਿਤ੍ਰ ਦੀ ਨੀਅਤ ਦਾ ਪਤਾ ਲੱਗਾ, ਤਾਂ ਉਹ ਰਿਸ਼ੀ ਨੂੰ ਮੁੜ ਉਸੇ ਥਾਂ ਵਾਪਸ ਛੱਡ ਆਈ। ਵਿਸ਼ਵਾਮਿਤ੍ਰ ਨੇ ਕਰੋਧ ਵਿਚ ਆ ਕੇ ਸਰਸਵਤੀ ਨੂੰ ਸਰਾਪ ਦਿਤਾ; ਜਿਸ ਨਾਲ ਉਸ ਦਾ ਪਾਣੀ ਭ੍ਰਿਸ਼ਟ ਹੋ ਕੇ ਲਹੂ ਬਣ ਗਿਆ। ਵਸ਼ਿਸ਼ਟ ਰਿਸ਼ੀ ਨੇ ਸਭ ਦੇਵਤਿਆਂ ਨੂੰ ਸੱਦ ਕੇ ਯੱਗ ਕੀਤਾ ਅਤੇ ਸਰਸਵਤੀ ਨਦੀ ਵਿਚ ਅਰੁਣਾ ਨਦੀ ਦਾ ਜਲ ਲੀਨ ਕਰ ਕੇ, ਉਸ ਨਦੀ ਨੂੰ ਮੁੜ ਪਵਿਤ੍ਰ ਕਰ ਦਿਤਾ। ਸਰਸਵਤੀ ਨਦੀ ਦੀ ਪਵਿਤ੍ਰਤਾ ਨੂੰ ਮੁੜ ਸਥਾਪਿਤ ਕਰਨ ਦਾ ਇਹ ਅਨੁਸ਼ਠਾਨ ੧੪ ਚੇਤਰ ਨੂੰ ਹੋਇਆ ਅਤੇ ਇਸ ਦੀ ਸਿਮਰਤੀ ਵਿਚ ਸਰਸਵਤੀ ਤੀਰਥ ਦਾ ਨਿਰਮਾਣ ਕੀਤਾ ਗਿਆ। ਓਦੋਂ ਤੋਂ ਸਰਸਵਤੀ ਦਾ ਜਲ ਅੰਮ੍ਰਿਤ ਤੁਲ ਸਮਝਿਆ ਜਾਣ ਲੱਗਾ। ਧਾਰਨਾ ਹੈ ਕਿ ਅਰੁਣਾ ਤੇ ਸਰਸਵਤੀ ਦੇ ਸੰਗਮ ਵਾਲੀ ਥਾਂ ਉਤੇ ਪਿੰਡ ਦਾਨ ਕਰਨ ਨਾਲ ਸੁਤੇ ਸਿਧ ਮੁਕਤੀ ਮਿਲਦੀ ਹੈ ਅਤੇ ਜਨਮ-ਜਨਮਾਂਤਰਾਂ ਦੇ ਪਾਪ ਧੋਤੇ ਜਾਂਦੇ ਹਨ। ਇਸੇ ਲਈ ਚੇਤਰ ਦੀ ਚੌਦਸ ਨੂੰ ਇਥੇ ਹਰ ਸਾਲ ਮੇਲਾ ਲੱਗਦਾ ਹੈ।

ਸਰਸਵਤੀ ਤੀਰਥ ਉਤੇ ਇਕ ਹੋਰ ਮੇਲਾ ਕੱਤਕ ਦੀ ਇਕਾਦਸ਼ੀ ਤੋਂ ਪੂਰਨਮਾਸ਼ੀ ਤਕ ਭਰਦਾ ਹੈ। ਧਾਰਨਾ ਹੈ ਕਿ ਇਨ੍ਹਾਂ ਦਿਨਾਂ ਵਿਚ ਇਥੇ ਇਸ਼ਨਾਨ ਕਰਨ ਨਾਲ ਸਰੀਰ ਨਰੋਆ ਹੁੰਦਾ ਅਤੇ ਧਨ ਦੌਲਤ ਵਿਚ ਵਾਧਾ ਹੁੰਦਾ ਹੈ। ਜੇ ਨਿਰਸੰਤਾਨ ਤੀਵੀਆਂ ਇਥੇ ਇਸ਼ਨਾਨ ਕਰਨ, ਤਾਂ ਔਲਾਦ ਅਵੱਸ਼ ਪੈਦਾ ਹੁੰਦੀ ਹੈ।

**(ਸ-271) ਸਰਹੰਦ :**

ਪੰਜਾਬ ਦਾ ਇਕ ਪ੍ਰਾਚੀਨ ਇਤਿਹਾਸਕ ਨਗਰ; ਇਹ ਸ਼ਹਿਰ ਪਟਿਆਲੇ ਤੋਂ ਉਤਰ ਵਲ 23 ਮੀਲਾਂ ਦੀ ਵਿਥ ਉਤੇ ਸਥਿਤ ਹੈ। ਇਹ ਨਗਰ ਆਰੀਆ ਜਾਤੀ ਦੇ ਵਸਾਏ ਨਗਰਾਂ ਵਿਚੋਂ ਇਕ ਜਾਪਦਾ ਹੈ। ਇਕ ਰਵਾਇਤ ਅਨੁਸਾਰ ਇਸ ਨਗਰ ਦੀ ਨੀਂਹ ਸਹਿਰ ਰਾਓ ਨੇ ਰਖੀ, ਜੋ ਕ੍ਰਿਸ਼ਨ ਦੀ ਵੰਸ਼ ਵਿਚੋਂ 166ਵੀਂ ਪੁਸ਼ਤ ਉਤੇ ਸੀ।

ਕਨਿੰਘਮ ਅਨੁਸਾਰ ਸਰਹਿੰਦ ਨਾਂ ਬੜਾ ਪੁਰਾਣਾ ਹੈ। ਵਰਾਹ ਮਿਹਿਰ ਨੇ ਬ੍ਰਿਹਤ ਸੰਹਿਤਾ ਵਿਚ ਇਕ ਪ੍ਰਾਚੀਨ ਜਾਤੀ ਸੈਰਿੰਧ ਜਾਂ ਸਰਿੰਧ ਜਾਤੀ ਦਾ ਜ਼ਿਕਰ ਕੀਤਾ ਹੈ। ਇਸ ਜਾਤੀ ਦੇ ਲੋਕ ਜਿਸ ਇਲਾਕੇ ਵਿਚ ਰਹਿੰਦੇ ਸਨ, ਉਥੇ ਹੀ ਅੱਜ ਕਲ੍ਹ ਦਾ ਸਰਹੰਦ ਵਸਦਾ ਹੈ। ਡਾ: ਗੰਡਾ ਸਿੰਘ ਵੀ ਇਸ ਕਥਨ ਦੀ ਪ੍ਰੋੜ੍ਹਤਾ ਕਰਦੇ ਹੋਏ ਲਿਖਦੇ ਹਨ — "ਇਸ ਨਗਰ ਦਾ ਮੁਢ ਪ੍ਰਾਚੀਨ ਆਰੀਆਂ ਦੇ ਸਮੇਂ ਤਕ ਜ਼ਰੂਰ ਜਾ ਪੁਜਦਾ ਹੈ। ਹੋ ਸਕਦਾ ਹੈ ਇਹ ਨਗਰ ਉਨ੍ਹਾਂ ਤੋਂ ਵੀ ਪਹਿਲਾਂ ਦਾ ਹੋਵੇ। ਹੁਣ ਤਕ ਦੇ ਸਾਡੇ ਗਿਆਨ ਅਨੁਸਾਰ ਇਸ ਦਾ ਪਹਿਲਾ ਜ਼ਿਕਰ ਪਰਾਸ਼ਰ ਸੰਹਿਤਾ ਵਿਚ ਆਉਂਦਾ

ਹੈ, ਜਿਥੋਂ ਲੈ ਕੇ ਵਰਾਹ ਮਿਹਰ ਨੇ ਆਪਣੀ ਬ੍ਰਿਹਤ ਸੰਹਿਤਾ ਵਿਚ ਇਸ ਦਾ ਵਰਣਨ ਕੀਤਾ ਹੈ। ਉਦੋਂ ਇਹ ਸਿਰ੍ਹੰਦ ਸ਼ਹਿਰ ਸ਼ਤਦਰ ਦੇਸ਼ ਦਾ ਮੁਖ ਅਸਥਾਨ ਹੁੰਦਾ ਸੀ ਅਤੇ ਇਥੇ ਸੈਰਿੰਧ ਨਾਉਂ ਦੀ ਆਰੀਆ ਜਾਤੀ ਦੇ ਲੋਕ ਵਸਦੇ ਸਨ। ਸੈਰਿੰਧ ਕਬੀਲੇ ਦੇ ਨਾਉਂ ਤੋਂ ਹੀ ਉਨ੍ਹਾਂ ਦੇ ਮੁਖ ਨਗਰ ਦਾ ਨਾਉਂ ਸਿਰੰਦ੍ਹ ਪਿਆ'' (ਪੰਜਾਬ, ਪੰਨਾ 484)।

ਕਨਿੰਘਮ ਦਾ ਵਿਚਾਰ ਹੈ ਕਿ ਹਿਊਨ ਸਾਂਗ ਨੇ ਆਪਣੀਆਂ ਲਿਖਤਾਂ ਵਿਚ ਸਤਦਰੂ ਦੇ ਜਿਸ ਇਲਾਕੇ ਦਾ ਵਰਨਣ ਕੀਤਾ ਹੈ, ਉਹ ਸਰਹੰਦ ਦਾ ਹੀ ਖੇਤਰ ਸੀ। ਅਲਬਿਰੂਨੀ ਤੇ ਫ਼ਰਿਸ਼ਤਾ ਦੀਆਂ ਲਿਖਤਾਂ ਵਿਚ ਵੀ ਇਸ ਨਗਰ ਦਾ ਵਰਨਣ ਮਿਲਦਾ ਹੈ। ਅਲਬਿਰੂਨੀ ਅਨੁਸਾਰ ਇਥੇ ਪਹਿਲਾਂ ਸੂਰਜਬੰਸੀ ਰਾਜੇ ਰਾਜ ਕਰਦੇ ਸਨ।

ਮੁਸਲਮਾਨੀ ਰਾਜ ਸਮੇਂ ਇਹ ਨਗਰ ਬੜਾ ਪ੍ਰਫੁਲਤ ਹੋਇਆ, ਖ਼ਾਸ ਤੌਰ ਉਤੇ, ਬਹਿਲੋਲ ਲੋਧੀ ਦੇ ਸਮੇਂ ਤੋਂ ਮਗਰੋਂ। ਬਹਿਲੋਲ ਲੋਧੀ ਇਸੇ ਸ਼ਹਿਰ ਦਾ ਵਸਨੀਕ ਸੀ। ਬਾਦਸ਼ਾਹ ਬਣਨ ਤੋਂ ਪਹਿਲਾਂ ਉਹ ਇਥੋਂ ਦਾ ਹੀ ਹਾਕਮ ਸੀ। ਜਦੋਂ ਉਸ ਨੂੰ ਸੰਤ ਬਿੰਦਰਾਬਨ ਨੇ ਦਿੱਲੀ ਦਾ ਬਾਦਸ਼ਾਹ ਬਣਨ ਦੀ ਅਸੀਸ ਦਿਤੀ, ਤਾਂ ਸਰਹੰਦ ਤੋਂ ਹੀ ਉਸ ਨੇ ਆਲੇ ਦੁਆਲੇ ਦੇ ਨਗਰਾਂ ਉਤੇ ਕਬਜ਼ਾ ਕਰਨਾ ਸ਼ੁਰੂ ਕੀਤਾ। ਲੋਧੀਆਂ ਤੋਂ ਮਗਰੋਂ ਮੁਗ਼ਲਾਂ ਦੇ ਸਮੇਂ ਇਹ ਨਗਰ ਹੋਰ ਪ੍ਰਫੁਲਤ ਹੋਇਆ। ਮੁਗਲਾਂ ਦੇ ਰਾਜ ਸਮੇਂ ਇਥੇ 360 ਮਸਜਦਾਂ ਦੱਸੀਆਂ ਜਾਂਦੀਆਂ ਹਨ। ਇਥੇ ਅਨੇਕਾਂ ਮਕਬਰੇ, ਸਰਾਵਾਂ, ਖੂਹ ਤੇ ਬਾਉਲੀਆਂ ਵੀ ਸਨ।

ਇਸ ਨਗਰ ਨੂੰ ਤਿੰਨ ਵਾਰ ਤਬਾਹ ਕੀਤਾ ਗਿਆ। ਪਹਿਲੀ ਵਾਰ, ਮਹਿਮੂਦ ਗ਼ਜ਼ਨੀ ਨੇ 1011 ਈਸਵੀ ਵਿਚ, ਸਰਹੰਦ ਤੇ ਥਾਨੇਸਰ ਦੇ ਨਗਰ ਦੇ ਮੰਦਰਾਂ ਨੂੰ ਬਿਲਕੁਲ ਤਬਾਹ ਕਰ ਦਿਤਾ; ਦੂਜੀ ਵਾਰ 1710 ਈਸਵੀ ਵਿਚ ਬੰਦਾ ਬੈਰਾਗੀ ਨੇ ਇਸ ਨੂੰ ਲੁਟਿਆ ਤੇ ਇਸ ਦੀ ਇਟ ਨਾਲ ਇਟ ਖੜਕਾ ਦਿਤੀ। ਤੀਜੀ ਵਾਰ 1763 ਈਸਵੀ ਵਿਚ ਖ਼ਾਲਸਾ ਦਲ ਨੇ ਸਰਹੰਦ ਦੇ ਨਵਾਬ ਜ਼ੈਨ ਖ਼ਾਨ ਨੂੰ ਹਾਰ ਦੇ ਕੇ, ਨਗਰ ਨੂੰ ਖ਼ੂਬ ਲੁਟਿਆ ਅਤੇ ਇਥੇ ਕਈ ਗੁਰਦੁਆਰੇ ਬਣਾਏ।

ਸਿਖਾਂ ਵਿਚ ਇਹ ਨਗਰ 'ਗੁਰਮਾਰੀ' ਦੇ ਨਾਂ ਨਾਲ ਪ੍ਰਸਿਧ ਹੈ ਕਿਉਂ ਜੋ ਔਰੰਗਜ਼ੇਬ ਦੇ ਰਾਜ ਸਮੇਂ ਵਜ਼ੀਰ ਖ਼ਾਂ ਨੇ ਇਥੇ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦੇ, ਬਾਬਾ ਜ਼ੋਰਾਵਰ ਸਿੰਘ ਅਤੇ ਫ਼ਤਹਿ ਸਿੰਘ, ਨੀਹਾਂ ਵਿਚ ਜੀਊਂਦੇ ਚਿਣਾ ਦਿਤੇ ਸਨ; ਉਦੋਂ ਤੋਂ ਸਿਖ ਇਸ ਨਗਰ ਨੂੰ ਮਨਹੂਸ ਸਮਝਦੇ ਹਨ। ਇਥੋਂ ਤਕ ਕਿ ਜਦੋਂ 1763 ਈਸਵੀ ਵਿਚ ਖ਼ਾਲਸਾ ਦਲ ਨੇ ਇਥੇ ਕਬਜ਼ਾ ਕੀਤਾ, ਤਾਂ ਇਸ ਸ਼ਹਿਰ ਨੂੰ ਆਪਣੇ ਕਬਜ਼ੇ ਹੇਠ ਰਖਣ ਦੀ ਥਾਂ, ਇਕ ਗੁਰਮਤਾ ਕਰ ਕੇ ਇਹ ਨਗਰ ਭਾਈ ਬੁੱਢਾ ਸਿੰਘ ਨੂੰ ਭੇਟ ਕਰ ਦਿਤਾ, ਜਿਸ ਤੋਂ ਮਗਰੋਂ ਪਟਿਆਲੇ ਦੇ ਮਹਾਰਾਜੇ ਬਾਬਾ ਆਲਾ ਸਿੰਘ ਨੇ ਖ਼ਰੀਦ ਲਿਆ।

ਸਰਹੰਦ ਵਿਚ ਅਨੇਕਾਂ ਇਤਿਹਾਸਕ ਗੁਰਦੁਆਰੇ ਹਨ ਜਿਨ੍ਹਾਂ ਵਿਚੋਂ ਇਹ ਖ਼ਾਸ ਪ੍ਰਸਿਧਤਾ ਰਖਦੇ ਹਨ :

(ੳ) ਗੁਰਦੁਆਰਾ ਫ਼ਤਹਿਗੜ੍ਹ :— ਜਿਥੇ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਿਆ ਗਿਆ ਸੀ। ਇਥੇ 13 ਪੋਹ ਨੂੰ ਭਾਰੀ ਮੇਲਾ ਲੱਗਦਾ ਹੈ।

(ਅ) ਗੁਰਦੁਆਰਾ ਜੋਤੀ ਸਰੂਪ :— ਇਥੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦਾ ਅੰਤਮ ਸੰਸਕਾਰ ਕੀਤਾ ਗਿਆ।

(ੲ) ਬੁਰਜ ਮਾਤਾ ਗੁਜਰੀ :— ਇਹ ਬੁਰਜ ਗੁਰਦੁਆਰਾ ਫ਼ਤਹਿਗੜ੍ਹ ਦੇ ਬਿਲਕੁਲ ਨਾਲ ਹੈ। ਇਥੇ ਮਾਤਾ ਗੁਜਰੀ ਜੀ ਸਾਹਿਬਜ਼ਾਦਿਆਂ ਸਮੇਤ ਨਜ਼ਰਬੰਦ ਰਹੇ ਅਤੇ ਇਥੇ ਹੀ ਮਾਤਾ ਜੀ ਜੋਤੀ ਜੋਤ ਸਮਾਏ ਸਨ।

(ਸ) ਵਿਮਾਨ ਗੜ੍ਹ :— ਇਥੇ ਮਾਤਾ ਗੁਜਰੀ ਤੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਫ਼ਤਹਿਗੜ੍ਹ ਤੋਂ ਲਿਆ ਕੇ ਰਾਤ ਭਰ ਰਖੀਆਂ ਗਈਆਂ ਅਤੇ ਅਗਲੇ ਦਿਨ ਉਨ੍ਹਾਂ ਦਾ ਜੋਤੀ ਸਰੂਪ ਵਿਚ ਸਸਕਾਰ ਕੀਤਾ ਗਿਆ।

(ਹ) ਥੜ੍ਹਾ ਸਾਹਿਬ :— ਇਥੇ ਛੇਵੇਂ ਗੁਰੂ ਥੋੜ੍ਹੇ ਸਮੇਂ ਲਈ ਬਿਰਾਜੇ ਸਨ ਅਤੇ ਉਨ੍ਹਾਂ ਦੀ ਛੁਹ ਪ੍ਰਾਪਤ ਕਰ ਕੇ ਇਹ ਅਸਥਾਨ ਪਵਿਤ੍ਰਤਾ ਗ੍ਰਹਿਣ ਕਰ ਗਿਆ।

(ਕ) ਸ਼ਹੀਦ ਗੰਜ :— ਇਥੇ ਕਈ ਸ਼ਹੀਦ ਗੰਜਾਂ ਹਨ, ਜਿਥੇ ਸਰਹੰਦ ਦੇ ਹਾਕਮਾਂ ਨਾਲ ਲੜਦਿਆਂ ਅਨੇਕਾਂ ਸਿਖ ਸ਼ਹੀਦ ਹੋਏ।

ਸਰਹੰਦ ਵਿਚ ਮੁਸਲਮਾਨ ਪੀਰਾਂ ਦੇ ਮਕਬਰੇ ਤੇ ਖ਼ਾਨਗਾਹਾਂ ਵੀ ਮਿਲਦੀਆਂ ਹਨ, ਜਿਨ੍ਹਾਂ ਵਿਚੋਂ ਕੁਝ ਮਹੱਤਵਪੂਰਨ ਸਥਾਨ ਇਸ ਪ੍ਰਕਾਰ ਹਨ — (1) ਰੋਜ਼ਾ ਅਹਿਮਦ ਫ਼ਾਰੂਕੀ ਸਰਹੰਦੀ, (2) ਰੋਜ਼ਾ ਤਾਜ ਬੀਬੀ, (3) ਖ਼ਾਨਗਾਹ ਮੀਆਂ ਬੰਦਗੀ ਸਾਹਿਬ, (4) ਮਕਬਰਾ ਹਾਜੀ ਮੁਹੰਮਦ, (5) ਮਸਜਿਦ ਸਧਨਾ ਕਸਾਈ, (6) ਗੁੰਬਦ ਉਸਤਾਦ ਸ਼ਾਗਿਰਦ, (7) ਬਾਗ਼ ਆਮ ਖ਼ਾਸ, (8) ਜਹਾਜ਼ ਹਵੇਲੀ।

ਮੁਸਲਮਾਨਾਂ ਵੇਲੇ ਸਰਹੰਦ ਨੂੰ ਸਰਹਿੰਦ ਕਿਹਾ ਜਾਣ ਲੱਗਾ, ਜਿਸ ਦਾ ਇਹ ਭਾਵ ਲਿਆ ਜਾਂਦਾ ਕਿ ਇਹ ਹਿੰਦੁਸਤਾਨ ਦਾ ਸਿਰਤਾਜ ਨਗਰ ਹੈ। ਸਰਹਿੰਦ ਤੋਂ ਭਾਵ 'ਹਿੰਦ ਦੀ ਸਰਹੱਦ' ਤੋਂ ਵੀ ਲਿਆ ਜਾਂਦਾ ਰਿਹਾ। ਕਿਸੇ ਸਮੇਂ ਹਿੰਦੂ ਰਾਜਿਆਂ ਅਤੇ ਗ਼ਜ਼ਨੀ ਤੇ ਲਾਹੌਰ ਦੇ ਮੁਸਲਮਾਨੀ ਸਾਮਰਾਜ ਵਿਚਕਾਰ ਸਰਹੰਦ ਸਰਹੱਦ ਸੀ।

**(ਸ-272) ਸਰਹੋਂ :**

(1) ਸਰਹੋਂ ਨਵੀਂ ਰੁੱਤ, ਖੇੜਾ ਤੇ ਚੜ੍ਹਤ ਦਾ ਚਿੰਨ੍ਹ ਹੈ। ਇਸ ਦੀ ਵਰਤੋਂ ਉਪਜਾਇਕਤਾ ਦੀਆਂ ਕਈ ਰੀਤਾਂ ਵੇਲੇ ਵੀ ਕੀਤੀ ਜਾਂਦੀ ਹੈ। ਧਾਰਨਾ ਹੈ ਕਿ ਨਿਰਸੰਤਾਨ ਤੀਵੀਂ ਜੇ ਸਰਹੋਂ ਦੇ ਸਤ ਬੀਜ ਆਪਣੀ ਚੁੰਨੀ ਦੇ ਪੱਲੇ ਨਾਲ ਚਾਲ੍ਹੀ ਦਿਨ ਬੰਨ੍ਹੀ ਰਖੇ, ਤਾਂ ਉਸ ਦੀ ਕੁਖ ਹਰੀ ਹੋ ਜਾਂਦੀ ਹੈ। ਜੇ ਇਹ ਚਲੀਹਾ ਬਸੰਤ ਪੰਚਮੀ ਤੋਂ ਲੈ ਕੇ ਹੋਲੀ ਤਕ ਦੇ ਚਾਲ੍ਹੀ ਦਿਨਾਂ ਦਾ ਹੋਵੇ, ਤਾਂ ਵਧੇਰੇ ਗੁਣਕਾਰੀ ਹੈ। ਕਈ ਚੇਲੇ ਮੰਤ੍ਰੀ ਹੋਈ ਸਰਹੋਂ ਨਿਰਸੰਤਾਨ ਤੀਵੀਆਂ ਨੂੰ ਉਪਾਅ ਵਜੋਂ ਕੋਲ ਰਖਣ ਲਈ ਦੇਂਦੇ ਹਨ। ਸਰਹੋਂ ਦੇ ਨੇੜੇ ਚੰਦਰੀ ਰੂਹ ਨਹੀਂ ਢੁਕਦੀ, ਇਸੇ ਲਈ ਬੱਚੇ ਦੇ ਜੰਮਣ ਵੇਲੇ ਗਰਭਵਤੀ ਦੀ ਮੰਜੀ ਨਾਲ ਸਰਹੋਂ ਤੇ ਚਾਵਲਾਂ ਦੇ ਕੁਝ ਦਾਣੇ ਅਤੇ ਲੋਹੇ ਦਾ ਕੋਈ ਟੁਕੜਾ ਬੰਨ੍ਹ ਦਿਤਾ ਜਾਂਦਾ ਹੈ, ਜਿਸ ਨੂੰ 'ਸਰਹੋਂ ਦੀ ਗੰਢ' ਕਹਿੰਦੇ ਹਨ।

(2) ਪ੍ਰਾਣੀ ਦੇ ਸਸਕਾਰ ਮਗਰੋਂ, ਫੁਲ (ਹੱਡੀਆਂ) ਚੁਣ ਲੈਣ ਤੋਂ ਬਾਅਦ, ਜੋ ਭਸਮ ਪਿਛੇ ਰਹਿ ਜਾਂਦੀ ਹੈ, ਉਸ ਨੂੰ ਪੋਠੋਹਾਰ ਵਿਚ 'ਸਰਹੋਂ' ਕਹਿੰਦੇ ਹਨ। ਫੁਲਾਂ ਨੂੰ ਹਿੰਦੂ ਹਰਦੁਆਰ ਤਾਰਦੇ ਹਨ, ਪਰ ਸਰਹੋਂ ਕਿਸੇ ਨਦੀ ਨਾਲੇ ਵਿਚ ਪ੍ਰਵਾਹ ਦਿਤੀ ਜਾਂਦੀ ਹੈ।

**(ਸ-273) ਸਰਕਪ :**

(ਵੇਖੋ : ਸਿਰਕਪ)।

**(ਸ-274) ਸਰਕੜਾ ਖੇਡਣਾ :**

ਵਿਆਹ ਨਾਲ ਸੰਬੰਧਤ ਇਕ ਰਸਮ, ਜੋ ਮਾਝੇ ਦੇ ਇਲਾਕੇ ਵਿਚ ਪ੍ਰਚਲਤ ਹੈ। ਜਦੋਂ ਲਾੜਾ ਕੰਨਿਆਂ ਦੇ ਘਰ ਢੁਕਦਾ ਹੈ, ਤਾਂ ਕੰਨਿਆਂ ਪੱਖ ਦੀਆਂ ਕੁਝ ਕੁੜੀਆਂ, ਹੱਥਾਂ ਵਿਚ ਸਰਕੜੇ ਦੀਆਂ ਟਹਿਣੀਆਂ ਲੈ ਕੇ ਆਉਂਦੀਆਂ ਹਨ ਅਤੇ ਉਨ੍ਹਾਂ ਨਾਲ ਲਾੜ੍ਹੇ ਨੂੰ ਮਾਰਦੀਆਂ ਹੋਈਆਂ, ਠੱਠੇ ਮਜ਼ਾਕ ਕਰਦੀਆਂ ਤੇ ਸਿਠਣੀਆਂ ਦੇਂਦੀਆਂ ਹਨ। ਇਸ ਤੋਂ ਬਾਅਦ ਕੰਨਿਆਂ ਦਾ ਮਾਮਾ ਕੰਨਿਆਂ ਨੂੰ ਕੰਬਲ ਵਿਚ ਵਲ੍ਹੇਟ ਕੇ, ਉਸ ਨੂੰ ਲਾੜ੍ਹੇ ਦੀ ਘੋੜੀ ਦੇ ਹੇਠੋਂ ਦੀ ਤਿੰਨ ਵਾਰ ਲੰਘਾਂਦਾ ਹੈ। ਤਾਂ ਲਾੜ੍ਹੇ ਨੂੰ ਘੋੜੀ ਤੋਂ ਉਤਾਰਿਆ ਜਾਂਦਾ ਹੈ (ਸੈਰ-ਇ-ਪੰਜਾਬ, 73)। ਹੁਣ ਇਹ ਰਵਾਜ ਬਹੁਤ ਘਟ ਗਿਆ ਹੈ।

**(ਸ-275) ਸਰੰਗੀ :**

ਇਕ ਤਾਰਾਂ ਵਾਲਾ ਸਾਜ਼ ਜਿਸ ਨੂੰ ਕਮਾਨ ਦੀ ਸ਼ਕਲ ਦੇ ਗਜ਼ ਨਾਲ ਵਜਾਇਆ ਜਾਂਦਾ ਹੈ, ਇਸ ਨੂੰ ਢਾਡੀ ਵਾਰਾਂ ਗਾਉਣ ਵੇਲੇ ਢਡ ਦੇ ਨਾਲ ਵਜਾਉਂਦੇ ਹਨ। ਮੁਸਲਮਾਨ ਫ਼ਕੀਰਾਂ ਵਿਚ ਵੀ ਇਹ ਸਾਜ਼ ਬੜਾ ਪ੍ਰਚਲਤ ਹੈ (ਵੇਖੋ : ਢੱਡ ਸਾਰੰਗੀ)।

**(ਸ-276) ਸਰਗੁਣ :**

(ਵੇਖੋ ਲੋਕ-ਧਰਮ)।

**(ਸ-277) ਸਰਘੀ ਖਾਣੀ :**

(1) ਵਰਤ ਵਾਲੇ ਦਿਨ ਪਹੁ ਫੁਟਣ ਤੋਂ ਪਹਿਲਾਂ ਖਾਧਾ ਭੋਜਨ; ਕਰਵਾ ਚੌਥ ਦੇ ਵਰਤ ਦੀ ਪੂਰਵ ਰਾਤ੍ਰੀ ਨੂੰ ਸੱਸਾਂ ਆਪਣੀਆਂ ਨੂੰਹਾਂ ਦੇ ਵਰਤ ਲਈ ਸਰਘੀ ਭੇਜਦੀਆਂ ਹਨ, ਜਿਸ ਵਿਚ ਫਲ, ਮਠਿਆਈ ਤੇ ਫੇਣੀਆਂ ਆਦਿ ਹੁੰਦੀਆਂ ਹਨ, ਜਿਨ੍ਹਾਂ ਨੂੰ ਸਰਘੀ ਵੇਲੇ ਖਾ ਕੇ ਵ੍ਰਤ ਰਖਿਆ ਜਾਂਦਾ ਹੈ। ਵਰਤ ਪੂਜਣ ਮਗਰੋਂ ਨੂੰਹਾਂ ਆਪੋ ਆਪਣੀਆਂ ਸੱਸਾਂ ਨੂੰ 'ਪੋਹੀਆ' ਭੇਟ ਕਰਦੀਆਂ ਹਨ (ਵੇਖੋ : ਪੋਹੀਆ)।

(2) ਮੁਸਲਮਾਨ ਰਮਜ਼ਾਨ ਦੇ ਮਹੀਨੇ, ਰੋਜ਼ਿਆਂ ਦੇ ਦਿਨੀਂ, ਸਵੇਰੇ ਮੂੰਹ-ਝਾਖਰੇ ਜੋ ਰੋਟੀ ਤੇ ਫਲ ਖਾਂਦੇ ਹਨ, ਉਸ ਨੂੰ ਵੀ ਸਰਘੀ (ਸਹਿਰੀ) ਕਿਹਾ ਜਾਂਦਾ ਹੈ।

**(ਸ-278) ਸਰਣਯੂ :**

ਹਿੰਦੂ ਪੌਰਾਣਿਕ ਰਵਾਇਤ ਅਨੁਸਾਰ ਸਰਣਯੂ ਤਵਸ਼ਟੀ ਦੀ ਲੜਕੀ, ਵਿਵਸ੍ਵਤ ਦੀ ਪਤਨੀ ਅਤੇ ਅਸ਼੍ਵਨੀ ਕੁਮਾਰਾਂ ਦੀ ਮਾਂ ਸੀ। ਸਰਣਯੂ ਦੀ ਪੌਰਾਣਿਕ ਕਥਾ ਦੇ ਬੀਜ ਰਿਗ ਵੇਦ ਵਿਚ ਮਿਲਦੇ ਹਨ। ਰਿਗ ਵੇਦ ਦੀ ਇਕ ਰਿਚ ਵਿਚ ਸੰਕੇਤ ਹੈ ਕਿ ਸਰਣਯੂ ਵਿਆਹ ਵੇਲੇ ਗ਼ਾਇਬ ਹੋ ਗਈ ਤੇ ਇਸੇ ਦੀ ਸ਼ਕਲ ਦੀ ਇਕ ਹੋਰ ਇਸਤ੍ਰੀ ਬਣਾ ਕੇ ਵਿਵਸ੍ਵਤ ਨੂੰ ਸੌਂਪ ਦਿਤੀ ਗਈ। ਨਿਰੁਕਤ ਵਿਚ ਇਹ ਕਥਾ ਵਧੇਰੇ ਵਿਸਤਾਰ ਵਿਚ ਮਿਲਦੀ ਹੈ ਅਤੇ ਪਰਸਥਾਨਤ ਇਸਤ੍ਰੀ ਦਾ ਨਾਂ ਸਵਰਣਾ ਦੱਸਿਆ ਗਿਆ ਹੈ। ਬ੍ਰਿਹਦ ਦੇਵਤਾ ਵਿਚ ਸਰਣਯੂ ਦੀ ਕਥਾ ਹੋਰ ਸ਼ਕਲ ਵਿਚ ਮਿਲਦੀ ਹੈ ਅਤੇ ਇਸ ਨੂੰ ਪਹਿਲੇ ਮਾਨਵ-ਦੰਪਤੀ ਯਮ ਤੇ ਯਮੀ ਦੀ ਮਾਂ ਦੱਸਿਆ ਗਿਆ ਹੈ, ਜੋ ਜੌੜੇ ਬੱਚੇ ਸਨ। ਸਰਣਯੂ, ਆਪਣੇ ਪਤੀ ਨੂੰ ਦੱਸੇ ਬਗੈਰ, ਆਪਣੀ ਹੀ ਸ਼ਕਲ ਦੀ ਇਕ ਇਸਤ੍ਰੀ ਬਣਾ ਕੇ ਅਤੇ ਉਸ ਦੀ ਨਿਗਰਾਨੀ ਵਿਚ ਆਪਣੇ ਦੋਵੇਂ ਬੱਚੇ ਛੱਡ ਕੇ, ਖ਼ੁਦ ਘੋੜੀ ਦੀ ਸ਼ਕਲ ਧਾਰ ਕੇ, ਜੰਗਲ ਵਿਚ ਜਾ ਵਸੀ। ਵਿਵਸ੍ਵਤ ਨੇ ਪਰਸਥਾਨਤ ਇਸਤ੍ਰੀ ਨੂੰ ਹੀ ਪਤਨੀ ਜਾਣ ਕੇ ਗ੍ਰਿਹਸਤੀ ਕੀਤੀ ਅਤੇ ਉਸ ਤੋਂ ਮਨੂ ਦੀ ਉਤਪੱਤੀ ਹੋਈ। ਪਰ ਬਾਅਦ ਵਿਚ ਜਦੋਂ ਵਿਵਸ੍ਵਤ ਨੂੰ ਅਸਲੀਅਤ ਦਾ ਪਤਾ ਲੱਗਾ, ਤਾਂ ਉਹ ਵੀ ਘੋੜੇ ਦਾ ਰੂਪ ਧਾਰ ਕੇ ਜੰਗਲ ਵਿਚ ਸਰਣਯੂ ਕੋਲ ਜਾ ਪੁਜਾ। ਦੋਹਾਂ ਵਿਚ ਭੋਗ ਦੀ ਪ੍ਰਬਲ ਇੱਛਾ ਉਪਜੀ, ਪਰ ਕਾਹਲੀ ਵਿਚ ਵਿਵਸ੍ਵਤ ਦਾ ਵੀਰਜ ਭੋਇੰ ਉਪਰ ਡਿਗ ਪਿਆ। ਸਰਣਯੂ ਨੇ ਸੰਤਾਨ ਉਤਪੰਨ ਕਰਨ ਦੀ ਇੱਛਾ ਨਾਲ ਉਸ ਵੀਰਜ ਨੂੰ ਸੁੰਘ ਲਿਆ। ਇਸ ਤਰ੍ਹਾਂ ਉਸ ਦੇ ਉਦਰ ਤੋਂ ਦੋ ਕੁਮਾਰਾਂ ਦੀ ਉਤਪੱਤੀ ਹੋਈ, ਜਿਨ੍ਹਾਂ ਦੇ ਨਾਂ ਨਾਸਤਯ ਤੇ ਦਸ੍ਰ ਸਨ। ਇਹ ਦੋਵੇਂ ਅਸ਼੍ਵਿਨ ਕੁਮਾਰਾਂ ਦੇ ਨਾਂ ਨਾਲ ਪ੍ਰਸਿਧ ਹੋਏ (ਵੇਖੋ : ਸੰਜਨਾ)।

**(ਸ-279) ਸਰਦ ਪੂਰਨਮਾ :**

ਆਮ ਤੌਰ ਤੇ ਕੱਤਕ ਦੀ ਪੂਰਨਮਾ ਨੂੰ ਹੀ ਸਰਦ ਪੂਰਨਮਾ ਦੀ ਸੰਗਿਆ ਦਿਤੀ ਜਾਂਦੀ ਹੈ, ਪਰ ਇਕ ਵਿਚਾਰ ਅਨੁਸਾਰ ਸਰਦੀਆਂ ਦੀ ਰੁੱਤ ਅੱਸੂ ਤੋਂ ਸ਼ੁਰੂ ਹੁੰਦੀ ਹੈ; ਅਖਾਣ ਵੀ ਹੈ, 'ਅੱਸੂ ਪੁਤਰ ਸਿਆਲੇ ਦਾ', ਇਸ ਲਈ ਅੱਸੂ ਦੀ ਪੂਰਨਮਾ ਨੂੰ ਹੀ ਸਰਦ ਪੂਰਨਮਾ ਦਾ ਦਰਜਾ ਮਿਲਣਾ ਚਾਹੀਦਾ ਹੈ। ਇਹ ਪੁਰਬ ਮੂਲ ਵਿਚ ਰਿਤੂ-ਤਿਉਹਾਰ ਹੈ ਤੇ ਸਰਦੀ ਦੀ ਆਗਮਨ ਦਾ ਬੋਧ ਕਰਵਾਉਂਦਾ ਹੈ। ਹਿਮਾਚਲ ਪ੍ਰਦੇਸ਼ ਦੇ ਇਲਾਕੇ ਵਿਚ ਸਰਦ ਪੂਰਨਮਾ ਦਾ ਉਤਸ਼ਵ ਮਾਘ ਦੀ ਪੂਰਨਮਾ ਨੂੰ ਮਨਾਇਆ ਜਾਂਦਾ ਹੈ ਅਤੇ ਇਸ ਦਿਨ ਕਈ ਥਾਈਂ ਮੇਲੇ ਵੀ ਲੱਗਦੇ ਹਨ।

ਸਰਦ ਪੂਰਨਮਾ ਦੀ ਰਾਤ ਬੜੀ ਅਲੌਕਿਕ, ਲੁਭਾਇਮਾਨ ਤੇ ਟੂਣੇਹਾਰੀ ਹੁੰਦੀ ਹੈ। ਦੁਧ ਚਿੱਟੀ ਚਾਨਣੀ ਦਾ ਛੱਟਾ ਸਾਰੇ ਦ੍ਰਿਸ਼ਟਮਾਨ ਵਿਚ ਜਾਦੂ ਧੂੜ ਦੇਂਦਾ ਹੈ। ਇਸ ਸੁਹਾਵਣੀ ਰਾਤ ਨੂੰ ਹਿੰਦੂ ਚੰਦਰਮੇ ਦੀ ਪੂਜਾ ਕਰਦੇ ਹਨ ਅਤੇ ਖੀਰ ਰਿੰਨ੍ਹ ਕੇ ਘਰ ਦੀ ਛੱਤ ਉਤੇ ਚੰਨ ਦੇ ਭੋਗ ਲਈ ਰਖ ਦੇਂਦੇ ਹਨ। ਧਾਰਨਾ ਹੈ ਕਿ ਚੰਦਰਮਾ ਆਪਣੀਆਂ ਨਿਰਮਲ ਕਿਰਨਾਂ ਦੁਆਰਾ, ਖੀਰ ਨੂੰ ਭੋਗ ਲਗਾਂਦਾ ਹੈ। ਇਸ ਰਾਤ ਚੰਦਰਮੇ ਵਿਚੋਂ ਅੰਮ੍ਰਿਤ ਝਰਦਾ ਹੈ, ਜਿਸ ਦੀਆਂ ਕੁਝ ਬੂੰਦਾ ਖੀਰ ਵਿਚ ਰਚ ਜਾਂਦੀਆਂ ਹਨ, ਇਸ ਨਾਲ ਖੀਰ ਔਸ਼ਧੀ ਬਣ ਜਾਂਦੀ ਹੈ। ਇਸ ਖੀਰ ਨੂੰ ਖਾਣ ਨਾਲ ਸਰੀਰ ਨੂੰ ਸ਼ਕਤੀ ਅਤੇ ਆਤਮਾ ਨੂੰ ਤਾਕਤ ਮਿਲਦੀ ਹੈ। ਧਾਰਨਾ ਹੈ ਕਿ ਇਸ ਰਾਤ ਚੰਨ ਦੀਆਂ ਨਿਰਮਲ ਕਿਰਨਾਂ ਨੇਤਰਾਂ ਉਤੇ ਪੈਣ, ਤਾਂ ਅੱਖਾਂ ਦੀ ਜੋਤ ਵਧਦੀ ਹੈ।

**(ਸ-280) ਸਰਦਲ :**

(ਵੇਖੋ : ਮੁਹਾਠ)।

**(ਸ-281) ਸਰਦਵਤ :**

ਇਕ ਰਿਸ਼ੀ ਜਿਸ ਨੇ ਆਪਣੇ ਘੋਰ ਤਪਾਂ ਨਾਲ ਇੰਦਰ ਨੂੰ ਇਤਨਾ ਭੈਭੀਤ ਕਰ ਦਿਤਾ ਕਿ ਇੰਦਰ ਨੇ ਸਰਦਵਤ ਦਾ ਤਪ ਭੰਗ ਕਰਨ ਲਈ, ਇਕ ਅਪੱਛਰਾਂ ਭੇਜੀ। ਅਪੱਛਰਾਂ ਭਾਵੇਂ ਸਰਦਵਤ ਨੂੰ ਭਰਮਾਣ ਵਿਚ ਅਸਫਲ ਰਹੀ, ਪਰ ਉਸ ਨੂੰ ਇਕ ਝਾੜੀ ਵਿਚੋਂ ਦੋ ਬੱਚੇ ਮਿਲ ਗਏ। ਅਪੱਛਰਾਂ ਨੇ ਇਹ ਬੱਚੇ ਸਰਦਵਤ ਦੇ ਸਮਝੇ ਅਤੇ ਉਥੋਂ ਚੁਕ ਕੇ ਲੈ ਗਈ। ਇਨ੍ਹਾਂ ਬੱਚਿਆਂ ਨੂੰ ਰਾਜਾ ਸ਼ਾਂਤਨੂੰ ਨੇ ਪਾਲ ਕੇ ਵੱਡਾ ਕੀਤਾ ਤੇ ਇਨ੍ਹਾਂ ਦਾ ਨਾਂ ਕ੍ਰਿਪਾ ਤੇ ਕ੍ਰਿਪੀ ਰਖਿਆ। ਵਿਸ਼ਨੂੰ ਪੁਰਾਣ ਅਨੁਸਾਰ ਇਹ ਦੋਵੇਂ ਬੱਚੇ ਸਰਦਵਤ ਦੇ ਪੋਤਰੇ ਸਨ, ਜੋ ਉਰਵਸ਼ੀ ਨਾਂ ਦੀ ਅਪੱਛਰਾਂ ਤੋਂ ਪੈਦਾ ਹੋਏ।

**(ਸ-282) ਸਰੰਦਾ :**

ਤਾਰਾਂ ਵਾਲਾ ਇਕ ਸਾਜ਼, ਜੋ ਗਜ਼ ਨਾਲ ਵਜਾਇਆ ਜਾਂਦਾ ਹੈ। ਮਹਾਨ ਕੋਸ਼ (ਸਫ਼ਾ 128) ਅਨੁਸਾਰ ਇਸ ਸਾਜ਼ ਦੀ ਕਾਢ ਗੁਰੂ ਅਰਜਨ ਦੇਵ ਨੇ ਕੀਤੀ ਤੇ ਆਪਣੀ ਵਿਉਂਤ ਅਨੁਸਾਰ ਇਸ ਸਾਜ਼ ਦੀ ਸਿਰਜਣਾ ਕਰ ਕੇ, ਗੁਰੂ ਜੀ ਨੇ ਹੀ ਸਿਖ ਰਾਗੀਆਂ ਨੂੰ ਸਰੰਦਾ ਵਜਾਉਣਾ ਸਿਖਾਇਆ।

**(ਸ-283) ਸ੍ਰਧਾ :**

(1) ਸੱਚ ਨੂੰ ਨਿਸਚੇ ਨਾਲ ਧਾਰਨ ਕਰਨਾ; ਵੇਦਾਂ ਵਿਚ ਨਿਸਚੇ ਦਾ ਮਾਨਵੀਕਰਣ ਸ੍ਰਧਾ ਦੇ ਰੂਪ ਵਿਚ ਕੀਤਾ ਗਿਆ ਹੈ ਅਤੇ ਸ੍ਰਧਾ ਦੀ ਮਹਿਮਾ ਵਿਚ ਕੁਝ ਰਿਚਾਂ ਵੀ ਮਿਲਦੀਆਂ ਹਨ।

(2) ਦੱਕਸ਼ ਰਿਸ਼ੀ ਦੀ ਕੰਨਿਆਂ, ਜੋ ਧਰਮ ਦੀ ਪਤਨੀ ਤੇ ਕਾਮਦੇਵ ਦੀ ਮਾਂ ਸੀ।

**(ਸ-284) ਸਰਪ ਲੋਕਧਾਰਾ :**

ਪ੍ਰਾਚੀਨ ਕਾਲ ਤੋਂ ਹੀ ਸੱਪਾਂ ਬਾਰੇ ਕਈ ਤਰ੍ਹਾਂ ਦੇ ਭਰਮ ਵਹਿਮ, ਮਨੌਤਾਂ ਅਤੇ ਕਥਾਵਾਂ ਚਲੀਆਂ ਆ ਰਹੀਆਂ ਹਨ। ਸੱਪ ਬਾਰੇ ਅਨੇਕਾਂ ਮੁੱਢੀਆਂ ਵੀ ਲੋਕ-ਸਿਮਰਤੀ ਨੇ ਸੰਭਾਲੀਆਂ ਹੋਈਆਂ ਹਨ। ਇਕ ਕਥਾ ਅਨੁਸਾਰ, ਜਦੋਂ ਪਰਾ-ਇਤਿਹਾਸਕ ਕਾਲ ਵਿਚ, ਦੇਵਾਂ ਅਤੇ ਦੈਂਤਾਂ ਵਿਚ ਘੋਰ ਯੁਧ ਹੋ ਰਿਹਾ ਸੀ, ਤਾਂ ਦੈਂਤਾਂ ਨੇ ਆਪਣੇ ਪਿੰਡੇ ਦੀ ਮੈਲ ਵਟ ਕੇ ਦੇਵਤਿਆਂ ਉਪਰ ਸੁਟੀ, ਜੋ ਸਰਪ ਦਾ ਰੂਪ ਧਾਰ ਕੇ ਦੇਵਤਿਆਂ ਨੂੰ ਡਸਣ ਲੱਗੀ। ਦੈਂਤਾਂ ਦੇ ਜਿਸਮ ਦੀ ਮੈਲ ਤੋਂ

ਉਤਪੰਨ ਹੋਣ ਕਰ ਕੇ, ਸੱਪ ਸਭਨਾਂ ਜੰਤੂਆਂ ਵਿਚੋਂ ਵਧ ਕਰੂਰ, ਜ਼ਹਿਰੀਲੇ ਤੇ ਛਲੇਡੇ ਹਨ। ਲਹਿੰਦੇ ਵਿਚ ਪ੍ਰਚਲਤ ਇਕ ਹੋਰ ਮੁੱਢੀ ਅਨੁਸਾਰ ਇਕ ਤੀਵੀਂ ਦੀਵਾਲੀ ਦੀ ਪੂਜਾ ਕਰ ਰਹੀ ਸੀ। ਪੂਜਾ ਦੇ ਦੌਰਾਨ ਉਸ ਨੂੰ ਕਿਸੇ ਕਾਰਨ ਵਸ ਘਰੋਂ ਬਾਹਰ ਜਾਣਾ ਪੈ ਗਿਆ। ਪੂਜਾ ਦੀ ਥਾਲੀ ਵਿਚ ਸੋਨੇ ਚਾਂਦੀ ਦੇ ਸਿੱਕੇ ਪਏ ਸਨ। ਉਹ ਤੀਵੀਂ ਥਾਲ ਦੀ ਰਾਖੀ ਲਈ ਇਕ ਵੇਲ ਧਰ ਗਈ। ਪਿਛੋਂ ਘਰ ਨੂੰ ਇਕੱਲਾ ਵੇਖਕੇ ਕਿਸੇ ਗੁਆਂਢਣ ਨੇ ਉਹ ਰੁਪਏ ਚੁਰਾਣੇ ਚਾਹੇ, ਤਾਂ ਵੇਲ ਸੱਪ ਦਾ ਰੂਪ ਧਾਰ ਕੇ ਧਨ ਦੀ ਰਾਖੀ ਕਰਨ ਲੱਗੀ। ਇਹ ਮੁੱਢੀ ਸ਼ਾਇਦ ਇਸ ਲੋਕ-ਵਿਸ਼ਵਾਸ਼ ਵਿਚੋਂ ਉਪਜੀ ਕਿ ਸੱਪ ਖ਼ਜ਼ਾਨੇ ਦੀ ਰਾਖੀ ਕਰਦਾ ਹੈ।

ਸੱਪ ਦੀ ਜੀਭ ਦੇ ਦੋਧਾਰੀ ਹੋਣ ਬਾਰੇ ਵੀ ਇਕ ਉਤਪੱਤੀ-ਕਥਾ ਪ੍ਰਚਲਤ ਹੈ। ਸਾਗਰ ਮੰਥਨ ਵੇਲੇ ਜਦੋਂ ਦੈਂਤ ਅੰਮ੍ਰਿਤ ਦਾ ਕੁੰਭ ਚੁਕ ਕੇ ਨੱਠ ਗਏ, ਤਾਂ ਛਲਕਦੇ ਕੁੰਭ ਵਿਚੋਂ ਕੁਝ ਬੂੰਦਾਂ ਹੇਠਾਂ ਘਾਹ ਉਤੇ ਜਾ ਡਿਗੀਆਂ, ਜਿਨ੍ਹਾਂ ਨੂੰ ਚੱਟਣ ਕਰ ਕੇ ਇਕ ਤਾਂ ਸੱਪਾਂ ਦੀ ਆਯੂ ਲੰਮੀ ਹੋ ਗਈ; ਦੂਜਾ, ਉਨ੍ਹਾਂ ਦੀ ਜੀਭ ਵਿਚੋਂ ਕੱਟੀ ਗਈ। ਇਹ ਕਥਾ ਮਹਾਂਭਾਰਤ ਵਿਚ ਰਤਾ ਕੁ ਬਦਲੇ ਰੂਪ ਵਿਚ ਮਿਲਦੀ ਹੈ।

ਸੱਪ ਬਾਰੇ ਅਨੇਕਾਂ ਅਦਭੁਤ ਤੇ ਰੋਚਕ ਮਨੌਤਾਂ ਪ੍ਰਚਲਤ ਹਨ। ਸੱਪ ਦੀਆਂ ਅੱਖਾਂ ਵਿਚ ਕਈ ਤਰ੍ਹਾਂ ਦੇ ਮਨੋਹਰ ਰੰਗ ਤੇ ਦ੍ਰਿਸ਼ ਵਿਖਾਈ ਦੇਂਦੇ ਹਨ; ਜੇ ਕੋਈ ਪ੍ਰਾਣੀ ਸੱਪ ਦੀਆਂ ਅੱਖਾਂ ਵਿਚ ਸਿੱਧਾ ਝਾਕੇ, ਤਾਂ ਉਹ ਲੁਭਾਵਣੇ ਰੰਗਾਂ ਵਿਚ ਇਤਨਾ ਗੁਸਿ ਜਾਂਦਾ ਹੈ ਕਿ ਉਸੇ ਥਾਂ ਜੜ੍ਹ ਰੂਪ ਹੋ ਕੇ ਖੜਾ-ਖਲੋਤਾ ਰਹਿੰਦਾ ਹੈ ਅਤੇ ਸੱਪ ਛਲੇਡੇ ਵਾਂਗ ਉਛਲ ਕੇ ਉਸ ਨੂੰ ਡੰਗ ਜਾਂਦਾ ਹੈ। ਸੱਪ ਦੀਆਂ ਅੱਖਾਂ ਦੀ ਇਹ ਅਲੌਕਿਕ ਕਸ਼ਿਸ਼ ਚਿੜੀਆਂ, ਡੱਡੂਆਂ ਤੇ ਹੋਰ ਪੰਖੇਰੂਆਂ ਨੂੰ ਵੀ ਕੀਲ ਲੈਂਦੀ ਹੈ। ਇਨ੍ਹਾਂ ਜੰਤੂਆਂ ਦਾ ਸ਼ਿਕਾਰ ਸੱਪ ਆਪਣੀ ਕੀਲਣ ਸ਼ਕਤੀ ਦੁਆਰਾ ਕਰਦਾ ਹੈ। ਸੱਪ ਕੇਵਲ ਆਪਣੀਆਂ ਅੱਖਾਂ ਉਨ੍ਹਾਂ ਦੀਆਂ ਅੱਖਾਂ ਵਿਚ ਪਾ ਕੇ ਵੇਖਦਾ ਰਹਿੰਦਾ ਅਤੇ ਨਾਲੋ ਨਾਲ ਆਪਣੀ ਜੀਭ ਨੂੰ ਕਦੇ ਬਾਹਰ ਕਢਦਾ ਤੇ ਕਦੇ ਅੰਦਰ ਖਿਚਦਾ ਰਹਿੰਦਾ ਹੈ। ਪੰਛੀ ਕੀਲਿਆ ਹੋਇਆ ਉਡਾਰੀ ਭੁਲ ਜਾਂਦਾ ਹੈ। ਕੁਝ ਪਲ ਸੱਪ ਇਸੇ ਤਰ੍ਹਾਂ ਵੇਖਦਾ ਰਹਿੰਦਾ ਹੈ, ਫਿਰ ਅੱਖ ਪਲਕਾਰੇ ਵਿਚ ਆਪਣੇ ਸ਼ਿਕਾਰ ਉਤੇ ਝਪਟ ਕੇ, ਉਸ ਨੂੰ ਖਾ ਜਾਂਦਾ ਹੈ।

ਸੱਪ ਬਾਰੇ ਇਕ ਹੋਰ ਆਮ ਪ੍ਰਚਲਤ ਮਨੌਤ ਇਹ ਹੈ ਕਿ ਸੌ ਸਾਲ ਦੀ ਉਮਰ ਭੋਗਣ ਤੋਂ ਬਾਅਦ ਸੱਪ 'ਇਛਾਧਾਰੀ' ਬਣ ਜਾਂਦਾ ਹੈ ਅਤੇ ਜਿਹੜਾ ਰੂਪ ਉਹ ਚਾਹੇ, ਧਾਰਨ ਕਰ ਲੈਂਦਾ ਹੈ। ਜੇ ਕਿਸੇ ਸ਼ਖ਼ਸ ਨੂੰ ਇਛਾਧਾਰੀ ਸੱਪ ਮਨੁੱਖੀ ਸ਼ਕਲ ਵਿਚ ਮਿਲ ਜਾਵੇ ਅਤੇ ਉਸ ਸ਼ਖ਼ਸ ਨੂੰ ਉਸ ਦੇ ਸੱਪ ਹੋਣ ਦਾ ਸੰਦੇਹ ਹੋਵੇ, ਤਾਂ ਉਸਨੂੰ ਇਛਾਧਾਰੀ ਦਾ ਖੁਡ ਤਕ ਪਿੱਛਾ ਕਰਨਾ ਚਾਹੀਦਾ ਹੈ। ਸੱਪ ਆਪਣਾ ਖਹਿੜਾ ਛੁਡਾਉਣ ਲਈ, ਪਿੱਛਾ ਕਰਨ ਵਾਲੇ ਨੂੰ, ਧਰਤੀ ਵਿਚ ਦੱਬੇ ਕਿਸੇ ਖ਼ਜ਼ਾਨੇ ਦਾ ਭੇਤ ਦੇ ਦੇਂਦਾ ਹੈ। ਪਰ ਜੇ ਇਹ ਭੇਤ ਕਿਸੇ ਦੂਜੇ ਅੱਗੇ ਪ੍ਰਗਟ ਕਰ ਦਿਤਾ ਜਾਵੇ, ਤਾਂ ਸੱਪ ਛਲੇਡਾ ਬਣ ਕੇ ਬਦਲਾ ਲੈਂਦਾ ਹੈ।

ਜਦੋਂ ਸੱਪ ਹਜ਼ਾਰ ਸਾਲ ਦੀ ਉਮਰ ਭੋਗ ਚੁਕਦਾ ਹੈ (ਇਕ ਧਾਰਨਾ ਅਨੁਸਾਰ ਸੌ ਸਾਲ ਦੀ) ਤਾਂ ਉਸ ਦੀ ਮਣੀ ਵਿਚ ਅਲੌਕਿਕ ਸ਼ਕਤੀ ਤੇ ਦੈਵੀ ਆਭਾ ਆ ਜਾਂਦੀ ਹੈ। ਹਨੇਰੀਆਂ ਰਾਤਾਂ ਵਿਚ, ਸੱਪ ਮਣੀ ਨੂੰ ਮੂੰਹ ਦੁਆਰਾ ਸਿਰ ਵਿਚੋਂ ਬਾਹਰ ਕੱਢ ਕੇ, ਇਸ ਨਾਲ ਖੇਡਦਾ ਹੈ। ਇਸ ਮਣੀ ਨੂੰ ਪ੍ਰਾਪਤ ਕਰਨ ਦਾ ਸੌਖਾ ਢੰਗ ਇਹ ਹੈ ਕਿ ਜਦੋਂ ਸੱਪ ਮਣੀ ਨਾਲ ਖੇਡ ਰਿਹਾ ਹੋਵੇ, ਤਾਂ ਮਣੀ ਉਤੇ ਗਿੱਲਾ ਗੋਹਾ ਸੁਟ ਦਿਓ, ਸੱਪ ਮਣੀ ਨੂੰ ਛੱਡ ਕੇ ਨੱਠ ਜਾਵੇਗਾ। ਜੇ ਸੱਪ ਨੂੰ ਮਾਰ ਕੇ ਇਹ ਮਣੀ ਕੱਢੀ ਜਾਵੇ, ਤਾਂ ਉਸ ਦੀ ਆਭਾ, ਸ਼ੁਭਤਾ ਤੇ ਬਰਕਤ ਨਸ਼ਟ ਹੋ ਜਾਂਦੀ ਹੈ। ਇਸ ਮਣੀ ਨੂੰ ਘਰ ਵਿਚ ਰਖਣ ਨਾਲ ਦੁਖ ਦਲਿਦ੍ਰ ਦੂਰ ਹੁੰਦਾ ਅਤੇ ਚੰਦਰੀਆਂ ਰੂਹਾਂ ਵੀ ਨੇੜੇ ਨਹੀਂ ਭਟਕਦੀਆਂ। ਇਹ ਵੀ ਵਿਸ਼ਵਾਸ਼ ਹੈ ਕਿ ਇਹ ਮਣੀ ਜਿਸ ਸ਼ਖ਼ਸ ਨੇ ਧਾਰਨ ਕੀਤੀ ਹੋਵੇ, ਉਹ ਕਦੇ ਪਾਣੀ ਵਿਚ ਨਹੀਂ ਡੁਬਦਾ। ਮਣੀ ਦੈਵੀ ਸ਼ਕਤੀ ਦੁਆਰਾ ਪਾਣੀ ਨੂੰ ਚੀਰ ਕੇ ਵਿਚੋਂ ਰਾਹ ਬਣਾ ਦੇਂਦੀ ਹੈ। ਸੱਪ ਦੇ ਕੱਟੇ ਜ਼ਖ਼ਮ ਉਤੇ ਇਹ ਮਣੀ ਰਖੀ ਜਾਵੇ, ਤਾਂ ਸਾਰਾ ਜ਼ਹਿਰ ਚੂਸ ਲੈਂਦੀ ਹੈ। ਇਸੇ ਤਰ੍ਹਾਂ ਦੀਆਂ ਕੁਝ ਮਨੌਤਾਂ ਸੱਪ-ਕੁੰਜ ਬਾਰੇ ਪ੍ਰਚਲਤ ਹਨ। ਸੱਪ ਹਰ ਸਾਲ ਆਪਣੀ ਕੁੰਜ ਬਦਲਦਾ ਹੈ। ਪੁਰਾਣੀ ਕੁੰਜ ਘਰ ਵਿਚ ਰਖਣ ਨਾਲ ਸੱਪ ਨਹੀਂ ਡੰਗਦਾ ਅਤੇ ਧਨ ਦਾ ਵਾਧਾ ਹੁੰਦਾ ਹੈ (ਵੇਖੋ : ਸੱਪ ਕੁੰਜ)।

ਇਕ ਹੋਰ ਮਨੌਤ ਅਨੁਸਾਰ ਜੇ ਸੱਪ ਨੂੰ ਵੇਖ ਕੇ ਸੱਪ ਕਿਹਾ ਜਾਵੇ, ਤਾਂ ਉਹ ਅਦ੍ਰਿਸ਼ਟ ਹੋ ਜਾਂਦਾ ਹੈ। ਸੱਪ ਖ਼ੁਦ ਤਾਂ ਸਭਨਾਂ ਨੂੰ ਵੇਖਦਾ ਰਹਿੰਦਾ ਹੈ, ਪਰ ਲੋਕ ਉਸ ਨੂੰ ਨਹੀਂ ਵੇਖ ਸਕਦੇ। ਇਸ ਲਈ ਸੱਪ ਨੂੰ 'ਕੀੜਾ', 'ਕਾਲਾ ਕੀੜਾ' ਜਾਂ 'ਕਾਲੀ ਰੱਸੀ' ਕਹਿਣਾ ਚਾਹੀਦਾ ਹੈ। ਇਸ ਤਰ੍ਹਾਂ ਸੱਪ ਅੰਨ੍ਹਾ ਹੋ ਕੇ ਸਥਿਲ ਹੋ ਜਾਂਦਾ ਹੈ। ਜੇ ਸੱਪ ਨੂੰ ਮਾਰ ਦਿਤਾ ਗਿਆ ਹੋਵੇ, ਤਾਂ ਉਸ ਦੀ ਦੇਹ ਨੂੰ ਘਰ ਦੇ ਕਿਸੇ ਦਰਵਾਜ਼ੇ ਵਿਚੋਂ ਬਾਹਰ ਨਹੀਂ ਲੰਘਾਣਾ ਚਾਹੀਦਾ, ਬਾਰੀ ਵਿਚੋਂ ਜਾਂ ਕੰਧ ਵਿਚੋਂ ਕੋਈ ਇਟ ਪੁਟ ਕੇ ਬਾਹਰ ਸੁਟਣਾ ਵਧੇਰੇ ਠੀਕ ਹੈ, ਇਸ ਤਰ੍ਹਾਂ ਉਸ ਸੱਪ ਦਾ ਪ੍ਰੇਤ ਘਰ ਵਾਲਿਆਂ ਨੂੰ ਸਤਾਂਦਾ ਨਹੀਂ।

ਸੱਪਾਂ ਬਾਰੇ ਧਾਰਨਾ ਹੈ ਕਿ ਉਹ ਗੁਪਤ ਖ਼ਜ਼ਾਨਿਆਂ ਦੀ ਰਾਖੀ ਕਰਦੇ ਹਨ। ਜਿਥੇ ਕੋਈ ਵੱਡੀ ਉਮਰ ਦਾ ਸੱਪ ਰਹਿੰਦਾ ਹੋਵੇ, ਉਥੇ ਹੇਠਾਂ ਜ਼ਰੂਰ ਖ਼ਜ਼ਾਨਾ ਹੋਵੇਗਾ। ਸੱਪ ਦਾ ਮਾਇਆ ਨਾਲ ਮੋਹ ਹੁੰਦਾ ਹੈ, ਇਸੇ ਤੋਂ ਇਹ ਮਨੌਤ ਪ੍ਰਚਲਤ ਹੋਈ ਹੈ ਕਿ ਮਰਨ ਵੇਲੇ ਜੇ ਕੋਈ ਪ੍ਰਾਣੀ ਮਾਇਆ ਵਲ ਧਿਆਨ ਕਰੇ, ਤਾਂ ਉਹ ਸੱਪ ਦੀ ਜੂਨ ਪੈਂਦਾ ਹੈ : 'ਅੰਤ ਕਾਲ ਜੋ ਲਛਮੀ ਸਿਮਰੈ, ਐਸੀ ਚਿੰਤਾ ਮੈ ਜੋ ਮਰੈ, ਸਰਪ ਜੋਨ ਉਹ ਵਲ ਵਲ ਪਰੈ।' ਧਨ-ਪੋਠੋਹਾਰ ਦੇ ਇਲਾਕੇ ਵਿਚ ਇਹ ਮਨੌਤ ਪ੍ਰਚਲਤ ਹੈ ਕਿ ਰਾਤ ਵੇਲੇ ਸੱਪ, ਧਰਤੀ ਦੇ ਅੰਦਰੋ ਅੰਦਰੀ, ਦੱਬੇ ਖ਼ਜ਼ਾਨੇ ਇਕ ਥਾਂ ਤੋਂ ਦੂਜੀ ਥਾਂ ਲਿਜਾਂਦੇ ਰਹਿੰਦੇ ਹਨ ਅਤੇ ਜੇ ਧਰਤੀ ਦੇ ਹੇਠੋਂ ਛਣਕਾਰ ਦੀ ਆਵਾਜ਼ ਆਵੇ, ਤਾਂ ਇਸ ਦਾ ਸਾਫ਼ ਮਤਲਬ ਹੈ ਕਿ ਕੋਈ ਸੱਪ ਖ਼ਜ਼ਾਨਾ ਧ੍ਰੀਕ ਕੇ ਲਿਜਾ ਰਿਹਾ ਹੈ। ਉਸ ਛਣਕਾਰ ਦੀ ਪੈੜ ਤੋਂ ਛੁਪੇ ਖ਼ਜ਼ਾਨੇ ਲੱਭੇ ਜਾ ਸਕਦੇ ਹਨ।

ਸੱਪਣੀ ਬਾਰੇ ਇਹ ਧਾਰਨਾ ਪ੍ਰਚਲਤ ਹੈ ਕਿ ਉਹ ਬੱਚਿਆਂ ਨੂੰ ਜੰਮਣ ਮਗਰੋਂ ਆਪਣੇ ਕੁੰਡਲ ਵਿਚ ਵਲ੍ਹੇਟ ਕੇ ਬਹਿ ਜਾਂਦੀ ਹੈ। ਜਿਹੜੇ ਸਪੋਲੀਏ ਕੁੰਡਲ ਵਿਚੋਂ ਰੀਂਘ ਕੇ ਬਾਹਰ ਨਿੱਕਲ ਜਾਣ, ਉਨ੍ਹਾਂ ਨੂੰ ਹੀ ਉਹ ਪਾਲਦੀ ਪੋਸਦੀ ਹੈ, ਬਾਕੀਆਂ ਨੂੰ ਨਿਕਾਰਾ ਸਮਝ ਕੇ ਖ਼ੁਦ ਨਿਗਲ ਜਾਂਦੀ ਹੈ।

ਸੱਪਾਂ ਨਾਲ ਅਨੇਕਾਂ ਸ਼ਗਨ-ਅਪਸ਼ਗਨ ਵੀ ਜੁੜੇ ਹੋਏ ਹਨ। ਜੇ ਸਫ਼ਰ ਵੇਲੇ ਸੱਪ ਰਸਤੇ ਵਿਚ ਮਿਲ ਜਾਵੇ, ਤਾਂ ਦੁਸ਼ਮਣਾਂ ਦਾ ਭੈ ਬਣਿਆ ਰਹਿੰਦਾ ਹੈ; ਜੇ ਸੱਪ ਨੂੰ ਥਾਂ ਤੇ ਮਾਰ ਦਿਤਾ ਜਾਵੇ ਤਾਂ ਸ਼ੁਭ ਹੈ; ਸਭ ਦੁਸ਼ਮਣ ਅਧੀਨ ਹੋ ਜਾਣਗੇ। ਪਹਾੜੀ ਇਲਾਕੇ ਵਿਚ ਜੇ ਕੋਈ ਸੱਪ ਰਾਹ ਉਲੰਘ ਕੇ ਉਤਰਾਈ ਵਲ ਜਾ ਰਿਹਾ ਹੋਵੇ, ਤਾਂ ਚੰਗਾ ਸ਼ਗਨ ਸਮਝਿਆ ਜਾਂਦਾ ਹੈ; ਦੁਸ਼ਮਣ ਅਧੀਨ ਹੁੰਦੇ ਹਨ। ਪਰ ਜੇ ਸੱਪ ਉਪਰ ਚੜ੍ਹਾਈ ਵਲ ਜਾਵੇ ਤਾਂ ਅਸ਼ੁਭ; ਦੁਸ਼ਮਣ ਸਿਰ ਚੁਕਣਗੇ। ਜੇ ਐਤਵਾਰ ਵਾਲੇ ਦਿਨ ਕਿਸੇ ਸ਼ਖ਼ਸ ਨੂੰ ਸੱਪ ਨਜ਼ਰ ਆ ਜਾਵੇ ਤਾਂ ਅਗਲੇ ਚਾਰ ਪੰਜ ਐਤਵਾਰ ਲਗਾਤਾਰ, ਉਸ ਸ਼ਖ਼ਸ ਨੂੰ, ਕਿਧਰੇ ਨਾ ਕਿਧਰੇ ਸੱਪ ਜ਼ਰੂਰ ਵਿਖਾਈ ਦੇਵੇਗਾ। ਜੇ ਗਰਭਵਤੀ ਤੀਵੀਂ ਦਾ ਪੈਰ ਵਾਂ ਸੱਪ ਉਤੇ ਪੈ ਜਾਵੇ, ਤਾਂ ਸੱਪ ਉਸੇ ਵੇਲੇ ਅੰਨ੍ਹਾ ਹੋ ਜਾਂਦਾ ਹੈ। ਜੇ ਕਿਸੇ ਨੂੰ ਦੋ ਮੂੰਹੀ ਸੱਪਣੀ ਅਥਵਾ ਕਿਸੀ ਡੰਗ ਜਾਵੇ, ਤਾਂ ਧਾਰਨਾ ਹੈ ਕਿ ਹਰ ਸਾਲ ਉਸੇ ਦਿਨ ਉਸੇ ਪਲ ਉਸ ਸ਼ਖ਼ਸ ਨੂੰ ਜ਼ਰੂਰ ਕੋਈ ਸੱਪ ਡੰਗਦਾ ਹੈ। ਇਹੋ ਭਰਮ ਕੁਝ ਹੋਰ ਸੱਪਾਂ ਬਾਰੇ ਵੀ ਪ੍ਰਚਲਤ ਹੈ। ਬਿਜਲੀ ਆਮ ਤੌਰ ਤੇ ਕਾਲੇ ਸੱਪ ਉਤੇ ਡਿਗਦੀ ਹੈ, ਇਸ ਲਈ ਜਦੋਂ ਬਿਜਲੀ ਲਿਸ਼ਕ ਰਹੀ ਹੋਵੇ,

ਤਾਂ ਕਾਲੇ ਸੱਪ ਦੀ ਖੁਡ ਦੇ ਨੇੜੇ ਨਹੀਂ ਖੜੇ ਹੋਣਾ ਚਾਹੀਦਾ ।

ਸੱਪ ਦੀ ਪੂਜਾ ਕਰਨ ਵਾਲੇ ਉਸ ਨੂੰ ਕੱਚੀ ਲੱਸੀ ਜਾਂ ਦੁੱਧ ਪਿਲਾਉਂਦੇ ਹਨ । ਇਸੇ ਤੋਂ ਇਹ ਭਰਮ ਪ੍ਰਚਲਤ ਹੋ ਗਿਆ ਹੈ ਕਿ ਜੇ ਮਰਨ ਵੇਲੇ ਕਿਸੇ ਪ੍ਰਾਣੀ ਦੇ ਮੂੰਹ ਵਿਚ ਦੁੱਧ ਦਾ ਘੁਟ ਪਾ ਦਿਤਾ ਜਾਵੇ, ਤਾਂ ਉਹ ਮੁੜ ਸੱਪ ਦੀ ਜੂਨ ਵਿਚ ਪੈਂਦਾ ਹੁੰਦਾ ਹੈ । ਸੁਪਨੇ ਵਿਚ ਸੱਪ ਨੂੰ ਵੇਖਣਾ ਇਸ ਗੱਲ ਦੀ ਚਿਤਾਵਨੀ ਹੈ ਕਿ ਤੁਸਾਂ ਕੋਈ ਸੁਖਣਾ ਨਹੀਂ ਦਿਤੀ ।

ਕੁਝ ਜਾਤਾਂ ਦੇ ਲੋਕ ਅਤੇ ਸਥਾਨ ਸੱਪ ਦੇ ਜ਼ਹਿਰ ਦੇ ਅਸਰ ਤੋਂ ਪ੍ਰਾਕ੍ਰਿਤਕ ਰੂਪ ਵਿਚ ਮੁਕਤ ਮੰਨੇ ਜਾਂਦੇ ਹਨ । ਕਰਤਾਰਪੁਰ ਦੇ ਗੁਰਦੁਆਰੇ ਦੇ ਕਲਸ ਬਾਰੇ ਇਹ ਧਾਰਨਾ ਪ੍ਰਚਲਤ ਹੈ ਕਿ ਜਿਥੋਂ ਤਕ ਇਹ ਕਲਸ ਵਿਖਾਈ ਦੇਂਦਾ ਹੈ, ਉਥੋਂ ਤਕ ਕਿਸੇ ਨੂੰ ਸੱਪ ਨਹੀਂ ਡੰਗਦਾ; ਜੇ ਲੜ ਜਾਵੇ ਤਾਂ ਜ਼ਹਿਰ ਨਹੀਂ ਚੜ੍ਹਦਾ । ਇਹ ਗੁਰਦੁਆਰਾ ਉਸ ਥਾਂ ਸਥਿਤ ਹੈ, ਜਿਥੇ ਬਾਬੇ ਨਾਨਕ ਨੇ ਸਰੀਰ ਤਿਆਗਿਆ ਸੀ । ਇਸੇ ਤਰ੍ਹਾਂ ਦੀ ਮਨੌਤ ਕਸ਼ਮੀਰ ਦੀ ਹਰਾਮਨ ਚੋਟੀ ਬਾਰੇ ਪ੍ਰਚਲਤ ਹੈ । ਇਹ ਚੋਟੀ ਜਿਥੋਂ ਤਕ ਵਿਖਾਈ ਦੇਂਦੀ ਹੈ, ਉਥੋਂ ਤਕ ਜ਼ਹਿਰੀਲਾ ਸੱਪ ਜਾਂ ਤਾਂ ਠਹਿਰਦਾ ਨਹੀਂ, ਜਾਂ ਉਸ ਦੇ ਡੰਗਣ ਨਾਲ ਜ਼ਹਿਰ ਨਹੀਂ ਚੜ੍ਹਦਾ । ਕੁਝ ਜਾਤਾਂ ਤੇ ਕੁਲਾਂ ਵੀ ਸੱਪ ਦੇ ਜ਼ਹਿਰ ਦੇ ਅਸਰ ਤੋਂ ਮੁਕਤ ਹੁੰਦੀਆਂ ਹਨ । ਮਿਰਾਸੀਆਂ ਦੀ ਇਕ ਸਰਪ ਗੋਤ ਹੈ, ਜੋ ਸੱਪਾਂ ਦੀ ਪੂਜਾ ਵਿਸ਼ੇਸ਼ ਵਿਧੀ ਨਾਲ ਕਰਦੀ ਹੈ, ਉਨ੍ਹਾਂ ਨੂੰ ਸੱਪ ਕਦੇ ਨਹੀਂ ਡੰਗਦਾ, ਜੇ ਡੰਗ ਜਾਏ ਤਾਂ ਜ਼ਹਿਰ ਨਹੀਂ ਚੜ੍ਹਦਾ । ਰਾਜਪੂਤਾਂ ਦੀ ਕਲਿਆਰ ਗੋਤ ਸੱਪ ਦੇ ਜ਼ਹਿਰ ਦੇ ਪ੍ਰਭਾਵ ਤੋਂ ਮੁਕਤ ਮੰਨੀ ਜਾਂਦੀ ਹੈ । ਇਨ੍ਹਾਂ ਜਾਤਾਂ ਗੋਤਾਂ ਦੇ ਕਿਸੇ ਖੇਤ ਵਿਚ ਵੀ ਜੇ ਕਿਸੇ ਸ਼ਖ਼ਸ ਨੂੰ ਸੱਪ ਲੜ ਜਾਵੇ ਤਾਂ ਵੀ ਜ਼ਹਿਰ ਨਹੀਂ ਚੜ੍ਹਦਾ । ਹਾਂ, ਇਨ੍ਹਾਂ ਗੋਤਾਂ ਦੇ ਜਠੇਰੇ ਦੀ ਮੜ੍ਹੀ ਦੇ ਨੇੜੇ ਜੇ ਕੋਈ ਮੰਜੀ ਉਤੇ ਸੌਂ ਜਾਏ ਤਾਂ ਉਸ ਨੂੰ ਸੱਪ ਜ਼ਰੂਰ ਡੰਗ ਜਾਂਦਾ ਹੈ (ਗਲਾਸਰੀ, 2,441) । ਇਸੇ ਤਰ੍ਹਾਂ ਗੁਗਾ ਨੌਮੀ ਵਾਲੇ ਦਿਨ ਗੁਗੇ ਦੀ ਚੌਂਕੀ ਭਰਨ ਵਾਲੇ ਨੂੰ ਉਸ ਸਾਲ ਸੱਪ ਨਹੀਂ ਡੰਗਦਾ ।

ਸੱਪ ਕੁਝ ਗੋਤਾਂ ਤੇ ਕੁਲਾਂ ਦੇ ਪਿਤਰੀ-ਚਿੰਨ੍ਹ (ਟੋਟਮ) ਵੀ ਹਨ । ਕਈ ਵੰਸ਼ਾਂ ਆਪਣਾ ਉਦਭਵ ਸੱਪ ਤੋਂ ਮੰਨਦੀਆਂ ਹਨ ਅਤੇ ਸੱਪਾਂ ਦੇ ਨਾਵਾਂ ਉਤੇ ਹੀ ਉਨ੍ਹਾਂ ਦੀ ਗੋਤ ਚਲਦੀ ਹੈ । ਖੱਤਰੀਆਂ ਦੀਆਂ ਕੁਝ ਜਾਤਾਂ ਵਿਚ ਸੱਪ ਦੀ ਪੂਜਾ ਦੀ ਪ੍ਰਥਾ ਹੁਣ ਤਕ ਮੌਜੂਦ ਹੈ । ਖੱਤਰੀਆਂ ਦੀ ਗੋਤ 'ਅਬਰੋਲ' ਵਿਚ ਇਕ ਵਾਰ ਕਿਸੇ ਤੀਵੀਂ ਨੇ ਸਪੋਲੀਏ ਨੂੰ ਜਨਮ ਦਿਤਾ । ਵਿੱਜਾਂ ਵਿਚ ਵੀ ਇਸੇ ਤਰ੍ਹਾਂ ਦੀ ਦੰਦ-ਕਥਾ ਪ੍ਰਚਲਤ ਹੈ । ਇਕ ਵਿੱਜ ਤੀਵੀਂ ਨੇ ਸਪੋਲੀਏ ਨੂੰ ਜਨਮ ਦਿਤਾ, ਜਿਸ ਨੂੰ ਉਹ ਦੁੱਧ ਨਾਲ ਪਾਲਦੀ ਰਹੀ । ਇਕ ਵਾਰ ਉਹ ਤੀਵੀਂ ਬਾਹਰ ਗਈ, ਤਾਂ ਮਗਰੋਂ ਉਸ ਦੀ ਵੱਡੀ ਨੂੰਹ ਨੇ ਅਣਗਹਿਲੀ ਵਿਚ ਸੱਪ ਨੂੰ ਗਰਮ ਦੁੱਧ ਪੀਣ ਵਾਸਤੇ ਦੇ ਦਿਤਾ । ਜਿਸ ਨਾਲ ਸੱਪ ਦਾ ਮੂੰਹ ਸੜ ਗਿਆ ਤੇ ਉਹ ਤੰਦੂਰ ਵਿਚ ਜਾ ਕੇ ਅਲੋਪ ਹੋ ਗਿਆ । ਖੱਤਰੀਆਂ ਦੀ ਇਕ ਹੋਰ ਗੋਤ 'ਫੋਤਰਾ' ਦੇ ਵਡਿੱਕੇ ਨੂੰ ਸੱਪ ਨੇ ਪਾਲਿਆ ਸੀ (ਗਲਾਸਰੀ, 2,519) । ਇਸ ਲਈ ਇਨ੍ਹਾਂ ਤਿੰਨਾਂ ਗੋਤਾਂ ਵਿਚ ਸੱਪ ਨੂੰ ਮਾਰਨਾ ਨਿਸ਼ੇਧ ਹੈ । ਮਨੂ ਅਨੁਸਾਰ ਵੀ ਸੱਪ ਨੂੰ ਮਾਰਨ ਵਾਲੇ ਦੀ ਜਾਤ ਭ੍ਰਿਸ਼ਟ ਹੋ ਜਾਂਦੀ ਹੈ ਅਤੇ ਜੇ ਕਿਸੇ ਬ੍ਰਾਹਮਣ ਤੋਂ ਸੱਪ ਮਰ ਜਾਵੇ, ਤਾਂ ਉਸ ਲਈ ਜ਼ਰੂਰੀ ਹੈ ਕਿ ਉਹ ਲੋਹੇ ਦੀ ਕਹੀ ਦਾਨ ਕਰੇ । ਜੇ ਸੱਪ ਕਿਧਰੇ ਮਰਿਆ ਹੋਇਆ ਮਿਲ ਜਾਵੇ, ਤਾਂ ਉਸ ਨੂੰ ਕਈ ਲੋਕ ਦੱਬ ਦੇਂਦੇ ਹਨ । ਇਹ ਪੁੰਨ ਕਰਮ ਹੈ । ਕਈ ਗੋਤਾਂ ਦੇ ਲੋਕ ਜਿਵੇਂ ਕਿ ਵਿੱਜ ਤਾਂ ਸੱਪ ਨੂੰ ਵੇਖਦੇ ਸਾਰ ਪ੍ਰਨਾਮ ਕਰਦੇ ਤੇ ਸਪੇਰੇ ਨੂੰ ਕੁਝ ਭੇਟਾ ਦੇਂਦੇ ਹਨ ।

ਜੇ ਕੋਈ ਸ਼ਖ਼ਸ ਸੱਪ ਦੇ ਡੰਗਣ ਨਾਲ ਮਰੇ, ਤਾਂ ਕਈ ਹਿੰਦੂ ਉਸ ਦਾ ਦਾਹ ਕਰਨ ਦੀ ਥਾਂ ਜਲ-ਪ੍ਰਵਾਹ ਕਰਦੇ ਹਨ । ਕਿਉਂ ਜੋ ਉਸ ਸ਼ਖ਼ਸ ਵਿਚ ਸਰਪ-ਦੇਵ ਦਾ ਨਿਵਾਸ ਮੰਨਿਆ ਜਾਂਦਾ ਹੈ । ਅਲਬਰੂਨੀ ਆਪਣੇ ਸਫ਼ਰਨਾਮੇ ਵਿਚ ਸੱਪਾਂ ਦੇ ਕੱਟਣ ਬਾਰੇ ਇਕ ਅਦਭੁਤ ਹਿੰਦੂ ਪ੍ਰਥਾ ਦਾ ਵਰਨਣ ਇਉਂ ਕਰਦਾ ਹੈ :— ਹਿੰਦੂਆਂ ਵਿਚ ਇਹ ਰਵਾਜ ਸੀ ਕਿ ਜਦੋਂ ਕਿਸੇ ਸ਼ਖ਼ਸ ਨੂੰ ਜ਼ਹਿਰੀਲਾ ਸੱਪ ਕਟ ਜਾਂਦਾ, ਅਤੇ ਕੋਈ ਮਾਂਦਰੀ ਨੇੜੇ ਤੇੜੇ ਨਾ ਮਿਲਦਾ, ਤਾਂ ਸੱਪ ਦੇ ਕੱਟੇ ਸ਼ਖ਼ਸ ਨੂੰ ਸਰਕੰਡੇ ਦੇ ਨੜਿਆਂ ਨਾਲ ਬੰਨ੍ਹ ਕੇ, ਦਰਿਆ ਵਿਚ ਰੋੜ੍ਹ ਦਿਤਾ ਜਾਂਦਾ । ਰੋੜ੍ਹਨ ਤੋਂ ਪਹਿਲਾਂ ਉਸ ਦੀ ਛਾਤੀ ਉਤੇ, ਇਕ ਪੱਤਰੇ ਉਪਰ, ਉਸ ਸ਼ਖ਼ਸ ਲਈ ਅਸੀਸਾਂ ਲਿਖੀਆਂ ਜਾਂਦੀਆਂ, ਜਿਹੜਾ ਅਚਾਨਕ ਵੇਖ ਕੇ, ਉਸ ਦੇਹ ਨੂੰ ਬਾਹਰ ਕੱਢ ਕੇ, ਮੰਤ੍ਰਾਂ ਦੁਆਰਾ ਉਸ ਸ਼ਖ਼ਸ ਦੇ ਜ਼ਖ਼ਮ ਵਿਚੋਂ ਜ਼ਹਿਰ ਕੱਢ ਕੇ, ਉਸ ਨੂੰ ਮਰਨ ਤੋਂ ਬਚਾ ਲਏ ।

ਕੁਝ ਪਛੜੀਆਂ ਜਾਤਾਂ ਵਿਚ ਇਹ ਧਾਰਨਾ ਪ੍ਰਚਲਤ ਹੈ ਕਿ ਜੋ ਸ਼ਖ਼ਸ ਸੱਪ ਦੇ ਡੰਗਣ ਨਾਲ ਮਰੇ, ਉਹ ਅਗਲੇ ਜਨਮ ਸੱਪ ਦੀ ਜੂਨ ਵਿਚ ਪੈਂਦਾ ਹੈ । ਇਸ ਤਰ੍ਹਾਂ ਮਰੇ ਪ੍ਰਾਣੀ ਨੂੰ ਸੱਪ ਦੀ ਜੂਨ ਤੋਂ ਮੁਕਤ ਕਰਨ ਲਈ ਕਈ ਲੋਕ ਦਾਹ ਸੰਸਕਾਰ ਤੋਂ ਪਹਿਲਾਂ, ਮਿੱਟੀ ਦੀ ਧਾਤ ਦਾ ਸੱਪ ਬਣਾ ਕੇ, ਉਸ ਨੂੰ ਪੂਜਦੇ ਹਨ ਅਤੇ ਫਿਰ ਮ੍ਰਿਤਕ ਦੀ ਦੇਹ ਨਾਲ ਹੀ ਉਸਦਾ ਸਸਕਾਰ ਵੀ ਕਰ ਦੇਂਦੇ ਹਨ ।

ਸੱਪਾਂ ਦੇ ਡੰਗੇ ਦਾ ਇਲਾਜ ਕਈ ਪਰੰਪਰਾਗਤ ਵਿਧੀਆਂ ਦੁਆਰਾ ਕੀਤਾ ਜਾਂਦਾ ਹੈ । ਆਮ ਪ੍ਰਚਲਤ ਵਿਧੀ ਮੰਤ੍ਰਾਂ ਦੀ ਹੈ । ਪਿੰਡਾਂ ਵਿਚ ਲੋਕ ਮਾਂਦਰੀ ਨੂੰ ਬੁਲਾ ਲਿਆਂਦੇ ਹਨ, ਜੋ ਮੰਤ੍ਰ ਪੜ੍ਹ ਕੇ ਤੇ ਜ਼ਖ਼ਮ ਉਤੇ ਫੂਕਾਂ ਮਾਰ ਕੇ, ਜ਼ਹਿਰ ਉਤਾਰਦੇ ਹਨ । ਲੋਕਾਂ ਦਾ ਨਿਸਚਾ ਹੈ ਕਿ ਸਿਆਣਾ ਮਾਂਦਰੀ, ਮੰਤ੍ਰਾਂ ਦੀ ਸ਼ਕਤੀ ਦੁਆਰਾ ਡੰਗਣ ਵਾਲੇ ਸੱਪ ਨੂੰ ਆਪਣੇ ਕੋਲ ਬੁਲਾ ਲੈਂਦਾ ਹੈ ਅਤੇ ਸੱਪ ਖ਼ੁਦ ਆ ਕੇ ਆਪਣਾ ਜ਼ਹਿਰ ਰੋਗੀ ਦੇ ਜ਼ਖ਼ਮ ਵਿਚੋਂ ਚੂਸ ਲੈਂਦਾ ਹੈ ।

ਕੁਝ ਜਾਤਾਂ ਗੋਤਾਂ ਦੇ ਲੋਕਾਂ ਨੂੰ ਸੱਪ ਦੇ ਜ਼ਹਿਰ ਉਤਾਰਨ ਦੀ ਦੈਵੀ ਸ਼ਕਤੀ ਪ੍ਰਾਪਤ ਹੈ । ਬੋਦਲਾ ਕਬੀਲੇ ਦੇ ਲੋਕ ਸੱਪ ਦੀ ਡੰਗੀ ਹੋਈ ਥਾਂ ਉਤੇ ਫੂਕ ਮਾਰ ਦੇਣ, ਤਾਂ ਸੱਪ ਦਾ ਜ਼ਹਿਰ ਆਪਣੇ ਆਪ ਉਤਰ ਜਾਂਦਾ ਹੈ । ਸੱਪ ਦੀ ਮਣੀ ਨਾਲ ਵੀ ਸੱਪ ਦਾ ਜ਼ਹਿਰ ਉਤਾਰਿਆ ਜਾਂਦਾ ਹੈ । ਇਹ ਮਣੀ ਸਪੇਰਿਆਂ ਕੋਲ ਹੁੰਦੀ ਹੈ, ਜਿਸ ਨੂੰ ਉਹ ਸੰਧੂਰ ਵਿਚ ਪਾ ਕੇ ਰਖਦੇ ਹਨ । ਜ਼ਖ਼ਮ ਉਤੇ ਰਖਦੇ ਸਾਰ, ਮਣੀ ਜ਼ਹਿਰ ਨੂੰ ਚੂਸ ਲੈਂਦੀ ਹੈ । ਕਈ ਬੂਟੀਆਂ ਸੱਪ ਦੇ ਜ਼ਹਿਰ ਲਈ ਅਕਸੀਰ ਮੰਨੀਆਂ ਜਾਂਦੀਆਂ ਹਨ, ਜਿਨ੍ਹਾਂ ਵਿਚੋਂ ਬਿਛੂ ਬੂਟੀ ਸਭ ਤੋਂ ਵਧ ਪ੍ਰਸਿਧ ਹੈ । ਗੁਗੇ ਦੇ ਉਪਾਸ਼ਕ ਸਭ ਸੱਪਾਂ ਉਤੇ ਗੁਗੇ ਦਾ ਅਧਿਕਾਰ ਮੰਨਦੇ ਹਨ । ਇਸ ਲਈ ਉਹ ਸੱਪ ਦੇ ਕੱਟੇ ਨੂੰ ਗੁਗੇ ਦੀ ਮਾੜੀ ਉਤੇ ਲਿਜਾ ਕੇ ਚੌਂਕੀ ਭਰਾਂਦੇ ਹਨ ਅਤੇ ਮਾੜੀ ਦੀ ਮਿੱਟੀ ਜ਼ਖ਼ਮਾਂ ਉਤੇ ਮਲਦੇ ਹਨ । ਕਈ ਕਿਸਾਨ ਆਪਣੇ ਬੈਲਾਂ ਦੀ ਵੀ ਚੌਂਕੀ ਭਰਾਂਦੇ ਹਨ, ਇਸ ਤਰ੍ਹਾਂ ਆਉਣ ਵਾਲੇ ਸਾਲ ਬੈਲਾਂ ਨੂੰ ਸੱਪ ਨਹੀਂ ਲੜਦਾ ।

ਸੱਪ ਦੀਆਂ ਅਨੇਕਾਂ ਜਾਤਾਂ ਹਨ । ਵਾਰਸ ਨੇ ਆਪਣੀ ਹੀਰ ਵਿਚ ਸੱਪਾਂ ਦੀਆਂ ਬੇਸ਼ੁਮਾਰ ਜਾਤਾਂ ਦਾ ਵਰਨਣ ਕੀਤਾ ਹੈ । ਲੋਕਧਾਰਨਾ ਅਨੁਸਾਰ ਹਰ ਜਾਤੀ ਦਾ ਆਪਣਾ ਚਰਿਤ੍ਰ ਤੇ ਵਸਫ਼ ਹੈ । ਵੈਸ਼ ਜਾਤੀ ਦੇ ਸੱਪ ਬਾਰੇ ਧਾਰਨਾ ਹੈ ਕਿ ਉਹ ਮੱਝਾਂ ਗਾਵਾਂ ਦੀਆਂ ਲੱਤਾਂ ਨਾਲ, ਆਪਣੀ ਪੂਛਲ ਦਾ ਵੰਗਾ ਪਾ ਕੇ, ਸਾਰਾ ਦੁਧ ਚੁੰਘ ਜਾਂਦਾ ਹੈ (ਮੁਜ਼ੱਫ਼ਰਗੜ੍ਹ ਗਜ਼ਟੀਅਰ, 28) । ਸਲੰਕ ਵਾਸਕ, ਜਿਸ ਨੂੰ ਸਾਹ ਪੀਣਾ ਸੱਪ ਵੀ ਕਹਿੰਦੇ ਹਨ, ਸੁਤੇ ਪਏ ਮਨੁੱਖ ਦੇ ਸਾਹ ਨਾਲ ਆਪਣਾ ਸਾਹ ਇਕ ਰਸ ਕਰ ਕੇ ਉਸ ਦਾ ਸਾਹ ਬਾਹਰ ਖਿਚ ਲੈਂਦਾ ਹੈ, ਜਿਸ ਨਾਲ ਪ੍ਰਾਣੀ ਦੀ ਮੌਤ ਹੋ ਜਾਂਦੀ ਹੈ । ਮੁਸ਼ਕੀ ਫਨੀਅਰ, ਜੋ ਕਾਲੇ ਰੰਗ ਦਾ ਫ਼ਜ਼ਲਪ ਹੈ, ਬਾਰੇ ਇਹ ਧਾਰਨਾ ਹੈ ਕਿ ਜਦੋਂ ਉਹ ਘਰ ਵਿਚ ਆਵੇ, ਤਾਂ ਦੀਵੇ ਦੀ ਜੋਤ ਫੜਫੜਾਉਣ ਲੱਗਦੀ ਹੈ । ਢਾਈ ਘੜੀਏ ਸੱਪ ਦਾ ਕਟਿਆ ਸ਼ਖ਼ਸ ਢਾਈ ਪਹਿਰ, ਢਾਈ ਘੜੀਆਂ

ਜਾਂ ਢਾਈ ਦਿਨ ਤੋਂ ਵਧ ਨਹੀਂ ਜਿਊਂਦਾ। ਸੰਗਚੂਰ ਬੜਾ ਪਤਲਾ ਤੇ ਛੋਟਾ ਸੱਪ ਹੁੰਦਾ ਹੈ, ਜਿਸ ਦਾ ਕਟਿਆ ਪਾਣੀ ਨਹੀਂ ਮੰਗਦਾ। ਮੁਸ਼ਕੀ ਤਿਲੀਅਰ, ਤਿਲੀਅਰ ਪੰਛੀ ਨਾਲ ਮਿਲਦੇ ਜੁਲਦੇ ਰੰਗ ਦਾ ਸੱਪ ਹੈ; ਬਿਸੀਅਰ ਉਸੇ ਦੀ ਮਾਦਾ ਹੈ। ਕੌਡੀਆਂ ਵਾਲੇ ਸੱਪ ਦੇ ਸਰੀਰ ਉਤੇ ਕੌਡਾਂ ਦੀ ਸ਼ਕਲ ਦੇ ਚਿੱਟੇ ਨਿਸ਼ਾਨ ਹੁੰਦੇ ਹਨ ਤੇ ਇਹ ਸੱਪ ਬੜਾ ਜ਼ਹਿਰੀਲਾ ਹੁੰਦਾ ਹੈ।

ਕੁਝ ਬਦਰੂਹਾਂ ਵੀ ਸੱਪਾਂ ਦੀ ਸ਼ਕਲ ਵਿਚ ਘੁੰਮਦੀਆਂ ਫਿਰਦੀਆਂ ਹਨ, ਜਿਨ੍ਹਾਂ ਨੂੰ 'ਸਿੰਘ' ਕਿਹਾ ਜਾਂਦਾ ਹੈ। ਇਹ ਬਦਰੂਹਾਂ ਤਾਪ ਚਾੜ੍ਹਦੀਆਂ ਤੇ ਕਈ ਕਸ਼ਟ ਦੇਂਦੀਆਂ ਹਨ। ਇਨ੍ਹਾਂ ਦੇ ਨਾਉਂ ਰੰਗਾਂ ਉਤੇ ਆਧਾਰਤ ਹਨ, ਜਿਵੇਂ ਕਾਲੀ, ਹਰੀ, ਭੂਰੀ ਸਿੰਘ। ਇਨ੍ਹਾਂ ਸਿੰਘਾਂ ਦਾ ਥਾਉਂ ਬਣਾ ਕੇ ਪੂਜਾ ਕੀਤੀ ਜਾਂਦੀ ਹੈ ਅਤੇ ਨਵੇਂ 'ਸੂਏ ਪਸ਼ੂ ਦਾ ਦੁਧ, ਇਕਾਦਸ਼ੀ ਵਾਲੇ ਦਿਨ, ਇਨ੍ਹਾਂ ਥਾਵਾਂ ਉਤੇ ਚੜ੍ਹਾਇਆ ਜਾਂਦਾ ਹੈ (ਵੇਖੋ : ਨਾਗ)।

## (ਸ-285) ਸਰਪ ਪੂਜਾ :

ਭਾਰਤ ਵਿਚ ਸਰਪ ਪੂਜਾ ਪਰਾ-ਇਤਿਹਾਸਕ ਯੁਗ ਤੋਂ ਚਲੀ ਆ ਰਹੀ ਹੈ। ਇਸ ਦੇ ਕੁਝ ਤੱਤ ਭਾਰਤ ਦੇ ਸਭ ਪ੍ਰਾਚੀਨ ਧਰਮਾਂ ਵਿਚ, ਕਿਸੇ ਨਾ ਕਿਸੇ ਰੂਪ ਵਿਚ ਮਿਲਦੇ ਹਨ। ਸਰਪ ਪੂਜਾ ਬੁਨਿਆਦੀ ਰੂਪ ਵਿਚ ਅਵੈਦਿਕ ਪੂਜਾ ਹੈ ਅਤੇ ਪੰਜਾਬ ਵਿਚ ਵਸਦੇ ਅਨਾਰੀਆਂ ਦੀ ਲੋਕ-ਸੰਸਕ੍ਰਿਤੀ ਵਿਚੋਂ ਇਸ ਦਾ ਉਦਭਵ ਹੋਇਆ ਜਾਪਦਾ ਹੈ, ਕਿਉਂ ਜੋ ਅਨਾਰੀਆ ਜਾਤੀਆਂ ਵਿਚ ਯੱਖ, ਗੰਧਰਵ, ਨਾਗ, ਭੂਤ ਪਿਸਾਚ ਦੀ ਧਰਮ-ਪੂਜਾ ਦੀ ਪ੍ਰਥਾ ਸੀ। ਜਾਪਦਾ ਹੈ ਕਿ ਕੁਝ ਪਛੜੀਆਂ ਆਦਿਮ ਸੰਸਕ੍ਰਿਤੀਆਂ ਵਿਚ ਸਰਪ ਪੂਜਾ ਸੱਪ ਦੇ ਭੈ ਤੋਂ ਉਪਜੀ, ਕਿਉਂ ਜੋ ਸੱਪ ਜੀਵ ਜੰਤੂਆਂ ਵਿਚੋਂ ਵਧੇਰੇ ਵਿਹੁਲਾ, ਰਹੱਸਮਈ ਤੇ ਫੁਰਤੀਲਾ ਹੋਣ ਤੋਂ ਇਲਾਵਾ ਪਲਾਂ ਵਿਚ ਹੀ ਅਲੋਪ ਹੋ ਜਾਣ ਵਾਲਾ ਜੰਤੂ ਹੈ।

ਰਿਗ ਵੇਦ ਵਿਚ ਸਰਪ ਪੂਜਾ ਵਲ ਕਿਧਰੇ ਵੀ ਕੋਈ ਸੰਕੇਤ ਨਹੀਂ। ਯੁਜਰ ਵੇਦ ਵਿਚ ਸਰਪ ਪੂਜਾ ਦੇ ਕੁਝ ਤੱਤ, ਧਰਮ ਦੇ ਅੰਸ਼ ਰੂਪ ਵਿਚ ਮਿਲਦੇ ਹਨ। ਅਥਰਵ ਵੇਦ ਵਿਚ ਸੱਪਾਂ ਨਾਲ ਸੰਬੰਧਿਤ ਕਈ ਧਰਮ-ਮੰਤਰਾਂ ਅਤੇ ਕਰਮ-ਕਾਂਡਾਂ ਦਾ ਉਲੇਖ ਹੈ। ਉਸ ਵਿਚ ਮ੍ਰਿਗਸ਼ਿਰਾ ਨਛਤ੍ਰ ਦੀ ਪੂਰਨਮਾ ਨੂੰ, ਸੱਪਾਂ ਨੂੰ ਪਤਿਆਣ ਦੀ ਇਕ ਗੀਤ ਦਾ ਵੀ ਵਰਨਣ ਮਿਲਦਾ ਹੈ।

ਪ੍ਰਾਚੀਨ ਹਿੰਦੂ, ਜੈਨ ਤੇ ਬੋਧ ਧਰਮ ਵਿਚ ਵੀ ਸਰਪ-ਪੂਜਾ ਦੇ ਕੁਝ ਸਾਰ-ਤੱਤ ਸਿੱਧੇ ਜਾਂ ਸੰਜੋਗਾਤਮਕ ਰੂਪ ਵਿਚ ਉਪਲਬਧ ਹਨ। ਸ਼ਿਵ ਨੇ ਸੱਪ ਨੂੰ, ਕੁੰਡਲ ਦੀ ਤਰ੍ਹਾਂ ਆਪਣੇ ਕੰਠ ਦੁਆਲੇ ਵਲ੍ਹੇਟਿਆ ਹੋਇਆ ਹੈ। ਪੰਚਰਾਤਰ ਭਾਗਵਤ ਵਿਚ ਸਰਪ-ਪੂਜਾ ਦੇ ਕੁਝ ਤੱਤਾਂ ਦਾ ਸੰਗਠਨ ਸਿੱਧਾ ਹੀ ਕਰ ਲਿਆ ਗਿਆ ਹੈ ਅਤੇ ਲਛਮਣ ਤੇ ਬਲਰਾਮ ਨੂੰ ਅਨੰਤ ਅਥਵਾ ਸ਼ੇਸ਼ਨਾਗ ਦਾ ਅਵਤਾਰ ਮੰਨ ਲਿਆ ਗਿਆ। ਹਿੰਦੂ ਪੁਰਾਣਧਾਰਾ ਅਨੁਸਾਰ ਸੱਪਾਂ ਦੇ ਰਾਜੇ ਸ਼ੇਸ਼ਨਾਗ ਦੇ ਸਹੰਸਰ ਫਣ ਹਨ। ਇਨ੍ਹਾਂ ਫਣਾਂ ਉਤੇ ਵਿਸ਼ਨੂੰ ਭਗਵਾਨ ਨਿੰਦਰਾ ਅਵਸਥਾ ਵਿਚ ਬਿਰਾਜਦੇ ਹਨ। ਸ਼ੇਸ਼ਨਾਗ ਦੇ ਇਕ ਫਣ ਉਤੇ ਧਰਤੀ ਟਿਕੀ ਹੋਈ ਹੈ। ਹਰ ਕਲਪ ਅਥਵਾ ਇਕ ਹਜ਼ਾਰ ਯੁਗਾਂ ਦੇ ਮੁਕਣ ਉਤੇ, ਸ਼ੇਸ਼ਨਾਗ ਸ੍ਰਿਸ਼ਟੀ ਨੂੰ, ਆਪਣੇ ਸਵਾਸਾਂ ਦੀ ਅਗਨੀ ਨਾਲ ਸਾੜ ਦੇਂਦਾ ਹੈ (ਵੇਖੋ : ਸ਼ੇਸ਼ਨਾਗ)। ਇਨ੍ਹਾਂ ਕਥਾਵਾਂ ਤੇ ਮਨੌਤਾਂ ਤੋਂ ਜਾਪਦਾ ਹੈ ਕਿ ਪ੍ਰਾਚੀਨ ਕਾਲ ਵਿਚ, ਹਿੰਦੂ ਧਰਮ ਨੇ ਕੁਝ ਸਰਪ-ਤੱਤ ਆਪਣੀ ਧਰਮ-ਪੂਜਾ ਵਿਚ, ਸਰਪ-ਪੂਜਾ ਨਾਲ ਸਮਝੌਤੇ ਵਜੋਂ ਗ੍ਰਹਿਣ ਕਰ ਲਏ ਸਨ।

ਜੈਨ ਧਰਮ ਦੇ 23ਵੇਂ ਤੀਰਥੰਕਰ ਪਾਰਸ਼ਵਨਾਥ ਦਾ ਧਰਮ-ਚਿੰਨ੍ਹ ਨਾਗ ਹੈ, ਜਿਸ ਨੂੰ ਉਨ੍ਹਾਂ ਦੀਆਂ ਮੂਰਤੀਆਂ ਵਿਚ ਵਿਖਾਇਆ ਜਾਂਦਾ ਹੈ। ਬੋਧੀ ਪਰੰਪਰਾ ਅਨੁਸਾਰ ਮਹਾਤਮਾ ਬੁਧ ਦੇ ਜਨਮ ਸਮੇਂ ਨੰਦ ਤੇ ਉਪਨੰਦ ਨਾਗਾਂ ਨੇ, ਉਨ੍ਹਾਂ ਦੀ ਪੂਜਾ ਕੀਤੀ ਅਤੇ ਉਨ੍ਹਾਂ ਦੀ ਉਸਤਤੀ ਵਿਚ ਸਤੋਤ੍ਰ ਪੜ੍ਹੇ। ਗਿਆਨ ਦੀ ਪ੍ਰਾਪਤੀ ਤੋਂ ਬਾਅਦ, ਇਕ ਦਰੱਖ਼ਤ ਹੇਠਾਂ ਬਿਸਰਾਮ ਕਰਦੇ ਹੋਏ, ਮਹਾਤਮਾ ਬੁਧ ਦੇ ਮੁਖੜੇ ਉਤੇ ਧੁਪ ਆ ਗਈ, ਤਾਂ ਮੁਚੁਲਿੰਦ ਨਾਗ ਨੇ ਆਪਣੇ ਫਣਾਂ ਨਾਲ ਛਾਂ ਕੀਤੀ।

ਸਿਖਾਂ ਦੇ ਸਾਖੀ ਸਾਹਿੱਤ ਵਿਚ ਵੀ ਸਰਪ ਦਾ ਵਰਨਣ ਹੈ। ਇਕ ਸਾਖੀ ਅਨੁਸਾਰ ਸਰਪ ਨੇ ਗੁਰੂ ਨਾਨਕ ਦੇਵ ਦੇ ਮੁਖੜੇ ਉਤੇ, ਧੁਪ ਨੂੰ ਵੇਖ ਕੇ ਛਾਂ ਕੀਤੀ ਸੀ। ਗੁਰੂ ਹਰਿਗੋਬਿੰਦ ਨੇ ਇਕ ਅਜਗਰ ਨੂੰ ਮਾਰਿਆ, ਜਿਹੜਾ ਪਿਛਲੇ ਜਨਮ ਵਿਚ ਇਕ ਅਭਿਮਾਨੀ ਤੇ ਲੋਭੀ ਮਹੰਤ ਸੀ ਤੇ ਜੋ ਆਪਣੇ ਇਕ ਮੁਰੀਦ ਦਾ ਧਨ ਹੜਪ ਕਰ ਗਿਆ ਸੀ। ਇਸੇ ਤਰ੍ਹਾਂ ਗੁਰੂ ਹਰਿਰਾਇ ਨੇ ਵੀ ਇਕ ਅਜੇਹੇ ਅਜਗਰ ਨੂੰ ਮੁਕਤੀ ਬਖ਼ਸ਼ੀ, ਜੋ ਪਿਛਲੇ ਜਨਮ ਘੁਮੰਡੀ ਪੰਡਤ ਸੀ ਅਤੇ ਵਿਦਵਤਾ ਦਾ ਅਪਮਾਨ ਕਰਦਾ ਸੀ। ਗੁਰੂ ਗੋਬਿੰਦ ਸਿੰਘ ਨੇ ਵੀ ਰਾਜੇ ਭਦਰ ਸੈਨ ਦੀ ਲੜਕੀ, ਸੁਚਿੱਤ੍ਰਾ ਨੂੰ, ਜੋ ਕਿਸੇ ਰਿਸ਼ੀ ਦੇ ਸਰਾਪ ਕਾਰਨ ਸੱਪਣੀ ਬਣ ਗਈ ਸੀ, ਮੁਕਤੀ ਦਿਵਾਈ ਸੀ। ਸੁਚਿੱਤ੍ਰਾ ਦੀ ਸਮਾਧੀ ਭਦੌੜ ਗੁਰਦੁਆਰੇ ਵਿਚ ਬਣੀ ਹੋਈ ਹੈ। ਇਸ ਤਰ੍ਹਾਂ ਸਰਪ ਸਿਖ ਲੋਕਧਾਰਾ ਨਾਲ ਵੀ ਜੁੜਿਆ ਹੋਇਆ ਹੈ (ਵੇਖੋ : ਸੁਚਿਤ੍ਰਾ)।

ਪੁਰਾਣਾਂ ਵਿਚ ਨਾਗਾਂ ਬਾਰੇ ਬੜੀਆਂ ਵਚਿਤ੍ਰ ਕਥਾਵਾਂ ਮਿਲਦੀਆਂ ਹਨ। ਨਾਗ ਪਤਾਲ ਦੇ ਵਾਸੀ ਹਨ। ਇਨ੍ਹਾਂ ਦੀਆਂ ਅੱਠ ਕੁਲਾਂ ਹਨ, ਜੋ ਅੱਠ ਨਾਗਾਂ ਅਨੰਤ, ਬਾਸ਼ਿਕ, ਕੰਬਲ, ਕਰਕੋਟਕ, ਪਦਮ, ਮਹਾਪਦਮ, ਸ਼ੰਖ, ਕੁਲਿਕ ਤੋਂ ਚੱਲੀਆਂ ਹਨ। ਇਨ੍ਹਾਂ ਨਾਗਾਂ ਦੇ ਫਣਾਂ ਦੀ ਗਿਣਤੀ ਵੀ ਵੱਖੋ ਵੱਖਰੀ ਹੈ। ਕੋਈ ਸਹੰਸਰ ਫਣਾਂ ਵਾਲਾ ਨਾਗ ਹੈ, ਕੋਈ ਸੈਂਕੜੇ ਫਣਾਂ ਵਾਲਾ ਅਤੇ ਕੋਈ ਪੰਜ, ਸਤ ਜਾਂ ਦਸ ਫਣਾਂ ਵਾਲਾ। ਇਨ੍ਹਾਂ ਨਾਗਾਂ ਦੇ ਸਿਰਾਂ ਦੀਆਂ ਮਣੀਆਂ ਦੀ ਜਲੌ ਨਾਲ ਪਤਾਲ ਲੋਕ ਜਗਮਗ ਕਰਦਾ ਰਹਿੰਦਾ ਹੈ, ਨਹੀਂ ਤਾਂ ਉਥੇ ਘੋਰ ਹਨੇਰਾ ਹੈ।

ਪੁਰਾਣਾਂ ਅਨੁਸਾਰ ਨਾਗ ਤੇ ਸੱਪ ਸਮਾਨਾਰਥਕ ਸ਼ਬਦ ਨਹੀਂ। ਭਾਵੇਂ ਇਹ ਦੋਵੇਂ ਸ਼ਬਦ ਪਿਛੋਂ ਇਕੋ ਭਾਵ ਵਿਚ ਵਰਤੇ ਜਾਣ ਲੱਗ ਪਏ। ਇਹ ਦੋਵੇਂ ਜਾਤੀਆਂ ਭਿੰਨ ਹਨ ਅਤੇ ਨਾਗਾਂ ਦੀ ਜਾਤੀ ਸੱਪਾਂ ਨਾਲੋਂ ਉੱਤਮ ਮੰਨੀ ਗਈ ਹੈ। ਪਦਮ ਪੁਰਾਣ ਅਨੁਸਾਰ ਨਾਗਾਂ ਦੀ ਉਤਪੱਤੀ ਕਸ਼ਯਪ ਰਿਸ਼ੀ ਦੀ ਪਤਨੀ ਕਦਰੂ ਤੋਂ ਹੋਈ ਅਤੇ ਸੱਪਾਂ ਦੀ ਸੁਰਸਾ ਤੋਂ। ਸ੍ਰੀ ਕ੍ਰਿਸ਼ਨ ਨੇ ਭਾਗਵਤ ਗੀਤਾ ਵਿਚ ਇਕ ਥਾਂ ਕਿਹਾ ਹੈ : "ਮੈਂ ਨਾਗਾਂ ਵਿਚੋਂ ਸ਼ੇਸ਼ ਅਤੇ ਸਰਪਾਂ ਵਿਚੋਂ ਵਾਸ਼ਕ ਹਾਂ।" ਇਹ ਕਥਨ ਵੀ ਦੋਹਾਂ ਦੀ ਵੱਖਰੀ ਹੋਂਦ ਪ੍ਰਗਟ ਕਰਦਾ ਹੈ (ਵੇਖੋ : ਨਾਗ)।

ਪੰਜਾਬ ਦੀ ਹੜੱਪਾ ਸੰਸਕ੍ਰਿਤੀ ਵਿਚ, ਸਰਪ ਪੂਜਾ ਦੇ ਪ੍ਰਚਲਤ ਹੋਣ ਬਾਰੇ ਕਾਫ਼ੀ ਪ੍ਰਮਾਣ ਮਿਲਦੇ ਹਨ। ਹੜੱਪਾ ਥੇਹ ਵਿਚੋਂ ਇਕ ਪੱਥਰ ਦਾ ਘੜਿਆ ਹੋਇਆ ਸੱਪ ਲੱਭਾ ਹੈ। ਇਸ ਤੋਂ ਇਲਾਵਾ ਮਿੱਟੀ ਦੇ ਕਈ ਭਾਂਡਿਆਂ ਉਤੇ ਸਰਪ-ਮੂਰਤੀਆਂ ਬਣੀਆਂ ਹੋਈਆਂ ਹਨ। ਇਕ ਠੀਕਰ-ਮੁਹਰ ਉਤੇ ਇਕ ਸਰਪ ਦੇ ਸਾਹਮਣੇ ਇਕ ਭਾਂਡਾ ਪਿਆ ਵਿਖਾਇਆ ਗਿਆ ਹੈ, ਜੋ ਸ਼ਾਇਦ ਸੱਪ ਦੇ ਦੁਧ ਪੀਣ ਲਈ ਹੋਵੇ।

ਪੰਜਾਬ ਵਿਚ, ਸਰਪ ਦੀ ਪੂਜਾ ਦਾ, ਸਮੇਂ ਨਾਲ, ਗੁਗੇ ਦੀ ਪੂਜਾ ਵਿਚ ਰੂਪ-ਪਰਿਵਰਤਨ ਹੋ ਗਿਆ। ਗੁਗਾ ਪਾਰ ਇਕ ਚੁਹਾਨ ਰਾਜਪੂਤ ਸੀ, ਜਿਸ ਦਾ ਅਧਿਕਾਰ ਸਾਰੀ ਸਰਪ ਜਾਤੀ ਉਤੇ ਮੰਨਿਆ ਜਾਂਦਾ ਹੈ। ਗੁਗਾ ਨੌਮੀ ਵਾਲੇ ਦਿਨ, ਗੁਗੇ ਦੀ ਅਰਾਧਨਾ ਕੀਤੀ ਜਾਂਦੀ ਹੈ। ਗੁਗੇ ਨੂੰ ਸੇਂਵੀਆਂ ਰਿੰਨ੍ਹ ਕੇ ਭੇਟ ਕੀਤੀਆਂ ਜਾਂਦੀਆਂ ਹਨ ਅਤੇ ਸੱਪਾਂ ਦੀਆਂ ਖੁਡਾਂ ਵਿਚ ਕੱਚੀ ਲੱਸੀ ਪਾਉਣ ਦੀ ਪ੍ਰਥਾ ਹੈ (ਵੇਖੋ : ਗੁਗਾ ਨੌਮੀ)। ਛਪਾਰ ਵਿਚ, ਗੁਗੇ ਦੀ ਮਾੜੀ ਉਤੇ ਭਾਰੀ ਮੇਲਾ ਲੱਗਦਾ ਹੈ, ਜਿਥੇ ਮਿੱਟੀ ਕੱਢੀ ਜਾਂਦੀ ਹੈ (ਵੇਖੋ : ਗੁਗਾ)।

ਪਰ ਗੁਗੇ ਦੀ ਧਰਮ-ਪੂਜਾ ਤੋਂ ਬਿਨਾਂ ਸਰਪ ਪੂਜਾ ਕੁਝ ਹੋਰ ਰੂਪਾਂ ਵਿਚ ਵੀ ਪ੍ਰਚਲਤ ਹੈ। ਭਾਦਰੋਂ ਦੇ ਮਹੀਨੇ ਸਰਪ-ਗੋਤ ਦੀਆਂ ਮਿਰਾਸਣਾਂ ਆਟੇ ਦੇ ਸੱਪ ਬਣਾਉਂਦੀਆਂ ਅਤੇ ਉਨ੍ਹਾਂ ਉਤੇ

ਲਾਲ ਤੇ ਕਾਲੇ ਰੰਗ ਦੀਆਂ ਧਾਰੀਆਂ ਕਢਦੀਆਂ ਹਨ। ਫਿਰ ਉਨ੍ਹਾਂ ਸੱਪਾਂ ਦੇ ਫਣ ਹੈਲਾ ਕੇ ਛੱਜਾਂ ਵਿਚ ਰਖਕੇ, ਘਰ ਘਰ ਤੋਂ ਰੋਟੀ, ਸ਼ੱਕਰ ਤੇ ਕਪੜੇ ਮੰਗਦੀਆਂ ਹਨ। ਨਵੇਂ ਵਿਆਹੇ ਜੋੜੇ ਤੋਂ ਕਪੜੇ ਲੱਤੇ ਤੋਂ ਇਲਾਵਾ ਸਵਾ ਰੁਪਿਆ ਨਕਦ ਲਿਆ ਜਾਂਦਾ ਹੈ। ਸਾਰੇ ਪਿੰਡ ਵਿਚ ਫੇਰਾ ਮਾਰਨ ਮਗਰੋਂ, ਮਿਰਾਸਣਾਂ ਸੱਪ ਦੇ ਪੁਤਲੇ ਨੂੰ, ਪਿੰਡੋਂ ਬਾਹਰ ਕਿਸੇ ਗੁਠੇ ਦਬ ਦੇਂਦੀਆਂ ਹਨ ਅਤੇ ਉਸ ਉਪਰ ਨਿੱਕਾ ਜਿਹਾ ਮਟੀਲਾ ਬਣਾ ਦਿਤਾ ਜਾਂਦਾ ਹੈ। ਭਾਦਰੋਂ ਦੀ ਨੌਮੀ ਤਕ ਸ਼ਰਧਾਲੂ ਇਸ ਮਟੀਲੇ ਨੂੰ ਪੂਜਦੇ ਅਤੇ ਭੇਟਾ ਚਾੜ੍ਹਦੇ ਰਹਿੰਦੇ ਹਨ।

ਸਾਵਣ ਦੀ ਚਾਨਣ ਪੱਖ ਦੀ ਪੰਜਵੀਂ, ਜਿਸ ਨੂੰ ਨਾਗ ਪੰਚਮੀ ਆਖਦੇ ਹਨ, ਹਿੰਦੂ ਨਾਗ ਪੂਜਦੇ ਹਨ। ਘਰ ਦੀ ਕਿਸੇ ਕੰਧ ਉਤੇ ਪੋਚਾ ਮਾਰ ਕੇ ਨਾਗ ਦੀ ਮੂਰਤੀ ਉਲੀਕੀ ਜਾਂਦੀ ਹੈ ਅਤੇ ਫਿਰ ਆਰਤੀ ਉਤਾਰ ਕੇ ਪੂਜਾ ਕੀਤੀ ਜਾਂਦੀ ਹੈ। ਇਸ ਮੂਰਤੀ ਵਿਚ ਸਰਪ ਦਿਉਤੇ ਨੂੰ ਆਪਣੇ ਨਿਵਾਸ ਵਿਚ ਮਹੇਲਦਾ ਵਿਖਾਇਆ ਜਾਂਦਾ ਹੈ। ਧਾਰਨਾ ਹੈ ਕਿ ਇਹ ਮੂਰਤੀ ਉਸ ਘਰ ਦੀ ਸੱਪਾਂ ਤੋਂ ਰੱਖਿਆ ਕਰਦੀ ਹੈ। ਨਾਗ ਪੰਚਮੀ ਦੇ ਦਿਨ ਸੱਪਾਂ ਦੀਆਂ ਖੁਡਾਂ ਵਿਚ ਕੱਚੀ ਲੱਸੀ ਪਾਈ ਜਾਂਦੀ ਤੇ ਘਰ ਵਿਚ ਸੇਂਵੀਆਂ ਰਿੰਨ੍ਹ ਕੇ ਖਾਧੀਆਂ ਜਾਂਦੀਆਂ ਹਨ। ਇਸ ਤੋਂ ਬਾਅਦ ਪੂਰਨਮਾਸ਼ੀ ਵਾਲੇ ਦਿਨ ਗੇਰੂਏ ਰੰਗ ਦੀ ਮਿੱਟੀ ਨਾਲ 'ਸੌਣ' ਬਣਾਇਆ ਜਾਂਦਾ ਹੈ, ਜਿਸ ਵਿਚ ਨਾਗ ਤੇ ਗਰੜ ਦੀ ਯੁਧ ਦੇ ਚਿੱਤਰ ਉਲੀਕੇ ਜਾਂਦੇ ਹਨ। ਇਸ ਚਿੱਤਰ ਵਿਚ ਨਾਗ ਤੇ ਗਰੜ ਸਪੱਸ਼ਟ ਨਹੀਂ ਵਿਖਾਈ ਦੇਂਦੇ, ਪਰ ਰੇਖਾਵਾਂ ਇਸੇ ਦ੍ਰਿਸ਼ਟਮਾਨ ਦਾ ਵਿਕ੍ਰਿਤ ਜਿਹਾ ਚਿੱਤਰ ਜਾਪਦੀਆਂ ਹਨ।

ਮੂਲ ਨਛਤ੍ਰ ਵਿਚ ਪੈਦਾ ਹੋਏ ਬੱਚੇ ਦਾ ਗ੍ਰਹਿ ਉਤਾਰਨ ਲਈ ਵੀ ਸਰਪ ਪੂਜਾ ਕੀਤੀ ਜਾਂਦੀ ਹੈ। ਮੂਲ ਨਛਤ੍ਰ ਸਭ ਨਛਤ੍ਰਾਂ ਵਿਚੋਂ ਕਰੜਾ ਤੇ ਦੁਸ਼ਟ ਹੈ, ਕਿਉਂ ਜੋ ਇਸ ਦਾ ਪ੍ਰਧਾਨ ਦੇਵਤਾ ਸਰਪ ਹੈ। ਇਸ ਨਛਤ੍ਰ ਵਿਚ ਪੈਦਾ ਹੋਇਆ ਬਾਲ ਮਾਪਿਆਂ ਉਤੇ ਭਾਰਾ ਹੁੰਦਾ ਹੈ। ਇਸੇ ਲਈ ਬੱਚੇ ਦੇ ਜਨਮ ਦੇ ਸਤਾਈਵੇਂ ਦਿਨ ਇਕ ਰੀਤ ਕੀਤੀ ਜਾਂਦੀ ਹੈ, ਜਿਸ ਵਿਚ ਇਕ ਕੁੰਭ ਵਿਚ 27 ਝਾੜੀਆਂ ਪਾ ਕੇ ਬੱਚੇ ਨੂੰ ਇਸ਼ਨਾਨ ਕਰਵਾਇਆ ਜਾਂਦਾ ਹੈ। ਕਈ ਅਮੀਰ ਹਿੰਦੂ ਇਹ ਰੀਤ ਰਾਜਗਿਰੀ ਵਿਚ ਮਣਿਯਾਰ ਨਾਗ ਦੇ ਸਥਾਨ ਉਤੇ ਜਾ ਕੇ ਕਰਦੇ ਹਨ।

ਪਛੜੀਆਂ ਸ਼੍ਰੇਣੀਆਂ ਵਿਚ ਸਰਪ ਦੀ ਪੂਜਾ ਇਕ ਹੋਰ ਰੂਪ ਵਿਚ ਵੀ ਮਿਲਦੀ ਹੈ। ਜੇ ਕਿਸੇ ਸ਼ਖ਼ਸ ਨੂੰ ਖੇਤ ਜਾਂ ਘਰ ਵਿਚ ਕਿਸੇ ਥਾਂ ਸੱਪ ਲੜ ਜਾਏ, ਤਾਂ ਉਸੇ ਸੱਪ ਦਾ ਮਟੀਲਾ ਬਣਾ ਦਿਤਾ ਜਾਂਦਾ ਹੈ। ਧਾਰਨਾ ਹੈ ਕਿ ਇਸ ਤਰ੍ਹਾਂ ਉਸ ਪਰਿਵਾਰ ਦੇ ਕਿਸੇ ਪ੍ਰਾਣੀ ਨੂੰ ਮੁੜ ਸੱਪ ਨਹੀਂ ਡੰਗਦਾ। ਐਤਵਾਰ ਵਾਲੇ ਦਿਨ ਉਸ ਮਟੀਲੇ ਨੂੰ ਪੂਜਿਆ ਜਾਂਦਾ ਹੈ। ਕਈ ਲੋਕ ਸੱਪਾਂ ਵਿਚ ਆਪਣੇ ਪਿਤਰਾਂ ਦੀ ਆਤਮਾ ਮੰਨਦੇ ਹਨ ਅਤੇ ਜਦੋਂ ਘਰ ਵਿਚ ਕੋਈ ਸੱਪ ਪ੍ਰਗਟ ਹੋਏ, ਤਾਂ ਉਸ ਦਾ ਮਟੀਲਾ ਬਣਾ ਕੇ, ਐਤਵਾਰ ਨੂੰ ਪੂਜਦੇ ਹਨ।

ਪੰਜਾਬ ਦੇ ਹਿਮਾਚਲ ਪ੍ਰਦੇਸ਼ ਵਿਚ ਮਨਸਾ ਦੇਵੀ ਦੀ ਪੂਜਾ ਵੀ ਸਰਪ ਪੂਜਾ ਦਾ ਹੀ ਵਿਸਤਾਰ ਹੈ। ਮਨਸਾ ਸ਼ੇਸ਼ਨਾਗ ਦੀ ਭੈਣ ਅਤੇ ਜ਼ਰਤਕਾਰੂ ਰਿਸ਼ੀ ਦੀ ਪਤਨੀ ਸੀ। ਇਸ ਦੇਵੀ ਵਿਚ, ਸੱਪਾਂ ਦਾ ਜ਼ਹਿਰ ਨਸ਼ਟ ਕਰਨ ਦੀ ਦੈਵੀ ਸ਼ਕਤੀ ਹੈ, ਇਸੇ ਲਈ ਇਸ ਨੂੰ ਵਿਸ਼ਹਰ ਵੀ ਕਹਿੰਦੇ ਹਨ। ਇਹ ਦੇਵੀ ਸਰਪਧਾਰੀ ਹੈ ਅਤੇ ਸਰਪ ਦੇ ਕੁੰਡਲ ਉਤੇ ਬਿਰਾਜਦੀ ਹੈ। ਮਨਸਾ ਦੀ ਪੂਜਾ ਕਰਨ ਨਾਲ ਸੱਪ ਨੇੜੇ ਨਹੀਂ ਢੁਕਦਾ (ਵੇਖੋ : ਮਨਸਾ ਦੇਵੀ)।

**(ਸ-286) ਸਰਪਮੇਧ :**

ਇਕ ਤਰ੍ਹਾਂ ਦਾ ਵਿਸ਼ੇਸ਼ ਯੱਗ, ਜਿਸ ਵਿਚ ਸੱਪਾਂ ਦੀ ਬਲੀ ਦਿਤੀ ਜਾਂਦੀ ਸੀ। ਇਸ ਤਰ੍ਹਾਂ ਦੇ ਅਨੇਕਾਂ ਯੱਗ ਆਰੀਆ ਜਾਤੀ ਨੇ ਕੀਤੇ, ਪਰ ਸਭ ਤੋਂ ਪ੍ਰਸਿਧ ਸਰਪਮੇਧ ਯੱਗ ਜਿਸ ਦਾ ਸੰਕੇਤ ਪੌਰਾਣਿਕ ਕਥਾਵਾਂ ਵਿਚ ਆਉਂਦਾ ਹੈ, ਉਹ ਜਨਮੇਜਯ ਨੇ ਕੀਤਾ। ਜਨਮੇਜਯ ਨੇ ਆਪਣੇ ਪਿਤਾ ਪਰੀਖਸ਼ਤ ਦੀ ਮੌਤ ਦਾ ਬਦਲਾ ਲੈਣ ਲਈ ਅਨੇਕਾਂ ਸੱਪਾਂ ਦਾ ਬਲੀਦਾਨ ਦਿਤਾ। ਪਰੀਖਸ਼ਤ ਦੀ ਮ੍ਰਿਤੂ ਤਖਸ਼ਕ ਨਾਗ ਦੇ ਡੰਗਣ ਨਾਲ ਹੀ ਹੋਈ ਸੀ। ਆਸਤੀਕ ਨੇ ਵਿਚ ਪੈ ਕੇ, ਨਾਗਾਂ ਦੀ ਰੱਖਿਆ ਕੀਤੀ ਅਤੇ ਇਸ ਯੱਗ ਨੂੰ ਸਮਾਪਤ ਕਰਵਾਇਆ। ਜਿਸ ਥਾਂ ਇਹ ਯੱਗ ਕੀਤਾ ਗਿਆ, ਉਸ ਥਾਂ ਨੂੰ 'ਸਰਪਦਮਨ ਖੇਤਰ' ਕਿਹਾ ਜਾਣ ਲੱਗਾ, ਜੋ ਮਗਰੋਂ ਵਿਕ੍ਰਿਤ ਹੋ ਕੇ 'ਸਪੀਦੋਂ' ਦੇ ਨਾਉਂ ਨਾਲ ਪ੍ਰਸਿਧ ਹੋਇਆ (ਵੇਖੋ : ਸਪੀਦੋਂ)।

**(ਸ-287) ਸਰਪ ਰਾਜਾ :**

ਇਕ ਪ੍ਰਸਿਧ ਲੋਕ-ਕਹਾਣੀ, ਜਿਸ ਵਿਚ ਇਕ ਸਰਪ, ਰਾਜੇ ਦੀ ਕੰਨਿਆਂ ਨਾਲ ਵਿਆਹ ਕਰਦਾ ਹੈ (ਵੇਖੋ : ਨਾਗ ਰਾਜਾ)।

**(ਸ-288) ਸਰਬੰਗੀ :**

ਜੋਗੀਆਂ ਦਾ ਇਕ ਮੱਤ ਜਿਸ ਦੇ ਅਨੁਸਾਰੀ ਸ਼ਿਵ ਦੀ ਉਪਾਸ਼ਨਾ ਕਰਦੇ ਅਤੇ ਸ਼ਿਵ ਦੇ ਚਿੰਨ੍ਹ ਤ੍ਰਿਸ਼ੂਲ ਨੂੰ, ਆਪਣੇ ਕਿਸੇ ਅੰਗ ਉਤੇ ਧਾਰਨ ਕਰਦੇ ਹਨ। ਇਸੇ ਤੋਂ ਇਸ ਭੇਖ ਦਾ ਨਾਂ 'ਸਰਵ (ਸ਼ਿਵ)-ਅੰਗੀ' ਪੈ ਗਿਆ। ਇਸ ਮੱਤ ਦੇ ਅਨੁਸਾਰੀ ਮਾਸ ਸੁਰਾ ਆਦਿ ਦੇ ਖਾਣ ਪੀਣ ਤੋਂ ਪ੍ਰਹੇਜ਼ ਨਹੀਂ ਕਰਦੇ ਅਤੇ ਵਧੇਰੇ ਕਰ ਕੇ ਨਗਨ ਵਿਚਰਦੇ ਹਨ। ਕੁਝ ਸਰਬੰਗੀ, ਜਿਨ੍ਹਾਂ ਨੂੰ ਅਘੋਰੀ ਕਹਿੰਦੇ ਹਨ, ਭਖ-ਅਭਖ ਤੇ ਮਲ ਮੂਤ੍ਰ ਦਾ ਵੀ ਕੋਈ ਵਿਚਾਰ ਨਹੀਂ ਕਰਦੇ (ਵੇਖੋ : ਅਘੋਰੀ)।

ਇਕ ਧਾਰਨਾ ਅਨੁਸਾਰ ਇਸ ਮੱਤ ਦੀ ਸਿਰਜਨਾ ਮਸਤ ਨਾਥ ਜੋਗੀ ਨੇ ਕੀਤੀ। ਰੋਹਤਕ ਦੇ ਇਲਾਕੇ ਬੋਹਰ ਵਿਚ ਸਰਬੰਗੀਆਂ ਦਾ ਪ੍ਰਧਾਨ ਡੇਰਾ ਹੈ।

**(ਸ-289) ਸਰਬ ਮੰਗਲਾ :**

ਇਕ ਵਿਸ਼ੇਸ਼ ਦੇਵੀ, ਜੋ ਲਛਮੀ ਦਾ ਹੀ ਪ੍ਰਕਾਸ਼ ਰੂਪ ਹੈ। ਦੇਵੀ ਪੁਰਾਣ ਅਨੁਸਾਰ ਇਸ ਦੇਵੀ ਦਾ ਹਰ ਤਰ੍ਹਾਂ ਦੇ ਮੰਗਲਾਂ ਉਤੇ ਅਧਿਕਾਰ ਹੈ। ਹਿੰਦੂ ਮੰਗਲਾਂ ਸਮੇਂ ਇਸ ਦੇਵੀ ਦੀ ਅਰਾਧਨਾ ਕਰਦੇ ਹਨ।

**(ਸ-290) ਸ਼ਰਭ :**

(1) ਇਕ ਪੌਰਾਣਿਕ ਜਾਨਵਰ, ਜੋ ਹਿਮਾਲੀਆ ਪਰਬਤ ਵਿਚ ਰਹਿੰਦਾ ਮੰਨਿਆ ਗਿਆ ਹੈ। ਇਹ ਅੱਠ-ਟੰਗਾ ਪਸ਼ੂ ਬੜੀ ਵਿਕਰਾਲ ਸ਼ਕਲ ਦਾ ਹੈ ਅਤੇ ਇਤਨਾ ਬਲਵਾਨ ਹੈ ਕਿ ਸ਼ੇਰ ਨੂੰ ਵੀ ਆਪਣਾ ਸ਼ਿਕਾਰ ਬਣਾ ਲੈਂਦਾ ਹੈ।

(2) ਰਾਮ-ਪੱਖੀ ਵਾਨਰਾਂ ਵਿਚੋਂ ਇਕ ਦਾ ਨਾਂ।

**(ਸ-291) ਸਰਭੰਗ :**

ਇਕ ਰਿਸ਼ੀ ਜੋ ਦੰਡਕ ਬਣ ਵਿਚ ਤੱਪ ਕੀਤਾ ਕਰਦਾ ਸੀ। ਬਨਬਾਸ ਦੇ ਦਿਨਾਂ ਵਿਚ, ਰਾਮ ਚੰਦਰ ਸੀਤਾ ਦੇ ਨਾਲ, ਜਦੋਂ ਦੰਡਕ ਬਣ ਵਿਚ ਗਏ, ਤਾਂ ਸਰਭੰਗ ਨੇ ਰਾਮ ਚੰਦਰ ਦੇ ਚਰਨਾਂ ਉਤੇ ਡਿਗਦੇ ਹੋਏ ਕਿਹਾ ਕਿ ਹੁਣ ਉਸ ਦੀ ਹੋਰ ਕੋਈ ਕਾਮਨਾ ਨਹੀਂ ਰਹੀ, ਇਸ ਲਈ ਹੁਣ ਉਹ ਸਵਰਗ ਧਾਮ ਜਾਣਾ ਚਾਹੁੰਦਾ ਹੈ। ਸਰਭੰਗ ਨੇ ਖ਼ੁਦ ਹੀ ਆਪਣੀ ਚਿਤਾ ਬਣਾ ਕੇ ਆਤਮ-ਸਮਰਪਣ ਕੀਤਾ। ਰਾਮਾਇਣ ਅਨੁਸਾਰ ਚਿਤਾ ਵਿਚੋਂ ਸਰਭੰਗ ਇਕ ਸੁੰਦਰ ਨੌਜਵਾਨ ਦੇ ਰੂਪ ਵਿਚ ਪ੍ਰਗਟ ਹੋਇਆ ਅਤੇ ਇਸੇ ਰੂਪ ਵਿਚ ਉਹ ਸਵਰਗ ਲੋਕ ਨੂੰ ਚਲਾ ਗਿਆ।

**(ਸ-292) ਸਰਬਾਲਾ :**

(ਵੇਖੋ : ਸਬਾਲਾ)।

**(ਸ-293) ਸਰਮਦ :**

ਇਕ ਪ੍ਰਸਿਧ ਸੂਫ਼ੀ ਫ਼ਕੀਰ, ਜੋ ਔਰੰਗਜ਼ੇਬ

ਦਾ ਸਮਕਾਲੀ ਸੀ। ਸਰਮਦ ਦੀ ਕਬਰ ਦਿੱਲੀ ਵਿਚ ਸ਼ਾਹੀ ਮਸਜਦ ਦੇ ਲਾਗੇ ਹੈ। ਸਰਮਦ ਦੇ ਮੁਢਲੇ ਜੀਵਨ ਬਾਰੇ ਬਹੁਤ ਘਟ ਸਾਮਗ੍ਰੀ ਪ੍ਰਾਪਤ ਹੈ। ਕਿਹਾ ਜਾਂਦਾ ਹੈ ਕਿ ਸਰਮਦ ਈਰਾਨ ਦੇ ਕਾਸ਼ਾਨ ਨਗਰ ਦੇ ਇਕ ਯਹੂਦੀ ਪਰਿਵਾਰ ਵਿਚ ਜੰਮਿਆ। ਇਕ ਰਵਾਇਤ ਅਨੁਸਾਰ ਇਹ ਯਹੂਦੀ ਸੌਦਾਗਰ ਸੀ, ਜੋ ਵਪਾਰ ਦੇ ਸਿਲਸਿਲੇ ਵਿਚ, ਸ਼ਾਹਜਹਾਨ ਦੇ ਰਾਜ ਸਮੇਂ, ਈਰਾਨ ਤੋਂ ਹਿੰਦੁਸਤਾਨ ਆਇਆ। ਪਹਿਲਾਂ ਕੁਝ ਚਿਰ ਸਰਮਦ ਥੱਟੇ (ਸਿੰਧ) ਵਿਚ ਵਪਾਰ ਕਰਦਾ ਰਿਹਾ। ਉਥੇ ਉਸ ਦਾ ਇਸ਼ਕ ਇਕ ਹਿੰਦੂ ਲੜਕੇ ਨਾਲ ਹੋ ਗਿਆ। ਫਿਰ ਸਰਮਦ ਦਿੱਲੀ ਆ ਕੇ ਹੀਰੇ ਮੋਤੀਆਂ ਦਾ ਵਪਾਰ ਕਰਨ ਲੱਗਾ। ਮਗਰੋਂ ਵੇਦਾਂਤੀਆਂ ਤੇ ਸੂਫ਼ੀ ਫ਼ਕੀਰਾਂ ਦੀ ਸੰਗਤ ਵਿਚ ਸਰਮਦ ਦਾ ਚਿੱਤ ਦੁਨੀਆਂ ਤੋਂ ਉਪਰਾਮ ਹੋ ਗਿਆ ਅਤੇ ਇਸ ਨੇ ਆਪਣੀ ਸਾਰੀ ਦੌਲਤ ਗ਼ਰੀਬਾਂ ਵਿਚ ਵੰਡ ਦਿਤੀ। ਦਿੱਲੀ ਦੇ ਇਕ ਫ਼ਕੀਰ 'ਹਰੇ ਭਰੇ ਸਾਹਿਬ' ਦੇ ਅਸਰ ਹੇਠਾਂ ਸਰਮਦ ਨੇ ਇਸਲਾਮ ਮੱਤ ਧਾਰਨ ਕਰ ਲਿਆ ਅਤੇ ਹਰ ਵੇਲੇ ਸੂਫ਼ੀ ਫ਼ਕੀਰਾਂ ਦੀ ਸੰਗਤ ਵਿਚ ਰਹਿਣ ਲੱਗਾ।

ਸਰਮਦ ਵੇਦਾਂਤੀ ਵਿਚਾਰਾਂ ਦਾ ਹੋਣ ਕਰ ਕੇ ਸ਼ਰ੍ਹਾ ਫ਼ਿਕਾ ਦੀ ਪਰਵਾਹ ਘਟ ਹੀ ਕਰਦਾ ਸੀ; ਉਹ ਹਮੇਸ਼ਾਂ ਮਨ ਦੀ ਮੌਜ ਵਿਚ ਰਹਿੰਦਾ। ਦਾਰਾ ਸ਼ਿਕੋਹ ਨਾਲ ਸਰਮਦ ਦੀ ਨਿੱਘੀ ਦੋਸਤੀ ਸੀ ਤੇ ਦੋਹਾਂ ਵਿਚ ਨਿੱਤ ਬਚਨ ਬਿਲਾਸ ਹੁੰਦੇ ਰਹਿੰਦੇ ਸਨ। ਸਰਮਦ ਨੇ ਫ਼ਾਰਸੀ ਵਿਚ ਕੁਝ ਰੁਬਾਈਆਂ ਵੀ ਲਿਖੀਆਂ, ਜੋ ਉਹ ਦਿੱਲੀ ਦੇ ਬਜ਼ਾਰਾਂ ਵਿਚ, ਉੱਚੀ ਸੁਰ ਵਿਚ, ਗਾਇਆ ਕਰਦਾ ਸੀ। ਕਈ ਵਾਰ ਸਰਮਦ ਨੂੰ ਅਜਿਹਾ ਹਾਲ ਪੈਂਦਾ ਕਿ ਉਹ ਆਪਣੇ ਕਪੜੇ ਫਾੜ ਦੇਂਦਾ ਤੇ ਨੰਗਾ ਹੀ ਵਿਚਰਨ ਲੱਗਦਾ। ਔਰੰਗਜ਼ੇਬ ਨੇ ਤਖ਼ਤ ਉਤੇ ਬੈਠਦੇ ਸਾਰ ਕਈ ਹੋਰ ਸੂਫ਼ੀਆਂ ਦੇ ਨਾਲ, ਸਰਮਦ ਨੂੰ ਵੀ ਗ੍ਰਿਫ਼ਤਾਰ ਕਰ ਲਿਆ। ਸਰਮਦ ਨੂੰ ਜ਼ਬਰਦਸਤੀ ਕਪੜੇ ਪਹਿਨਾ ਕੇ, ਜੁੰਮੇ ਦੇ ਦਿਨ ਨਿਮਾਜ਼ ਪੜ੍ਹਨ ਲਈ, ਸ਼ਾਹੀ ਮਸਜਦ ਵਿਚ ਲਿਆਂਦਾ ਗਿਆ। ਜਦੋਂ ਮੁੱਲਾ ਨਿਮਾਜ਼ ਪੜ੍ਹ ਰਿਹਾ ਸੀ, ਤਾਂ ਸਰਮਦ ਨੇ ਜ਼ਮੀਨ ਉਤੇ ਜ਼ੋਰ ਜ਼ੋਰ ਨਾਲ ਪੈਰ ਮਾਰਦਿਆਂ ਹੋਇਆਂ ਥੁਕ ਦਿਤਾ। ਪੁੱਛਣ ਉਤੇ, ਸਰਮਦ ਨੇ ਕਿਹਾ ਕਿ ਮੁੱਲਾ ਦੀ ਬਿਰਤੀ ਇਕਾਗਰ ਨਹੀਂ, ਅਜਿਹੀ ਨਿਮਾਜ਼ ਦਾ ਕੋਈ ਲਾਭ ਨਹੀਂ।

ਜਦੋਂ ਇਸ ਗੱਲ ਦੀ ਖ਼ਬਰ ਔਰੰਗਜ਼ੇਬ ਨੂੰ ਮਿਲੀ, ਤਾਂ ਉਸ ਨੇ ਸਰਮਦ ਨੂੰ ਕਤਲ ਕਰਨ ਦਾ ਹੁਕਮ ਦਿਤਾ। ਸਰਮਦ ਨੂੰ ਸ਼ਾਹੀ ਮਸਜਦ ਦੇ ਪੈਰਾਂ ਵਿਚ ਕਤਲ ਕਰ ਦਿਤਾ ਗਿਆ। ਇਹ ਘਟਨਾ 1661 ਈਸਵੀ ਦੀ ਹੈ। ਰਵਾਇਤ ਹੈ ਕਿ ਜਦੋਂ ਸਰਮਦ ਦਾ ਸਿਰ ਧੜ ਨਾਲੋਂ ਵੱਖ ਹੋਇਆ, ਤਾਂ ਸਰਮਦ ਨੇ ਉੱਚੀ ਸੁਰ ਵਿਚ ਕਲਮਾ ਪੜ੍ਹਿਆ। ਫਿਰ ਵੱਢੇ ਹੋਏ ਸਿਰ ਨੂੰ ਹੱਥਾਂ ਵਿਚ ਚੁਕ ਕੇ, ਨਚਦਾ ਤੇ ਭੁੜਕਦਾ ਹੋਇਆ, ਉਹ ਸ਼ਾਹੀ ਮਸਜਦ ਦੀਆਂ ਪਉੜੀਆਂ ਚੜ੍ਹਨ ਲੱਗਾ।

ਇਹ ਮੋਅਜਜ਼ਾ ਵੇਖ ਕੇ ਔਰੰਗਜ਼ੇਬ ਤੇ ਉਸ ਦੇ ਮੁਲਾਣੇ ਸਭ ਘਬਰਾ ਗਏ। ਉਨ੍ਹਾਂ ਨੇ ਸਰਮਦ ਦੇ ਉਸਤਾਦ ਮੁਲਾਣੇ ਜੀਵਨ ਨੂੰ ਸੱਦਿਆ, ਜਿਸ ਦੀ ਪ੍ਰੇਰਨਾ ਨਾਲ ਸਰਮਦ ਪਉੜੀਆਂ ਉਤਰ ਆਇਆ ਤੇ ਉਸ ਥਾਂ 'ਤੇ ਢੇਰੀ ਹੋ ਗਿਆ, ਜਿਥੇ ਉਸ ਦੀ ਕਬਰ ਬਣੀ ਹੋਈ ਹੈ। ਸਰਮਦ ਦੀ ਕਬਰ ਉਪਰੋਂ ਲਾਲ ਰੰਗ ਨਾਲ ਰੰਗੀ ਹੋਈ ਹੈ। ਉਸ ਨੂੰ ਸ਼ਹੀਦ ਗਿਣਿਆ ਜਾਂਦਾ ਹੈ। ਹਰ ਸਾਲ ਸਰਮਦ ਦੀ ਕਬਰ ਉਤੇ ਉਰਸ ਦਾ ਮੇਲਾ ਲੱਗਦਾ ਹੈ। ਸਰਮਦ ਦੀ ਕਬਰ ਦੇ ਨਾਲ ਹੀ ਇਕ ਹੋਰ ਕਬਰ ਹੈ, ਜੋ ਉਸ ਦੇ ਮੁਰਸ਼ਦ 'ਹਰੇ ਭਰੇ ਸਾਹਿਬ' ਦੀ ਹੈ, ਇਸ ਕਬਰ ਦਾ ਰੰਗ ਹਰਾ ਹੈ।

**(ਸ-294) ਸਰਮਾ :**

(ੳ) ਰਿਗ ਵੇਦ ਅਨੁਸਾਰ ਇੰਦਰ ਦੀ ਕੁੱਤੀ, ਜਿਸ ਨੇ ਚੌਹਾਂ ਅੱਖਾਂ ਵਾਲੇ ਕਾਲੇ ਤੇ ਭੂਰੇ ਰੰਗ ਦੇ ਦੋ ਕੁੱਤਿਆਂ, ਸਯਾਮ ਤੇ ਸਬਲ ਨੂੰ, ਜਨਮ ਦਿਤਾ। ਇਹ ਦੋਵੇਂ ਕੁੱਤੇ ਯਮ ਨਗਰੀ ਦੀ ਰਾਖੀ ਕਰਦੇ ਹਨ ਅਤੇ ਇਨ੍ਹਾਂ ਦੋਹਾਂ ਨੂੰ ਮਾਂ ਦੇ ਨਾਂ ਉਤੇ ਸਾਰਮੇਯ ਵੀ ਕਿਹਾ ਜਾਂਦਾ ਹੈ। ਰਿਗ ਵੇਦ ਦੀ ਇਕ ਕਥਾ ਅਨੁਸਾਰ, ਜਦੋਂ ਪਣਿਸ ਦੈਂਤ ਨੇ, ਇੰਦਰਪੁਰੀ ਵਿਚੋਂ ਗਊਆਂ ਚੁਰਾ ਕੇ, ਕਿਸੇ ਗੁਫਾ ਵਿਚ ਛੁਪਾ ਦਿਤੀਆਂ ਸਨ, ਤਾਂ ਸਰਮਾ ਨੇ ਗਊਆਂ ਦਾ ਪਿੱਛਾ ਕਰ ਕੇ ਉਨ੍ਹਾਂ ਨੂੰ ਲੱਭਿਆ ਸੀ। ਇਸ ਵੈਦਿਕ ਕਥਾ ਤੋਂ ਇਕ ਪੌਰਾਣਿਕ ਕਹਾਣੀ ਦੀ ਉਤਪੱਤੀ ਹੋਈ, ਜਿਸ ਵਿਚ, ਸਰਮਾ ਦਾ ਊਸ਼ਾ ਦੇ ਰੂਪ ਵਿਚ, ਗਊਆਂ ਦਾ ਕਿਰਨਾਂ ਦੀ ਸ਼ਕਲ ਵਿਚ ਅਤੇ ਪਣਿਸ ਦਾ ਰਾਤ ਦੇ ਰੂਪ ਵਿਚ, ਮਾਨਵੀਕਰਣ ਕੀਤਾ ਗਿਆ। ਰਾਤ ਹਰ ਰੋਜ਼ ਗਊਆਂ ਅਥਵਾ ਸੂਰਜ ਦੀਆਂ ਕਿਰਨਾਂ ਨੂੰ ਚੁਰਾ ਕੇ ਲੈ ਜਾਂਦੀ ਹੈ, ਜਿਸ ਨੂੰ ਊਸ਼ਾ ਮੁੜ ਲਭ ਕੇ ਲੈ ਆਉਂਦੀ ਹੈ।

(ਅ) ਭਾਗਵਤ ਪੁਰਾਣ ਅਨੁਸਾਰ ਸਰਮਾ ਦਕਸ਼ ਦੀ ਇਕ ਪੁਤਰੀ ਅਤੇ ਕਸ਼ਯਪ ਦੀ ਪਤਨੀ ਸੀ, ਇਸੇ ਤੋਂ ਸੰਸਾਰ ਦੇ ਜੰਗਲੀ ਪਸ਼ੂਆਂ ਦੀ ਉਤਪੱਤੀ ਹੋਈ।

(ੲ) ਰਾਮਾਇਣ ਅਨੁਸਾਰ ਸਰਮਾ ਸ਼ੈਲੂਖ ਗੰਧਰਵ ਦੀ ਲੜਕੀ ਅਤੇ ਵਿਭੀਸ਼ਣ ਦੀ ਪਤਨੀ ਸੀ। ਜਦੋਂ ਰਾਵਣ ਨੇ ਸੀਤਾ ਨੂੰ ਬੰਦੀ ਬਣਾ ਕੇ ਅਸ਼ੋਕ ਵਾਟਕਾ ਵਿਚ ਰਖਿਆ, ਤਾਂ ਸਰਮਾ ਹੀ ਉਸ ਦੀ ਦੇਖਭਾਲ ਕੀਤਾ ਕਰਦੀ ਸੀ ਅਤੇ ਇਸ ਦਾ ਸੀਤਾ ਨਾਲ ਵਰਤਾਰਾ ਬਹੁਤ ਹੀ ਚੰਗਾ ਸੀ।

**(ਸ-295) ਸਰਮਿਸ਼ਠਾ :**

ਵ੍ਰਿਸ਼ਪਰਵਨ ਦਾਨਵ ਦੀ ਲੜਕੀ, ਯਯਾਤੀ ਦੀ ਪਤਨੀ ਅਤੇ ਪੁਰੂ ਦੀ ਮਾਂ; ਸਰਮਿਸ਼ਠਾ ਸ਼ੁਕ੍ਰ ਦੀ ਧੀ ਦੇਵਯਾਨੀ ਦੀ ਸਖੀ ਸੀ। ਇਕ ਵਾਰ ਦੇਵਯਾਨੀ ਅਤੇ ਸਰਮਿਸ਼ਠਾ ਨਦੀ ਉਤੇ ਇਸ਼ਨਾਨ ਕਰਨ ਲਈ ਗਈਆਂ, ਤਾਂ ਵਾਯੂ ਦੇਵਤੇ ਨੇ ਉਨ੍ਹਾਂ ਦੇ ਕਪੜੇ ਬਦਲ ਦਿਤੇ। ਕਪੜੇ ਪਹਿਨਣ ਉਪ੍ਰੰਤ ਦੋਵੇਂ ਇਕ ਦੂਜੇ ਨਾਲ ਕਪੜਿਆਂ ਦੀ ਗੱਲ ਤੋਂ ਝਗੜਨ ਲੱਗੀਆਂ। ਦੇਵਯਾਨੀ ਇਤਨੇ ਰੁਖੇ ਲਹਿਜੇ ਵਿਚ ਬੋਲੀ ਕਿ ਸਰਮਿਸ਼ਠਾ ਨੇ ਕਰੋਧ ਵਿਚ ਆ ਕੇ ਉਸ ਦੇ ਮੂੰਹ ਉਤੇ ਚੁਪੇੜ ਕੱਢ ਮਾਰੀ ਅਤੇ ਉਸ ਨੂੰ ਇਕ ਅੰਨ੍ਹੇ ਖੂਹ ਵਿਚ ਧਕੇਲ ਦਿਤਾ। ਦੇਵਯਾਨੀ ਨੂੰ ਰਾਜਾ ਯਯਾਤੀ ਨੇ ਖੂਹ ਵਿਚੋਂ ਬਾਹਰ ਕੱਢਿਆ। ਪਰ ਅਪਮਾਨਤ ਦੇਵਯਾਨੀ ਨੇ ਘਰ ਵਾਪਸ ਜਾਣ ਤੋਂ ਇਨਕਾਰ ਕਰ ਦਿਤਾ। ਸ਼ੁਕ੍ਰ ਨੇ ਵੀ ਦੁਖੀ ਹੋ ਕੇ ਨਗਰ ਨੂੰ ਛੱਡ ਦੇਣ ਦਾ ਫ਼ੈਸਲਾ ਕੀਤਾ। ਦੇਵਤਿਆਂ ਨੇ ਵਿਚ ਪੈ ਕੇ ਸੁਲਹ ਕਰਵਾਈ। ਸ਼ੁਕ੍ਰ ਇਸ ਸ਼ਰਤ ਉਤੇ ਰਾਜ਼ੀ ਹੋਇਆ ਕਿ ਦੇਵਯਾਨੀ ਦੇ ਵਿਆਹ ਉਤੇ ਸਰਮਿਸ਼ਠਾ ਉਸ ਦੀ ਦਾਸੀ ਦੇ ਰੂਪ ਵਿਚ, ਭੇਟ ਕੀਤੀ ਜਾਵੇਗੀ। ਸਰਮਿਸ਼ਠਾ ਦਾ ਪਿਉ, ਵ੍ਰਿਸ਼ਪਰਵਨ ਇਹ ਗੱਲ ਮੰਨ ਗਿਆ। ਦੇਵਯਾਨੀ ਦਾ ਵਿਆਹ ਜਦੋਂ ਯਯਾਤੀ ਨਾਲ ਹੋਇਆ, ਤਾਂ ਸਰਮਿਸ਼ਠਾ ਉਸ ਦੀ ਦਾਸੀ ਬਣ ਕੇ ਨਾਲ ਭੇਜੀ ਗਈ। ਪਰੰਤੂ ਸਰਮਿਸ਼ਠਾ ਨੇ ਯਯਾਤੀ ਨੂੰ ਆਪਣੇ ਰੂਪ ਨਾਲ ਮੋਹ ਲਿਆ ਤੇ ਉਸ ਨੇ ਸਰਮਿਸ਼ਠਾ ਨਾਲ ਵੀ ਵਿਆਹ ਕਰਵਾ ਲਿਆ। ਸਰਮਿਸ਼ਠਾ ਦੇ ਉਦਰ ਤੋਂ ਯਯਾਤੀ ਦਾ ਇਕ ਪੁੱਤਰ ਪੁਰੂ ਜੰਮਿਆ, ਜੋ ਕੌਰਵਾਂ ਤੇ ਪਾਂਡਵਾਂ ਦਾ ਵਡੇਰਾ ਸੀ।

**(ਸ-296) ਸਰਲੋਚਨਾ :**

ਮੇਘਨਾਦ ਦੀ ਪਤਨੀ (ਵੇਖੋ : ਸਲੋਚਨਾ)।

**(ਸ-297) ਸਰਵਚੇਤਨਵਾਦ :**

(ਵੇਖੋ : ਸੁਚੇਤਨਵਾਦ)।

**(ਸ-298) ਸਰਵਣ ਕੁਮਾਰ :**

ਅੰਧਕ ਰਿਸ਼ੀ ਦਾ ਪੁੱਤਰ; ਸਰਵਣ ਕੁਮਾਰ ਦਾ ਅਸਲ ਨਾਉਂ ਸਿੰਧ ਸੀ। ਆਪਣੇ ਮਾਤਾ ਪਿਤਾ ਲਈ ਬੇਅੰਤ ਘਾਲਣਾ ਘਾਲਣ ਕਰ ਕੇ ਉਹ ਆਦਰਸ਼ਕ ਪੁੱਤਰ ਦੇ ਤੌਰ ਉਤੇ ਪ੍ਰਸਿਧ ਹੈ। ਰਾਮਾਇਣ ਦੀ ਇਕ ਕਥਾ ਅਨੁਸਾਰ ਸਰਵਣ ਕੁਮਾਰ ਦੇ ਮਾਤਾ ਪਿਤਾ ਦੋਵੇਂ ਹੀ ਅੰਨ੍ਹੇ ਸਨ। ਉਹ ਦੋਹਾਂ ਨੂੰ ਵਹਿੰਗੀ ਉਤੇ ਬਿਠਾ ਕੇ ਤੀਰਥਾਂ

ਦੀ ਯਾਤ੍ਰਾ ਕਰਵਾਇਆ ਕਰਦਾ ਸੀ। ਇਕ ਦਿਨ ਤ੍ਰਿਕਾਲਾਂ ਵੇਲੇ ਸਰਵਣ ਵਹਿੰਗੀ ਚੁਕੀ, ਕਿਸੇ ਜੰਗਲ ਵਿਚੋਂ ਲੰਘ ਰਿਹਾ ਸੀ, ਕਿ ਉਸ ਦੇ ਮਾਤਾ ਪਿਤਾ ਨੂੰ ਸਖ਼ਤ ਪਿਆਸ ਲੱਗੀ। ਵਹਿੰਗੀ ਨੂੰ ਇਕ ਰੁੱਖ ਹੇਠਾਂ ਖੜੀ ਕਰ ਕੇ, ਸਰਵਣ ਖ਼ੁਦ ਕਿਸੇ ਛੰਭ ਵਿਚੋਂ ਲੋਟਾ ਭਰਨ ਲਈ ਗਿਆ। ਦੇਵਨੇਤ ਰਾਜਾ ਦਸਰਥ ਉਸੇ ਜੰਗਲ ਵਿਚ ਸ਼ਿਕਾਰ ਖੇਡ ਰਿਹਾ ਸੀ। ਤ੍ਰਿਕਾਲਾਂ ਦੇ ਘੁਸਮੁਸੇ ਵਿਚ, ਦਸਰਥ ਨੇ ਸਰਵਣ ਨੂੰ ਹਿਰਨ ਸਮਝ ਕੇ, ਸ਼ਬਦ-ਬੇਧੀ ਬਾਣ ਚਲਾਇਆ, ਜਿਸ ਨਾਲ ਸਰਵਣ ਸਖ਼ਤ ਘਾਇਲ ਹੋ ਗਿਆ ਅਤੇ ਦਸਰਥ ਨੂੰ ਆਪਣੇ ਅੰਨ੍ਹੇ ਮਾਤਾ ਪਿਤਾ ਦਾ ਟਿਕਾਣਾ ਦਸ ਕੇ ਉਹ ਪ੍ਰਾਣ ਤਿਆਗ ਗਿਆ। ਜਦੋਂ ਦਸਰਥ ਨੇ, ਇਸ ਦੁਰਘਟਨਾ ਦੀ ਖ਼ਬਰ ਅੰਧਕ ਨੂੰ ਦਿਤੀ ਅਤੇ ਨਾਲ ਹੀ ਆਪਣੀ ਕਰਨੀ ਉਤੇ ਪਸਚਾਤਾਪ ਕੀਤਾ, ਤਾਂ ਅੰਧਕ ਨੇ ਦਸਰਥ ਨੂੰ ਸਰਾਪ ਦੇਂਦਿਆਂ ਕਿਹਾ ਕਿ ਜਿਵੇਂ ਅਸੀਂ ਸਰਵਣ ਦੇ ਵਿਛੋੜੇ ਵਿਚ ਵਿਆਕੁਲ ਹੋ ਕੇ ਪ੍ਰਾਣ ਤਿਆਗ ਰਹੇ ਹਾਂ, ਉਸੇ ਤਰ੍ਹਾਂ ਤੂੰ ਵੀ ਆਪਣੇ ਪੁਤਰ ਦੇ ਵਿਛੋੜੇ ਵਿਚ ਤੜਪ ਤੜਪ ਕੇ ਸੁਆਸ ਤਿਆਗੇਂਗਾ।

ਸਰਵਣ ਕੁਮਾਰ ਨੇ, ਆਪਣੇ ਅੰਨ੍ਹੇ ਮਾਤਾ ਪਿਤਾ ਦੀ ਸੇਵਾ, ਜਿਸ ਲਗਨ ਤੇ ਸ਼ਰਧਾ ਨਾਲ ਕੀਤੀ, ਉਹ ਕਹਾਵਤ ਬਣ ਗਈ ਹੈ। ਪੰਜਾਬੀ ਵਿਚ ਸਰਵਣ ਕੁਮਾਰ ਬਾਰੇ ਕਈ ਕਾਵਿ-ਕਥਾਵਾਂ ਮਿਲਦੀਆਂ ਹਨ, ਜਿਨ੍ਹਾਂ ਵਿਚ ਸਰਵਣ ਦੀ ਮਾਪਿਆਂ ਪ੍ਰਤੀ ਸੇਵਾ ਭਾਵਨਾ ਤੇ ਦਸਰਥ ਹੱਥੋਂ ਮਾਰੇ ਜਾਣ ਦੀ ਘਟਨਾ, ਬੜੇ ਮਾਰਮਿਕ ਸ਼ਬਦਾਂ ਵਿਚ ਵਰਨਣ ਕੀਤੀ ਮਿਲਦੀ ਹੈ। ਕਿਸੇ ਪ੍ਰਸਿਧ ਕਵੀ ਨੇ, ਭਾਵੇਂ ਇਸ ਪੌਰਾਣਿਕ ਕਥਾ ਨੂੰ ਕਾਵਿ-ਰੂਪ ਵਿਚ ਪੇਸ਼ ਨਹੀਂ ਕੀਤਾ, ਪਰ ਪਟੜੀਆਂ ਉਤੇ ਵਿਕਣ ਵਾਲੇ ਬਾਜ਼ਾਰੀ ਕਿੱਸਿਆਂ ਵਿਚ, ਸਰਵਣ ਦੀ ਕਥਾ ਦੀਆਂ ਪ੍ਰਤੀਆਂ ਆਮ ਮਿਲਦੀਆਂ ਹਨ। ਲੋਕ ਗੀਤਾਂ ਵਿਚ ਸਰਵਣ ਇਕ ਆਦਰਸ਼ ਪੁੱਤਰ ਹੀ ਨਹੀਂ, ਇਕ ਮੋਹ-ਭਿੱਜਾ ਵੀਰ ਵੀ ਹੈ: 'ਸਰਵਣ ਬੀਰ ਬਿਨਾਂ ਮੇਰੀ ਗਠੜੀ ਬਣਾਂ ਵਿਚ ਰੁਲਦੀ।'

(ਸ-299) ਸ੍ਰਵਣ ਨਛਤ੍ਰ:

ਇਕ ਨਛਤ੍ਰ, ਜਿਸ ਦੀਆਂ ਪਹਿਲੀਆਂ ਚਾਰ ਕਲਾ ਸ਼ੁਭ ਮੰਨੀਆਂ ਜਾਂਦੀਆਂ ਹਨ। ਜੋਤਿਸ਼ ਅਨੁਸਾਰ, ਇਸ ਲਗਨ ਵਿਚ, ਜੇ ਵੈਰੀ ਉਤੇ ਹੱਲਾ ਬੋਲਿਆ ਜਾਵੇ, ਤਾਂ ਫ਼ਤਹਿ ਕਦਮ ਚੁੰਮਦੀ ਹੈ। ਇਸ ਲਗਨ ਨੂੰ ਇਸੇ ਫਲ ਤੋਂ 'ਅਭਿਜਿਤ' ਵੀ ਕਿਹਾ ਜਾਂਦਾ ਹੈ। ਰਾਮਾਇਣ ਅਨੁਸਾਰ, ਰਾਮ ਚੰਦਰ ਨੇ ਇਸੇ ਲਗਨ ਸਮੇਂ ਲੰਕਾ ਉਤੇ ਧਾਵਾ ਬੋਲਿਆ ਸੀ। (ਵੇਖੋ : ਅਭਿਜਿਤ)।

(ਸ-300) ਸ੍ਰਵਣਤਬੀਜ:

ਇਕ ਦੈਂਤ, ਜੋ ਸੁੰਭ ਦਾ ਮੰਤਰੀ ਤੇ ਸੈਨਾਪਤੀ ਸੀ। ਮਾਰਕੰਡੇ ਪੁਰਾਣ ਅਨੁਸਾਰ ਸ੍ਰਵਣਤਬੀਜ ਨੂੰ ਵਰ ਪ੍ਰਾਪਤ ਸੀ ਕਿ ਜਿਥੇ ਇਸ ਦੇ ਲਹੂ ਦੀ ਬੂੰਦ ਡਿਗੇਗੀ, ਉਥੋਂ ਹੀ ਇਕ ਨਵਾਂ ਤੇ ਉਤਨਾ ਹੀ ਬਲਵਾਨ ਸ੍ਰਵਣਤਬੀਜ ਪੈਦਾ ਹੋ ਜਾਵੇਗਾ। ਦੁਰਗਾ ਦੇ ਦੈਂਤਾਂ ਨਾਲ ਹੋਏ ਯੁਧ ਵਿਚ, ਦੁਰਗਾ ਸ੍ਰਵਣਤਬੀਜ ਨਾਲ ਦੂ-ਬ-ਦੂ ਹੋ ਕੇ ਲੜੀ। ਪਰ ਜਿਉਂ ਜਿਉਂ ਦੁਰਗਾ ਉਸ ਨੂੰ ਘਾਇਲ ਕਰਦੀ, ਉਸ ਦੇ ਲਹੂ ਵਿਚੋਂ ਅਨੇਕਾਂ ਹੋਰ ਦੈਂਤ ਪੈਦਾ ਹੋ ਕੇ ਦੁਰਗਾ ਨਾਲ ਯੁਧ ਕਰਨ ਲੱਗਦੇ। ਅਖ਼ੀਰ ਦੁਰਗਾ ਵਿਚੋਂ ਕਾਲੀ ਪ੍ਰਗਟ ਹੋਈ, ਜੋ ਸ੍ਰਵਣਤਬੀਜ ਦੇ ਲਹੂ ਨੂੰ ਧਰਤੀ ਉਤੇ ਡਿੱਗਣ ਤੋਂ ਪਹਿਲੋਂ ਹੀ ਚਟਦੀ ਰਹੀ। ਇਸ ਤਰ੍ਹਾਂ ਹੋਰ ਦੈਂਤ ਉਤਪੰਨ ਨਾ ਹੋ ਸਕੇ ਅਤੇ ਦੁਰਗਾ ਨੇ ਇਸ ਦੈਂਤ ਨੂੰ ਨਸ਼ਟ ਕਰ ਦਿਤਾ। ਇਸ ਦੈਂਤ ਨੂੰ ਰਕਤਬੀਜ ਵੀ ਕਿਹਾ ਜਾਂਦਾ ਹੈ। ਚੰਡੀ ਦੀ ਵਾਰ ਵਿਚ, ਇਸ ਦੈਂਤ ਦੀ ਚੰਡੀ ਨਾਲ ਹੋਈ ਯੁਧ ਦਾ ਵਿਸਥਾਰ ਨਾਲ ਵਰਨਣ ਮਿਲਦਾ ਹੈ – "ਸਿਰਿ ਵਿਚ ਤੇਗ ਵਗਾਈ ਸ੍ਰਵਣਤਬੀਜ ਦੇ। ਅਗਣਤ ਦਾਨੋ ਭਾਰੇ ਹੋਏ ਲੋਹੂਆਂ" (ਚੰਡੀ ਦੀ ਵਾਰ)।

(ਸ-301) ਸਰਵਰ:

(1) ਨਿਗਾਹੇ ਦਾ ਪੀਰ, ਸਖੀ ਸਰਵਰ (ਵੇਖੋ : ਸਖੀ ਸਰਵਰ)।

(2) ਹਜ਼ਰਤ ਮੁਹੰਮਦ ਸਾਹਿਬ ਲਈ ਵਰਤਿਆ ਜਾਂਦਾ ਸਨਮਾਨ ਬੋਧਿਕ ਸ਼ਬਦ।

(ਸ-302) ਸ਼ਰਵਰੀ:

ਇਕ ਭੀਲਣੀ ਜਿਸ ਦੇ ਜੂਠੇ ਬੇਰ ਸ੍ਰੀ ਰਾਮ ਚੰਦਰ ਨੇ ਖਾਧੇ ਸਨ (ਵੇਖੋ : ਭੀਲਣੀ)।

(ਸ-303) ਸਰਵਰੀਆ:

ਸਖੀ ਸਰਵਰ ਦਾ ਅਨੁਸਾਰੀ, ਜਿਸ ਨੂੰ ਸੁਲਤਾਨੀ ਵੀ ਕਿਹਾ ਜਾਂਦਾ ਹੈ (ਵੇਖੋ : ਸੁਲਤਾਨੀ)।

(ਸ-304) ਸ਼ਰ੍ਹਾ ਸੁਆਬ:

ਸੁਆਬ ਦੇ ਚਾਰ ਕੰਮ, ਜੋ ਸ਼ਰ੍ਹਾ ਦੇ ਅਨੁਕੂਲ ਹਨ। ਮੁਸਲਮਾਨੀ ਅਕੀਦੇ ਅਨੁਸਾਰ ਇਹ ਚਾਰ ਕੰਮ ਇਸ ਪ੍ਰਕਾਰ ਹਨ:

(ੳ) ਪੰਜ ਵੇਲੇ ਨਿਮਾਜ਼ ਪੜ੍ਹਨੀ, (ਅ) ਜ਼ਕਾਤ ਦੇਣੀ, (ੲ) ਰੋਜ਼ੇ ਰਖਣੇ, (ਸ) ਮੱਕੇ ਦੀ ਜ਼ਿਆਰਤ ਕਰਨੀ। ਇਨ੍ਹਾਂ ਚੋਹਾਂ ਕੰਮਾਂ ਨੂੰ ਮੁਸਲਮਾਨ ਸ਼ਰ੍ਹਾ ਸੁਆਬ ਕਹਿੰਦੇ ਹਨ।

(ਸ-305) ਸ਼ਰ੍ਹਾ ਜਵਾਬ:

ਮੁਸਲਮਾਨਾਂ ਵਿਚ, ਨਿਕਾਹ ਦੇ ਵੇਲੇ, ਕਾਜ਼ੀ ਤਿੰਨ ਵਾਰ ਦੂਲ੍ਹੇ ਤੇ ਦੁਲ੍ਹਨ ਤੋਂ, ਉਨ੍ਹਾਂ ਦੀ ਨਿਕਾਹ ਬਾਰੇ ਰਜ਼ਾਮੰਦੀ ਪੁਛਦਾ ਹੈ। ਜੇ ਦੂਲ੍ਹਾ ਤੇ ਦੁਲ੍ਹਨ ਦੋਵੇਂ ਤਿੰਨੇਂ ਵਾਰ ਹਾਂ ਵਿਚ ਉੱਤਰ ਦੇਣ, ਤਾਂ ਨਿਕਾਹ ਜਾਇਜ਼ ਹੈ, ਨਹੀਂ ਤਾਂ ਨਹੀਂ। ਜੇ ਦੂਲ੍ਹਾ ਤੇ ਦੁਲ੍ਹਨ ਛੋਟੀ ਉਮਰ ਦੇ ਹੋਣ, ਤਾਂ ਉਨ੍ਹਾਂ ਦੇ ਮਾਪੇ ਜਾਂ ਕੋਈ ਹੋਰ ਸਰਪ੍ਰਸਤ, ਉਨ੍ਹਾਂ ਵਲੋਂ ਤਿੰਨ ਵਾਰ ਰਜ਼ਾਮੰਦੀ ਪ੍ਰਗਟ ਕਰਦਾ ਹੈ। ਇਸ ਰਸਮ ਨੂੰ ਅਟਕ ਦੇ ਜ਼ਿਲੇ ਵਿਚ 'ਸ਼ਰ੍ਹਾ ਜਵਾਬ' ਕਹਿੰਦੇ ਹਨ। ਪਿੰਡੀ ਘੇਬ ਦੇ ਇਲਾਕੇ ਵਿਚ ਇਸ ਮੌਕੇ ਉਤੇ ਦੁਲ੍ਹਨ ਦੇ ਹੱਥ ਉਤੇ ਇਕ ਰੁਪਿਆ ਰਖਿਆ ਜਾਂਦਾ ਹੈ, ਜਿਸ ਨੂੰ 'ਨਿਸ਼ਾਨੀ' ਕਹਿੰਦੇ ਹਨ।

(ਸ-306) ਸਰ੍ਹਾਂਦਾ:

ਇਕ ਟੂਣਾ, ਜੋ ਮੰਜੇ ਉਤੇ ਸਰ੍ਹਾਂਦ ਵਲ ਕੀਤਾ ਜਾਂਦਾ ਹੈ। ਕਿਸੇ ਚੇਲੇ ਤੋਂ ਗੰਢ ਤਵੀਤ ਲਿਆ ਕੇ ਮੰਜੇ ਦੀ ਸਰ੍ਹਾਂਦ ਦੇ ਔਂਠਿਆਂ ਵਿਚ ਬੰਨ੍ਹ ਦਿਤਾ ਜਾਂਦਾ ਹੈ। ਜੋ ਸ਼ਖ਼ਸ ਉਸ ਮੰਜੇ ਉਤੇ ਸਭ ਤੋਂ ਪਹਿਲਾਂ ਲੇਟਦਾ ਅਥਵਾ ਗੰਢ ਤਵੀਤ ਉਤੇ ਸਿਰ ਧਰਦਾ ਹੈ, ਉਸੇ ਉਤੇ ਉਸ ਟੂਣੇ ਦਾ ਕਰੜਾ ਪ੍ਰਭਾਵ ਪੈਂਦਾ ਹੈ। ਆਮ ਤੌਰ ਉਤੇ ਸਰ੍ਹਾਂਦਾ ਕਿਸੇ ਦੁਸ਼ਮਣ ਦਾ ਸਿਰ ਲੈਣ ਲਈ ਕੀਤਾ ਜਾਂਦਾ ਹੈ।

(ਸ-307) ਸਰਾਧ:

ਸ਼ਰਾਧ ਪਦ 'ਸ਼੍ਰਧਾ' ਤੋਂ ਬਣਿਆ ਹੈ, ਜਿਸਦਾ ਕੋਸ਼ਗਤ ਅਰਥ ਹੈ, ਸ਼ਰਧਾ ਨਾਲ ਕੀਤਾ ਕਾਰਜ। ਮੁਢ ਵਿਚ ਇਹ ਸ਼ਬਦ ਸ਼ਰਧਾ ਭਾਵਨਾ ਨਾਲ ਕੀਤੇ ਕਿਸੇ ਵੀ ਕਰਮ ਕਾਂਡ ਜਾਂ ਕਿਸੇ ਵੀ ਦਾਨ ਪੁੰਨ ਅਤੇ ਭੇਟ ਲਈ ਵਰਤਿਆ ਜਾਂਦਾ ਸੀ, ਪਰ ਹੌਲੇ ਹੌਲੇ ਇਹ ਸ਼ਬਦ ਉਸ ਧਰਮ ਕਰਮ ਤੇ ਦਾਨ ਪੁੰਨ ਲਈ ਰੂੜ੍ਹ ਹੋ ਗਿਆ, ਜੋ ਪਿਤਰਾਂ ਨਮਿਤ ਕੀਤੇ ਜਾਂਦੇ। ਸਰਾਧ ਵਿਚ ਪਿਤਰਾਂ ਨੂੰ, ਪਿੰਡ ਪਤਲ ਤੇ ਜਲ ਤ੍ਰਪਣ ਦੇਣ ਤੋਂ ਇਲਾਵਾ, ਬ੍ਰਾਹਮਣਾਂ ਨੂੰ ਭੋਜਨ ਛਕਾਇਆ ਜਾਂਦਾ ਅਤੇ ਬਸਤਰ ਤੇ ਦਲੇਵਾ ਆਦਿ ਦਿਤਾ ਜਾਂਦਾ ਹੈ।

ਸ਼ਾਸਤ੍ਰਾਂ ਅਨੁਸਾਰ ਸਰਾਧ ਪਿਤਰੀ ਰਿਣ ਚੁਕਾਉਣ ਦਾ ਇਕ ਧਾਰਮਕ ਸਾਧਨ ਹੈ। ਇਸ ਦਾ ਆਧਾਰ ਕੁਝ ਲੋਕ-ਸੰਕਲਪ ਹਨ। ਪਹਿਲਾ ਇਹ ਕਿ ਮਰਨ ਤੋਂ ਬਾਅਦ ਪ੍ਰਾਣੀ ਦੀ ਰੂਹ ਅਗਲੇ ਲੋਕ ਚਲੀ ਜਾਂਦੀ ਹੈ, ਜੋ ਇਸੇ ਲੋਕ ਦਾ ਪ੍ਰਤਿਰੂਪ ਹੈ। ਉਥੋਂ ਦੀਆਂ ਲੋੜਾਂ ਇਸ ਲੋਕ ਦੇ ਸਮਾਨਾਂਤਰ ਹੀ ਹਨ ਤੇ ਉਥੇ ਵੀ ਪ੍ਰਾਣੀ ਨੂੰ ਅੰਨ-ਜਲ ਤੇ ਵਸਤ੍ਰ ਆਦਿ ਚਾਹੀਦੇ ਹੁੰਦੇ ਹਨ, ਜੋ ਇਸੇ ਲੋਕ ਵਿਚੋਂ ਭੇਜੇ ਜਾ ਸਕਦੇ ਹਨ। ਦੂਜਾ, ਸਰਾਧ ਉਤੇ, ਜੋ

ਕੁਝ ਪ੍ਰੋਹਿਤਾਂ ਨੂੰ ਛਕਾਇਆ ਤੇ ਭੇਟ ਕੀਤਾ ਜਾਂਦਾ ਹੈ, ਉਹ ਰਹੱਸਮਈ ਢੰਗ ਨਾਲ ਪਿਤਰਾਂ ਤਕ ਪਹੁੰਚ ਜਾਂਦਾ ਹੈ। ਤੀਜਾ, ਮੋਏ ਪ੍ਰਾਣੀ ਦਾ ਪ੍ਰੇਤ ਸਿੱਧਾ ਪਿਤਰ ਲੋਕ ਨੂੰ ਨਹੀਂ ਜਾਂਦਾ। ਉਹ ਆਪਣੇ ਅੰਗਾਂ ਸਾਕਾਂ ਦੇ ਘਰਾਂ ਵਿਚ, ਅੰਨ ਜਲ ਦੀ ਖ਼ਾਤਰ, ਉਦੋਂ ਤਕ ਗੇੜੇ ਕਟਦਾ ਰਹਿੰਦਾ ਹੈ, ਜਦੋਂ ਤਕ ਸਪਿੰਡਕਰਨ ਦੀ ਰੀਤ ਦੁਆਰਾ ਉਸ ਨੂੰ ਆਪਣੇ ਪਿਤਰਾਂ ਨਾਲ ਜੋੜ ਨਹੀਂ ਦਿਤਾ ਜਾਂਦਾ। ਚੌਥਾ, ਪ੍ਰਾਣੀ ਦਾ ਅਸਥੂਲ ਸਰੀਰ ਜਦੋਂ ਇਸ ਲੋਕ ਵਿਚ ਦਾਹ ਦਿਤਾ ਜਾਂਦਾ ਹੈ, ਤਾਂ ਉਸਦਾ ਪ੍ਰੇਤ ਅਗਲੇ ਲੋਕ ਵਿਚ, ਇਕ ਨਵਾਂ ਸੂਖਮ ਸਰੀਰ ਧਾਰਨ ਕਰਦਾ ਹੈ। ਇਹ ਸੂਖਮ ਸਰੀਰ ਪ੍ਰਾਣੀ ਨੂੰ ਸਰਾਧ ਵੇਲੇ ਕੀਤੇ ਪਿੰਡ-ਪਤਲ ਦੁਆਰਾ ਹੀ ਪ੍ਰਾਪਤ ਹੁੰਦਾ ਹੈ।

ਸਰਾਧ ਦੀ ਰੀਤ, ਪ੍ਰਾਚੀਨ ਕਾਲ ਵਿਚ ਪ੍ਰਚਲਤ, ਕਿਸੇ ਅਜਿਹੀ ਆਦਮ-ਰੀਤ ਦਾ ਹੀ ਵਿਗਸਤ ਰੂਪ ਜਾਂ ਸ਼ੁਧੀਕਰਣ ਹੈ, ਜਿਸ ਵਿਚ ਕਿਸੇ ਪ੍ਰਾਣੀ ਦੀ ਮੌਤ ਜਾਂ ਕਿਰਿਆ ਕਰਮ ਵੇਲੇ ਭੋਜ ਦਿਤਾ ਜਾਂਦਾ ਅਤੇ ਮ੍ਰਿਤਕ ਨੂੰ ਅੰਨ ਤੇ ਬਸਤ੍ਰ ਆਦਿ ਸਮਰਪਤ ਕੀਤੇ ਜਾਂਦੇ ਸਨ। ਇਹੋ ਜਿਹੀਆਂ ਰੀਤਾਂ, ਕਈ ਦੇਸੀ ਤੇ ਬਦੇਸੀ ਆਦਿਮ ਜਾਤੀਆਂ ਵਿਚ, ਹੁਣ ਤਕ ਪ੍ਰਚਲਤ ਹਨ।

ਸਰਾਧ ਪ੍ਰਮੁਖ ਰੂਪ ਵਿਚ ਦੋ ਕਿਸਮ ਦੇ ਹੁੰਦੇ ਹਨ, ਇਕ ਵਿਅੱਕਤੀਗਤ ਅਤੇ ਦੂਜੇ ਸਾਮੂਹਿਕ। ਵਿਅੱਕਤੀ ਸਰਾਧ, ਕਿਸੇ ਪ੍ਰਾਣੀ ਦੇ ਮਰਨ ਉਪ੍ਰੰਤ ਪਹਿਲੇ ਸਾਲ, ਕੁਝ ਖ਼ਾਸ ਖ਼ਾਸ ਦਿਨਾਂ ਅਤੇ ਹਰੇਕ ਮਹੀਨੇ ਦੀ ਮਰਨ-ਤਿੱਥ ਨੂੰ ਕੀਤੇ ਜਾਂਦੇ ਹਨ। ਕਿਸੇ ਪ੍ਰਾਣੀ ਦੇ ਮਰਨ ਤੋਂ ਬਾਅਦ, ਪਹਿਲੇ ਦਸ ਦਿਨ ਜੋ ਸਰਾਧ ਕੀਤੇ ਜਾਂਦੇ ਹਨ, ਉਹ ਪਿੰਡ-ਪਤਲ ਕਿਰਿਆ ਅਖਵਾਉਂਦੇ ਹਨ। ਇਨ੍ਹਾਂ ਦਿਨਾਂ ਦੀਆਂ ਸਾਰੀਆਂ ਰੀਤਾਂ ਸਮੇਂ ਜੌਆਂ ਜਾਂ ਚਾਵਲਾਂ ਦੇ ਆਟੇ ਵਿਚ ਤਿਲ ਤੇ ਕੁਸ਼ਾ ਘਾਹ ਆਦਿ ਮਿਲਾ ਕੇ ਮ੍ਰਿਤਕ ਨਮਿਤ ਪਿੰਡ ਤਿਆਰ ਕੀਤੇ ਜਾਂਦੇ ਹਨ। ਇਨ੍ਹਾਂ ਪਿੰਡਾਂ ਦੇ ਕੋਲ, ਕਟੋਰਿਆਂ ਵਿਚ ਜਲ ਪਾ ਕੇ ਰਖਿਆ ਜਾਂਦਾ ਹੈ। ਨਾਲ ਹੀ ਆਟੇ ਦਾ ਦੀਵਾ ਬਾਲ ਕੇ ਧਰਿਆ ਜਾਂਦਾ ਹੈ। ਪਹਿਲੇ ਦਿਨ ਇਕ ਪਿੰਡ ਦਿਤਾ ਜਾਂਦਾ ਹੈ, ਦੂਜੇ ਦਿਨ ਦੋ, ਤੀਜੇ ਦਿਨ ਤ੍ਰੈ। ਇਸ ਤਰ੍ਹਾਂ ਤਰਤੀਬਵਾਰ ਹਰ ਰੋਜ਼ ਇਹ ਗਿਣਤੀ ਵਧਾਈ ਜਾਂਦੀ ਹੈ ਅਤੇ ਦਸਵੇਂ ਦਿਨ ਦਸ ਪਿੰਡ ਦਿਤੇ ਜਾਂਦੇ ਹਨ। ਇਸ ਤਰ੍ਹਾਂ ਇਹ ਪਿੰਡ ਕੁਲ ਮਿਲਾ ਕੇ 55 ਬਣਦੇ ਹਨ। ਧਾਰਨਾ ਹੈ ਕਿ ਇਹ ਪਿੰਡ, ਪ੍ਰਾਣੀ ਦੇ ਪ੍ਰੇਤ ਨੂੰ, 55 ਨਰਕਾਂ ਵਿਚੋਂ ਲੰਘਣ ਵੇਲੇ ਸਹਾਇਕ ਬਣਦੇ ਹਨ। ਦਸਵੇਂ ਦਿਨ ਪ੍ਰਾਣੀ ਨੂੰ ਇਕ ਨਵਾਂ ਸੂਖਮ ਸਰੀਰ ਪ੍ਰਾਪਤ ਹੋ ਜਾਂਦਾ ਹੈ। ਗਿਆਰ੍ਹਵੇਂ ਦਿਨ ਗਊ ਭੇਟ ਕੀਤੀ ਜਾਂਦੀ ਹੈ ਅਤੇ ਤੇਰ੍ਹਵੇਂ ਦਿਨ ਉਹ ਪ੍ਰਾਣੀ ਪਿਤਰ ਬਣ ਜਾਂਦਾ ਹੈ। ਮਨੂ ਸਿਮਰਤੀ ਵਿਚ, ਪ੍ਰਾਣੀ ਦੇ ਮਰਨ ਉਪ੍ਰੰਤ, ਉਸ ਨਮਿਤ ਕਿਹੜੀ ਵਸਤੂ ਕਿਤਨੀ ਮੁੱਦਤ ਤਕ ਦੇਣੀ ਚਾਹੀਦੀ ਹੈ, ਦੀ ਲੰਮੀ ਸੂਚੀ ਮਿਲਦੀ ਹੈ।

ਨਵਾਂ ਸੂਖਮ ਸਰੀਰ, ਜਿਸ ਅੰਗ-ਤਰਤੀਬ ਵਿਚ ਨਿਰਮਤ ਹੁੰਦਾ ਹੈ, ਉਸ ਦਾ ਵੇਰਵਾ ਵੀ ਸ਼ਾਸਤ੍ਰਾਂ ਵਿਚ ਦਰਜ ਹੈ। ਪਹਿਲੇ ਦਿਨ ਪ੍ਰੇਤ ਨੂੰ ਸਿਰ ਦੀ ਪ੍ਰਾਪਤੀ ਹੁੰਦੀ ਹੈ; ਦੂਜੇ ਦਿਨ ਕੰਨਾਂ, ਅੱਖਾਂ ਤੇ ਨੱਕ ਦੀ; ਤੀਜੇ ਦਿਨ ਹੱਥਾਂ, ਛਾਤੀ ਤੇ ਗਲੇ ਦੀ; ਚੌਥੇ ਦਿਨ ਕਮਰ ਆਦਿ ਦੀ; ਪੰਜਵੇਂ ਦਿਨ ਲੱਤਾਂ ਤੇ ਪੈਰਾਂ ਦੀ; ਛੇਵੇਂ ਦਿਨ ਇੰਦਰਿਆਂ ਦੀ; ਸਤਵੇਂ ਦਿਨ ਹੱਡੀਆਂ, ਨਾੜੀਆਂ ਅਤੇ ਨੱਸਾਂ ਆਦਿ ਦੀ; ਅਠਵੇਂ ਦਿਨ ਨਹੁੰ, ਕੇਸ ਤੇ ਦੰਦਾਂ ਦੀ; ਨਾਵੇਂ ਦਿਨ ਬਾਕੀ ਦੇ ਅੰਗਾਂ ਦੀ। ਦਸਵੇਂ ਦਿਨ ਉਸ ਦਾ ਸੂਖਮ ਸਰੀਰ ਪੂਰਾ ਤਿਆਰ ਹੋ ਜਾਂਦਾ ਹੈ ਅਤੇ ਉਸਦੀ ਭੁਖ ਤੇ ਪਿਆਸ ਨੂੰ ਮਿਟਾਣ ਲਈ ਖ਼ਾਸ ਕਿਸਮ ਦੇ ਸਰਾਧ ਦੀ ਲੋੜ ਪੈਂਦੀ ਹੈ।

ਦੂਜਾ, ਸਾਮੂਹਿਕ ਸਰਾਧ ਹੈ, ਜੋ ਅੱਸੂ ਦੇ ਕ੍ਰਿਸ਼ਨਾ ਪੱਖ ਦੀਆਂ ਪੰਦਰਾਂ ਤਿੱਥਾਂ ਜਾਂ ਹਰ ਅਮਾਵਸ ਨੂੰ, ਪਿਤਰਾਂ ਨਮਿਤ ਕੀਤਾ ਜਾਂਦਾ ਹੈ। ਇਹ ਤਿੱਥਾਂ ਪਿਤਰ-ਪੱਖ ਅਖਵਾਉਂਦੀਆਂ ਹਨ। ਲੋਕ ਧਾਰਨਾ ਅਨੁਸਾਰ, ਇਨ੍ਹਾਂ ਤਿੱਥਾਂ ਵਿਚ ਪਿਤਰ, ਆਪਣੇ ਲੋਕ ਨੂੰ ਛੱਡ ਕੇ ਧਰਤੀ ਉਤੇ ਗੇੜੇ ਕਟਦੇ ਹਨ ਅਤੇ ਅਖ਼ੀਰਲੀ ਤਿੱਥ, 'ਪਿਤਰ ਵਿਸਰਜਨੀ ਮੱਸਿਆ' ਨੂੰ ਪਿਤਰ ਮੁੜ ਆਪਣੇ ਲੋਕ ਨੂੰ ਵਾਪਸ ਚਲੇ ਜਾਂਦੇ ਹਨ। ਜਿਸ ਤਿੱਥ ਨੂੰ ਕੋਈ ਪਿਤਰ ਮਰਿਆ ਹੋਵੇ, ਪਿਤ੍ਰ-ਪੱਖ ਦੀ ਉਸੇ ਤਿੱਥ ਨੂੰ, ਉਸ ਦਾ ਸਰਾਧ ਕਰਨਾ ਵਿਧਾਨ ਹੈ। ਬਾਕੀ ਦਿਨਾਂ ਵਿਚ ਕੇਵਲ ਪਿਤਰਾਂ ਦਾ ਜਲ-ਤਰਪਣ ਹੀ ਕੀਤਾ ਜਾਂਦਾ ਹੈ। ਜੇ ਪਿਤਰਾਂ ਦੀਆਂ ਮਰਨ-ਤਿੱਥਾਂ ਯਾਦ ਨਾ ਹੋਣ, ਤਾਂ 'ਪਿਤਰ ਵਿਸਰਜਨੀ ਮੱਸਿਆ' ਨੂੰ ਸਭ ਪਿਤਰਾਂ ਦਾ ਸਾਂਝਾ ਸਰਾਧ ਕਰ ਲਿਆ ਜਾਂਦਾ ਹੈ। ਇਹ ਸਾਂਝੀ ਤਿੱਥ ਹੈ। ਪਿਤਰਾਂ ਦਾ ਸਰਾਧ ਕੇਵਲ ਤਿੰਨ ਵੱਡੇ ਵਡੇਰਿਆਂ ਪਿਉ, ਦਾਦੇ ਤੇ ਪੜਦਾਦੇ ਅਤੇ ਮਾਂ, ਦਾਦੀ ਤੇ ਪੜਦਾਦੀ ਦਾ ਕੀਤਾ ਜਾਂਦਾ ਹੈ। ਤਿੰਨ ਪੀੜ੍ਹੀਆਂ ਤੋਂ ਉਪਰ ਜਾਣ ਦੀ ਲੋੜ ਨਹੀਂ।

ਸਰਾਧ ਕਰਨ ਦੀ ਵਿਧੀ ਤੇ ਵਿਧਾਨ ਦਾ ਹਿੰਦੂਆਂ ਦੇ ਧਰਮ ਸ਼ਾਸਤ੍ਰਾਂ ਵਿਚ ਵੇਰਵੇ ਨਾਲ ਵਰਨਣ ਹੈ। ਸਰਾਧ ਕਰਨ ਦਾ ਮੂਲ ਅਧਿਕਾਰੀ ਪੁੱਤਰ ਹੈ। ਜੇ ਪੁੱਤਰ ਨਾ ਹੋਵੇ, ਤਾਂ ਦੋਹਤਰਾ ਜਾਂ ਕੁਲ ਦਾ ਕੋਈ ਹੋਰ ਸ਼ਖ਼ਸ ਵੀ ਸਰਾਧ ਕਰ ਸਕਦਾ ਹੈ। ਜੇ ਪੁੱਤਰ ਵੱਖੋ ਵੱਖਰੇ ਰਹਿੰਦੇ ਹੋਣ, ਤਾਂ ਵੀ ਸਰਾਧ ਇਕੋ ਥਾਂ ਕਰਨ ਦਾ ਵਿਧਾਨ ਹੈ। ਦੋ ਥਾਈਂ ਸਰਾਧ ਕਰਨਾ ਅਪਸ਼ਗਨ ਹੈ। ਸਰਾਧ ਵੇਲੇ ਪਿਤਰਾਂ ਤੇ ਉਨ੍ਹਾਂ ਦੀ ਗੋਤ ਦਾ ਉੱਚਾਰਨ ਕਰ ਕੇ, ਜਲ ਤਰਪਣ ਤੇ ਪਿੰਡ ਪਤਲ ਕਰਨਾ ਜ਼ਰੂਰੀ ਹੈ, ਨਹੀਂ ਤਾਂ ਸਰਾਧ ਨਿਸਫਲ ਹੋ ਜਾਂਦਾ ਹੈ। ਮਨੂ ਦਾ ਆਦੇਸ਼ ਹੈ ਕਿ ਸਰਾਧ ਦੇ ਮੁੱਢ ਤੇ ਸਮਾਪਤੀ ਉਤੇ, ਦੇਵਤਿਆਂ ਨੂੰ ਭੇਟਾ ਅਰਪਿਤ ਕੀਤੀਆਂ ਜਾਣ। ਜੇ ਭੇਟਾ ਦੇਵਤਿਆਂ ਦੀ ਥਾਂ ਪਿਤਰਾਂ ਨੂੰ ਦਿਤੀਆਂ ਜਾਣ, ਤਾਂ ਕੁਲ ਦਾ ਨਾਸ ਹੋ ਜਾਂਦਾ ਹੈ।

ਸਰਾਧ ਘਰ ਵਿਚ ਵੀ ਕੀਤਾ ਜਾ ਸਕਦਾ ਹੈ, ਨਦੀ ਦੇ ਕੰਢੇ ਉਤੇ ਵੀ ਅਤੇ ਕਿਸੇ ਪਵਿਤ੍ਰ ਤੀਰਥਾਂ ਉਤੇ ਵੀ। ਮਤੱਸਯ ਪੁਰਾਣ ਦੇ ਸਰਾਧ ਕਲਪ (22 ਅਧਿਆਇ) ਅਨੁਸਾਰ 221 ਪਿਤਰ ਤੀਰਥ ਹਨ, ਜਿਨ੍ਹਾਂ ਵਿਚੋਂ ਗਯਾ, ਕਾਂਸੀ, ਪ੍ਰਯਾਗ ਖ਼ਾਸ ਮਹੱਤਤਾ ਰਖਦੇ ਹਨ। ਗਯਾ ਵਿਚ, ਫਲਗੂ ਨਦੀ ਦੇ ਕੰਢੇ, ਵਿਸ਼ਣੂਪਦ ਤੀਰਥ ਉਤੇ, ਪਿਤਰ ਪੱਖ ਵਿਚ ਪਿੰਡ ਦਾਨ, ਜਲ ਤਰਪਣ ਅਤੇ ਸਰਾਧ ਦੇ ਕਰਨ ਨਾਲ ਪਿਤਰ ਮੁਕਤ ਹੋ ਜਾਂਦੇ ਹਨ ਅਤੇ ਮਗਰੋਂ ਫਿਰ ਸਰਾਧ ਦੀ ਲੋੜ ਨਹੀਂ ਰਹਿੰਦੀ। ਇਸੇ ਤਰ੍ਹਾਂ ਭਿੰਨ ਭਿੰਨ ਤੀਰਥਾਂ ਉਤੇ ਸਰਾਧ ਕਰਨ ਦਾ ਵੱਖਰਾ ਮਹੱਤਵ ਹੈ।

ਸਰਾਧ ਚਾਰ ਸ਼੍ਰੇਣੀਆਂ ਵਿਚ ਵੰਡੇ ਗਏ ਹਨ (ੳ) ਨਿਤਯ ਸਰਾਧ : ਹਰ ਰੋਜ਼ ਦੁਪਹਿਰ ਵੇਲੇ ਪਿਤਰਾਂ ਨੂੰ ਜਲ-ਪਿੰਡ ਦੇਣਾ। (ਅ) ਪਾਰਵਣ : ਅਮਾਵਸ ਆਦਿ ਪੁਰਬਾਂ ਉਤੇ ਪਿਤਰਾਂ ਨਮਿਤ ਦਾਨ ਦੇਣਾ। (ੲ) ਖਯਾਹ : ਪਿਤਰਾਂ ਦੀ ਮਰਨ ਤਿੱਥ ਨੂੰ, ਉਨ੍ਹਾਂ ਨਮਿਤ ਜਲ-ਤਰਪਣ ਤੇ ਦਾਨ ਦੇਣਾ। (ਸ) ਮਹਾਲਯ : ਅੱਸੂ ਦੇ ਪਿਤਰ-ਪੱਖ ਦੇ ਸਰਾਧ।

ਕੰਵਾਰੀ ਕੰਨਿਆਂ ਅਤੇ ਛੋਟੇ ਬੱਚੇ ਨੇ ਜੇ ਜੰਞੂ ਧਾਰਨ ਨਾ ਕੀਤਾ ਹੋਵੇ ਤਾਂ ਉਸ ਦਾ ਸਰਾਧ ਨਹੀਂ ਕੀਤਾ ਜਾਂਦਾ।

ਸਰਾਧ ਦੇ ਦਿਨਾਂ (ਪਿਤਰੀ ਪੱਖ) ਵਿਚ, ਲਾਹੌਰ ਅਤੇ ਕੁਝ ਹੋਰ ਥਾਈਂ ਇਕ ਵਿਲਖਣ ਰੀਤ ਪ੍ਰਚਲਤ ਸੀ, ਜਿਸ ਨੂੰ 'ਕੰਨਿਆਂਘਟ' ਜਾਂ 'ਸਾਂਝੀ ਪਾਵਣ' ਕਿਹਾ ਜਾਂਦਾ ਹੈ। ਕੰਨਿਆਂਘਟ ਨਾਮਕਰਣ ਤਾਂ ਪਿਆ ਕਿ ਇਨ੍ਹਾਂ ਦਿਨਾਂ ਵਿਚ ਸੂਰਜ ਕੰਨਿਆਂ ਰਾਸ਼ੀ ਵਿਚ ਹੁੰਦਾ ਹੈ। ਜਿਨ੍ਹਾਂ ਤੀਵੀਆਂ ਦੇ ਘਰ ਸੰਤਾਨ ਨਹੀਂ ਹੁੰਦੀ, ਉਹ ਪਹਿਲੇ ਸਰਾਧ ਵਾਲੇ ਦਿਨ ਘਰ ਜਾਂ ਗਲੀ ਵਿਚ ਗੋਹੇ ਨਾਲ ਲਛਮੀ ਦੀ ਮੂਰਤੀ ਬਣਾਉਂਦੀਆਂ ਹਨ। ਫਿਰ ਸਰਘੀ ਵੇਲੇ ਘਾਟ ਉਤੇ ਟੋਲੀ ਬਣਾ ਕੇ ਜਾਂਦੀਆਂ ਹਨ। ਰਾਹ ਵਿਚ ਉਹ ਸੰਤਾਨ ਵਾਲੀਆਂ ਤੀਵੀਆਂ ਨੂੰ ਤ੍ਰਿਸਕਾਰਦੀਆਂ ਜਾਂਦੀਆਂ ਹਨ। ਕਈ ਵਾਰ ਝਗੜਾ ਇਥੋਂ ਤਕ ਵਧ ਜਾਂਦਾ ਹੈ ਕਿ ਇਕ ਦੂਜੇ ਦੇ ਕਪੜੇ ਲੱਤੇ ਤਕ ਫਾੜ ਦਿਤੇ ਜਾਂਦੇ ਹਨ। ਧਾਰਨਾ ਹੈ ਕਿ ਇਨ੍ਹਾਂ ਦਿਨੀਂ ਦੂਜਿਆਂ ਦੇ ਬੱਚਿਆਂ ਨੂੰ ਇਉਂ ਤ੍ਰਿਸਕਾਰਨ

ਨਾਲ, ਦੇਵੀ ਦੀ ਮਦਦ ਦੁਆਰਾ, ਨਰ ਬੱਚੇ ਦੀ ਆਤਮਾ, ਉਨ੍ਹਾਂ ਵਲ ਖਿੱਚੀ ਹੋਈ ਆ ਜਾਂਦੀ ਹੈ ਤੇ ਨਰ ਸੰਤਾਨ ਪੈਦਾ ਹੁੰਦੀ ਹੈ। ਸਰਾਧ ਦੇ ਦਿਨਾਂ ਵਿਚ, ਉਹ ਰੋਜ਼ ਦੇਵੀ ਨੂੰ ਪੂਜਦੀਆਂ ਹਨ। ਅਖ਼ੀਰਲੇ ਦਿਨ ਅਮਾਵਸ ਨੂੰ, ਤੀਵੀਆਂ ਦੀਆਂ ਕਈ ਟੋਲੀਆਂ, ਘਾਟ ਨੂੰ ਜਾਂਦੀਆਂ ਹੋਈਆਂ ਰਾਹ ਵਿਚ ਖ਼ੂਬ ਲੜਦੀਆਂ ਹਨ (E. R. E. 8,36)।

**ਕਥਾਵਾਂ** : ਸਰਾਧਾਂ ਨਾਲ ਸਬੰਧਿਤ ਕਈ ਕਥਾਵਾਂ ਲੋਕਾਂ ਵਿਚ ਪ੍ਰਚਲਤ ਹਨ। ਕੁਝ ਕਥਾਵਾਂ ਵਿਚ ਸਰਾਧਾਂ ਦੀ ਪ੍ਰਥਾ ਉਤੇ ਵਿਅੰਗ ਹੈ ਅਤੇ ਕੁਝ ਹੋਰਨਾਂ ਵਿਚ ਪ੍ਰੋਹਿਤਾਂ ਉਤੇ, ਜੋ ਇਸ ਮੌਕੇ ਉਤੇ ਹਲਵਾ ਪੂੜੀ ਤੇ ਖੀਰ ਤੂਸ ਕੇ ਖਾਂਦੇ ਹਨ। ਇਥੇ ਕੇਵਲ ਦੋ ਸਰਾਧ-ਕਥਾਵਾਂ ਹੀ ਦਿਤੀਆਂ ਜਾਂਦੀਆਂ ਹਨ :

(1) ਇਕ ਸ਼ਖ਼ਸ ਨੇ ਆਪਣੀ ਮਾਤਾ ਦਾ ਸਰਾਧ ਕੀਤਾ। ਉਸ ਨੇ ਆਪਣੀ ਪਤਨੀ ਨੂੰ ਕਿਹਾ ਕਿ ਘਰ ਵਿਚ ਜਿਹੜਾ ਵੀ ਪਸ਼ੂ ਪੰਛੀ ਪਹਿਲਾਂ ਪੈਰ ਪਾਏ, ਉਸ ਨੂੰ ਚੰਗੇ ਪਦਾਰਥ ਖਾਣ ਵਾਸਤੇ ਦਿਤੇ ਜਾਣ, ਕਿਉਂ ਜੋ ਪਿਤਰਾਂ ਦੀਆਂ ਰੂਹਾਂ ਸਰਾਧਾਂ ਦੇ ਦਿਨਾਂ ਵਿਚ, ਜੀਵ-ਜੰਤੂਆਂ ਦੇ ਰੂਪ ਵਿਚ, ਗੇੜੇ ਕਟਦੀਆਂ ਫਿਰਦੀਆਂ ਹਨ ਤੇ ਇਨ੍ਹੀਂ ਦਿਨੀਂ ਜਿਹੜਾ ਜੀਵ-ਜੰਤ ਪਹਿਲਾਂ ਘਰ ਵਿਚ ਪਧਾਰੇ, ਉਹ ਪਿਤਰ ਹੀ ਹੁੰਦਾ ਹੈ। ਰੱਬ ਸਬੱਬੀ ਇਕ ਕੁੱਤੀ ਘਰ ਦੇ ਅੰਦਰ ਲੰਘ ਆਈ। ਤੀਵੀਂ ਖੀਰ ਪੂੜੀਆਂ ਲੈ ਕੇ ਕੁੱਤੀ ਦੀ ਖ਼ਾਤਰਦਾਰੀ ਕਰਨ ਲਈ ਡਿਉਢੀ ਵਿਚ ਬੈਠ ਗਈ। ਕੁੱਤੀ ਨੂੰ ਪੂੜੀਆਂ ਖਾਂਦੇ ਵੇਖ ਕੇ, ਇਕ ਕੁੱਤਾ ਵੀ ਅੰਦਰ ਲੰਘ ਆਇਆ। ਤੀਵੀਂ ਰੰਗੀਲੇ ਸੁਭਾਅ ਦੀ ਸੀ, ਉਸ ਨੇ ਘੁੰਡ ਕਢ ਲਿਆ ਤੇ ਰਸੋਈ ਵਿਚੋਂ ਹੋਰ ਪੂੜੀਆਂ ਲੈਣ ਗਈ। ਵਿਹੜੇ ਵਿਚ ਬੈਠੇ ਪਤੀ ਨੇ, ਪਤਨੀ ਤੋਂ ਘੁੰਡ ਕਢਣ ਦਾ ਕਾਰਨ ਪੁਛਿਆ, ਤਾਂ ਪਤਨੀ ਕਹਿਣ ਲੱਗੀ,"ਡਿਓਢੀ ਵਿਚ ਸੱਸ (ਕੁੱਤੀ) ਜੀ ਨੂੰ ਖਾਂਦੇ ਵੇਖ ਸਹੁਰਾ ਸਾਹਿਬ ਵੀ ਆ ਪਧਾਰੇ ਨੇ, ਇਸ ਲਈ ਮੈਂ ਘੁੰਡ ਕਢ ਲਿਆ ਏ।"

(2) ਸਰਾਧਾਂ ਉਤੇ ਪ੍ਰੋਹਿਤਾਂ ਦੇ ਰਜਵਾਂ ਖਾਣ ਬਾਰੇ ਕੁਝ ਲੋਕ-ਕਥਾਵਾਂ ਪ੍ਰਚਲਤ ਹਨ। ਇਕ ਲਘੂ ਕਥਾ ਇਉਂ ਹੈ : ਸਰਾਧ ਵਾਲੇ ਦਿਨ ਇਕ ਪ੍ਰੋਹਤਣੀ ਨੇ ਆਪਣੀ ਨਵੀਂ ਨੂੰਹ ਨੂੰ ਕਿਹਾ, "ਤੇਰਾ ਸਹੁਰਾ ਸਰਾਧ ਖਾਣ ਗਿਆ ਹੋਇਆ ਏ; ਆਉਂਦਾ ਹੀ ਪਿਆ ਹੋਣਾ ਵੇ, ਤੂੰ ਉਨ੍ਹਾਂ ਦੇ ਲੇਟਣ ਲਈ ਮੰਜੇ ਉਤੇ ਨਰਮ ਬਿਸਤਰਾ ਵਿਛਾ ਦੇ।"

ਅੱਗੋਂ ਨੂੰਹ ਹੈਰਾਨ ਹੋ ਕੇ ਕਹਿਣ ਲੱਗੀ, "ਹਾਇਹਾ! ਤੁਹਾਡੇ ਤੇ ਪੁਠੇ ਚਾਲੇ ਨੇ, ਸਾਡੇ ਤਾਂ ਜਦੋਂ ਸਰਾਧ ਖਾਣ ਜਾਂਦੇ ਨੇ, ਅਗਲਿਆਂ ਦੇ ਘਰੋਂ ਹੀ ਮੰਜੇ ਉਤੇ ਪੈ ਕੇ ਘਰ ਆਉਂਦੇ ਨੇ।"

ਸਰਾਧ ਬਾਰੇ ਇਕ ਅਖਾਣ ਵੀ ਪ੍ਰਚਲਤ ਹੈ ਜਿਸ ਵਿਚ ਉਨ੍ਹਾਂ ਲੋਕਾਂ ਉਤੇ ਕਟਾਖਸ਼ ਹੈ, ਜੋ ਜਿਊਂਦਿਆਂ ਤਾਂ ਮਾਪਿਆਂ ਨੂੰ ਪੁਛਦੇ ਨਹੀਂ, ਪਰ ਮਰਨ ਮਗਰੋਂ ਸਰਾਧ ਕਰਦੇ ਹਨ — 'ਜੀਂਦਿਆਂ ਪਿਤਰ ਮਨਾਏ ਨਾ ਤੇ ਮੋਇਆਂ ਕਰੇ ਸਰਾਧ।"

**(ਸ-308) ਸਰਾਪ :**

(ਵੇਖੋ : ਵਰ ਤੇ ਸਰਾਪ)।

**(ਸ-309) ਸ਼ਰਾਬ :**

ਪੌਰਾਣਿਕ ਕਥਾਵਾਂ ਅਨੁਸਾਰ ਸ਼ਰਾਬ (ਸੁਰਾ) ਸਮੁੰਦਰ ਮੱਥਣ ਵੇਲੇ ਨਿਕਲੇ ਚੌਦਾਂ ਰਤਨਾਂ ਵਿਚੋਂ ਇਕ ਹੈ। ਰਾਮਾਇਣ ਅਨੁਸਾਰ ਦੇਵਤੇ ਸੁਰਾ ਦੇ ਬੜੇ ਸ਼ੌਕੀਨ ਸਨ। ਸੁਰਾ ਪੀਣ ਕਰ ਕੇ ਹੀ ਦੇਵਤੇ ਸੁਰ ਅਖਵਾਏ। ਜਾਪਦਾ ਹੈ ਕਿ ਪ੍ਰਾਚੀਨ ਕਾਲ ਵਿਚ ਸੁਰਾ ਉੱਤਮ ਲੋਕਾਂ ਦੇ ਪੀਣ ਦੀ ਵਸਤੂ ਸੀ। ਰਿਗ ਵੇਦ ਵਿਚ ਸੋਮ ਰਸ ਦੀ ਮਹਿਮਾ ਵਿਚ ਅਨੇਕਾਂ ਰਿਚਾਂ ਮਿਲਦੀਆਂ ਹਨ। ਸੋਮ ਇਕ ਵਿਸ਼ੇਸ਼ ਤਰ੍ਹਾਂ ਦੀ ਸੁਰਾ ਹੀ ਸੀ (ਵੇਖੋ : ਸੋਮਰਸ)।

ਕੁਝ ਪਛੜੀਆਂ ਜਾਤਾਂ ਵਿਚ ਸ਼ਰਾਬ ਦੀ ਵਰਤੋਂ ਰਸਮਾਂ ਰੀਤਾਂ ਦਾ ਅੰਗ ਹੈ, ਜੋ ਕਿਸੇ ਪ੍ਰਾਚੀਨ ਪਰੰਪਰਾ ਦੀ ਹੀ ਰਹਿੰਦ ਜਾਪਦੀ ਹੈ। ਸਾਂਹਸੀ ਕਬੀਲੇ ਵਿਚ ਰਿਸ਼ਤਾ ਤੈਅ ਕਰਨ ਉਪ੍ਰੰਤ, ਵਰ ਪੱਖ ਵਾਲੇ, ਕੁਝ ਰਿਸ਼ਤੇਦਾਰਾਂ ਦੇ ਨਾਲ, ਸ਼ਰਾਬ ਦੀ ਬੋਤਲ ਲੈ ਕੇ, ਕੰਨਿਆਂ ਪੱਖ ਦੇ ਜਾਂਦੇ ਹਨ ਅਤੇ ਰਿਸ਼ਤਾ ਪੱਕਾ ਕਰਨ ਵੇਲੇ ਦੋਵੇਂ ਧਿਰਾਂ ਇਕ ਇਕ ਚੁਲ੍ਹੀ ਸ਼ਰਾਬ ਦੀ ਭਰਦੇ ਹਨ। ਫਿਰ ਇਕ ਚੁਲ੍ਹੀ ਸ਼ਰਾਬ ਦੀ ਧਰਤੀ ਮਾਤਾ ਨੂੰ ਵੀ ਭੇਟ ਕਰਦੇ ਹੋਏ, ਧਰਤੀ ਮਾਤਾ ਅੱਗੇ ਜੋੜੀ ਦੀ ਸਦੀਵਤਾ ਲਈ, ਪ੍ਰਾਰਥਨਾ ਕਰਦੇ ਹਨ।

ਬਾਬੇ ਰੋਡੇ ਦੀ ਸਮਾਧ ਉਤੇ, ਜੋ ਭੂਮ ਵਡਾਲਾ ਵਿਚ ਹੈ, ਸ਼ਰਾਬ ਪ੍ਰਸ਼ਾਦਿ ਵਜੋਂ ਭੇਟ ਕੀਤੀ ਜਾਂਦੀ ਹੈ।

**(ਸ-310) ਸਰਾਲ :**

ਜੱਟਾਂ ਦੀ ਇਕ ਗੋਤ; ਜਾਪਦਾ ਹੈ ਕਿ ਇਸ ਕਬੀਲੇ ਦਾ ਜੱਦੀ-ਚਿੰਨ੍ਹ (ਟੋਟਿਮ) ਵੱਡੀ ਦੇਹ ਵਾਲਾ ਸੱਪ ਸੀ, ਜਿਸ ਨੂੰ ਅਸਰਾਲ ਕਿਹਾ ਜਾਂਦਾ ਹੈ। ਇਸੇ ਤੋਂ ਇਨ੍ਹਾਂ ਦੀ ਗੋਤ ਦਾ ਨਾਉਂ ਸਰਾਲ ਪੈ ਗਿਆ।

**(ਸ-311) ਸ਼ਰਾਵਣੀ :**

ਇਕ ਉਤਸ਼ਵ, ਜੋ ਸਾਵਣ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ। ਕਦੇ ਇਹ ਬ੍ਰਾਹਮਣਾਂ ਦਾ ਮੁਖੀ ਪੁਰਬ ਸੀ, ਪਰ ਅੱਜ ਕਲ੍ਹ ਇਸ ਦੀ ਮਾਨਤਾ ਘਟ ਗਈ ਹੈ। ਅਸਲ ਵਿਚ ਇਸੇ ਤਿੱਥ ਨੂੰ ਰੱਖੜੀ ਦਾ ਤਿਉਹਾਰ ਪੈਂਦਾ ਹੈ ਅਤੇ ਦੋਵੇਂ ਪੁਰਬ ਇਕੋ ਦਿਨ ਪੈਣ ਕਰ ਕੇ, ਅਤੇ ਬਹੁਤੀ ਮਾਨਤਾ ਰੱਖੜੀ ਦੀ ਹੋਣ ਕਰ ਕੇ, ਪੰਡਤਾਂ ਦੇ ਇਸ ਪੁਰਬ ਵਲ ਉਚੇਚਾ ਧਿਆਨ ਨਹੀਂ ਜਾਂਦਾ।

ਬ੍ਰਾਹਮਣ ਇਸ ਪੁਰਬ ਵਾਲੇ ਦਿਨ ਸਰਘੀ ਵੇਲੇ ਇਸ਼ਨਾਨ ਕਰ ਕੇ, ਦੁਧ, ਦਹੀਂ, ਘਿਉ, ਗੋਬਰ ਤੇ ਗੋਤਰ ਦਾ ਪੰਚਾਮ੍ਰਿਤ ਬਣਾ ਕੇ ਮੂੰਹ ਲਗਾਉਂਦੇ ਹਨ। ਹਿੰਦੂ ਇਸ ਦਿਨ ਹਵਨ ਕਰਨਾ ਸ਼ੁਭ ਸਮਝਦੇ ਹਨ। ਹਵਨ ਉਪ੍ਰੰਤ ਜਲ ਦੇ ਸਨਮੁਖ ਹੋ ਕੇ ਸੂਰਜ ਨਰੈਣ ਦੀ ਪੂਜਾ ਕੀਤੀ ਹੈ। ਪ੍ਰਾਰਥਨਾ ਵੇਲੇ ਬਿਰਤੀ ਨੂੰ ਸਪਤ ਰਿਸ਼ੀਆਂ ਤੇ ਅਰੁਧੰਤੀ ਵਲ ਇਕਾਗਰ ਕੀਤਾ ਜਾਂਦਾ ਹੈ। ਇਸ ਪੂਜਾ ਵਿਧੀ ਨੂੰ ਉਤਸਰਜਨ ਕਹਿੰਦੇ ਹਨ। ਇਸ ਦੇ ਮਗਰੋਂ ਗਾਇਤਰੀ ਮੰਤਰਾਂ ਦਾ ਦਸ ਵਾਰ ਜਾਪ ਕੀਤਾ ਜਾਂਦਾ ਹੈ। ਇਸ ਦਿਨ ਪਿਤਰਾਂ ਨੂੰ ਤਰਪਣ ਵੀ ਦਿਤਾ ਜਾਂਦਾ ਹੈ। ਕਈ ਹਿੰਦੂ ਇਸ ਤਿੱਥ ਨੂੰ ਵਰਤ ਰਖਦੇ ਹੋਏ ਦਿਨ ਵਿਚ ਕੇਵਲ ਇਕੋ ਵਾਰ ਭੋਜਨ ਛਕਦੇ ਹਨ।

ਇਸੇ ਤਿੱਥ ਨੂੰ ਭੈਣਾਂ ਆਪਣੇ ਭਰਾਵਾਂ ਦੀ ਵੀਣੀ ਉਤੇ ਰੱਖੜੀ ਬੰਨ੍ਹਦੀਆਂ ਹਨ (ਵੇਖੋ : ਰੱਖੜੀ)।

**(ਸ-312) ਸ਼ਰਾੜ :**

ਇਕ ਇਛਾਧਾਰੀ ਪ੍ਰੇਤ, ਜੋ ਫੁਰਨੇ ਵਿਚ ਹੀ ਮਨ-ਚਾਹਿਆ ਰੂਪ ਧਾਰਨ ਕਰ ਲੈਂਦਾ ਹੈ। ਸ਼ਰਾੜ ਕਈ ਰੂਪ ਬਦਲ ਕੇ, ਉਜਾੜਾਂ ਵਿਚ ਭੁਲੇ ਭਟਕੇ ਜਾਂ ਇਕਲੇ ਦੁਕਲੇ ਰਾਹ ਗੁਜ਼ਰੂਆਂ ਨੂੰ ਭਰਮਾਂਦਾ ਤੇ ਭਟਕਾਂਦਾ ਰਹਿੰਦਾ ਹੈ। ਕਿਸੇ ਮੁਸਾਫ਼ਰ ਦੇ ਰਾਹ ਵਿਚ, ਸ਼ਰਾੜ ਸੋਨੇ ਚਾਂਦੀ ਦਾ ਸਿੱਕਾ ਜਾਂ ਗਹਿਣਾ ਬਣ ਕੇ ਟਿਕ ਜਾਂਦਾ ਹੈ। ਜਦੋਂ ਮੁਸਾਫ਼ਰ ਇਸ ਨੂੰ ਚੁਕ ਕੇ ਜੇਬ ਵਿਚ ਪਾ ਲੈਂਦਾ ਹੈ, ਤਾਂ ਇਹ ਮੈਲੇ ਦਾ ਰੂਪ ਧਾਰ ਕੇ ਮੁਸਾਫ਼ਰ ਨੂੰ ਸ਼ਰਮਸਾਰ ਕਰਦਾ ਹੈ। ਕਈ ਵਾਰ ਸ਼ਰਾੜ ਘੋੜਾ, ਉਠ, ਬਕਰੀ, ਭੇਡ ਆਦਿ ਦੇ ਰੂਪ ਵਿਚ ਕਿਸੇ ਮੁਸਾਫ਼ਰ ਦੇ ਅੱਗੇ ਅੱਗੇ ਤੁਰਨ ਲੱਗਦਾ ਹੈ। ਜਦੋਂ ਮੁਸਾਫ਼ਰ ਇਸ ਦਾ ਪਿੱਛਾ ਕਰਦਾ ਹੈ, ਤਾਂ ਇਹ ਉਸ ਦੇ ਇਤਨੇ ਨੇੜੇ ਹੋ ਜਾਂਦਾ ਹੈ ਕਿ ਮੁਸਾਫ਼ਰ ਇਸ ਨੂੰ ਪਕੜਨ ਲਈ ਉਤਾਵਲਾ ਹੋ ਜਾਂਦਾ ਹੈ, ਪਰ ਸ਼ਰਾੜ ਅੱਖ ਪਲਕਾਰੇ ਵਿਚ ਦੂਰ ਨੱਠ ਜਾਂਦਾ ਹੈ। ਇਸ ਤਰ੍ਹਾਂ ਇਹ ਮੁਸਾਫ਼ਰਾਂ ਨੂੰ ਥਕਾ ਕੇ ਨਿਤਾਣਾ ਕਰ ਦੇਂਦਾ ਹੈ। ਕਈ ਵਾਰ ਸ਼ਰਾੜ ਸੁੰਦਰ ਮੁਟਿਆਰ ਦਾ ਰੂਪ ਧਾਰਨ ਕਰ ਕੇ, ਰਾਹੀਆਂ ਦੇ ਮਨ ਭਰਮਾਂਦਾ ਅਤੇ ਉਨ੍ਹਾਂ ਦੀ ਕਾਮ-ਲੋਚਾ ਨੂੰ ਉਤੇਜਿਤ ਕਰਦਾ ਹੈ। ਜੇ ਅਜਿਹੀ ਤੀਵੀਂ ਨਾਲ, ਕੋਈ ਸ਼ਖ਼ਸ ਕਾਮ-ਲੋਚਾ ਪੂਰੀ ਕਰਨ ਵਿਚ

ਸਫਲ ਹੋ ਜਾਵੇ, ਤਾਂ ਉਹ ਨਿਪੁੰਸਕ ਹੋ ਜਾਂਦਾ ਹੈ ਤਾਂ ਫਿਰ ਕਿਸੇ ਅਸਾਧ ਰੋਗ ਦਾ ਸ਼ਿਕਾਰ। ਕਈ ਵਾਰ ਜਦੋਂ ਕੋਈ ਸ਼ਖ਼ਸ ਅਜਿਹੀ ਤੀਵੀਂ ਨਾਲ ਭੋਗ ਕਰਨ ਲੱਗਦਾ ਹੈ, ਤਾਂ ਉਹ ਪੱਥਰ ਦਾ ਰੂਪ ਗ੍ਰਹਿਣ ਕਰ ਲੈਂਦੀ ਹੈ, ਜਿਸ ਨਾਲ ਕਾਮ ਆਤੁਰ ਹੋਇਆ ਮੁਸਾਫ਼ਰ ਰੋਗੀ ਹੋ ਜਾਂਦਾ ਹੈ। ਰਾਤ ਵੇਲੇ ਜੇ ਕੋਈ ਸ਼ਖ਼ਸ ਇਕਲਾ ਦੁਕਲਾ ਸ਼ਮਸ਼ਾਨ ਭੂਮੀ ਦੇ ਨੇੜਿਉਂ ਲੰਘੇ, ਤਾਂ ਸ਼ਰਾੜ ਉਸ ਉਤੇ ਅੱਗ ਦੇ ਗੋਲੇ ਸੁਟਦੇ ਹਨ। ਅੱਗ ਦੇ ਇਹ ਗੋਲੇ ਮੁਸਾਫ਼ਰਾਂ ਦੇ ਜਾਂ ਅੱਗੇ ਡਿਗਦੇ ਹਨ ਜਾਂ ਪਿਛੇ, ਪਰ ਮੁਸਾਫ਼ਰਾਂ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਂਦੇ। ਜੇ ਕੋਈ ਸ਼ਖ਼ਸ ਡਰ ਕੇ ਦੌੜ ਪਏ, ਤਾਂ ਉਸ ਦੇ ਸਰੀਰ ਉਤੇ ਸ਼ਰਾੜ ਦਾ ਅਧਿਕਾਰ ਹੋ ਜਾਂਦਾ ਹੈ। ਇਸੇ ਤਰ੍ਹਾਂ ਦੀਆਂ ਅਨੇਕਾਂ ਹੋਰ ਮਨੌਤਾਂ ਸ਼ਰਾੜ ਬਾਰੇ ਪ੍ਰਚਲਤ ਹਨ।

ਇਸ ਰਹੱਸਮਈ ਜੀਵ ਦੀ ਉਤਪੱਤੀ ਬਾਰੇ ਕਈ ਧਾਰਨਾਵਾਂ ਹਨ। ਇਕ ਧਾਰਨਾ ਅਨੁਸਾਰ ਜਦੋਂ ਕੋਈ ਅਜਿਹਾ ਸੱਪ, ਜਿਸ ਨੇ ਕਦੇ ਕਿਸੇ ਪ੍ਰਾਣੀ ਨੂੰ ਡੰਗਿਆ ਨਹੀਂ, ਸੌ ਸਾਲ ਦੀ ਉਮਰ ਭੋਗ ਲੈਂਦਾ ਹੈ, ਤਾਂ ਉਹ ਸ਼ਰਾੜ ਬਣ ਜਾਂਦਾ ਹੈ। ਇਕ ਹੋਰ ਵਿਚਾਰ ਅਨੁਸਾਰ ਜਿਹੜਾ ਜਿੰਨ ਭੂਤ ਸੌ ਸਾਲ ਤਕ ਕਿਸੇ ਪ੍ਰਾਣੀ ਨੂੰ ਦੁਖ ਤਕਲੀਫ਼ ਨਹੀਂ ਦੇਂਦਾ, ਉਹ ਸ਼ਰਾੜ ਬਣ ਕੇ ਬਾਕੀ ਜੀਵਨ ਆਨੰਦ ਲੈਂਦਾ ਹੈ। ਇਸੇ ਲਈ ਸ਼ਰਾੜ ਦਾ ਏਕੀਕਰਣ ਪਿਸਾਚ ਨਾਲ ਵੀ ਕੀਤਾ ਜਾਂਦਾ ਹੈ। ਪਿਸਾਚ ਵਿਸ਼ੇਸ਼ ਕਿਸਮ ਦਾ ਪ੍ਰੇਤ ਹੈ, ਜੋ ਰੂਪ ਬਦਲਣ ਦੀ ਸਮਰੱਥਾ ਰਖਦਾ ਹੈ (ਵੇਖੋ : ਪਿਸਾਚ)। ਸ਼ਰਾੜ ਲੋਕਾਂ ਨੂੰ ਭਰਮਾਂਦਾ ਤੇ ਉਨ੍ਹਾਂ ਨਾਲ ਛਲ ਖੇਡਦਾ ਰਹਿੰਦਾ ਹੈ। ਇਸ ਲਈ ਇਸ ਨੂੰ 'ਛਲੇਡਾ' ਵੀ ਕਿਹਾ ਜਾਂਦਾ ਹੈ।

**(ਸ-313) ਸ੍ਰੀ :**

(1) ਇਕ ਦੇਵੀ ਜਿਸ ਦਾ ਏਕੀਕਰਣ ਲਛਮੀ ਨਾਲ ਕੀਤਾ ਜਾਂਦਾ ਹੈ। ਰਿਗ ਵੇਦ ਵਿਚ ਇਸ ਸ਼ਬਦ ਦਾ ਪ੍ਰਯੋਗ ਖ਼ੁਸ਼ਹਾਲੀ ਦੇ ਅਰਥਾਂ ਵਿਚ ਕੀਤਾ ਗਿਆ ਹੈ। ਮਗਰੋਂ ਇਹ ਪਦ ਖ਼ੁਸ਼ਹਾਲੀ ਦੇ ਮਾਨਵੀਕਰਣ ਦੇ ਰੂਪ ਵਿਚ ਵਰਤੀਣ ਲੱਗਾ। ਤ੍ਰੈਤਿਰੀਯ ਸੰਹਿਤਾ ਅਨੁਸਾਰ ਸ੍ਰੀ ਤੇ ਲਛਮੀ ਦੋਵੇਂ ਆਦਿਤਯ ਦੀਆਂ ਪਤਨੀਆਂ ਸਨ। ਸ਼ਤਪਥ ਬ੍ਰਾਹਮਣ ਵਿਚ ਸ੍ਰੀ ਨੂੰ ਪ੍ਰਜਾਪਤੀ ਤੋਂ ਪੈਦਾ ਹੋਈ ਦੱਸਿਆ ਹੈ।

ਪੌਰਾਣਿਕ ਕਾਲ ਵਿਚ ਸ੍ਰੀ ਨੂੰ ਵਿਸ਼ਨੂੰ ਦੀ ਪਤਨੀ ਮੰਨਿਆ ਗਿਆ। ਪੁਰਾਣਾਂ ਅਨੁਸਾਰ ਸਮੁੰਦਰ ਮਥਣ ਵੇਲੇ ਸ੍ਰੀ ਦੇਵੀ ਰਤਨ ਦੇ ਰੂਪ ਵਿਚ ਪ੍ਰਾਪਤ ਹੋਈ ਅਤੇ ਵਿਸ਼ਨੂੰ ਨੇ ਉਸ ਨੂੰ ਗ੍ਰਹਿਣ ਕਰ ਲਿਆ। ਕੂਰਮਾ ਪੁਰਾਣ ਅਨੁਸਾਰ ਸ੍ਰੀ ਦੇਵੀ ਵਿਸ਼ਨੂੰ ਦੀ ਪਤਨੀ ਸੀ, ਜੋ ਉਨ੍ਹਾਂ ਦੀ ਆਪਣੀ ਦੈਵੀ ਸ਼ਕਤੀ ਦਾ ਹੀ ਪਾਸਾ ਪਸਾਰ ਸੀ ਅਤੇ ਉਹ ਵਿਸ਼ਨੂੰ ਦੇ ਅੰਗਾਂ ਵਿਚੋਂ ਪ੍ਰਗਟ ਹੋਈ। ਲਛਮੀ ਵਾਂਗ ਸ੍ਰੀ ਦੀਆਂ ਚਾਰ ਬਾਹਵਾਂ ਸਨ ਅਤੇ ਸੂਹਜ ਦੀ ਇਸ ਮੂਰਤੀ ਦੇ ਹੱਥਾਂ ਵਿਚ ਵੀ ਸੰਖ, ਚਕਲੀ ਤੇ ਕੰਵਲ ਸਨ।

ਵਿਸ਼ਨੂੰ ਪੁਰਾਣ ਅਨੁਸਾਰ ਜਦੋਂ ਵਿਸ਼ਨੂੰ ਦੇਵਤੇ ਨੇ ਮਨੁੱਖਤਾ ਦੇ ਭਲੇ ਲਈ, ਵੱਖੋ ਵੱਖਰੇ ਰੂਪਾਂ ਵਿਚ, ਅਵਤਾਰ ਧਾਰਨ ਕੀਤਾ, ਤਾਂ ਸ੍ਰੀ ਵੀ ਅਨੁਕੂਲ ਰੂਪ ਵਿਚ ਅਵਤਿਰਤ ਹੋਈ। ਇਹ ਆਪਣੇ ਪਹਿਲੇ ਜਨਮ ਵਿਚ ਖਯਾਤੀ ਦੇ ਉਦਰ ਤੋਂ ਭ੍ਰਿਗੁ ਦੀ ਧੀ ਸੀ। ਇਸ ਤੋਂ ਮਗਰਲੇ ਸਮੇਂ ਵਿਚ ਇਹ ਸਮੁੰਦਰ ਮਥਣ ਵੇਲੇ ਰਤਨਾਂ ਦੇ ਰੂਪ ਵਿਚ ਪ੍ਰਗਟ ਹੋਈ। ਜਦੋਂ ਹਰੀ ਨੇ ਵਾਮਨ ਅਵਤਾਰ ਧਾਰਨ ਕੀਤਾ, ਤਾਂ ਸ੍ਰੀ ਇਕ ਕਮਲ ਵਿਚੋਂ ਪਦਮਾ (ਜਾਂ ਕਮਲਾ) ਦੇ ਰੂਪ ਵਿਚ ਪ੍ਰਗਟ ਹੋਈ। ਜਦੋਂ ਵਿਸ਼ਨੂੰ ਨੇ ਭ੍ਰਿਗੁ ਦੀ ਕੁਲ ਵਿਚ ਰਾਮ (ਪਰਸਰਾਮ) ਦੇ ਰੂਪ ਵਿਚ ਅਵਤਾਰ ਲਿਆ, ਤਾਂ ਇਹ ਧਰਣੀ ਬਣੀ; ਜਦੋਂ ਉਹ ਰਾਘਵ (ਰਾਮਚੰਦਰ) ਬਣੇ, ਇਹ ਸੀਤਾ ਦੇ ਰੂਪ ਵਿਚ ਪ੍ਰਗਟ ਹੋਈ। ਅਖ਼ੀਰ ਜਦੋਂ ਵਿਸ਼ਨੂੰ ਕ੍ਰਿਸ਼ਨ ਦੇ ਰੂਪ ਵਿਚ ਪ੍ਰਗਟ ਹੋਏ, ਤਾਂ ਸ੍ਰੀ ਰੁਕਮਣੀ ਬਣੀ। ਸ੍ਰੀ ਦੇਵੀ ਵਿਸ਼ਨੂੰ ਦੇ ਹੋਰ ਅਵਤਾਰਾਂ ਵਿਚ ਵੀ ਉਨ੍ਹਾਂ ਦੀ ਸਾਥਣ ਰਹੀ। ਜੇ ਉਹ ਦਿਵਯ ਰੂਪ ਧਾਰਦੇ, ਤਾਂ ਇਹ ਵੀ ਦੈਵੀ ਰੂਪ ਵਿਚ ਪ੍ਰਗਟ ਹੁੰਦੀ। ਜੇ ਉਹ ਵਿਨਾਸ਼ੀ ਰੂਪ ਗ੍ਰਹਿਣ ਕਰਦੇ, ਤਾਂ ਇਹ ਵੀ ਨਾਸ਼ਮਨ ਰੂਪ ਵਿਚ ਜਨਮ ਲੈਂਦੀ। ਭਾਵ ਜਿਸ ਤਰ੍ਹਾਂ ਦਾ ਰੂਪ ਤੇ ਚਰਿਤ੍ਰ ਵਿਸ਼ਨੂੰ ਧਾਰਨ ਕਰਦੇ ਸਨ, ਉਸੇ ਨਾਲ ਮਿਲਦਾ ਜੁਲਦਾ ਚੋਲਾ ਸ੍ਰੀ ਦੇਵੀ ਵੀ ਗ੍ਰਹਿਣ ਕਰਦੀ ਰਹੀ। ਵਿਸ਼ਨੂੰ ਪੁਰਾਣ ਵਿਚ ਇਕ ਹੋਰ ਥਾਂ ਸ੍ਰੀ ਨੂੰ ਅਨਾਦੀ, ਅਮਰ ਤੇ ਸਰਬ ਵਿਆਪਕ ਕਿਹਾ ਗਿਆ ਹੈ।

ਗਰਭ ਦੇ ਦਿਨਾਂ ਵਿਚ ਹਿੰਦੂਆਂ ਵਿਚ ਸ੍ਰੀ ਦੀ ਪੂਜਾ ਦੀ ਪ੍ਰਥਾ ਹੈ। ਇਹ ਦੇਵੀ ਚੰਦਰੀਆਂ ਰੂਹਾਂ ਨੂੰ ਗਰਭ ਦੇ ਨੇੜੇ ਨਹੀਂ ਢੁਕਣ ਦੇਂਦੀ। ਅਸਵਾਲਾਯਨ ਸਿਮਰਤੀ ਅਨੁਸਾਰ ਸ੍ਰੀ ਦੀ ਪੂਜਾ ਕਰਨ ਨਾਲ ਗਰਭ ਦੀ ਰੱਖਿਆ ਹੁੰਦੀ ਹੈ।

(2) ਵੈਸ਼ਨਵਾਂ ਦੀ ਇਕ ਸੰਪ੍ਰਦਾਇ ਵੀ ਸ੍ਰੀ ਕਹਾਉਂਦੀ ਹੈ। ਇਸ ਸੰਪ੍ਰਦਾਇ ਵਿਚ ਸ੍ਰੀ ਅਥਵਾ ਲਛਮੀ ਦੀ ਪੂਜਾ ਪ੍ਰਧਾਨ ਹੈ। ਇਸ ਮੱਤ ਦੇ ਅਨੁਯਾਈ ਸਰੀਰ ਉਤੇ ਸੰਖ, ਗਦਾ, ਚਕ੍ਰ ਆਦਿ ਦੇ ਚਿੰਨ੍ਹ ਧਾਰਨ ਕਰਦੇ ਅਤੇ ਮੱਥੇ ਉਤੇ ਦੋ-ਰੰਗਾ ਤਿਲਕ ਲਗਾਉਂਦੇ ਹਨ, ਜਿਸ ਦੀ ਵਿਚਕਾਰਲੀ ਰੇਖਾ ਤਾਂ ਲਾਲ ਹੁੰਦੀ ਹੈ, ਪਰ ਆਸ ਪਾਸ ਦੀਆਂ ਸਫ਼ੈਦ। ਇਸ ਸੰਪ੍ਰਦਾਇ ਦੇ ਪ੍ਰਚਾਰਕ ਰਾਮਾਨੁਜ ਸਨ।

(3) ਇਕ ਆਦਰਵਾਚਕ ਸ਼ਬਦ ਜੋ ਦੇਵਤਿਆਂ, ਅਵਤਾਰਾਂ, ਗੁਰੂਆਂ ਅਤੇ ਪ੍ਰਤਿਭਾਸ਼ਾਲੀ ਵਿਅੱਕਤੀਆਂ ਦੇ ਨਾਵਾਂ ਦੇ ਆਦਿ ਵਿਚ ਜੋੜਿਆ ਜਾਂਦਾ ਹੈ। ਧਾਰਮਿਕ ਤੇ ਪਾਵਨ ਗ੍ਰੰਥਾਂ ਦੇ ਨਾਵਾਂ ਦੇ ਅਗੇਤਰੇ ਵੀ ਸ੍ਰੀ ਸ਼ਬਦ ਦਾ ਪ੍ਰਯੋਗ ਹੁੰਦਾ ਹੈ। ਹਿੰਦੂ ਸ਼ਾਸਤ੍ਰਾਂ ਅਨੁਸਾਰ ਸ੍ਰੀ ਸ਼ਬਦ ਦੀ ਵਰਤੋਂ, ਹਰੇਕ ਵਿਅੱਕਤੀ ਦੀ ਯੋਗਤਾ ਤੇ ਦਰਜੇ ਅਨੁਸਾਰ, ਖ਼ਾਸ ਗਿਣਤੀ ਵਿਚ ਹੋਣੀ ਚਾਹੀਦੀ ਹੈ। ਧਾਰਮਿਕ ਆਗੂ ਤੇ ਮਹਾਰਾਜੇ ਲਈ 108 ਵਾਰ, ਮਾਤਾ ਪਿਤਾ ਤੇ ਗੁਰੂ ਲਈ ਛੇ ਵਾਰ, ਮਿਤ੍ਰ ਲਈ ਤਿੰਨ ਵਾਰ, ਨੌਕਰ ਲਈ ਦੋ ਵਾਰ, ਪੁਤਰ ਅਤੇ ਇਸਤ੍ਰੀ ਲਈ ਇਕ ਵਾਰ ਵਰਤੋਂ ਕਰਨੀ ਚਾਹੀਦੀ ਹੈ।

**(ਸ-314) ਸ੍ਰੀ ਇਕ ਸੌ ਅਠ :**

ਮਹਾਂਪੁਰਖਾਂ, ਸੰਤਾਂ ਤੇ ਮਹਾਤਮਾਵਾਂ ਦੇ ਨਾਵਾਂ ਤੋਂ ਪਹਿਲਾਂ ਸ੍ਰੀ ਇਕ ਸੌ ਅਠ ਜਾਂ ਸ੍ਰੀ ਇਕ ਹਜ਼ਾਰ ਅਠ ਦੀ ਉਪਾਧੀ ਲਗਾਉਣ ਦੀ ਪ੍ਰਥਾ ਹੈ। ਸ੍ਰੀ ਇਕ ਸੌ ਅਠ ਮੂਲ ਵਿਚ ਸ੍ਰੀ ਇਕ ਹਜ਼ਾਰ ਅਠ ਦਾ ਸੰਖੇਪ ਰੂਪ ਹੈ। ਇਹ ਅੰਕ ਵਿਸ਼ਨੂੰ ਦੇਵਤਾ ਅਤੇ ਮਹਾਂਕਲਪ ਦਾ ਬੋਧਿਕ ਹੈ। ਵਿਸ਼ਨੂੰ ਦੇਵਤੇ ਦੇ ਅਨੇਕਾਂ ਨਾਂ ਪ੍ਰਚਲਤ ਹਨ, ਜਿਨ੍ਹਾਂ ਵਿਚੋਂ ਇਕ ਹਜ਼ਾਰ ਅਠ ਨਾਉਂ ਪ੍ਰਮੁਖ ਹਨ। ਜਿਸ ਸ਼ਖ਼ਸ ਦੇ ਨਾਂ ਨਾਲ ਇਕ ਹਜ਼ਾਰ ਅਠ/ਇਕ ਸੌ ਅਠ ਲਗਾਇਆ ਜਾਵੇ, ਉਸ ਉਤੇ ਵਿਸ਼ਨੂੰ ਦੇਵਤੇ ਦੀ ਅਪਾਰ ਬਖ਼ਸ਼ਿਸ਼ ਰਹਿੰਦੀ ਹੈ। ਦੂਜੇ ਅਰਥਾਂ ਵਿਚ ਵਿਸ਼ਨੂੰ ਆਪਣੇ ਇਕ ਹਜ਼ਾਰ ਅਠ ਨਾਵਾਂ ਦੀ ਸਾਰੀ ਸ਼ਕਤੀ ਉਸ ਪ੍ਰਾਣੀ ਵਿਚ ਸਿੰਜ ਦੇਂਦਾ ਹੈ।

ਦੂਜਾ, ਇਹ ਅੰਕ ਮਹਾਂਕਲਪ ਦਾ ਬੋਧਿਕ ਹੈ। ਆਸਮਾਨ ਦੇ ਸਾਰੇ ਗ੍ਰਹਿ ਤੇ ਸਾਡੀ ਧਰਤੀ, ਇਕ ਦੂਜੇ ਤੋਂ ਜਿਸ ਦਿਸ਼ਾ-ਸਥਿਤੀ ਤੇ ਵਿੱਥ ਉਤੇ ਸਥਿਤ ਹੋਣ, ਉਸੇ ਦਿਸ਼ਾ ਸਥਿਤੀ ਤੇ ਵਿੱਥ ਉਤੇ ਮੁੜ ਆਉਣ ਦੇ ਸਮੇਂ ਨੂੰ ਮਹਾਂਕਲਪ ਕਿਹਾ ਜਾਂਦਾ ਹੈ। ਅਥਵਾ ਸੱਤੇ ਗ੍ਰਹਿ – ਸੂਰਜ, ਚੰਨ, ਮੰਗਲ, ਬੁਧ, ਬ੍ਰਹਸਪਤੀ, ਸ਼ੁਕਰ ਤੇ ਸ਼ਨੀ ਆਪੋ ਆਪਣਾ ਪ੍ਰਕਰਮਕ ਭ੍ਰਮਣ ਪੂਰਾ ਕਰ ਕੇ ਜਿਤਨੇ ਸਮੇਂ ਵਿਚ ਮੁੜ ਉਸ ਹਾਲਤ ਵਿਚ ਆ ਟਿਕਦੇ ਹਨ, ਜਿਥੋਂ ਉਨ੍ਹਾਂ ਦਾ ਇਹ ਪ੍ਰਕਰਮਕ ਚਕਰ ਸ਼ੁਰੂ ਹੁੰਦਾ ਮਿਥਿਆ ਗਿਆ ਸੀ, ਉਸ ਸਮੇਂ ਨੂੰ ਮਹਾਂਕਲਪ ਕਿਹਾ ਗਿਆ ਹੈ। ਇਹ ਸਮਾਂ 4,320,000 ਵਰ੍ਹਿਆਂ ਦਾ ਮੰਨਿਆ ਜਾਂਦਾ ਹੈ। ਇਹੋ ਸਮਾਂ ਚੌਹਾਂ ਯੁਗਾਂ — ਸਤਜੁਗ, ਤ੍ਰੇਤਾ, ਦੁਆਪਰ ਤੇ ਕਲਜੁਗ ਦੀ ਮਿਲਵੀਂ ਅਵਧੀ ਦੇ ਬਰਾਬਰ ਹੈ। ਪਰ ਜੋਤਿਸ਼ ਦੇ ਕੁਝ ਸਿਧਾਂਤ, ਚੌਹਾਂ ਜੁਗਾਂ ਦੇ ਮਿਲਾ ਕੇ ਪੂਰੇ ਕੀਤੇ ਇਕ ਚੱਕਰ ਨੂੰ, ਕੇਵਲ ਕਲਪ

ਮੰਨਦੇ ਹਨ ਅਤੇ ਇਕ ਹਜ਼ਾਰ ਅਠ (ਜਾਂ ਇਕ ਹਜ਼ਾਰ) ਕਲਪਾਂ ਨੂੰ ਇਕ ਮਹਾਂ ਕਲਪ। ਇਸੇ ਲਈ ਇਕ ਹਜ਼ਾਰ ਅਠ ਦੀ ਗਿਣਤੀ ਮਹੱਤਵ-ਪੂਰਣ ਹੈ। ਸੋ ਸ੍ਰੀ 108 ਦਾ ਭਾਵ, ਕਲਪ ਦੀ ਦ੍ਰਿਸ਼ਟੀ ਤੋਂ ਇਹ ਹੈ ਕਿ ਮਹਾਂ ਕਲਪ ਦੇ ਆਰੰਭ ਤੋਂ ਲੈ ਕੇ ਅੰਤ ਤਕ, ਸਾਰੇ ਸਮੇਂ ਉਸ ਪ੍ਰਾਣੀ ਨਾਲ, ਸ੍ਰੀ ਅਥਵਾ ਵਿਸ਼ਨੂੰ ਦੇਵਤੇ ਦੀ ਸ਼ਕਤੀ ਰਹੇਗੀ।

ਇਕ ਸੌ ਅਠ ਦੇ ਅੰਕੜੇ ਨੂੰ ਰਹੱਸਮਈ ਤੇ ਪਵਿਤ੍ਰ ਮੰਨਣ ਦੀ ਪਰੰਪਰਾ ਬੜੀ ਪੁਰਾਣੀ ਹੈ। ਰਵਾਇਤ ਹੈ ਕਿ ਗੌਤਮ ਦੇ ਜਨਮ ਸਮੇਂ ਬੱਚੇ ਦੇ ਭਵਿਖਤ ਦੱਸਣ ਲਈ ਜੋ ਬ੍ਰਾਹਮਣ ਸੱਦੇ ਗਏ ਸਨ, ਉਨ੍ਹਾਂ ਦੀ ਗਿਣਤੀ ਇਕ ਸੌ ਅਠ ਸੀ। ਕਈ ਗ੍ਰੰਥਾਂ ਵਿਚ ਭਾਰਤ ਦੇ ਪਵਿਤ੍ਰ ਤੀਰਥਾਂ ਦੀ ਸੰਖਿਆ ਅਠਾਹਠ ਦੀ ਥਾਂ ਇਕ ਸੌ ਅਠ ਦਿਤੀ ਮਿਲਦੀ ਹੈ। ਉਪਨਿਸ਼ਦਾਂ ਦੀ ਗਿਣਤੀ ਵੀ ਇਕ ਸੌ ਅਠ ਮੰਨੀ ਗਈ ਹੈ।

ਹਿੰਦੁਸਤਾਨ ਤੋਂ ਬਾਹਰ ਤਿੱਬਤ ਤੇ ਚੀਨ ਵਿਚ ਵੀ ਇਕ ਸੌ ਅਠ ਦਾ ਅੰਕ ਪਾਵਨ ਸਮਝਿਆ ਜਾਂਦਾ ਹੈ ਅਤੇ ਉਥੇ ਮਕਾਨ ਦੀ ਨੀਂਹ ਰਖਣ ਵੇਲੇ ਅਤੇ ਕੁਝ ਸੰਸਕਾਰਾਂ ਸਮੇਂ ਇਸ ਰਹੱਸਮਈ ਅੰਕ ਦੀ ਵਰਤੋਂ ਕੀਤੀ ਜਾਂਦੀ ਹੈ। ਤਿੱਬਤ ਤੇ ਬਰਮਾ ਵਿਚ ਮਾਲਾ ਦੇ ਮਣਕਿਆਂ ਦੀ ਗਿਣਤੀ 108 ਹੁੰਦੀ ਹੈ।

**(ਸ-315) ਸ੍ਰੀ ਸ਼ੈਲ :**

ਧਨ ਦੌਲਤ ਦੀ ਦੇਵੀ ਸ੍ਰੀ ਦਾ ਪਹਾੜ, ਜੋ ਦੱਖਣ ਵਿਚ ਕ੍ਰਿਸ਼ਨਾ ਨਦੀ ਦੇ ਲਾਗੇ ਹੈ। ਇਸ ਨੂੰ ਸ੍ਰੀ ਪਰਬਤ ਵੀ ਕਿਹਾ ਜਾਂਦਾ ਹੈ। ਇਹ ਅਸਥਾਨ ਅਠਾਹਠ ਤੀਰਥਾਂ ਵਿਚੋਂ ਇਕ ਹੈ। ਕਿਸੇ ਸਮੇਂ ਇਹ ਭਾਰਤ ਦੇ ਸਭ ਤੋਂ ਪਵਿਤ੍ਰ ਅਸਥਾਨਾਂ ਵਿਚੋਂ ਇਕ ਮੰਨਿਆ ਜਾਂਦਾ ਸੀ।

**(ਸ-316) ਸ੍ਰੀ ਪੰਚਮੀ :**

ਮਾਘ ਸੁਦੀ ਪੰਚਮੀ, ਜਿਸ ਨੂੰ ਬਸੰਤ ਪੰਚਮੀ ਵੀ ਕਹਿੰਦੇ ਹਨ। ਹਿੰਦੂ ਸ਼ਾਸਤ੍ਰਾਂ ਅਨੁਸਾਰ ਇਸ ਦਿਨ ਲਛਮੀ ਦੀ ਪੂਜਾ ਕਰਨਾ ਸ਼ੁਭ ਤੇ ਕਲਿਆਣੀ ਹੈ। ਲਛਮੀ ਨੂੰ ਸ੍ਰੀ ਵੀ ਕਹਿੰਦੇ ਹਨ, ਇਸ ਤੋਂ ਇਸ ਤਿੱਥ ਦਾ ਨਾਂ 'ਸ੍ਰੀ ਪੰਚਮੀ' ਪੈ ਗਿਆ (ਵੇਖੋ : ਬਸੰਤ ਪੰਚਮੀ)। ਲਛਮੀ ਦੀ ਪੂਜਾ ਵੇਲੇ ਨਾਰੀਅਲ ਉਤੇ ਸੰਧੂਰ ਧੂੜ ਕੇ ਭੇਟ ਚਾੜ੍ਹਨ ਦੀ ਪ੍ਰਥਾ ਸੀ, ਜਿਸ ਤੋਂ ਨਾਰੀਅਲ ਦਾ ਸਬੰਧ ਲਛਮੀ ਨਾਲ ਜੁੜਨ ਕਰ ਕੇ ਇਸ ਨੂੰ ਵੀ 'ਸ੍ਰੀ ਫਲ' ਕਿਹਾ ਜਾਣ ਲੱਗਾ।

**(ਸ-317) ਸ੍ਰੀ ਪਾਂਡੇ :**

ਪਾਂਡੂਆਂ ਨਾਲ ਸੰਬੰਧਿਤ ਇਕ ਅਸਥਾਨ, ਜੋ ਹਾਜੀਪੁਰ (ਜ਼ਿਲਾ ਹੁਸ਼ਿਆਰਪੁਰ) ਤੋਂ ਅਠ ਮੀਲ ਉਤਰ ਵਲ ਹੈ। ਰਵਾਇਤ ਹੈ ਕਿ ਪਾਂਡੋ ਬਨਬਾਸ ਦੇ ਸਮੇਂ ਕੁਝ ਦਿਨ ਇਥੇ ਠਹਿਰੇ ਸਨ। ਇਥੇ ਇਕ ਸੁੰਦਰ ਖੂਹ ਤੇ ਸ਼ਿਵਾਲਾ ਹੈ, ਜਿਥੋਂ ਦਾ ਸੇਵਾਦਾਰ ਗੁਸਾਈਂ ਹੈ। ਇਸ ਅਸਥਾਨ ਦਾ ਨਾਉਂ ਪਾਂਡੂਆਂ ਦੇ ਨਾਉਂ ਤੋਂ ਹੀ ਸ੍ਰੀ ਪਾਂਡੇ ਪਿਆ।

**(ਸ-318) ਸ੍ਰੀ ਫਲ :**

(ਵੇਖੋ : ਨਾਰੀਅਲ)।

**(ਸ-319) ਸ੍ਰੀ ਵਤਸ :**

ਵਛੜੇ ਦੀ ਸ਼ਕਲ ਦਾ ਇਕ ਵਿਸ਼ੇਸ਼ ਚਿੰਨ੍ਹ, ਜੋ ਸਾਮੁਦ੍ਰਿਕ ਅਨੁਸਾਰ ਬੜਾ ਸ਼ੁਭ ਤੇ ਬਰਕਤ ਵਾਲਾ ਹੈ। ਇਹ ਚਿੰਨ੍ਹ ਵਿਸ਼ਨੂੰ ਦੀ ਛਾਤੀ ਉਤੇ ਚਿੱਟੇ ਵਾਲਾਂ ਦੀ ਇਕ ਭੌਰੀ ਦੀ ਸ਼ਕਲ ਵਿਚ ਵਿਦਮਾਨ ਹੈ, ਜਿਸ ਤੋਂ ਵਿਸ਼ਨੂੰ ਨੂੰ ਸ੍ਰੀ ਵਤਸ ਵੀ ਕਿਹਾ ਜਾਂਦਾ ਹੈ। ਕ੍ਰਿਸ਼ਨ ਦੀ ਛਾਤੀ ਉਤੇ ਵੀ ਇਹੋ ਚਿੰਨ੍ਹ ਸੀ। ਇਹ ਚਿੰਨ੍ਹ ਅਸੀਮ ਸ਼ਕਤੀ ਦਾ ਪ੍ਰਤੀਕ ਹੈ।

**(ਸ-320) ਸ੍ਰੀ ਵਿੱਦਿਆ :**

ਮੰਡੀ ਦੇ ਇਲਾਕੇ ਦੀ ਇਕ ਪ੍ਰਾਚੀਨ ਸਥਾਨਕ ਦੇਵੀ। ਇਹ ਦੇਵੀ ਪੀਲੇ ਰੰਗ ਦੇ ਕਪੜੇ ਪਹਿਨਦੀ ਹੈ, ਇਸ ਦੀਆਂ ਚਾਰ ਬਾਹਵਾਂ ਹਨ। ਇਕ ਹੱਥ ਵਿਚ ਡੰਡਾ ਅਤੇ ਦੂਜੇ ਵਿਚ ਦੰਦ-ਜੀਭਾ ਹੈ।

**(ਸ-321) ਸ਼ਰੀਂਹ :**

ਇਕ ਰੁੱਖ ਜਿਸ ਨੂੰ ਲੰਮੀਆਂ ਤੇ ਚੌੜੀਆਂ ਫਲੀਆਂ ਪੈਂਦੀਆਂ ਹਨ। ਇਸ ਰੁੱਖ ਦੇ ਪੱਤੇ ਬੜੇ ਬਰਕਤ ਵਾਲੇ ਤੇ ਕਲਿਆਣੀ ਮੰਨੇ ਗਏ ਹਨ। ਲੋਕਧਾਰਾ ਅਨੁਸਾਰ ਇਹ ਦਰੱਖ਼ਤ ਨਰ ਹੈ, ਇਸੇ ਲਈ ਲੜਕੇ ਦੇ ਜਨਮ ਵੇਲੇ, ਸ਼ਰੀਂਹ ਦੇ ਪੱਤੇ ਮੌਲੀ ਦੇ ਧਾਗੇ ਵਿਚ ਪਰੋ ਕੇ, ਘਰ ਦੇ ਵੱਡੇ ਬੂਹੇ ਅੱਗੇ ਬੰਨ੍ਹ ਦਿਤੇ ਜਾਂਦੇ ਹਨ। ਇਹ ਪੱਤੇ ਲੜਕਾ ਜੰਮਣ ਦਾ ਬੋਧ ਕਰਾਉਂਦੇ ਹਨ। ਲੋਕਾਂ ਦਾ ਨਿਸਚਾ ਹੈ ਕਿ ਸ਼ਰੀਂਹ ਦੇ ਪੱਤਿਆਂ ਦੇ ਨੇੜੇ ਚੰਦਰੀਆਂ ਰੂਹਾਂ ਨਹੀਂ ਢੁਕਦੀਆਂ ਤੇ ਜਿਸ ਦਰਵਾਜ਼ੇ ਉਤੇ ਸ਼ਰੀਂਹ ਦੇ ਪੱਤਿਆਂ ਦੀ ਝਾਲਰ ਲੱਗੀ ਹੋਵੇ, ਉਸ ਦਲ੍ਹੀਜ ਨੂੰ ਚੰਦਰੀਆਂ ਰੂਹਾਂ ਕਦੇ ਨਹੀਂ ਟਪਦੀਆਂ। ਸ਼ਰੀਂਹ ਦੇ ਪੱਤਿਆਂ ਦੀ ਝਾਲਰ ਹਿੰਦੂਆਂ ਵਿਚ ਝੀਵਰ ਅਤੇ ਮੁਸਲਮਾਨਾਂ ਵਿਚ ਮਾਸ਼ਕੀ ਬਣਾ ਕੇ ਲਿਆਉਂਦੇ ਹਨ ਅਤੇ ਸੇਵਾ ਵਜੋਂ ਲਾਗ ਲੈਂਦੇ ਹਨ।

ਸ਼ਰੀਂਹ ਦੀ ਲਕੜੀ ਕਈ ਚੀਜ਼ਾਂ ਲਈ ਵਰਤੀ ਜਾਂਦੀ ਹੈ, ਪਰ ਕਾਂਗੜੇ ਦੇ ਹਿੰਦੂ ਸ਼ਰੀਂਹ ਨੂੰ ਅਸ਼ੁਭ ਮੰਨ ਕੇ ਨਹੀਂ ਵਰਤਦੇ।

**(ਸ-322) ਸ਼ਰੀਕਾ :**

(ਵੇਖੋ : ਅੰਗ ਸਾਕ)।

**(ਸ-323) ਸ਼ਰੀਣੀ :**

ਮੁਸਲਮਾਨਾਂ ਵਿਚ, ਕਿਸੇ ਸੁਖਣਾ ਦੇ ਪੂਰੇ ਹੋਣ ਉਤੇ ਵੰਡੀ ਗਈ ਮਠਿਆਈ; ਕਿਸੇ ਪੀਰ ਦੀ ਦਰਗਾਹ/ਮਜ਼ਾਰ ਆਦਿ ਉਤੇ ਚੜ੍ਹਾਈ ਗਈ ਭੇਟ; ਬਕਰੀਦ ਵਾਲੇ ਦਿਨ, ਮੁਸਲਮਾਨ ਬਕਰੇ ਦੀ ਕੁਰਬਾਨੀ ਦੇਣ ਉਪ੍ਰੰਤ, ਉਸ ਦੇ ਮਾਸ ਦੀਆਂ ਕੁਝ ਬੋਟੀਆਂ ਗ਼ਰੀਬਾਂ, ਫ਼ਕੀਰਾਂ ਤੇ ਅੰਗਾਂ ਸਾਕਾਂ ਆਦਿ ਵਿਚ ਭਾਜੀ ਵਜੋਂ ਵੰਡਦੇ ਹਨ, ਜੋ ਸ਼ਰੀਣੀ ਅਖਵਾਉਂਦੀਆਂ ਹਨ। ਬੱਚੇ ਦੇ ਜਨਮ ਅਤੇ ਹੋਰ ਮੰਗਲ ਕਾਰਜਾਂ ਸਮੇਂ ਮੁਸਲਮਾਨਾਂ ਵਿਚ ਜੋ ਸ਼ਗਨ ਭਾਜੀ ਵੰਡੀ ਜਾਂਦੀ ਹੈ, ਉਸ ਨੂੰ ਵੀ ਸ਼ਰੀਣੀ ਕਿਹਾ ਜਾਂਦਾ ਹੈ।

**(ਸ-324) ਸਰੀਨ :**

ਖਤ੍ਰੀਆਂ ਦੀ ਇਕ ਉਪ-ਵੰਡ; ਸਰੀਨ ਸ਼ਬਦ 'ਸ਼ਰ੍ਹਾ-ਆਈਨ' ਦਾ ਵਿਕ੍ਰਤ ਰੂਪ ਮੰਨਿਆ ਜਾਂਦਾ ਹੈ, ਜਿਸ ਦਾ ਭਾਵ ਹੈ — ਮੁਸਲਮਾਨੀ ਸ਼ਰ੍ਹਾ ਤੇ ਰੀਤ ਅਨੁਸਾਰ। ਰਵਾਇਤ ਹੈ ਕਿ ਅਲਾਉਦੀਨ ਖ਼ਿਲਜੀ ਦੇ ਸਮੇਂ ਜਦੋਂ ਅਨੇਕਾਂ ਖਤ੍ਰੀ ਸਿਪਾਹੀ ਲੜਾਈ ਵਿਚ ਮਾਰੇ ਗਏ, ਤਾਂ ਅਲਾਉਦੀਨ ਨੇ ਇਕ ਕਾਨੂੰਨ ਦੁਆਰਾ ਖਤ੍ਰੀਆਂ ਦੀਆਂ ਜਵਾਨ ਵਿਧਵਾ ਇਸਤ੍ਰੀਆਂ ਦਾ ਪੁਨਰ-ਵਿਆਹ ਲਾਜ਼ਮੀ ਕਰਾਰ ਦੇ ਦਿਤਾ। ਉਦੋਂ ਪਛਮੀ ਇਲਾਕੇ ਦੇ ਖਤ੍ਰੀਆਂ ਦੀਆਂ 52 ਗੋਤਾਂ ਦੇ ਚੌਧਰੀਆਂ ਦਾ ਇਕ ਵਫ਼ਦ ਧੰਨੇ ਮਿਹਰੇ ਦੀ ਅਗਵਾਈ ਹੇਠ ਦਿੱਲੀ ਗਿਆ, ਜਿਸ ਨੇ ਇਸ ਕਾਨੂੰਨ ਦੀ ਸਖ਼ਤ ਵਿਰੋਧਤਾ ਕੀਤੀ। ਇਹ 52 ਗੋਤਾਂ ਸਾਮੂਹਿਕ ਤੌਰ ਉਤੇ ਬਵਿੰਜਾਈ ਅਥਵਾ ਬੁੰਜਾਈ ਅਖਵਾਈਆਂ। ਪਰ ਪੂਰਬੀ ਇਲਾਕੇ ਦੇ ਖਤ੍ਰੀਆਂ ਨੇ, ਦਿੱਲੀ ਦੇ ਵਧੇਰੇ ਨੇੜੇ ਰਹਿਣ ਕਾਰਨ, ਇਸ ਸ਼ਾਹੀ ਕਾਨੂੰਨ ਦੀ ਵਿਰੋਧਤਾ ਨਾ ਕੀਤੀ। ਸੋ ਇਸ ਕਾਨੂੰਨ ਨੂੰ ਪ੍ਰਵਾਨ ਕਰ ਲੈਣ ਵਾਲੀਆਂ ਗੋਤਾਂ ਨੂੰ 'ਸ਼ਰ੍ਹਾ ਆਈਨ' ਕਿਹਾ ਜਾਣ ਲੱਗਾ। ਇਹੋ ਗੋਤਾਂ ਮਗਰੋਂ 'ਸਰੀਨ' ਦੇ ਨਾਂ ਨਾਲ ਪ੍ਰਸਿਧ ਹੋਈਆਂ। ਪਰ ਸਰੀਨਾਂ ਦੀਆਂ ਰਵਾਇਤਾਂ ਅਨੁਸਾਰ ਸਰੀਨ ਸ਼ਬਦ ਸ਼੍ਰੇਣੀ ਤੋਂ ਵਿਗੜ ਕੇ ਬਣਿਆ ਹੈ, ਜਿਸ ਦੇ ਅਰਥ 'ਸਮੂਹ' ਜਾਂ 'ਜਮਾਤ' ਦਾ ਹੈ।

'ਆਈਨੇ ਅਕਬਰੀ' ਵਿਚ ਬਾਗ਼ੀਆਂ ਤੇ ਬੁੰਜਾਈਆਂ ਦਾ ਜ਼ਿਕਰ ਤਾਂ ਆਉਂਦਾ ਹੈ, ਪਰ ਸਰੀਨਾਂ ਦਾ ਨਹੀਂ। ਇਸ ਲਈ ਕਈ ਸਮਾਜ-ਸ਼ਾਸਤ੍ਰੀ ਸਰੀਨਾਂ ਨੂੰ ਅਕਬਰ ਦੇ ਰਾਜ ਦੇ ਮਗਰੋਂ ਸੰਗਠਿਤ ਹੋਈ ਉਪ-ਜਾਤੀ ਮੰਨਦੇ ਹਨ। ਪਰ ਕੁਝ ਹੋਰ ਵਿਦਵਾਨ ਇਸ ਵਿਚਾਰ ਨਾਲ ਸਹਿਮਤ ਨਹੀਂ। ਹੋ ਸਕਦਾ ਹੈ ਕਿ ਸਰੀਨ ਜਾਤੀ ਅਕਬਰ ਦੇ ਵੇਲੇ ਇਤਨੀ ਮਹੱਤਤਾ ਨਾ ਰਖਦੀ ਹੋਵੇ ਜਿਤਨੇ ਬਾਗ਼ੀ ਤੇ ਬੁੰਜਾਈ। ਇਸ ਲਈ ਇਸ ਜਾਤੀ ਦਾ ਵੱਖਰਾ ਵਰਨਣ ਨਾ ਹੋਵੇ।

ਰਵਾਇਤ ਹੈ ਕਿ ਤੇਰ੍ਹਵੀਂ ਸਦੀ ਈਸਵੀ ਵਿਚ ਸਰੀਨ ਜਾਤੀ 20 ਭਾਗਾਂ ਵਿਚ ਵੰਡੀ ਹੋਈ ਸੀ ਅਤੇ ਹਰ ਭਾਗ ਦੀਆਂ ਅੱਗੋਂ 6 ਸ਼ਾਖ਼ਾਂ ਸਨ। ਪਰ ਅੱਜ ਕਲ੍ਹ ਸਰੀਨ ਦੋ ਪ੍ਰਮੁਖ ਭਾਗਾਂ ਵਿਚ ਵੰਡੇ ਹੋਏ ਹਨ — ਵੱਡੇ ਸਰੀਨ ਤੇ ਛੋਟੇ ਸਰੀਨ; ਵੱਡੇ ਸਰੀਨਾਂ ਦੀਆਂ ਅੱਗੋਂ 10 ਸ਼ਾਖ਼ਾਂ ਹਨ, ਕਈ 10 ਦੀ ਥਾਂ 13 ਸ਼ਾਖ਼ਾਂ ਮੰਨਦੇ ਹਨ। ਛੋਟੇ ਸਰੀਨਾਂ ਦੀਆਂ ਅੱਗੋਂ 108 ਸ਼ਾਖ਼ਾਂ ਹਨ। ਸਰੀਨਾਂ ਦੀਆਂ ਇਨ੍ਹਾਂ ਉਪ-ਜਾਤਾਂ ਵਿਚ ਅੰਤਰ-ਵਿਆਹ ਨਹੀਂ ਹੁੰਦੇ।

ਸਿੱਖਾਂ ਦੀਆਂ ਚਾਰੋ ਗੁਰੂ-ਜਾਤੀਆਂ — ਬੇਦੀ, ਸੋਢੀ, ਤ੍ਰੇਹਣ ਤੇ ਭੱਲਾ ਸਰੀਨ ਉਪਵੰਡ ਦੇ ਅੰਤਰਗਤ ਆਉਂਦੀਆਂ ਹਨ। ਪਰ ਕਈ ਲੋਕ ਬੇਦੀਆਂ ਤੇ ਸੋਢੀਆਂ ਨੂੰ ਬੁੰਜਾਈਆਂ ਨਾਲ ਜੋੜਦੇ ਹਨ (ਪੰਜਾਬ ਕੋਜ਼ਟ, 250)।

## (ਸ-325) ਸ਼ਤਿ ਪੰਚਮੀ :

ਜੈਨੀਆਂ ਦਾ ਇਕ ਧਾਰਮਿਕ ਪੁਰਬ, ਜੋ ਉਹ ਕੱਤਕ ਦੀ ਚਾਨਣੀ ਪੰਚਮੀ ਨੂੰ ਮਨਾਉਂਦੇ ਹਨ। ਇਸ ਤਿੱਥ ਨੂੰ, ਸਵੇਤੰਬਰ ਜੈਨੀ, ਆਪਣੇ ਧਾਰਮਿਕ ਗ੍ਰੰਥਾਂ ਦੀ ਧੂੜ ਸਾਫ਼ ਕਰ ਕੇ, ਚੰਦਨ ਦਾ ਧੂੜਾ ਤਰੌਂਕਦੇ, ਧੂਪ ਦੀਪ ਨਾਲ ਆਰਤੀ ਉਤਾਰਦੇ ਅਤੇ ਪੂਜਾ ਕਰਦੇ ਹਨ। ਇਸ ਪੁਰਬ ਨੂੰ ਮਨਾਉਣ ਨਾਲ ਗਿਆਨ ਵਿਚ ਵਾਧਾ ਹੁੰਦਾ ਤੇ ਪ੍ਰਤਿਭਾ ਕਲਾਵਾਨ ਬਣਦੀ ਮੰਨੀ ਗਈ ਹੈ। ਇਸ ਲਈ ਇਸ ਤਿੱਥ ਨੂੰ 'ਗਿਆਨ ਪੰਚਮੀ' ਵੀ ਕਿਹਾ ਜਾਂਦਾ ਹੈ। ਇਹ ਪੁਰਬ ਪ੍ਰਾਚੀਨ ਜੈਨੀ ਗ੍ਰੰਥਾਂ ਦੀ ਸੰਭਾਲ ਲਈ ਸਹਾਇਕ ਸਿੱਧ ਹੋਇਆ ਹੈ। ਜੈਨੀਆਂ ਦੇ ਅਨੇਕਾਂ ਪ੍ਰਾਚੀਨ ਗ੍ਰੰਥ, ਉਨ੍ਹਾਂ ਦੇ ਘਰਾਂ ਤੇ ਪੁਸਤਕਾਲਯਾਂ ਵਿਚ, ਹੁਣ ਤਕ ਸੰਭਾਲੇ ਪਏ ਹਨ।

## (ਸ-326) ਸਰੌਂਦਾ :

ਇਕ ਇਲਮ, ਜਿਸ ਦੁਆਰਾ ਨੱਕ ਦੀ ਖੱਬੀ ਸੱਜੀ ਸੁਰ ਤੋਂ, ਚੰਗੇ ਮੰਦੇ ਸ਼ਗਨ ਵਾਚੇ ਜਾਂਦੇ ਹਨ (ਵੇਖੋ : ਸੁਰ ਵਿੱਦਿਆ)।

## (ਸ-327) ਸਰੋਵਰ :

ਪਵਿਤ੍ਰ ਤਾਲ, ਜਿਨ੍ਹਾਂ ਦੇ ਨਾਲ ਕਿਸੇ ਤਰ੍ਹਾਂ ਦੀ ਵੀ ਧਰਮ-ਭਾਵਨਾ ਤੇ ਸ਼ਰਧਾ ਜੁੜੀ ਹੋਵੇ। ਹਿੰਦੂ ਸੰਸਕ੍ਰਿਤੀ ਮੁਢ ਵਿਚ ਜਲ-ਸੰਸਕ੍ਰਿਤੀ ਸੀ ਅਤੇ ਜਲ-ਦੇਵਤੇ ਇੰਦਰ ਨੂੰ, ਸਭ ਦੇਵਤਿਆਂ ਤੋਂ ਸ੍ਰੇਸ਼ਟ ਦਰਜਾ ਪ੍ਰਾਪਤ ਸੀ। ਇਸੇ ਲਈ ਇਸ ਸੰਸਕ੍ਰਿਤੀ ਵਿਚ ਇਸ਼ਨਾਨ ਦਾ ਬੜਾ ਮਹਾਤਮ ਰਿਹਾ ਹੈ। ਫਲਸਰੂਪ ਵੱਡੇ ਵੱਡੇ ਸਭ ਤੀਰਥਾਂ ਉਤੇ ਮੰਦਰਾਂ ਦੇ ਨਾਲ ਤਾਲ ਜ਼ਰੂਰ ਹਨ, ਜਿਨ੍ਹਾਂ ਵਿਚ ਅਨੁਯਾਈ ਇਸ਼ਨਾਨ ਕਰਦੇ ਹਨ (ਵੇਖੋ : ਇਸ਼ਨਾਨ)। ਹਿੰਦੂਆਂ ਦੇ ਬਹੁਤੇ ਮਹਾਨ ਤੀਰਥ ਤਾਂ ਹੈ ਹੀ ਦਰਿਆਵਾਂ ਦੇ ਕੰਢੇ ਉਤੇ, ਪਰ ਜਿਹੜੇ ਨਹੀਂ ਉਥੇ ਤਾਲ ਜ਼ਰੂਰ ਬਣਾਏ ਗਏ ਹਨ। ਕਈ ਸਰੋਵਰ ਬਹੁਤ ਹੀ ਪਵਿਤ੍ਰ ਮੰਨੇ ਜਾਂਦੇ ਹਨ। ਥਾਨੇਸ਼ਵਰ ਵਿਚ ਜੋ ਤਾਲ ਹੈ, ਉਸ ਬਾਰੇ ਧਾਰਨਾ ਹੈ ਕਿ ਗ੍ਰਹਿਣ ਦੇ ਸਮੇਂ, ਭਾਰਤ ਦੀਆਂ ਸਭ ਪਾਵਨ ਨਦੀਆਂ, ਇਥੇ ਯਾਤ੍ਰਾ ਲਈ ਪਹੁੰਚਦੀਆਂ ਹਨ ਅਤੇ ਉਸ ਯੋਗ ਦੇ ਸਮੇਂ ਜਿਹੜਾ ਪ੍ਰਾਣੀ ਇਸ ਤਾਲ ਵਿਚ ਇਸ਼ਨਾਨ ਕਰਦਾ ਹੈ, ਉਸ ਨੂੰ ਅਠਾਹਠ ਤੀਰਥਾਂ ਦਾ ਮਹਾਤਮ ਪ੍ਰਾਪਤ ਹੋ ਜਾਂਦਾ ਹੈ। ਹਿੰਦੂਆਂ ਦੇ ਤਿੰਨ ਪ੍ਰਸਿਧ ਸਰੋਵਰ ਕਟਾਸ, ਪੁਸ਼ਕਰ ਤੇ ਮਾਨ ਸਰੋਵਰ ਹਨ। ਕਟਾਸ ਨੂੰ ਧਰਤੀ ਦੀ ਤੀਜੀ ਅੱਖ ਮੰਨਿਆ ਗਿਆ ਹੈ। ਜਦੋਂ ਸ਼ਿਵ ਸਤੀ ਦੀ ਮੌਤ ਉਤੇ ਵਿਆਕੁਲ ਹੋ ਕੇ ਰੋਇਆ ਸੀ, ਤਾਂ ਉਸ ਦੇ ਨੇਤਰਾਂ ਵਿਚੋਂ ਵਗੇ ਜਲ ਨਾਲ ਇਹ ਸਰੋਵਰ ਭਰਿਆ ਗਿਆ ਸੀ (ਵੇਖੋ : ਕਟਾਸ)। ਪੁਸ਼ਕਰ ਦੇ ਸਰੋਵਰ ਦੇ ਕੰਢੇ ਬ੍ਰਹਮਾ ਨੇ ਯੱਗ ਕੀਤਾ ਸੀ। ਮਾਨਸਰੋਵਰ ਦੀ ਰਚਨਾ ਵੀ ਬ੍ਰਹਮਾ ਨੇ ਕੀਤੀ।

ਹਿੰਦੂਆਂ ਵਾਂਗ ਸਿੱਖਾਂ ਵਿਚ ਵੀ ਤਾਲਾਂ ਦਾ ਬੜਾ ਮਹਾਤਮ ਹੈ। ਸਿੱਖਾਂ ਦੇ ਅਨੇਕਾਂ ਇਤਿਹਾਸਕ ਗੁਰਦੁਆਰਿਆਂ ਨਾਲ ਸਰੋਵਰ ਬਣੇ ਹੋਏ ਹਨ, ਜਿਥੇ ਸ਼ਰਧਾਲੂ ਇਸ਼ਨਾਨ ਕਰਦੇ ਹਨ। ਲਗਪਗ ਹਰ ਸਰੋਵਰ ਨਾਲ ਕੋਈ ਵੱਖਰੀ ਮਨੌਤ ਤੇ ਧਾਰਨਾ ਸੰਬੰਧਿਤ ਹੈ। ਸਿੱਖਾਂ ਵਿਚ ਸਭ ਤੋਂ ਪਵਿਤ੍ਰ ਸਰੋਵਰ ਅੰਮ੍ਰਿਤਸਰ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਥੇ ਕਾਂ ਨਹਾ ਕੇ ਹੰਸ ਬਣ ਗਿਆ ਸੀ, ਅਤੇ ਇਕ ਕੋਹੜੀ ਦਾ ਰੋਗ ਦੂਰ ਹੋ ਗਿਆ ਸੀ। ਗੁਰਬਾਣੀ ਵਿਚ ਵੀ ਇਸ ਪਵਿਤ੍ਰ ਸਰੋਵਰ ਦੀ ਮਹਿਮਾ ਹੈ: "ਰਾਮਦਾਸ ਸਰੋਵਰਿ ਨ੍ਹਾਤੇ ਸਭ ਉਤਰੇ ਪਾਪ ਕਮਾਤੇ।" ਸਿੱਖਾਂ ਦਾ ਸਭ ਤੋਂ ਵੱਡਾ ਸਰੋਵਰ ਤਰਨ ਤਾਰਨ ਵਿਚ ਹੈ। ਇਸ ਤਾਲ ਨੂੰ ਗੁਰੂ ਅਰਜਨ ਦੇਵ ਜੀ ਨੇ 17 ਵਿਸਾਖ 1647 ਨੂੰ ਖੁਦਵਾਇਆ।

ਸਰੋਵਰ ਸਾਡੀ ਸੰਸਕ੍ਰਿਤੀ ਦੇ ਵਿਸਤਾਰ ਦਾ ਸਾਧਨ ਰਹੇ ਹਨ। ਪੁਰਾਣੇ ਜ਼ਮਾਨੇ ਵਿਚ ਨਵੇਂ ਪਿੰਡ ਤਲਾਵਾਂ ਤੇ ਛੰਭਾਂ ਆਦਿ ਦੇ ਕੰਢਿਆਂ ਉਤੇ ਹੀ ਬੰਨ੍ਹੇ ਜਾਂਦੇ ਸਨ।

## (ਸ-328) ਸ਼ਲਯ :

ਮਦ੍ਰ ਦੇਸ ਦਾ ਇਕ ਰਾਜਾ, ਜੋ ਪਾਂਡੂ ਦੀ ਦੂਜੀ ਰਾਣੀ ਮਾਦਰੀ ਦਾ ਭਰਾ ਸੀ। ਮਹਾਂਭਾਰਤ ਦੇ ਯੁਧ ਦੇ ਸਮੇਂ ਸ਼ਲਯ ਪਾਂਡਵਾਂ ਨਾਲ ਸਬੰਧ ਤੋੜ ਕੇ ਕੌਰਵਾਂ ਨਾਲ ਜਾ ਰਲਿਆ ਸੀ। ਘੋੜੇ ਹਿੱਕਣ ਦੀ ਕਲਾ ਵਿਚ ਮਾਹਿਰ ਹੋਣ ਕਰ ਕੇ, ਸ਼ਲਯ ਕੁਝ ਚਿਰ ਕਰਣ ਦਾ ਰਥਵਾਨ ਵੀ ਰਿਹਾ। ਕਰਣ ਦੇ ਮਰਨ ਉਪ੍ਰੰਤ ਸ਼ਲਯ ਫ਼ੌਜ ਦਾ ਸੈਨਾਪਤੀ ਬਣਾ ਦਿਤਾ ਗਿਆ ਅਤੇ ਅਖ਼ੀਰਲੇ ਦਿਨ ਦਾ ਯੁਧ ਸ਼ਲਯ ਦੀ ਕਮਾਨ ਹੇਠ ਹੀ ਲੜਿਆ ਗਿਆ। ਸ਼ਲਯ ਦੀ ਮੌਤ ਯੁਧਿਸ਼ਟਰ ਹੱਥੋਂ ਹੋਈ।

## (ਸ-329) ਸਲਵਾਨ :

(ਵੇਖੋ : ਸਾਲਿਬਹਾਨ)।

## (ਸ-330) ਸਲਾਮ :

ਸਲਾਮ (ਅਰਬੀ) ਦਾ ਅਰਥ ਸ਼ਾਂਤੀ, ਸਲਾਮਤੀ, ਅਰੋਗਤਾ ਆਦਿ ਹੈ। ਕੁਰਾਨ ਦੇ ਇਕ ਸੂਰੇ (59.23) ਵਿਚ ਅਲ-ਸਲਾਮ ਸ਼ਬਦ ਅੱਲਾ ਦੇ ਇਕ ਸਿਫ਼ਾਤੀ ਨਾਉਂ ਦੇ ਰੂਪ ਵਿਚ ਵਰਤਿਆ ਗਿਆ ਹੈ।

ਕੁਰਾਨ ਵਿਚ ਇਹ ਸ਼ਬਦ ਪ੍ਰਣਾਮ ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ। ਪੂਰਬ ਇਸਲਾਮੀ ਕਾਲ ਵਿਚ ਇਹ ਪਦ ਪ੍ਰਣਾਮ ਦਾ ਹੀ ਬੋਧਿਕ ਸੀ। ਮੁਸਲਮਾਨ ਆਪਣੇ ਧਰਮ ਵੀਰਾਂ ਨੂੰ ਪ੍ਰਣਾਮ ਕਰਨ ਵੇਲੇ ਇਸ ਪਦ ਦੀ ਵਰਤੋਂ ਕਰਦੇ ਹਨ, ਕਾਫ਼ਰਾਂ ਲਈ ਇਸ ਦੀ ਵਰਤੋਂ ਕਰਨੀ ਸ਼ਰ੍ਹਾ ਦੇ ਵਿਰੁਧ ਹੈ। ਸਲਾਮ ਦਾ ਪੂਰਾ ਵਾਕੰਸ਼ ਇਸ ਪ੍ਰਕਾਰ ਹੈ, ਮਿਲਣ ਵੇਲੇ ਇਕ ਮੁਸਲਮਾਨ ਆਖਦਾ ਹੈ : 'ਅਸਲਾਮੁ ਅਲੈਕੁਮ', ਭਾਵ ਰੱਬ ਤੈਨੂੰ ਸਲਾਮਤ ਰਖੇ। ਦੂਜਾ ਉੱਤਰ ਦੇਂਦਾ ਹੈ : 'ਵ ਅਲੈਕੁਮ ਸਲਾਮ', ਭਾਵ ਰੱਬ ਤੈਨੂੰ ਸਲਾਮਤੀ ਦੇਵੇ। ਦੋਹਾਂ ਵਾਕੰਸ਼ਾਂ ਵਿਚ ਸਲਾਮਤੀ ਲਈ ਦੁਆ ਹੋਣ ਕਰ ਕੇ ਇਸ ਬੰਦਨਾ ਨੂੰ ਸਲਾਮ ਕਿਹਾ ਜਾਣ ਲੱਗਾ। ਸਲਾਮ ਦਾ ਇਹ ਵੀ ਅਰਥ ਲਿਆ ਜਾਂਦਾ ਹੈ ਕਿ ਇਥੇ ਤੇ ਅਗਲੇ ਦੋਹਾਂ ਜਹਾਨਾਂ ਵਿਚ ਸਲਾਮਤੀ ਰਹੇ।

ਸੁੰਨੀ 'ਸਤ ਸਲਾਮਾਂ' ਨੂੰ ਟੂਣੇ ਵਜੋਂ ਵੀ ਪ੍ਰਯੋਗ ਕਰਦੇ ਹਨ। ਸਤ ਸਲਾਮਾਂ ਦਾ ਜ਼ਿਕਰ ਕੁਰਾਨ ਦੇ 36ਵੇਂ, 37ਵੇਂ ਤੇ 39ਵੇਂ ਸੂਰੇ ਵਿਚ ਹੈ। ਸੁੰਨੀ ਮੁਸਲਮਾਨ ਆਖ਼ਰੀ ਚਾਰ ਸ਼ੰਬਾ ਦੀ ਸਵੇਰ ਨੂੰ ਅੰਬ/ਅੰਜੀਲ ਦੇ ਪੱਤਿਆਂ ਉਤੇ ਕੇਸਰ

ਗੁਲਾਬ ਦੇ ਪਾਣੀ ਨਾਲ ਸਤ ਸਲਾਮਾਂ ਲਿਖਦੇ ਤੇ ਫਿਰ ਉਨ੍ਹਾਂ ਨੂੰ ਪਾਣੀ ਵਿਚ ਘੋਲ ਕੇ ਪੀ ਜਾਂਦੇ ਹਨ। ਧਾਰਨਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਸਾਰਾ ਸਾਲ ਸੁਖ, ਸ਼ਾਂਤੀ ਤੇ ਸਲਾਮਤੀ ਰਹਿੰਦੀ ਹੈ। ਸਤ ਸਲਾਮਾਂ ਦਾ ਜ਼ਿਕਰ ਗੁਗੇ ਦੇ ਲੋਕ-ਗੀਤਾਂ ਵਿਚ ਵੀ ਆਉਂਦਾ ਹੈ — "ਇਕ ਸਲਾਮਾਂ, ਮੇਰੀਆਂ ਸਤ ਸਲਾਮਾਂ, ਵਾਰੀ ਜਾਵਾਂ ਮੈਂ ਗੁਗੇ ਪੀਰ ਤੋਂ।"

**(ਸ-331) ਸਲਾਮ ਸੰਮੀ :**

ਸੰਮੀ ਦੇ ਲੋਕ-ਨਾਚ ਦਾ ਇਕ ਰੂਪ (ਵੇਖੋ : ਸੰਮੀ)।

**(ਸ-332) ਸਲਾਮੀ :**

ਸਿਰ ਵਾਰਨਾ ਕਰਨਾ; ਲਾੜੇ ਅਤੇ ਲਾੜੀ ਦੀ ਸਲਾਮਤੀ ਲਈ, ਸਾਕਾਂ ਸਬੰਧੀਆਂ ਵਲੋਂ, ਉਨ੍ਹਾਂ ਦੇ ਸਿਰਾਂ ਤੋਂ ਵਾਰ ਕੇ, ਕਮੀਆਂ ਕਮੀਣਾਂ ਨੂੰ ਦਿਤੇ ਰੁਪਏ। ਸਲਾਮੀ ਦੀ ਰੀਤ ਵਿਆਹ ਦੀਆਂ ਕਈ ਰਸਮਾਂ ਵੇਲੇ ਕੀਤੀ ਜਾਂਦੀ ਹੈ, ਜਿਵੇਂ ਕਿ ਮਹਿੰਦੀ ਰਚਾਣ, ਘੋੜੀ ਚੜ੍ਹਨ ਤੇ ਡੋਲੀ ਤੁਰਨ ਆਦਿ ਵੇਲੇ। ਇਹ ਰੁਪਏ ਵੱਖਰੇ ਰਖੇ ਜਾਂਦੇ ਹਨ ਤੇ ਮਗਰੋਂ ਕਮੀਣਾਂ ਵਿਚ ਵੰਡ ਦਿਤੇ ਜਾਂਦੇ ਹਨ।

ਮੁਸਲਮਾਨਾਂ ਵਿਚ ਕੁਝ ਰੀਤਾਂ ਨੂੰ ਵੀ ਸਲਾਮੀ ਕਹਿੰਦੇ ਹਨ। ਸਿਆਲਕੋਟ ਦੇ ਮੁਸਲਮਾਨਾਂ ਵਿਚ ਰਿਵਾਜ ਰਿਹਾ ਹੈ ਕਿ ਜੰਞ ਦੇ ਤੁਰਨ ਤੋਂ ਪਹਿਲਾਂ, ਬਕਰੇ ਦਾ ਕੰਨ ਕਟ ਕੇ, ਉਸ ਦੇ ਲਹੂ ਦਾ ਟਿੱਕਾ ਸਭ ਰਿਸ਼ਤੇਦਾਰਾਂ ਦੇ ਮੱਥੇ ਉਤੇ ਲਗਾਇਆ ਜਾਂਦਾ ਹੈ। ਇਸ ਰੀਤ ਉਪ੍ਰੰਤ ਲਾੜਾ ਆਪਣੇ ਕਬੀਲੇ ਦੀਆਂ ਤੀਵੀਆਂ ਨੂੰ ਪ੍ਰਣਾਮ ਕਰਦਾ ਹੈ; ਅੱਗੋਂ ਉਹ ਲਾੜੇ ਦੀ ਪਿੱਠ ਉਤੇ ਹੱਥ ਫੇਰ ਕੇ, ਉਸ ਨੂੰ ਕੁਝ ਰੁਪਏ ਦੇਂਦੀਆਂ ਹਨ। ਕਈ ਨਜ਼ਦੀਕੀ ਅਮੀਰ ਰਿਸ਼ਤੇਦਾਰ ਸੋਨੇ ਦੇ ਕੜੇ ਭੇਟ ਕਰਦੇ ਹਨ, ਇਸ ਭੇਟ ਨੂੰ ਵੀ ਸਲਾਮੀ ਕਹਿੰਦੇ ਹਨ।

ਸਲਾਮੀ ਦੀ ਰਸਮ ਵੇਲੇ ਜੋ ਗੀਤ ਗਾਏ ਜਾਂਦੇ ਹਨ, ਉਨ੍ਹਾਂ ਨੂੰ 'ਸਲਾਮੀ ਦੇ ਗੀਤ' ਕਿਹਾ ਜਾਂਦਾ ਹੈ।

**(ਸ-333) ਸਲਾਰ ਮਸਊਦ :**

ਮੁਸਲਮਾਨਾਂ ਦਾ ਇਕ ਪ੍ਰਸਿਧ ਧਰਮਵੀਰ ਤੇ ਪ੍ਰਚਾਰਕ, ਜੋ ਗ਼ਾਜ਼ੀ ਮੀਆਂ ਦੇ ਨਾਉਂ ਨਾਲ ਵਧੇਰੇ ਪ੍ਰਸਿਧ ਹੈ। ਲਹਿੰਦੇ ਪੰਜਾਬ, ਖ਼ਾਸ ਤੌਰ ਉਤੇ ਦੱਖਣ ਪੱਛਮੀ ਪੰਜਾਬ ਵਿਚ, ਇਸ ਦੀ ਪੂਜਾ ਪ੍ਰਚਲਤ ਹੈ ਅਤੇ ਇਸ ਨੂੰ 'ਦੀਨ ਦਾ ਰੱਖਿਅਕ' ਮੰਨਿਆ ਗਿਆ ਹੈ।

ਸਲਾਰ ਮਸਊਦ ਮਹਿਮੂਦ ਗ਼ਜ਼ਨਵੀ ਦਾ ਭਣੇਵਾਂ ਸੀ। ਉਸ ਦਾ ਜਨਮ ਅਜਮੇਰ ਵਿਚ 1015 ਈਸਵੀ ਵਿਚ ਹੋਇਆ। ਛੋਟੀ ਉਮਰ ਵਿਚ ਹੀ ਉਹ ਮਹਿਮੂਦ ਗ਼ਜ਼ਨਵੀ ਦੇ ਲਸ਼ਕਰ ਵਿਚ ਇਕ ਸਿਰਕੱਢ ਜਰਨੈਲ ਬਣ ਗਿਆ। ਉੱਨੀਂ ਸਾਲ ਦੀ ਛੋਟੀ ਜਿਹੀ ਆਯੂ ਵਿਚ (1033 ਈਸਵੀ ਵਿਚ) ਉਹ ਇਕ ਯੁਧ ਵਿਚ ਸ਼ਹੀਦ ਹੋ ਗਿਆ। ਰਵਾਇਤ ਹੈ ਕਿ ਜਦੋਂ ਸਲਾਰ ਮਸਊਦ ਦਾ ਸਿਰ ਕੱਟਿਆ ਗਿਆ, ਤਾਂ ਵੀ ਉਹ ਕਾਫ਼ੀ ਚਿਰ ਤਕ ਧੜ ਦੇ ਨਾਲ ਹੀ ਵੈਰੀਆਂ ਵਿਰੁਧ ਲੜਦਾ ਰਿਹਾ। ਇਸ ਦੇ ਧੜ ਨੂੰ ਬਰੈਚ ਵਿਚ ਦੱਬਿਆ ਗਿਆ, ਜਿਥੇ ਇਸ ਦੀ ਮਜ਼ਾਰ ਉਤੇ ਭਾਰੀ ਉਰਸ ਲੱਗਦਾ ਹੈ।

ਸਲਾਰ ਮਸਊਦ ਵਿਚ ਮਜ਼ਬੀ ਜੋਸ਼ ਆਖ਼ਰਾਂ ਦਾ ਸੀ। ਇਸ ਨੇ ਅਨੇਕਾਂ ਹਿੰਦੂਆਂ ਨੂੰ ਇਸਲਾਮ ਮੱਤ ਵਿਚ ਲਿਆਂਦਾ। ਗੁੜਗਾਵਾਂ ਅਤੇ ਮੇਵਾਤ ਦੇ ਇਲਾਕੇ ਵਿਚ ਵਸਦੀ ਮਿਉ ਜਾਤੀ ਦੇ ਵਡਿਕਿਆਂ ਨੂੰ ਸਲਾਰ ਮਸਊਦ ਨੇ ਹੀ ਮੁਸਲਮਾਨ ਬਣਾਇਆ ਸੀ। ਮਿਉ ਅੱਜ ਵੀ ਗ਼ਾਜ਼ੀ ਸਲਾਰ ਦਾ ਨਾਂ ਬੜੇ ਆਦਰ ਨਾਲ ਲੈਂਦੇ ਹਨ। ਕੁਝ ਦਹਾਕੇ ਪਹਿਲਾਂ ਉਹ ਗ਼ਾਜ਼ੀ ਸਲਾਰ ਦੀ ਕਦੇ ਝੂਠੀ ਸੁਗੰਧ ਨਹੀਂ ਸਨ ਚੁਕਦੇ। ਜੇ. ਫ਼ਰੇਬਜ਼ ਤੇ ਜੋਨ ਡਬਲੀਉ. ਕੇਯੀ (ਦੀ ਪੀਪਲ ਆਫ਼ ਇੰਡੀਆ, ਜਿਲਦ 7) ਅਨੁਸਾਰ ਸਲਾਰ ਮਸਊਦ ਇਕ ਸਥਾਨਕ ਪੀਰ ਸੀ, ਜਿਸ ਨੇ ਮਿਉ ਦੇ ਵਡਿਕਿਆਂ ਨੂੰ ਇਸਲਾਮ ਵਿਚ ਲਿਆਂਦਾ।

**(ਸ-334) ਸਲਾਰਾ :**

ਇਕ ਬੂਟਾ, ਜੋ ਮੱਕੀ, ਕਪਾਹ ਆਦਿ ਫ਼ਸਲਾਂ ਵਿਚ ਆਪਣੇ ਆਪ ਉੱਗ ਪੈਂਦਾ ਹੈ। ਲਕ ਧਾਰਨਾ ਹੈ ਕਿ ਜਿਥੇ ਭੂਤ ਦੇ ਝਾਟੇ ਵਿਚੋਂ ਕੋਈ ਵਾਲ ਡਿਗ ਪਏ, ਉਥੇ ਇਹ ਬੂਟਾ ਸੁਤੇ ਸਿਧ ਉੱਗ ਪੈਂਦਾ ਹੈ। ਇਸੇ ਤੋਂ ਇਸ ਨੂੰ ਲੋਕੀਂ 'ਭੂਤ ਝਾਟਾ' ਵੀ ਕਹਿੰਦੇ ਹਨ।

**(ਸ-335) ਸਲੇਟੀ :**

ਸਿਆਲ ਕਬੀਲੇ ਦੀ ਕੰਨਿਆਂ, ਹੀਰ ਦਾ ਉਪਨਾਮ (ਵੇਖੋ : ਹੀਰ)।

**(ਸ-336) ਸ਼ਲੋਕ :**

ਇਕ ਪ੍ਰਸਿਧ ਲੋਕ-ਕਾਵਿ ਰੂਪ; ਸ਼ਲੋਕ ਦਾ ਸ਼ਾਬਦਿਕ ਅਰਥ ਪ੍ਰਸੰਸਾ, ਉਸਤਤੀ, ਆਦਿ ਹੈ। ਹੌਲੇ ਹੌਲੇ ਇਹ ਸ਼ਬਦ ਉਨ੍ਹਾਂ ਕਾਵਿ ਬੰਦਾਂ ਲਈ ਰੂੜ੍ਹ ਹੋ ਗਿਆ, ਜਿਨ੍ਹਾਂ ਵਿਚ ਕਿਸੇ ਦੇਵਤੇ ਦੀ ਮਹਿਮਾ ਤੇ ਜਸ ਹੁੰਦਾ ਸੀ। ਇਹ ਕਾਵਿ ਰੂਪ ਪੰਜਾਬੀ ਦਾ ਸਭ ਤੋਂ ਪ੍ਰਾਚੀਨ ਤੇ ਲੋਕ-ਪ੍ਰਿਯ ਹੈ। ਇਸ ਦੀ ਪਰੰਪਰਾ ਵੈਦਿਕ ਕਾਲ ਨਾਲ ਜਾ—ਜੁੜਦੀ ਹੈ। ਮੱਧਕਾਲ ਵਿਚ ਨੀਤੀ ਤੇ ਆਚਾਰ ਵਿਹਾਰ ਦਾ ਅਭਿਵਿਅਕਤ ਵਧੇਰੇ ਸ਼ਲੋਕਾਂ ਦੁਆਰਾ ਹੀ ਹੁੰਦਾ ਰਿਹਾ। ਭਰਥਰੀ ਹਰੀ ਦੇ ਤਿੰਨੇ ਸ਼ਤਕ ਸ਼ਲੋਕਾਂ ਵਿਚ ਹੀ ਹਨ।

ਸ਼ਲੋਕ ਇਕਹਿਰੇ ਵਿਸ਼ੇ ਦੀ ਰਚਨਾ ਹੈ, ਜਿਸ ਵਿਚ ਕੋਈ ਮੁਕੰਮਲ ਭਾਵ ਇਕ ਸੰਪੂਰਨ ਚਿਤ੍ਰ ਵਿਚ ਵਿਦਮਾਨ ਹੁੰਦਾ ਹੈ। ਇਸ ਦੀ ਸ਼ੈਲੀ ਸੂਤ੍ਰਕ ਹੁੰਦੀ ਹੈ। ਇਸੇ ਗੁਣ ਤੇ ਕਲਾਤਮਿਕ ਸੰਜਮ ਸਦਕਾ ਕਈ ਸ਼ਲੋਕ ਅਖਾਣਾਂ ਦਾ ਰੂਪ ਗ੍ਰਹਿਣ ਕਰ ਲੈਂਦੇ ਹਨ। ਪੰਜਾਬੀ ਦੇ ਅਨੇਕਾਂ ਪੁਰਾਣੇ ਅਖਾਣ ਸ਼ਲੋਕਾਂ ਵਿਚ ਹੀ ਮਿਲਦੇ ਹਨ।

ਪੰਜਾਬੀ ਦੇ ਹੋਰ ਕਾਵਿ-ਭੇਦਾਂ ਵਾਂਗ, ਸ਼ਲੋਕ ਦੀ ਲੈਅ, ਛੰਦ ਤੇ ਪੰਗਤੀਆਂ ਦਾ ਕੋਈ ਨਿਸਚਿਤ ਰੂਪ ਨਹੀਂ। ਸ਼ਲੋਕ ਦਾ ਪ੍ਰਧਾਨ ਛੰਦ ਤਾਂ ਦੋਹਿਰਾ ਜਾਂ ਚੌਪਈ ਰਿਹਾ ਹੈ, ਪਰ ਸ਼ਲੋਕ ਭਾਂਤ-ਭੁਭਾਂਤੀ ਛੰਦਾਂ ਵਿਚ ਵੀ ਮਿਲਦੇ ਹਨ। ਇਸ ਦੀ ਲੈਅ, ਸ਼ਲੋਕ ਦੀ ਅੰਦਰਲੀ ਭਾਵਨਾ ਨਾਲ ਇਕਸੁਰ ਹੋਣ ਕਰ ਕੇ, ਕਦੇ ਭਾਵੁਕ ਤੇ ਕਦੇ ਬੋਧਿਕ ਹੁੰਦੀ ਹੈ। ਆਮ ਸ਼ਲੋਕ ਦੋ ਪਾਲਾਂ ਦਾ ਹੁੰਦਾ ਹੈ, ਪਰ ਇਨ੍ਹਾਂ ਦੀ ਰੂਪਕ ਲੰਬਾਈ ਦੀ ਕੋਈ ਹੱਦ ਨਿਸਚਿਤ ਨਹੀਂ। ਗੁਰੂ ਗ੍ਰੰਥ ਸਾਹਿਬ ਵਿਚ ਦੋ ਤੁਕਾਂ ਤੋਂ ਲੈ ਕੇ 26 ਤੁਕਾਂ ਦੇ ਸ਼ਲੋਕ ਮਿਲਦੇ ਹਨ।

ਸ਼ਲੋਕ ਕਈ ਹੋਰ ਕਾਵਿ-ਰੂਪਾਂ ਦਾ ਵੀ ਜਨਮ-ਦਾਤਾ ਹੈ। ਢੋਲਾ, ਮਾਹੀਆ, ਡੱਖਣੇ, ਫੁਨੇਹ ਆਦਿ ਲੋਕ-ਕਾਵਿ-ਰੂਪ ਸ਼ਲੋਕਾਂ ਦਾ ਹੀ ਲੋਕ-ਪੱਧਰ ਉਤੇ ਬਦਲਿਆ ਰੂਪ ਹਨ।

**(ਸ-337) ਸਲੋਚਨਾ :**

ਰਾਵਣ ਦੇ ਲੜਕੇ ਮੇਘਨਾਦ ਦੀ ਪਤਨੀ; ਇਸ ਦੇ ਪਤੀਬ੍ਰਤ ਧਰਮ ਦੀ ਕਥਾ, ਬਾਜ਼ਾਰੀ ਪ੍ਰਸੰਗਾਂ ਦੇ ਰੂਪ ਵਿਚ, ਪਟੜੀਆਂ ਉਤੇ ਆਮ ਮਿਲਦੀ ਹੈ। ਪੰਡਤ ਸਦਾ ਰਾਮ ਨੇ ਰਾਣੀ ਸਰਲੋਚਨਾ ਦਾ ਇਕ ਪ੍ਰਸੰਗ ਰਚਿਆ, ਜੋ ਬਾਕੀਆਂ ਨਾਲੋਂ ਵਧੇਰੇ ਪ੍ਰਸਿਧ ਹੈ। ਸਲੋਚਨਾ ਨੂੰ ਸਰਲੋਚਨਾ ਵੀ ਕਿਹਾ ਜਾਂਦਾ ਹੈ।

ਰਾਮਾਇਣ ਅਨੁਸਾਰ ਮੇਘਨਾਦ ਜਦੋਂ ਯੱਗ ਕਰ ਰਿਹਾ ਸੀ, ਤਾਂ ਲਛਮਣ ਨੇ ਇਸ ਦਾ ਸਿਰ ਕਟ ਦਿਤਾ। ਪਰ ਲੋਕ-ਕਥਾਵਾਂ ਅਨੁਸਾਰ, ਮੇਘਨਾਦ ਯੁਧ ਵਿਚ ਲਛਮਣ ਨਾਲ ਲੜਦਾ ਹੋਇਆ, ਉਸ ਦੀ ਬਰਛੀ ਨਾਲ ਮਰਿਆ। ਮੇਘਨਾਦ ਦੀ ਇਕ ਬਾਂਹ ਧੜ ਨਾਲੋਂ ਵੱਖ ਹੋ ਕੇ ਸਲੋਚਨਾ ਦੇ ਮਹਿਲ ਵਿਚ ਜਾ ਡਿਗੀ। ਚੀਚੀ ਵਿਚ ਪਈ ਮੁੰਦਰੀ ਤੋਂ, ਸਲੋਚਨਾ ਨੇ ਪਛਾਣ ਲਿਆ ਕਿ ਇਹ ਬਾਂਹ ਉਸ ਦੇ ਪਤੀ ਦੀ ਹੀ ਹੈ। ਸਲੋਚਨਾ ਨੇ ਉਸੇ ਵੇਲੇ ਆਪਣੇ ਪਤੀ ਨਾਲ ਸਤੀ ਹੋਣ ਦਾ ਨਿਸਚਾ ਕੀਤਾ ਅਤੇ ਪਤੀ ਦੀ ਲਾਸ਼

ਲੈਣ ਲਈ, ਉਹ ਯੁਧ ਦੇ ਮੈਦਾਨ ਵਿਚ ਨੱਠੀ ਗਈ। ਉਥੇ ਉਸ ਨੇ ਰਾਮ ਚੰਦਰ ਅੱਗੇ ਫਲ ਫੁੱਲ ਦੀ ਭੇਟ ਰਖ ਕੇ ਉਨ੍ਹਾਂ ਤੋਂ ਆਪਣੇ ਪਤੀ ਦੀ ਲੋਥ ਮੰਗੀ। ਸੁਗਰੀਵ ਨੇ, ਰਾਮਚੰਦਰ ਨੂੰ, ਮੇਘਨਾਦ ਦਾ ਸੀਸ ਦੇਣ ਤੋਂ ਵਰਜਿਆ। ਉਸ ਦਾ ਕਹਿਣਾ ਸੀ ਕਿ ਲੰਕਾ ਦਾ ਪ੍ਰਸਿਧ ਵੈਦ ਸੁਖੇਨ, ਮੇਘਨਾਦ ਦੇ ਸੀਸ ਨੂੰ ਮੁੜ ਧੜ ਨਾਲ ਜੋੜ ਕੇ ਉਸ ਨੂੰ ਸੁਰਜੀਤ ਕਰ ਦੇਵੇਗਾ ਅਤੇ ਮੇਘਨਾਦ ਨੂੰ ਦੁਬਾਰਾ ਕੋਈ ਨਹੀਂ ਮਾਰ ਸਕੇਗਾ। ਪਰ ਸਲੋਚਨਾ ਸੀਸ ਲਏ ਬਗ਼ੈਰ ਵਾਪਸ ਜਾਣ ਲਈ ਤਿਆਰ ਨਾ ਹੋਈ। ਸਲੋਚਨਾ ਨੇ ਜਦੋਂ ਆਪਣੇ ਪਤੀਬ੍ਰਤ ਧਰਮ ਦਾ ਵਾਸਤਾ ਪਾਇਆ, ਤਾਂ ਸ੍ਰੀ ਰਾਮਚੰਦਰ ਨੇ ਕਿਹਾ ਕਿ ਜੇ ਤੂੰ ਪਤੀਬ੍ਰਤਾ ਹੈਂ, ਤਾਂ ਕੋਈ ਚਮਤਕਾਰ ਵਿਖਾ। ਜੇ ਤੂੰ ਪਤੀ ਦੇ ਸੀਸ ਨੂੰ ਹੱਸਦਾ ਹੋਇਆ ਵਿਖਾ ਦੇਵੇਂ, ਤਾਂ ਬੇਸ਼ਕ ਸੀਸ ਲੈ ਜਾ। ਸਲੋਚਨਾ ਨੇ ਮੇਘਨਾਦ ਦਾ ਸਿਰ ਗੋਦ ਵਿਚ ਰਖ ਕੇ ਪ੍ਰਾਰਥਨਾ ਕੀਤੀ :

ਗੋਦ ਵਿਚ ਲੈ ਕੇ ਬੈਠ ਜਾਂਦੀ ਸੀਸ ਨੂੰ
ਦਿਲ ਵਿਚ ਧਿਆਂਵਦੀ ਜਗਤ ਦੇ ਈਸ ਨੂੰ
ਹੁਣ ਰੱਖ ਲਜਿਆ ਸਮੁੰਦ ਜਸ ਕੇ
ਅਜ ਮੇਰਾ ਪੀਆ ਜੀ ਦਿਖਾ ਦੇ ਹਸ ਕੇ।

ਸੀਸ ਉਸੇ ਵੇਲੇ ਹੱਸ ਪਿਆ ਤੇ ਮੇਘ ਵਾਂਗ ਗਰਜਿਆ। ਸੋ ਸਲੋਚਨਾ ਸੀਸ ਨੂੰ ਨਾਲ ਲੈ ਆਈ ਤੇ ਚੰਦਨ ਦੀ ਚਿਖਾ ਬਣਾ ਕੇ ਤੇ ਉਸ ਦੀ ਪ੍ਰਕਰਮਾ ਲੈਕੇ ਸਤੀ ਹੋ ਗਈ। ਤਿੰਨਾਂ ਲੋਕਾਂ ਵਿਚ ਸਲੋਚਨਾ ਦੀ ਜੈ ਜੈ ਕਾਰ ਹੋਈ — 'ਦੇਵਤੇ ਪੁਸ਼ਪ ਬਰਸਾਨ ਬਾਜੇ ਵਜ ਰਹੇ, ਆਪ ਚੌਰ ਝੁਲਾ ਰਹੇ ਬਿਸਨੂੰ ਤੇ ਬ੍ਰਹਮਾ।" ਇਹ ਪ੍ਰਸੰਗ ਕਈ ਹੋਰ ਕਵੀਸ਼ਰਾਂ ਨੇ ਵੀ ਰਚਿਆ ਹੈ।

**(ਸ-338) ਸਲੋਨੋ :**

ਸਾਉਣ ਦੀ ਪੂਰਨਮਾਸ਼ੀ ਜਿਸ ਨੂੰ 'ਸੜੂਨੋਂ' ਜਾਂ 'ਸਲੋਨੋਂ' ਵੀ ਕਹਿੰਦੇ ਹਨ। ਇਸ ਦਿਨ ਭੈਣਾਂ ਆਪਣੇ ਭਰਾਵਾਂ ਦੀ ਵੀਣੀ ਉਤੇ ਰੱਖੜੀ ਬੰਨ੍ਹਦੀਆਂ ਹਨ। ਇਸ ਦਿਨ ਕਈ ਤੀਵੀਂਆਂ ਘਰ ਦੀ ਕੰਧ ਉਤੇ ਲਾਲ ਰੰਗ ਦੀ ਸਲੋਨੀ ਜਾਂ ਸੋਨੀ ਬਣਾਉਂਦੀਆਂ ਹਨ। ਇਹ ਸ਼ਕਲ ਸਰਾਵਣ ਨਛਤ੍ਰ ਦੀ ਮੂਰਤੀ ਦੀ ਹੁੰਦੀ ਹੈ; ਜਿਸ ਨੂੰ ਪੂਜਿਆ ਜਾਂਦਾ ਹੈ ਤੇ ਮਠਿਆਈ ਭੇਟ ਕੀਤੀ ਜਾਂਦੀ ਹੈ, ਜੋ ਮਗਰੋਂ ਪ੍ਰੋਹਤ ਨੂੰ ਦੇ ਦਿਤੀ ਜਾਂਦੀ ਹੈ (ਵੇਖੋ : ਰੱਖੜੀ)।

**(ਸ-339) ਸਵਨ :**

ਲਹਿੰਦੇ ਦੇ ਹਿੰਦੂਆਂ ਵਿਚ, ਖ਼ਾਸ ਤੌਰ ਉਤੇ ਬਹਾਵਲਪੁਰ ਦੇ ਇਲਾਕੇ ਵਿਚ ਪ੍ਰਚਲਤ ਇਕ ਗੀਤ, ਜੋ ਸਗਾਈ ਨੂੰ ਖੰਡਿਤ ਕਰਨ ਲਈ ਕੀਤੀ ਜਾਂਦੀ ਹੈ। ਸਗਾਈ ਤੋਂ ਮਗਰੋਂ ਜੇ ਕੋਈ ਕੰਨਿਆਂ ਸਖ਼ਤ ਬੀਮਾਰ ਪੈ ਜਾਵੇ, ਅਤੇ ਉਸ ਦੇ ਬਚਣ ਦੀ ਕੋਈ ਆਸ-ਉਮੀਦ ਨਾ ਰਹੇ, ਤਾਂ ਵਰ ਕੰਨਿਆਂ ਦੇ ਘਰ ਜਾ ਕੇ 'ਮੱਥੇ ਲਗਾਵਣ' ਦੀ ਗੀਤ ਦੁਆਰਾ ਸਗਾਈ ਨੂੰ ਭੰਗ ਕਰਦਾ ਹੈ (ਵੇਖੋ : ਮੱਥੇ ਲਗਾਵਣ)। ਪਰ ਜੇ ਕਿਸੇ ਕਾਰਨ ਇਹ ਗੀਤ ਕਰਨ ਦਾ ਮੌਕਾ ਨਾ ਮਿਲੇ ਅਤੇ ਕੰਨਿਆਂ ਦੀ ਮੌਤ ਹੋ ਗਈ ਹੋਵੇ, ਤਾਂ ਵਰ ਆਪਣੀ ਮੋਈ ਮੰਗੇਤਰ ਦੇ ਘਰ ਦੀਆਂ ਬਾਹਰਲੀਆਂ ਕੰਧਾਂ ਨਾਲ ਆਪਣਾ ਮੱਥਾ ਮਾਰਦਾ ਹੈ। ਇਸ ਗੀਤ ਨੂੰ 'ਸਵਨ' ਕਹਿੰਦੇ ਹਨ। ਇਹ ਗੀਤ ਮੰਗੇਤਰ ਦੀ ਮੌਤ ਤੋਂ ਚੌਥੇ ਦਿਨ ਕਰਨੀ ਲਾਜ਼ਮੀ ਹੈ। ਚੌਥੇ ਤੋਂ ਬਾਅਦ ਸਵਨ ਕਰਨ ਦਾ ਕੋਈ ਲਾਭ ਨਹੀਂ ਹੁੰਦਾ। ਇਸੇ ਤਰ੍ਹਾਂ ਜੇ ਵਰ ਦੀ ਮੌਤ ਹੋ ਜਾਵੇ, ਤਾਂ ਕੰਨਿਆਂ ਲਈ ਸਵਨ ਕਰਨਾ ਜ਼ਰੂਰੀ ਹੁੰਦਾ ਹੈ।

ਜੇ ਕੋਈ ਵਰ ਜਾਂ ਕੰਨਿਆਂ ਆਪਣੇ ਮੰਗੇਤਰ ਦੀ ਮੌਤ ਉਤੇ 'ਮੱਥੇ ਲਗਾਵਣ' ਜਾਂ 'ਸਵਨ' ਦੀ ਗੀਤ ਦੁਆਰਾ ਸਗਾਈ ਖੰਡਿਤ ਕਰਨ ਵਿਚ ਅਸਫਲ ਰਹੇ, ਤਾਂ ਉਸ ਦੀ ਦੂਜੀ ਥਾਂ ਮੰਗਣੀ ਨਹੀਂ ਹੋ ਸਕਦੀ। ਉਸ ਮੁੰਡੇ ਜਾਂ ਕੁੜੀ ਨੂੰ ਮਨਹੂਸ ਮੰਨਿਆ ਜਾਂਦਾ ਹੈ।

**(ਸ-340) ਸ੍ਵਧਾ :**

ਇਕ ਧਾਰਨਾ ਅਨੁਸਾਰ ਸ੍ਵਧਾ ਤੇ ਸ੍ਵਾਹਾ ਦੱਕਸ਼ ਦੀਆਂ ਕੰਨਿਆਂ ਸਨ, ਜੋ ਪ੍ਰਸੂਤੀ ਦੀ ਕੁੱਖੋਂ ਪੈਦਾ ਹੋਈਆਂ, ਪਰ ਇਕ ਹੋਰ ਵਿਚਾਰ੍ਹ ਅਨੁਸਾਰ ਇਹ ਦੋਵੇਂ ਅਗਨੀ ਦੀਆਂ ਕੰਨਿਆਂ ਸਨ। ਬ੍ਰਹਮ ਵੈਵਰਤ ਪੁਰਾਣ ਅਨੁਸਾਰ ਬ੍ਰਹਮਾ ਦੇ ਮਨ ਤੋਂ ਸ੍ਵਧਾ ਅਤੇ ਸ੍ਵਾਹਾ ਦੋ ਕੰਨਿਆਂ ਪੈਦਾ ਹੋਈਆਂ। ਸ੍ਵਧਾ ਪਿਤਰਾਂ ਨੂੰ ਭੇਟ ਕੀਤੀ ਗਈ ਅਤੇ ਸ੍ਵਾਹਾ ਦੇਵਤਿਆਂ ਨੂੰ। ਇਸ ਲਈ ਪਿਤਰ ਸ੍ਵਧਾ ਦੁਆਰਾ ਅਤੇ ਦੇਵਤੇ ਸ੍ਵਾਹਾ ਦੁਆਰਾ ਭੇਟਾ ਲੈ ਕੇ ਪ੍ਰਸੰਨ ਹੁੰਦੇ ਹਨ। ਇਸੇ ਲਈ ਹਿੰਦੂ ਪਿਤਰਾਂ ਨੂੰ ਆਹੂਤੀ ਦੇਣ ਵੇਲੇ ਸ੍ਵਧਾ ਅਤੇ ਦੇਵਤਿਆਂ ਨੂੰ ਆਹੂਤੀ ਦੇਣ ਵੇਲੇ ਸ੍ਵਾਹਾ ਸ਼ਬਦ ਦਾ ਉੱਚਾਰਨ ਕਰਦੇ ਹਨ। ਕਈ ਥਾਈਂ ਸ੍ਵਧਾ ਨੂੰ ਪਿਤਰਾਂ ਦੇ ਇਕ ਵਰਗ ਦੀ ਪਤਨੀ ਅਤੇ ਦੂਜਿਆਂ ਦੀ ਮਾਂ ਦੱਸਿਆ ਹੈ। ਇਸੇ ਤਰ੍ਹਾਂ ਸ੍ਵਾਹਾ ਨੂੰ ਅਭਿਮਾਨੀ ਨਾਂ ਦੀ ਅਗਨੀ ਦੀ ਪਤਨੀ ਵੀ ਮੰਨਿਆ ਹੈ।

**(ਸ-341) ਸਵੰਬਰ :**

ਆਰੀਆ ਜਾਤੀ ਵਿਚ ਪ੍ਰਚਲਤ ਵਿਆਹ ਦੀ ਇਕ ਵਿਧੀ; ਕੰਨਿਆਂ ਇਕ ਉਚੇਚੇ ਸੱਦੇ ਗਏ ਇਕੱਠ ਵਿਚੋਂ, ਆਪਣੇ ਪਸੰਦ ਦਾ ਪਤੀ ਖ਼ੁਦ ਚੁਣਦੀ ਤੇ ਉਸ ਦੇ ਗਲੇ ਵਿਚ ਜੈ ਮਾਲਾ ਪਾਉਂਦੀ ਸੀ। ਕਈ ਵਾਰ ਸਮਾਗਮ ਵਿਚ ਇਕੱਠੇ ਹੋਏ ਗਭਰੂ ਤੀਰ ਅੰਦਾਜ਼ੀ, ਘੋੜ ਸਵਾਰੀ ਆਦਿ ਦੇ ਮੁਕਾਬਲੇ ਵਿਚ ਹਿੱਸਾ ਲੈਂਦੇ ਸਨ ਤੇ ਮਾਲੀ ਜਿੱਤਣ ਵਾਲੇ ਗਭਰੂ ਦੇ ਗਲੇ ਵਿਚ ਹੀ ਕੰਨਿਆਂ ਫੁੱਲਾਂ ਦੀ ਮਾਲਾ ਪਾਉਂਦੀ ਸੀ। ਸੀਤਾ, ਦਰੋਪਦੀ ਤੇ ਦਮਯੰਤੀ ਆਦਿ ਦੇ ਵਿਆਹ ਸਵੰਬਰ ਰੀਤੀ ਨਾਲ ਹੀ ਹੋਏ ਸਨ।

ਰਾਜਪੂਤਾਂ ਵਿਚ ਸਵੰਬਰ ਦੀ ਪ੍ਰਥਾ ਮੁਸਲਮਾਨਾਂ ਦੇ ਰਾਜ ਦੀ ਸਥਾਪਿਤੀ ਤਕ ਪ੍ਰਚਲਤ ਰਹੀ। ਮਹਾਨ ਕੋਸ਼ (189) ਅਨੁਸਾਰ ਭਾਰਤ ਵਿਚ ਅੰਤਿਮ ਸਵੰਬਰ, ਕਨੌਜ ਦੇ ਰਾਜੇ ਜੈ ਚੰਦ ਨੇ, ਆਪਣੀ ਪੁਤਰੀ ਸੰਜੋਗਤਾ ਦਾ ਕੀਤਾ ਸੀ।

ਲੋਕ-ਕਹਾਣੀਆਂ ਵਿਚ ਸਵੰਬਰ ਦੀ ਪ੍ਰਥਾਂ ਵਲ ਸੰਕੇਤ ਆਮ ਮਿਲਦੇ ਹਨ। ਕੁਝ ਕਥਾਵਾਂ ਵਿਚ ਰਾਜਕੁਮਾਰੀ ਭਰੇ ਦਰਬਾਰ ਵਿਚੋਂ ਕਿਸੇ ਅਜਿਹੇ ਗ਼ਰੀਬ ਜਾਂ ਰੋਗੀ ਸ਼ਖ਼ਸ ਨੂੰ, ਜੋ ਸੰਜੋਗ ਨਾਲ ਐਨ ਮੌਕੇ ਉਤੇ ਉਥੇ ਪਹੁੰਚ ਜਾਂਦਾ ਹੈ, ਆਪਣਾ ਵਰ ਚੁਣ ਲੈਂਦੀ ਹੈ। ਮਗਰੋਂ ਉਹ ਸ਼ਖ਼ਸ ਕਿਸੇ ਰਾਜੇ ਦਾ ਲੜਕਾ ਨਿਕਲ ਆਉਂਦਾ ਹੈ।

**(ਸ-342) ਸਵਰਗ :**

ਦੇਵ ਲੋਕ, ਜਿਥੇ ਮਰਨ ਮਗਰੋਂ ਸਤਿਵਾਦੀ ਤੇ ਧਰਮੀ ਲੋਕ ਜਾਂਦੇ ਮੰਨੇ ਗਏ ਹਨ। ਆਦਿਮ ਅਵਸਥਾ ਤੋਂ ਹੀ ਮਨੁੱਖ ਦੀ ਇਹ ਧਾਰਨਾ ਚਲੀ ਆ ਰਹੀ ਹੈ ਕਿ ਭੌਤਿਕ ਸਰੀਰ ਦੇ ਨਸ਼ਟ ਹੋਣ ਮਗਰੋਂ, ਪ੍ਰਾਣੀ ਕਿਸੇ ਹੋਰ ਲੋਕ ਵਿਚ, ਸਦੀਵੀ ਜੀਵਨ ਭੋਗਣ ਲਈ ਚਲਾ ਜਾਂਦਾ ਹੈ। ਭਾਰਤ ਵਿਚ, ਵੈਦਿਕ ਕਾਲ ਤੋਂ ਹੀ ਇਹੋ ਸੰਕਲਪ ਪ੍ਰਧਾਨ ਹੈ ਕਿ ਆਤਮਾ, ਅਮਰ, ਅਜਰ ਤੇ ਅਬਿਨਾਸ਼ੀ ਹੈ ਅਤੇ ਇਸ ਦਾ ਸਰੀਰ ਨਾਲੋਂ ਕੋਈ ਵੱਖਰਾ ਅਸਤਿਤਵ ਹੈ। ਭੌਤਿਕ ਸਰੀਰ ਵਿਚ ਜੀਵਨ ਭੋਗਦਿਆਂ ਵੀ, ਪ੍ਰਾਣੀ ਦੀ ਅਚੇਤ ਜਾਂ ਨਿੰਦਰਾ ਅਵਸਥਾ ਵਿਚ ਵੀ ਆਤਮਾ ਉਸ ਤੋਂ ਕਈ ਵਾਰ ਅੱਡ ਹ ਕੇ ਵਿਚਰਦੀ ਰਹਿੰਦੀ ਹੈ (ਵੇਖੋ : ਆਤਮਾ)। ਜਦੋਂ ਕਿਸੇ ਪ੍ਰਾਣੀ ਦੀ ਮੌਤ ਹੋ ਜਾਂਦੀ ਹੈ, ਤਾਂ ਜਿਸਮ ਨੂੰ ਚਾਹੇ ਦਾਹ ਦੇਈਏ, ਚਾਹੇ ਦਬ ਦੇਈਏ, ਇਹ ਆਤਮਾ ਉਸ ਤੋਂ ਸੁਤੰਤਰ ਹੋ ਕੇ ਦੂਜੇ ਲੋਕ ਨੂੰ ਚਲੀ ਜਾਂਦੀ ਹੈ। ਅਗਲੇ ਲੋਕ ਵਿਚ ਆਤਮਾ ਸੂਖਮ, ਵਿਦੇਹ ਜਾਂ ਆਤਮ-ਤੱਤ ਦੇ ਰੂਪ ਵਿਚ ਬਾਕੀ ਜੀਵਨ ਨਹੀਂ ਗੁਜ਼ਾਰਦੀ, ਸਗੋਂ ਪਿੰਡ ਗ੍ਰਹਿਣ ਕਰ ਕੇ, ਆਪਣੇ ਨਿਜਤਵ ਨੂੰ ਵਿਦਮਾਨ ਰਖਦੀ ਹੈ (ਵੇਖੋ : ਸਰਾਧ)। ਅਗਨੀ ਦੇਵਤਾ, ਜਿਸ ਨੂੰ ਦਾਹ ਸੰਸਕਾਰ ਵੇਲੇ ਦੇਹ ਭੇਟ ਕੀਤੀ ਜਾਂਦੀ ਹੈ, ਦਾ ਪਰਮ ਧਰਮ ਹੈ ਕਿ ਉਹ ਦੇਹ ਨੂੰ ਅਪੂਰਣਤਾ ਤੇ ਤਰੁਟੀਆਂ ਤੋਂ ਮੁਕਤ

ਕਰਕੇ ਅਗਲੇ ਲੋਕ ਵਿਚ ਪਹੁੰਚਾ ਦੇਵੇ।

ਸ਼ਤਪਥ ਬ੍ਰਾਹਮਣ ਅਨੁਸਾਰ ਪ੍ਰਾਣੀ ਦੀ ਆਤਮਾ ਸੰਸਾਰ ਤਿਆਗਣ ਉਪ੍ਰੰਤ ਦੋ ਅਗਨੀਆਂ ਵਿਚੋਂ ਦੀ ਲੰਘਦੀ ਹੈ। ਇਹ ਦੋਵੇਂ ਅਗਨੀਆਂ ਪਾਪੀਆਂ ਨੂੰ ਤਾਂ ਸਾੜ ਦੇਂਦੀਆਂ ਹਨ, ਪਰ ਧਰਮੀਆਂ ਨੂੰ ਆਂਚ ਨਹੀਂ ਆਉਂਦੀ। ਇਥੋਂ ਲੰਘ ਕੇ ਨੇਕ ਰੂਹਾਂ ਪਿਤਰੀ ਲੋਕ ਜਾਂ ਸੂਰਜ ਲੋਕ ਨੂੰ ਚਲੀਆਂ ਜਾਂਦੀਆਂ ਹਨ। ਉਪਨਿਸ਼ਦਾਂ ਵਿਚ ਵੀ ਸਵਰਗ ਦੀ ਹੋਂਦ ਮੰਨੀ ਗਈ ਹੈ। ਉਪਨਿਸ਼ਦਾਂ ਦਾ ਮੱਤ ਹੈ ਕਿ ਜਿਨ੍ਹਾਂ ਆਤਮਾਵਾਂ ਨੂੰ ਪੂਰਨ ਗਿਆਨ ਹੋ ਜਾਂਦਾ ਹੈ, ਉਹ ਬ੍ਰਹਮ ਲੋਕ ਨੂੰ ਚਲੀਆਂ ਜਾਂਦੀਆਂ ਹਨ। ਪਰ ਜਿਨ੍ਹਾਂ ਪ੍ਰਾਣੀਆਂ ਦਾ ਗਿਆਨ ਅਪੂਰਨ ਹੁੰਦਾ ਹੈ, ਉਹ ਸਵਰਗ ਵਿਚ ਆਪਣੇ ਸ਼ੁਭ ਕਰਮਾਂ ਦਾ ਫਲ ਭੋਗ ਕੇ ਮੁੜ ਧਰਤੀ ਉਤੇ ਜਨਮ ਲੈਣ ਲਈ ਵਾਪਸ ਆ ਜਾਂਦੇ ਹਨ। ਪਰ ਜੋ ਆਤਮਾਵਾਂ ਅਗਿਆਨੀ ਹਨ, ਉਹ ਆਪੋ ਆਪਣੇ ਕਰਮਾਂ ਅਨੁਸਾਰ ਨਰਕਾਂ ਵਿਚ ਦੁਖ ਭੋਗਦੀਆਂ ਜਾਂ ਮੁੜ ਜਨਮ ਧਾਰਨ ਕਰਦੀਆਂ ਹਨ।

ਮੁਢਲੇ ਵੈਦਿਕ ਕਾਲ ਵਿਚ ਯਮ ਲੋਕ ਹੀ ਸਵਰਗ ਲੋਕ ਸੀ; ਇਸ ਲੋਕ ਵਿਚ ਯਮ ਵਟ ਦਰੱਖ਼ਤ ਦੀ ਸੰਘਣੀ ਛਾਂ ਹੇਠ ਦੇਵਤਿਆਂ ਤੇ ਪਿਤਰਾਂ ਨਾਲ ਬੈਠ ਕੇ ਸੁਰਾ ਪੀਂਦਾ ਸੀ। ਰਿਗ ਵੇਦ ਦੀ ਇਕ ਰਿਚ ਅਨੁਸਾਰ ਯਮ ਪਹਿਲਾ ਮਨੁੱਖ ਸੀ, ਜਿਸ ਦੀ ਮ੍ਰਿਤੂ ਹੋਈ ਅਤੇ ਜੋ ਮਰਨ ਉਪ੍ਰੰਤ ਸਵਰਗ ਵਿਚ ਚਲਾ ਗਿਆ। ਪਿਛਲੇਰੀਆਂ ਰਿਚਾਂ ਵਿਚ ਸਪੱਸ਼ਟ ਦੱਸਿਆ ਗਿਆ ਹੈ ਕਿ ਸਵਰਗ ਲੋਕ ਸੱਤਯਵਾਦੀ, ਧਰਮਾਤਮਾ ਤੇ ਯੁਧ ਵਿਚ ਜੂਝਣ ਵਾਲੇ ਸੂਰਬੀਰਾਂ, ਕਰੜੀ ਤਪੱਸਿਆ ਕਰਨ ਵਾਲੇ ਰਿਸ਼ੀਆਂ ਮੁਨੀਆਂ ਅਤੇ ਦਾਨੀ ਪੁਰਸ਼ਾਂ ਨੂੰ ਪ੍ਰਾਪਤ ਹੁੰਦਾ ਹੈ। ਸਵਰਗ ਲੋਕ ਵਿਚ ਪਿਤਰ ਸੋਮ ਰਸ ਪੀਂਦੇ; ਦੇਵਤਿਆਂ ਨਾਲ ਬੈਠ ਕੇ ਚੰਗੇ ਪਦਾਰਥ ਖਾਂਦੇ ਅਤੇ ਉਨ੍ਹਾਂ ਵਾਂਗ ਹੀ ਜੀਵਨ ਗੁਜ਼ਾਰਦੇ ਹਨ। ਇਨ੍ਹਾਂ ਵਿਚੋਂ ਹੀ ਕਈ ਪਿਤਰ ਅਸਮਾਨ ਵਿਚ ਸਿਤਾਰੇ ਬਣ ਕੇ ਸ਼ੋਭਾ ਦੇਂਦੇ ਹਨ।

ਸ਼ਤਪਥ ਬ੍ਰਾਹਮਣ ਵਿਚ ਪਿਤਰ ਲੋਕ ਨੂੰ ਸਵਰਗ ਲੋਕ ਤੋਂ ਵੱਖਰਾ ਦੱਸਿਆ ਗਿਆ ਹੈ। ਸਵਰਗ ਲੋਕ ਵਿਚ ਦੇਵਤਿਆਂ ਦਾ ਨਿਵਾਸ ਹੈ ਤੇ ਪਿਤਰ ਲੋਕ ਵਿਚ ਪ੍ਰਾਣੀਆਂ ਦਾ।

ਸਵਰਗ ਦਾ ਸੰਕਲਪ ਵਧੇਰੇ ਪੌਰਾਣਿਕ ਕਾਲ ਵਿਚ ਹੀ ਵਿਗਸਿਤ ਹੋਇਆ। ਪੁਰਾਣਾਂ ਅਨੁਸਾਰ ਸਵਰਗ ਦੇਵਤਿਆਂ ਦੀ ਪੁਰੀ ਹੈ, ਜਿਥੇ ਧਰਮੀ ਕਰਮੀ ਤੇ ਸਤਿਆਵਾਦੀ ਲੋਕ ਪਹੁੰਚਦੇ ਹਨ। ਇਹ ਸਵਰਗ ਜਿਸ ਖੇਤਰ ਵਿਚ ਸਥਿਤ ਹੈ, ਉਸ ਨੂੰ 'ਇਲਾਵ੍ਰਿਤ' ਕਿਹਾ ਗਿਆ ਹੈ। ਇਸੇ ਦੀਪ ਵਿਚ ਹੀ ਸੋਨੇ ਦਾ ਬਣਿਆ ਸੁਮੇਰ ਪਰਬਤ ਹੈ। ਇਸ ਪਹਾੜ ਦੇ ਉਤਰ ਵਲ ਸਵਰਗ ਲੋਕ ਹੈ। ਇਕ ਹੋਰ ਧਾਰਨਾ ਅਨੁਸਾਰ ਸਵਰਗ ਲੋਕ ਸੂਰਜ ਲੋਕ ਅਤੇ ਧਰੂ ਲੋਕ ਦੇ ਮੱਧ ਵਿਚ ਸਥਿਤ ਹੈ।

ਪੁਰਾਣਾਂ ਵਿਚ ਹਰੇਕ ਦੇਵਤੇ ਦਾ ਆਪਣਾ ਵੱਖਰਾ ਸਵਰਗ ਮੰਨਿਆ ਗਿਆ ਹੈ। ਹਰ ਦੇਵਤੇ ਦੇ ਉਪਾਸ਼ਕ ਆਪਣੇ ਇਸ਼ਟ ਦੇ ਸਵਰਗ ਨੂੰ ਹੀ ਜਾਂਦੇ ਹਨ ਜਿਵੇਂ ਸ਼ਿਵ ਭਗਤ ਕੈਲਾਸ਼ ਵਿਚ ਅਤੇ ਵਿਸ਼ਨੂੰ ਭਗਤ ਬੈਕੁੰਠ ਵਿਚ। ਪਦਮ ਪੁਰਾਣ ਦੇ 'ਸਵਰਗ ਖੰਡ' ਵਿਚ ਅਨੇਕਾਂ ਸਵਰਗਾਂ ਦਾ ਵੇਰਵੇ ਭਰਿਆ ਉਲੇਖ ਹੈ। ਹੇਠਾਂ ਅਸੀਂ ਕੁਝ ਸਵਰਗਾਂ ਬਾਰੇ ਵਾਕਫ਼ੀ ਦੇਂਦੇ ਹਾਂ :-

**ਇੰਦਰ ਲੋਕ :** ਇਸ ਸਵਰਗ ਦਾ ਸਵਾਮੀ ਇੰਦਰ ਹੈ। ਪ੍ਰਮੁਖ ਦੇਵਤਿਆਂ ਨੂੰ ਛੱਡ ਕੇ ਬਾਕੀ ਸਾਰੇ ਦੇਵਤੇ ਇਸੇ ਦੈਵੀ-ਭੂਮੀ ਵਿਚ ਰਹਿੰਦੇ ਹਨ ਅਤੇ ਇੰਦਰ ਉਨ੍ਹਾਂ ਸਭਨਾਂ ਦਾ ਰਾਜਾ ਹੋਣ ਕਰ ਕੇ, ਦੇਵਰਾਜ ਅਖਵਾਉਂਦਾ ਹੈ। ਇਸ ਸਵਰਗ ਵਿਚ ਰਿਹਾਇਸ਼ ਲਈ, ਮਣੀਆਂ ਨਾਲ ਜੜੇ ਧੌਲਰ ਹਨ ਅਤੇ ਖਾਣ ਲਈ ਸਵਾਦੀ ਪਦਾਰਥ। ਇਸ ਲੋਕ ਦਾ ਨਿਰਮਾਣ ਵਿਸ਼ਵਕਰਮਾ ਨੇ ਕੀਤਾ। ਇਸ ਦੇ ਹੇਠਲੇ ਧਰਾਤਲ ਵਿਚ ਬੱਦਲ ਹਨ; ਉਸ ਤੋਂ ਉਪਰ ਗੰਧਰਵ ਤੇ ਅਪੱਛਰਾਂ ਰਹਿੰਦੀਆਂ ਹਨ; ਉਸ ਤੋਂ ਉਪਰ ਦੇਵਤਿਆਂ ਦਾ ਨਿਵਾਸ ਹੈ। ਇੰਦਰ ਲੋਕ ਦੀਆਂ ਤਿੰਨ ਅਲੌਕਿਕ ਵਸਤੂਆਂ ਪ੍ਰਸਿਧ ਹਨ : ਪਹਿਲੀ, ਕਾਮਧੇਨ ਗਊ ਹੈ, ਜੋ ਹਰ ਕਾਮਨਾ ਨੂੰ ਪੂਰੀ ਕਰਦੀ ਹੈ; ਦੂਜੀ, ਕਲਪ ਬ੍ਰਿਛ ਹੈ, ਜੋ ਹਰ ਕਲਪਨਾ ਨੂੰ ਪ੍ਰਾਪਤੀ ਦਾ ਰੂਪ ਦੇਂਦਾ ਹੈ ਤੇ ਤੀਜੀ ਨੰਦਨ ਬਣ ਹੈ। ਨੰਦਨ ਬਣ ਦੇ ਸਾਰੇ ਦਰੱਖ਼ਤ ਤੇ ਪੌਦੇ ਅਨੂਠੇ ਤੇ ਨਿਰਾਲੇ ਹਨ। ਇਥੇ ਹੀ ਪ੍ਰਸਿਧ ਪੌਰਾਣਿਕ ਰੁੱਖ ਪਾਰਜਾਤ ਹੈ, ਜਿਸ ਨੂੰ ਕ੍ਰਿਸ਼ਨ ਚੁਰਾ ਕੇ ਬਿੰਦਰਾਬਨ ਲੈ ਆਇਆ ਸੀ।

ਇਸ ਸਵਰਗ ਦੀ ਰਾਜਧਾਨੀ ਅਮਰਾਵਤੀ ਹੈ, ਜਿਥੇ ਇੰਦਰ ਆਪਣੀ ਪਤਨੀ ਸਚੀ ਅਤੇ ਪੁਤਰ ਜੈਯੰਤ ਨਾਲ, ਵੈਜਯੰਤ ਨਾਂ ਦੇ ਧੌਲਰ ਵਿਚ ਨਿਵਾਸ ਕਰਦਾ ਹੈ। ਇਥੇ ਹੀ ਇੰਦਰ ਦੀ ਸਭਾ ਲੱਗਦੀ ਹੈ, ਜਿਥੇ ਗੰਧਰਵ ਮਧੁਰ ਸੁਰਾਂ ਵਿਚ ਸੰਗੀਤ ਛੇੜਦੇ ਅਤੇ ਸੁੰਦਰ ਅਪੱਛਰਾਂ ਨਾਚ ਕਰਦੀਆਂ ਹਨ। ਜਦੋਂ ਧਰਤੀ ਉਤੇ ਕੋਈ ਰਿਸ਼ੀ ਮੁਨੀ ਕਰੜੇ ਤੱਪ ਤੇ ਸਾਧਨਾ ਕਰਦਾ ਹੈ, ਤਾਂ ਇੰਦਰ ਦਾ ਤਖ਼ਤ ਡੋਲਣ ਲੱਗਦਾ ਹੈ। ਇੰਦਰ ਲੋਕ ਬ੍ਰਹਮਾ ਦੇ ਸਤ ਦਿਨਾਂ ਤਕ ਸਥਿਰ ਰਹਿੰਦਾ ਹੈ, ਇਸ ਤੋਂ ਬਾਅਦ ਇਹ ਨਸ਼ਟ ਹੋ ਜਾਂਦਾ ਹੈ। ਬ੍ਰਹਮਾ ਦਾ ਇਕ ਦਿਨ 6,320,000,000 ਸੰਸਾਰਕ ਵਰ੍ਹਿਆਂ ਦੇ ਬਰਾਬਰ ਹੈ।

**ਬੈਕੁੰਠ :** ਪੁਰਾਣਾਂ ਅਨੁਸਾਰ ਇਹ ਪੁਰੀ ਸੁਮੇਰ ਪਰਬਤ ਦੇ ਦੱਖਣ ਵਲ ਹੈ। ਵਿਸ਼ਨੂੰ ਦੇਵਤੇ ਦਾ ਨਿਵਾਸ ਅਸਥਾਨ ਹੋਣ ਕਰ ਕੇ ਇਸ ਨੂੰ ਵਿਸ਼ਨੂੰ ਪੁਰੀ ਵੀ ਕਹਿੰਦੇ ਹਨ। ਵਿਸ਼ਨੂੰ ਦੀ ਅਰਾਧਨਾ ਕਰਨ ਵਾਲੇ ਅਨਿੰਨ ਭਗਤ ਮਰਨ ਉਪ੍ਰੰਤ ਇਸੇ ਬੈਕੁੰਠ ਵਿਚ ਪਧਾਰਦੇ ਹਨ। ਇਥੇ ਹੀ ਸਵਰਗ ਦੀ ਪਾਵਨ ਗੰਗਾ ਵਗਦੀ ਹੈ। ਇਸੇ ਪੁਰੀ ਵਿਚ ਹੀ ਗੋਲੋਕ ਹੈ, ਜਿਥੇ ਕ੍ਰਿਸ਼ਨ ਭਗਤ ਨਿਵਾਸ ਕਰਦੇ ਹਨ; ਗੋਲੋਕ ਵਿਚ ਹੀ ਜਮਨਾ ਨਦੀ ਵਗਦੀ ਹੈ (ਵੇਖੋ : ਬੈਕੁੰਠ)।

**ਕੈਲਾਸ਼ :** ਇਹ ਸ਼ਿਵ ਜੀ ਦੀ ਪੁਰੀ ਹੈ, ਜੋ ਹਿਮਾਲੀਆ ਪਰਬਤ ਦੀ ਉੱਚਤਮ ਸਿਖਰ ਉਤੇ ਸਥਿਤ ਹੈ। ਇਥੇ ਸ਼ਿਵ, ਪਾਰਬਤੀ, ਗਣੇਸ਼ ਤੇ ਸ਼ਿਵ ਦੇ ਅਨਿਨ ਭਗਤ ਨਿਵਾਸ ਕਰਦੇ ਹਨ।

**ਅਲਕਾ :** ਇਹ ਦੇਵਤਿਆਂ, ਯਖ਼ਾਂ ਤੇ ਗੰਧਰਵਾਂ ਦੀ ਪੁਰੀ ਹੈ। ਇਹ ਲੋਕ ਵੀ ਸੁਮੇਰ ਪਰਬਤ ਉਤੇ ਸਥਿਤ ਹੈ। ਸੋਨੇ, ਚਾਂਦੀ ਤੇ ਹੀਰਿਆਂ ਨਾਲ ਜੜੀ ਇਸ ਨਗਰੀ ਦਾ ਸੁਆਮੀ ਧਨ ਦਾ ਦੇਵਤਾ ਕੁਬੇਰ ਹੈ। ਇਸ ਲੋਕ ਵਿਚ ਅੰਮ੍ਰਿਤ ਦਾ ਉਹ ਕਲਸ਼ ਪਿਆ ਹੋਇਆ ਹੈ, ਜੋ ਦੇਵਤਿਆਂ ਤੇ ਅਸੁਰਾਂ ਨੇ, ਸਮੁੰਦਰ ਮਥ ਕੇ ਕਢਿਆ ਸੀ। ਇਥੇ ਅਨੇਕਾਂ ਕਲਪ ਬ੍ਰਿਛ ਹਨ। ਪੌਰਾਣਿਕ ਪੁਰੀਆਂ ਵਿਚੋਂ ਇਹ ਸਭ ਤੋਂ ਵਧ ਸੁੰਦਰ ਅਤੇ ਅਮੀਰ ਪੁਰੀ ਹੈ।

**ਬ੍ਰਹਮ ਲੋਕ :** ਇਨ੍ਹਾਂ ਸਭ ਸਵਰਗਾਂ ਤੋਂ ਸ੍ਰੇਸ਼ਟ ਬ੍ਰਹਮ ਲੋਕ ਹੈ, ਜਿਸ ਵਿਚ ਸਤਿਆਵਾਦੀ, ਧਰਮਾਤਮਾ ਅਤੇ ਤਪੀ ਮੁਨੀ ਨਿਵਾਸ ਕਰਦੇ ਹਨ। ਉਪਰਲੇ ਸਭ ਸਵਰਗ ਕੁਝ ਸਮੇਂ ਬਾਅਦ ਨਸ਼ਟ ਹੋ ਜਾਂਦੇ ਹਨ, ਪਰ ਬ੍ਰਹਮ ਲੋਕ ਕੇਵਲ ਮਹਾਂ ਪ੍ਰਲੈ ਨੂੰ ਹੀ ਨਸ਼ਟ ਹੁੰਦਾ ਹੈ। ਪੁਰਾਣਾਂ ਵਿਚ ਅਨੇਕਾਂ ਹੋਰ ਸਵਰਗਾਂ ਦਾ ਉਲੇਖ ਹੈ, ਜਿਨ੍ਹਾਂ ਦਾ ਇਥੇ ਵਰਨਣ ਬੇਲੋੜਾ ਹੈ।

ਹਿੰਦੂਆਂ ਵਾਂਗ ਜੈਨਮੱਤ ਵਿਚ ਵੀ ਅਨੇਕਾਂ ਸਵਰਗਾਂ ਦੀ ਹੋਂਦ ਸਵੀਕਾਰ ਕੀਤੀ ਗਈ ਹੈ, ਜਿਥੇ ਹਰ ਪ੍ਰਾਣੀ ਮਾਤ ਲੋਕ ਵਿਚ ਕੀਤੇ ਕਰਮ ਧਰਮ ਅਨੁਸਾਰ ਪ੍ਰਵੇਸ਼ ਕਰਦਾ ਹੈ। ਜੈਨ ਦੇ ਪੌਰਾਣਿਕ ਭੂਗੋਲ ਅਨੁਸਾਰ, ਸੁਮੇਰ ਪਰਬਤ ਭੂਮੀ ਦੇ ਮੱਧ ਵਿਚ 100,000 ਯੋਜਨ ਉੱਚਾ ਹੈ, ਜਿਸ ਦੇ ਦੁਆਲੇ ਚੰਨ ਸੂਰਜ ਤੇ ਤਾਰੇ ਪ੍ਰਕਰਮਾ ਕਰਦੇ ਰਹਿੰਦੇ ਹਨ। ਸੁਮੇਰ ਪਰਬਤ ਦੇ ਉਤੇ ਤਿੰਨ ਵਿਮਾਨ ਹਨ। ਪਹਿਲੇ ਵਿਮਾਨ ਵਿਚ 12 ਕਲਪ ਹਨ, ਦੂਜੇ ਵਿਚ 9 ਗ੍ਰੇਵੀਯਕਸ ਅਤੇ ਤੀਜੇ ਵਿਚ 5 ਅਨੁਤਰਸ ਹਨ। ਇਹ ਕੁਲ 26 ਸਵਰਗ ਹਨ, ਜੋ ਇਕ ਦੂਜੇ

ਦੇ ਉਪਰ ਵਸੇ ਹੋਏ ਹਨ। ਸਭ ਤੋਂ ਸਿਖਰਲਾ ਸਵਰਗ 'ਸਰਵਾਰਥਸਿਧ' ਹੈ ਜਿਸ ਤੋਂ 12 ਯੋਜਨ ਉਪਰ ਇਕ ਹੋਰ 27ਵਾਂਗ ਸਵਰਗ ਹੈ, ਜਿਸ ਨੂੰ 'ਇਸਤਪਰਗਭਰ' ਕਹਿੰਦੇ ਹਨ। ਇਹ ਸਵਰਗ ਛੱਤਰ ਦੀ ਸ਼ਕਲ ਦਾ ਹੈ ਅਤੇ 45,000,000 ਯੋਜਨ ਮੁਰੱਬੇ ਵਿਚ ਫੈਲਿਆ ਹੋਇਆ ਹੈ, ਉਚਾਈ ਇਸ ਨਾਲੋਂ ਤਿੰਨ ਗੁਣਾ ਵਧ ਹੈ। ਜੈਨ ਗ੍ਰੰਥਾਂ ਵਿਚ ਇਨ੍ਹਾਂ ਸਵਰਗਾਂ ਦਾ ਵੇਰਵੇ ਭਰਿਆ ਵਰਨਣ ਮਿਲਦਾ ਹੈ।

ਬੋਧੀਆਂ ਦੇ ਸਵਰਗ ਦਾ ਸੰਕਲਪ ਹਿੰਦੂਆਂ ਦੇ ਸਵਰਗ ਦਾ ਹੀ ਸੋਧਿਆ ਹੋਇਆ ਰੂਪ ਹੈ। ਬੋਧੀ ਸਵਰਗਾਂ ਦੇ ਨਾਂ, ਹਿੰਦੂਆਂ ਦੇ ਸਵਰਗਾਂ ਜਾਂ ਯੋਗ ਦਰਸ਼ਨ ਵਿਚ ਦਿਤੇ ਨਾਵਾਂ ਨਾਲ ਮੇਲ ਖਾਂਦੇ ਹਨ। ਮਹਾਯਾਨ ਪੰਥ ਦੇ ਪ੍ਰਸਿਧ ਗ੍ਰੰਥ 'ਮਾਡੰਮਾ' ਵਿਚ ਸਵਰਗਾਂ ਦਾ ਵਿਸਥਾਰ ਪੂਰਵਕ ਵਰਨਣ ਮਿਲਦਾ ਹੈ। ਬੋਧੀ ਸਵਰਗ ਵੀ ਸੁਮੇਰ ਪਰਬਤ ਉਤੇ ਹੀ ਸਥਿਤ ਮੰਨੇ ਗਏ ਹਨ। ਪਹਿਲੇ ਸਥਲ ਉਤੇ ਕਾਮਲੋਕ ਹਨ, ਜਿਨ੍ਹਾਂ ਦੀ ਗਿਣਤੀ ਛੇ ਹੈ। ਇਥੇ ਧਰਤੀ ਵਾਂਗ ਹੀ ਸਭ ਭੌਤਿਕ ਆਨੰਦ ਮਿਲਦੇ ਹਨ। ਇਥੇ ਦੇਵਤਿਆਂ ਦੇ ਰਹਿਣ ਲਈ ਹੀਰੇ ਜੜ੍ਹਤ ਸੋਨੇ ਦੇ ਧੌਲਰ ਹਨ। ਇਨ੍ਹਾਂ ਤੋਂ ਇਲਾਵਾ ਇਕ ਰਮਣੀਕ ਨੰਦਨ ਬਣ ਹੈ। ਇਸੇ ਲੋਕ ਵਿਚ ਸੂਰਜ, ਚੰਨ ਤੇ ਗ੍ਰਹਿ ਦੇਵਤਿਆਂ ਦੇ ਵਾਹਣ ਹਨ। ਇਥੇ ਪ੍ਰਾਣੀ 500 ਦੈਵੀ ਸਾਲ ਰਹਿੰਦਾ ਹੈ, ਜੋ ਮਨੁੱਖੀ ਜੀਵਨ ਅਨੁਸਾਰ 9,000,000 ਸਾਲ ਬਣਦੇ ਹਨ। ਦੂਜਾ 'ਰੂਪ ਲੋਕ' ਹੈ, ਜਿਸ ਵਿਚ ਤੇਰਾਂ ਸਵਰਗ ਹਨ। ਇਥੇ ਪ੍ਰਾਣੀ ਵਿਚ ਕੋਈ ਭੌਤਕ ਇੱਛਾ ਨਹੀਂ ਉਠਦੀ। ਇਥੇ ਧਿਆਨੀ ਲੋਕ ਰਹਿੰਦੇ ਹਨ। ਤੀਜੇ ਸਥਲ ਉਤੇ 'ਅਰੂਪ ਲੋਕ' ਹੈ, ਜਿਨ੍ਹਾਂ ਦੀ ਗਿਣਤੀ ਚਾਰ ਹੈ। ਇਥੇ ਸਭ ਭੌਤਿਕ ਵਸਤੂਆਂ ਦਾ ਅਭਾਵ ਹੈ।

ਸਿੱਖਾਂ ਵਿਚ ਪੌਰਾਣਿਕ ਪ੍ਰਭਾਵ ਹੇਠ ਸਵਰਗ ਦੀ ਸਥਾਨਗਤ ਹੋਂਦ ਮੰਨੀ ਗਈ ਹੈ, ਪਰ ਇਸ ਦਾ ਵੇਰਵੇ ਭਰਿਆ ਭੂਗੋਲਿਕ ਵਰਨਣ ਕਿਧਰੇ ਨਹੀਂ ਮਿਲਦਾ। ਆਦਿ ਗ੍ਰੰਥ ਵਿਚ 'ਬੈਕੁੰਠ', 'ਸਚਖੰਡ' ਤੇ 'ਬੇਗਮਪੁਰ' ਸ਼ਬਦ ਸਵਰਗ ਦੇ ਬੋਧਿਕ ਹਨ, ਪਰ ਇਹ ਅਸਥਾਨ ਪੌਰਾਣਿਕ ਸਵਰਗਾਂ ਨਾਲੋਂ ਵਿਲੱਖਣ ਹਨ। ਇਕ ਤਾਂ ਇਹ ਅਸਥਾਨ ਸੂਖਮ ਹਨ; ਦੂਜਾ, ਇਥੇ ਦੇਵਤਿਆਂ ਦੀ ਥਾਂ 'ਨਿਰੰਕਾਰ' ਦਾ ਹੁਕਮ ਚਲਦਾ ਹੈ। ਅਤੇ ਬ੍ਰਹਮ ਗਿਆਨੀਆਂ ਅਤੇ ਸੰਤਾਂ ਦਾ ਵਾਸਾ ਹੈ। ਸਚਖੰਡ ਸਭ ਖੰਡਾਂ ਤੋਂ ਉੱਚਤਮ ਤੇ ਸ੍ਰੇਸ਼ਟ ਹੈ; ਇਥੇ ਨਿਰੰਕਾਰ ਵਸਦਾ ਤੇ ਸੰਸਾਰ ਦੀ ਕਾਰ ਚਲਾਂਦਾ ਹੈ—'ਸਚਖੰਡ ਵਸੈ ਨਿਰੰਕਾਰ' (ਜਪੁਜੀ)। ਇਸ ਸਚਖੰਡ ਦਾ ਭਾਵੁਕ ਤੇ ਅਨੂਪਮ ਚਿਤਰਨ 'ਸੋ ਦਰ' (ਜਪੁਜੀ) ਵਿਚ ਮਿਲਦਾ ਹੈ। ਜਨਮ ਸਾਖੀਆਂ ਵਿਚ ਸਚਖੰਡ ਵਿਚ ਬੈਠੇ ਨਿਰੰਕਾਰ ਦੇ ਸਰੂਪ ਦਾ ਉਲੇਖ ਇਉਂ ਕੀਤਾ ਹੈ : 'ਸੁਪੇਦ ਦਾੜੀ ਹੈ, ਲਾਲੁ ਬਾਣਾ ਹੈ, ਸੁਨਹਰੀ ਪਲੰਘ ਹੈ। ਤਿਸ ਉਪਰਿ ਸਪੇਦ ਨਿਹਾਲੀ ਹੈ ਵਿਛਾਈ ਹੋਈ, ਤਿਸੁ ਉਪਰਿ ਕਰਤਾ ਪੁਰਖ ਬੈਠਾ ਹੈ। ਬਡਾ ਤਕੀਆ ਹੈ। ਆਸ ਪਾਸਿ ਜਿਮੀ ਸਬਜ ਹੈ, ਲਾਲ ਸਿਆਹ ਜਰਦ ਸੁਪੇਦ ਮੂੰਗੈ ਸਬਜ ਰੰਗ ਰੰਗ ਕੇ ਬਿਛਾਵਣੇ ਬਿਛਾਏ ਹੋਏ ਹੈ। ਜਿਤਨੇ ਟਹਲੂਏ ਸਾਥਿ ਹੈ ਏਤਨਿਆਂ ਸਭਿ ਲਾਲ ਬਾਣੇ ਹੈ' (ਜਨਮ ਸਾਖੀ ਪਰੰਪਰਾ, ਅੰਤਕਾ 86)।

ਮੁਕਤ ਪ੍ਰਾਣੀ ਬੈਕੁੰਠ ਵਿਚ ਨਿਵਾਸ ਕਰਦੇ ਹਨ। ਉਥੇ ਸੰਤਾਂ ਦਾ ਵਾਸਾ ਹੈ—"ਮੁਕਤ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ" (ਧਨਾਸਰੀ ਮਹਲਾ ੫) ਅਥਵਾ "ਬੈਕੁੰਠ ਨਗਰ ਜਹਾਂ ਸੰਤ ਵਾਸਾ" (ਸੂਹੀ ਮਹਲਾ ੫)। ਪਰ ਬੈਕੁੰਠ ਦਾ ਸਥਾਨਗਤ ਚਿਤ੍ਰਨ ਬਾਣੀ ਵਿਚ ਕਿਧਰੇ ਨਹੀਂ ਮਿਲਦਾ। ਬੇਗਮਪੁਰੇ ਦਾ ਏਕੀਕਰਣ ਬੈਕੁੰਠ ਨਾਲ ਹੀ ਕੀਤਾ ਜਾਂਦਾ ਹੈ (ਵੇਖੋ : ਬੈਕੁੰਠ)।

ਇਸਲਾਮ ਵਿਚ ਵੀ ਸਵਰਗ ਦੀ ਹੋਂਦ ਮੰਨੀ ਗਈ ਹੈ, ਜਿਸ ਨੂੰ ਉਹ ਬਹਿਸ਼ਤ ਜਾਂ ਜੰਨਤ ਕਹਿੰਦੇ ਹਨ। ਸਵਰਗਾਂ ਵਾਂਗ ਜੰਨਤ ਵਿਚ ਵੀ ਪ੍ਰਾਣੀਆਂ ਨੂੰ ਹਰ ਤਰ੍ਹਾਂ ਦੇ ਪਦਾਰਥ ਤੇ ਸੁਖ ਸਾਧਨ ਪ੍ਰਾਪਤ ਹੁੰਦੇ ਹਨ (ਵੇਖੋ : ਜੰਨਤ)।

ਸਵਰਗ ਬਾਰੇ ਜੋ ਲੋਕ-ਸੰਕਲਪ ਹੈ, ਉਹ ਸੁਭਾਵ ਵਿਚ ਪੌਰਾਣਿਕ ਹੋਣ ਕਰਕੇ ਸਥਾਨਗਤ ਹੈ। ਸਵਰਗ ਇਸੇ ਲੋਕ ਦਾ ਪ੍ਰਤਿਰੂਪ ਹੈ, ਜਿਥੇ ਹਰ ਤਰ੍ਹਾਂ ਦੇ ਪਦਾਰਥ ਸੰਸਾਰ ਨਾਲੋਂ ਉਤਕ੍ਰਿਸ਼ਟ ਤੇ ਸੁੰਦਰਤਮ ਰੂਪ ਵਿਚ, ਬਹੁਲਤਾ ਨਾਲ ਮਿਲਦੇ ਹਨ।

(ਸ-343) **ਸਵਰਣਾ:**

ਸੂਰਜ (ਵਿਵਸੂਤ) ਦੀ ਪਤਨੀ ਸੰਜਨਾ ਦੀ ਇਕ ਦਾਸੀ, ਜਿਸਨੂੰ ਛਾਇਆ ਵੀ ਕਹਿੰਦੇ ਹਨ। ਮਨੂ ਸਵਰਣਾ ਤੋਂ ਹੀ ਸੂਰਜ ਦਾ ਪੁਤਰ ਸੀ। ਵਿਸ਼ਨੂੰ ਪੁਰਾਣ ਅਨੁਸਾਰ ਸਵਰਣਾ ਸਾਗਰ ਦੀ ਕੰਨਿਆਂ, ਪ੍ਰਾਚੀਨਬਰਹੀ ਦੀ ਪਤਨੀ ਅਤੇ ਦਸ ਪ੍ਰਚੇਤਾਂ ਦੀ ਮਾਂ ਸੀ (ਵੇਖੋ : ਛਾਇਆ)।

(ਸ-344) **ਸਵਰਨਮਤੀ :**

ਨਰਵਰ ਕੋਟ ਦੇ ਰਾਜੇ ਬੀਰਸੈਨ ਦੀ ਪਤਨੀ, ਜੋ ਢੋਲੇ ਦੀ ਮਾਂ ਸੀ (ਵੇਖੋ : ਢੋਲਾ)।

(ਸ-345) **ਸਵਾ :**

ਇਹ ਅੰਕ ਵਾਧੇ ਦਾ ਬੋਧਿਕ ਹੋਣ ਕਰ ਕੇ ਸ਼ੁਭ ਤੇ ਕਲਿਆਣੀ ਮੰਨਿਆ ਗਿਆ ਹੈ। ਸਵਾ ਅੰਕ ਦਾ ਗੁਣਾ ਦਾਨ ਦੇਣ ਨਾਲ ਸਵਾਇਆ ਮਿਲਦਾ ਹੈ, ਕਹਾਵਤ ਹੈ—"ਸਵੇ ਤੋਂ ਹੋਏ ਸਵਾਇਆ, ਥੋੜਾ ਦਿਤਾ ਬਹੁਤਾ ਪਾਇਆ।" ਸਿੱਖਾਂ ਦੀ ਧਰਮ ਮਰਯਾਦਾ ਵਿਚ ਸਵਾ ਦਾ ਅੰਕ ਮੁਤਬਰਕ ਹੋਣ ਤੋਂ ਇਲਾਵਾ ਪ੍ਰਧਾਨ ਵੀ ਹੈ। ਗੁਰਦਵਾਰੇ ਕੜਾਹ ਪ੍ਰਸ਼ਾਦ ਕਰਵਾਉਣ ਵੇਲੇ ਜਾਂ ਦਾਨ ਪੁੰਨ ਕਰਨ ਲੱਗਿਆਂ, ਸਵਾ ਜਾਂ ਸਵੇ ਦੀ ਗੁਣਾਂ ਵਾਲਾ ਅੰਕੜਾ ਹੀ ਪ੍ਰਧਾਨ ਰਹਿੰਦਾ ਹੈ, ਜਿਵੇਂ ਢਾਈ, ਪੰਜ, ਦਸ ਰੁਪਏ ਆਦਿ। ਦਸ ਤੋਂ ਉਪਰ ਫਿਰ ਏਕੇ ਦਾ ਪ੍ਰਤਾਪ ਚਲਦਾ ਹੈ, ਜਿਵੇਂ 11, 21, 31, 51, 101 ਆਦਿ।

ਸਵਾ ਤੋਂ ਹੀ ਇਕ ਹੋਰ ਬਲਵਾਨ ਸੰਕਲਪ ਸਵਾ ਲੱਖ ਦਾ ਉਭਰਿਆ ਹੈ। ਇਕ ਇਕੱਲੇ ਖ਼ਾਲਸੇ ਵਿਚ ਸਵਾ ਲੱਖ ਪ੍ਰਾਣੀਆਂ ਦੇ ਬਰਾਬਰ ਦੀ ਦੈਵੀ ਸ਼ਕਤੀ ਤੇ ਬਲ ਮੰਨਿਆ ਗਿਆ ਹੈ। ਸਿੱਖ ਇਤਿਹਾਸ ਵੀ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਇਕੱਲਾ ਇਕੱਲਾ ਸਿੱਖ ਵੈਰੀਆਂ ਦੇ ਭਾਰੀ ਲਸ਼ਕਰ ਨਾਲ ਜੂਝਿਆ ਅਤੇ ਉਸਨੇ ਇਸ ਸੰਕਲਪ ਨੂੰ ਯਥਾਰਥ ਕਰ ਕੇ ਵਿਖਾਇਆ।

ਸਵਾ ਲੱਖ ਪ੍ਰਾਚੀਨ ਸੰਖਿਆ ਰੂੜ੍ਹੀ ਹੈ। ਇਸਲਾਮੀ ਗ੍ਰੰਥਾਂ ਵਿਚ ਪੈਗ਼ੰਬਰਾਂ ਦੀ ਗਿਣਤੀ ਇਕ ਲੱਖ ਚੌਬੀਹ ਹਜ਼ਾਰ ਮੰਨੀ ਗਈ ਹੈ ਅਤੇ ਇਨ੍ਹਾਂ ਨੂੰ 'ਸਵਾ ਲੱਖ ਪੈਗ਼ੰਬਰ' ਵੀ ਕਿਹਾ ਜਾਂਦਾ ਹੈ। ਕਬੀਰ ਨੇ ਆਪਣੇ ਇਕ ਸ਼ਬਦ "ਸਵਾ ਲਾਖ ਪੈਕਾਬਰ ਤਾ ਕੇ" (ਭੈਰੋ ਕਬੀਰ) ਵਿਚ ਇਸੇ ਪਰੰਪਰਾ ਵਲ ਸੰਕੇਤ ਕੀਤਾ ਹੈ। ਜੇ ਗੁਰੂ ਗੋਬਿੰਦ ਸਿੰਘ ਦੇ ਸਵਾ ਲਖ ਸੰਕਲਪ ਦਾ ਆਧਾਰ ਸੈਮੇਟਿਕ ਮੰਨੀਏ, ਤਾਂ ਇਹ ਕਹਿਣਾ ਪਏਗਾ ਕਿ ਗੁਰੂ ਗੋਬਿੰਦ ਸਿੰਘ ਦਾ ਆਦਰਸ਼ ਇਕ ਇਕ ਖ਼ਾਲਸੇ ਵਿਚ, ਅੰਮ੍ਰਿਤ ਦੁਆਰਾ ਉਹ ਦੈਵੀ ਸ਼ਕਤੀ ਸਿੰਚਣੀ ਸੀ, ਜੋ ਕਿਸੇ ਇਕ ਪੈਗ਼ੰਬਰ ਅਥਵਾ 'ਸਵਾ ਲੱਖ ਪੈਗ਼ੰਬਰ' ਦਾ ਸਮੁਚਾ ਵਸਫ਼ ਸੀ ਅਤੇ ਇਸ ਲਈ ਉਨ੍ਹਾਂ ਨੇ ਖ਼ਾਲਸਾ ਨੂੰ 'ਸਵਾ ਲੱਖ' ਕਿਹਾ।

ਪੁਰਾਤਨ ਜਨਮ ਸਾਖੀ ਵਿਚ 'ਸਵਾ ਲਖ ਪਰਬਤ' ਦਾ ਜ਼ਿਕਰ ਵੀ ਆਉਂਦਾ ਹੈ। ਬਾਬਰ ਦੀ 'ਤੁਜ਼ਕੇ ਬਾਬਰੀ' ਵਿਚ ਵੀ ਸਵਾ ਲਖ ਪਰਬਤ ਦਾ ਉਲੇਖ ਹੈ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਸ਼ਿਵਾਲਕ ਹੀ ਉਚਾਰਨ ਭੇਦ ਨਾਲ ਸਵਾ ਲਖ ਬਣ ਗਿਆ ਹੈ, ਪਰ ਡਾ. ਬਨਾਰਸੀ ਦਾਸ ਦੇ ਕਥਨ ਅਨੁਸਾਰ ਸ਼ਿਮਲਾ ਤੇ ਕਾਂਗੜੇ ਦੇ ਜ਼ਿਲਿਆਂ ਦੇ ਪਹਾੜਾਂ ਦਾ ਨਾਉਂ 'ਸਵਾ ਲਖ' ਹੈ। ਸੰਸਕ੍ਰਿਤ

ਵਿਚ ਇਨ੍ਹਾਂ ਪਰਬਤਾਂ ਨੂੰ 'ਸਪਾਦਲਕਸ਼' ਕਹਿੰਦੇ ਹਨ। ਗੁਰੂ ਗੋਬਿੰਦ ਸਿੰਘ ਦੇ ਮਨ ਵਿਚ, ਸਵਾ ਲਖ ਦਾ ਸੰਕਲਪ, ਆਨੰਦਪੁਰ ਦੇ ਪਹਾੜੀ ਖੇਤਰ ਵਿਚ ਹੀ ਉਦੈ ਹੋਇਆ ਸੀ। ਗੁਰੂ ਗੋਬਿੰਦ ਸਿੰਘ ਨੇ ਹਰੇਕ ਖ਼ਾਲਸੇ ਵਿਚ ਸਵਾ ਲਖ ਪਰਬਤਾਂ ਵਰਗੀ ਅਡੋਲਤਾ, ਦ੍ਰਿੜ੍ਹਤਾ ਤੇ ਕੁੱਵਤ ਸਿੰਚ ਦਿਤੀ ਸੀ। 'ਸਵਾ ਲਖ' ਦੇ ਸੰਕਲਪ ਸਦਕਾ ਹੀ ਸਿੱਖ ਆਪਣੀ ਹੀਣੀ ਦਸ਼ਾ ਵੇਲੇ ਵੀ ਚੜ੍ਹਦੀਆਂ ਕਲਾਂ ਵਿਚ ਰਹੇ।

**(ਸ-346) ਸਵਾਸਣੀ :**

ਉਹ ਇਸਤ੍ਰੀ, ਜੋ ਹਰ ਸਵਾਸ ਨਾਲ ਆਪਣੇ ਪਤੀ ਵਿਚ ਲਿਵ ਜੋੜੀ ਰਖੇ। ਲੋਕ ਧਾਰਨਾ ਅਨੁਸਾਰ ਪ੍ਰਾਣੀ ਦਿਨ ਵਿਚ ਚੌਵੀ ਹਜ਼ਾਰ ਵਾਰ ਸਵਾਸ ਲੈਂਦਾ ਹੈ। ਜੇ ਕੋਈ ਤੀਵੀਂ ਸਤ ਪੂਰਨਮਾਸ਼ੀਆਂ ਨੂੰ, ਰੋਜ਼ ਚੌਵੀ ਹਜ਼ਾਰ ਵਾਰ, ਆਪਣੇ ਪਤੀ ਦੇ ਨਾਮ ਦੀ ਮਾਲਾ ਜਪੇ, ਭਾਵ ਸਵਾਸ ਸਵਾਸ ਪਤੀ ਨੂੰ ਧਿਆਵੇ, ਤਾਂ ਉਸ ਵਿਚ ਦੈਵੀ ਸ਼ਕਤੀ ਆ ਜਾਂਦੀ ਹੈ ਅਤੇ ਉਸ ਦੀ ਛੂਹ ਪਾ ਕੇ ਸੁਕੇ ਹਰੇ ਹੋ ਜਾਂਦੇ ਹਨ।

**(ਸ-347) ਸਵਾਸਤਿਕ :**

ਇਕ ਲੋਕ-ਪ੍ਰਿਯ ਮੰਗਲ ਚਿੰਨ੍ਹ, ਜਿਸ ਨੂੰ ਹਿੰਦੂ ਬੜਾ ਸ਼ੁਭ, ਪਾਵਨ ਤੇ ਕਲਿਆਣੀ ਮੰਨਦੇ ਹਨ। ਸਵਾਸਤਿਕ ਸੰਸਕ੍ਰਿਤ ਦੇ ਸ਼ਬਦ 'ਸੁ' (ਸ਼ੁਭ) ਅਤੇ 'ਅਸਤੀ' (ਹੈ) ਦਾ ਸੰਯੁਕਤ ਰੂਪ ਹੈ, ਜਿਸ ਦਾ ਅਰਥ ਹੈ- 'ਸ਼ੁਭ ਹੈ'। ਇਹ ਚਿੰਨ੍ਹ ਦੋ ਵਿਪੱਖੀ ਰੂਪਾਂ ਵਿਚ ਪ੍ਰਚਲਤ ਹੈ, ਇਕ ਵਿਚ ਇਸ ਦੇ ਅੰਗ ਸੱਜੇ ਵਲ ਮੁੜੇ ਹੋਏ ਹਨ, ਅਥਵਾ ਇਹ ਸੂਰਜੀ ਪ੍ਰਕ੍ਰਮਾ ਦੇ ਰੁਖ਼ ਦਾ ਅਨੁਕਰਣ ਹੈ ਅਤੇ ਇਸ ਨੂੰ ਸਵਾਸਤਿਕ ਕਹਿੰਦੇ ਹਨ; ਦੂਜੇ ਰੂਪ ਵਿਚ ਇਸ ਦੇ ਅੰਗ ਖੱਬੇ ਵਲ ਝੁਕੇ ਹੋਏ ਹਨ ਅਥਵਾ ਇਹ ਸੂਰਜੀ ਪ੍ਰਕ੍ਰਮਾ ਦੇ ਪ੍ਰਤਿਮੁਖੀ ਹੈ, ਅਤੇ ਇਸ ਨੂੰ ਸੁਵਾਸਤਿਕ ਕਹਿੰਦੇ ਹਨ। ਇਨ੍ਹਾਂ ਦੋ ਵਿਪੱਖੀ ਰੂਪਾਂ ਦੀ ਵਿਆਖਿਆ ਕਰਦਿਆਂ ਸਰ ਜਾਰਜ ਬਰਡਵੁਡ (ਦੀ ਓਸ਼ਨ ਆਫ਼ ਸਟੋਰੀਜ਼, 1,192) ਲਿਖਦਾ ਹੈ ਕਿ ਹਿੰਦੂਆਂ ਵਿਚ ਸੱਜੇ ਪੱਖੀ ਸਵਾਸਤਿਕ ਪੁਰਸ਼ ਸ਼ਕਤੀ ਅਤੇ ਗਣੇਸ਼ ਦੇਵਤੇ ਨੂੰ ਮੂਰਤੀਮਾਨ ਕਰਦਾ ਹੈ, ਜਦੋਂ ਕਿ ਖੱਬੇ-ਪੱਖੀ ਸੁਵਾਸਤਿਕ ਨਾਰੀ ਸ਼ਕਤੀ ਦਾ ਬੋਧ ਕਰਵਾਉਂਦਾ ਹੈ ਅਤੇ ਕਾਲੀ ਦੇਵੀ ਨੂੰ ਮੂਰਤੀਮਾਨ ਕਰਦਾ ਹੈ। ਭਾਵ ਵਿਸਤਾਰ ਨਾਲ ਪਹਿਲਾ ਚਿੰਨ੍ਹ ਸੂਰਜ ਦੀ ਦੈਨਿਕ ਗਤੀ ਅਥਵਾ ਪ੍ਰਕਾਸ਼ ਦਾ ਬੋਧਿਕ ਹੈ, ਜਦੋਂ ਕਿ ਦੂਜਾ ਸੂਰਜ ਦੀ ਰਾਤ੍ਰੀ ਗਤੀ ਅਥਵਾ ਰਾਤ, ਮ੍ਰਿਤੂ ਤੇ ਵਿਨਾਸ਼ ਦਾ ਪ੍ਰਤਿਰੂਪ ਹੈ।

ਸਵਾਸਤਿਕ ਭਾਰਤ ਦਾ ਪ੍ਰਾਚੀਨਤਮ ਚਿੰਨ੍ਹ ਹੈ। ਜਾਪਦਾ ਹੈ ਕਿ ਆਰੀਆ ਜਾਤੀ ਆਦਿਮ ਅਵਸਥਾ ਤੋਂ ਹੀ ਇਸ ਨੂੰ ਇਸੇ ਪ੍ਰਾਕ੍ਰਿਤਕ ਦ੍ਰਿਸ਼ਟਮਾਨ ਦਾ ਪ੍ਰਤਿਰੂਪ ਮੰਨ ਕੇ ਪੂਜਦੀ ਰਹੀ ਹੈ। ਇਸ ਚਿੰਨ੍ਹ ਦੀ ਭਾਵ-ਵਿਆਖਿਆ ਹਰੇਕ ਮਾਨਵ-ਵਿਗਿਆਨੀ ਨੇ ਆਪੋ ਆਪਣੀ ਸੂਝ ਅਨੁਸਾਰ ਵੱਖੋ ਵੱਖਰੇ ਢੰਗ ਨਾਲ ਕੀਤੀ ਹੈ। ਕਿਸੇ ਨੇ ਇਸ ਨੂੰ ਵਗਦੇ ਜਲ ਦਾ ਪ੍ਰਤੀਕ ਮੰਨਿਆ ਹੈ; ਕਿਸੇ ਨੇ ਪੌਣ ਦਾ; ਕਿਸੇ ਨੇ ਯੱਗ ਦੀ ਅਗਨੀ ਜਾਂ ਬਿਜਲੀ ਦਾ। ਕਈ ਇਸ ਚਿੰਨ੍ਹ ਨੂੰ ਮਰਦ-ਇਸਤ੍ਰੀ ਦੇ ਭੋਗ ਦੀ ਕਾਰਜ-ਗਤੀ ਮੰਨ ਕੇ, ਇਸ ਨੂੰ ਉਪਜਾਇਕਤਾ ਤੇ ਉਤਪੱਤੀ ਦਾ ਵਾਚਕ ਮੰਨਦੇ ਹਨ, ਕਈ ਹੋਰ ਇਸ ਨੂੰ ਚੌਹਾਂ ਜਾਤੀਆਂ ਦੇ ਸੰਜੋਗ ਦਾ। ਡਾ. ਥਾਮਸ ਵਿਲਸਨ (ਰਿਪੋਰਟ ਆਫ਼ ਦੀ ਯੂ.ਐਸ.ਨੈਸ਼ਨਲ ਮਿਊਜ਼ੀਅਮ ਫ਼ਾਰ 1894, ਪੰਨਾ 757-1011) ਨੇ ਆਪਣੀ ਰਿਪੋਰਟ ਵਿਚ ਇਸ ਚਿੰਨ੍ਹ ਦਾ ਅਧਿਐਨ ਕਈ ਪੱਖਾਂ ਤੇ ਪ੍ਰਸੰਗਾਂ ਤੋਂ ਕਰਦਿਆਂ ਸਵਾਸਤਿਕ ਨੂੰ ਅਗਨੀ ਨਾਲ ਸੰਬੰਧਿਤ ਕੀਤਾ ਹੈ। ਡਾ. ਥਾਮਸ ਵਿਲਸਨ ਦੀ ਧਾਰਨਾ ਹੈ ਕਿ ਪ੍ਰਾਚੀਨ ਵੈਦਿਕ ਕਾਲ ਵਿਚ ਅਗਨੀ ਪੈਦਾ ਕਰਨ ਲਈ ਅਰਣੀ ਵਿਚ ਗੋਲ ਸੁਰਾਖ਼ ਕਰ ਕੇ, ਤੇ ਉਸ ਵਿਚੋਂ ਲਕੜੀ ਲੰਘਾ ਕੇ, ਜ਼ੋਰ ਨਾਲ ਮਥਦੇ ਹਨ। ਅਗਨੀ ਉਤਪੰਨ ਕਰਨ ਦੀ ਇਸੇ ਕਿਰਿਆ ਤੋਂ ਸਵਾਸਤਿਕ ਦੇ ਚਿੰਨ੍ਹ ਦਾ ਮੁੱਢ ਬੱਝਿਆ, ਜਾਂ ਇਉਂ ਕਹਿ ਲਓ ਕਿ ਪੂਰਬ-ਇਤਿਹਾਸਕ ਕਾਲ ਵਿਚ, ਜਦੋਂ ਅਗਨੀ ਖ਼ਾਸ ਮਹੱਤਤਾ ਰਖਦੀ ਸੀ, ਤਾਂ ਅੱਗ ਨੂੰ ਪੈਦਾ ਕਰਨ ਵਾਲੀ ਕਿਰਿਆ ਨੂੰ ਹੀ ਪ੍ਰਤੀਕ ਮੰਨ ਕੇ, ਉਸ ਦੀ ਪੂਜਾ ਸ਼ੁਰੂ ਹੋ ਗਈ। ਹੈਵੇਲ ਨੇ ਸਵਾਸਤਿਕ ਨੂੰ ਪ੍ਰਾਚੀਨ ਹਿੰਦੂ ਨਗਰ-ਚਿੰਨ੍ਹ ਮੰਨਿਆ। ਉਸ ਦਾ ਮੱਤ ਹੈ ਕਿ ਪ੍ਰਾਚੀਨ ਕਾਲ ਵਿਚ ਹਿੰਦੂ ਨਗਰਾਂ ਦਾ ਨਿਰਮਾਣ ਇਸੇ ਵਿਧੀ ਨਾਲ ਕਰਦੇ ਸਨ ਕਿ ਨਗਰ ਵਿਚੋਂ ਇਕ ਵੱਡੀ ਸੜਕ ਪੂਰਬ ਤੋਂ ਪੱਛਮ ਵਲ ਅਤੇ ਇਕ ਹੋਰ ਵੱਡੀ ਸੜਕ ਉਤਰ ਤੋਂ ਦੱਖਣ ਵਲ ਜਾਂਦੀ ਸੀ। ਇਸ ਲਈ ਇਹੋ ਖ਼ਾਕਾ # ਹਿੰਦੂ ਨਗਰਾਂ ਦਾ ਪ੍ਰਤੀਰੂਪ ਬਣ ਗਿਆ, ਜੋ ਮਗਰੋਂ ਵਿਗਸਿਤ ਹੋ ਕੇ ਸਵਾਸਤਿਕ ਦੇ ਅਜੋਕੇ ਚਿੰਨ੍ਹ ਦਾ ਰੂਪ ਧਾਰ ਗਿਆ। ਇਹ ਵਿਆਖਿਆ ਦਲੀਲ ਦੀ ਕਸਵਟੀ ਉਤੇ ਪੂਰੀ ਨਹੀਂ ਉਤਰਦੀ। ਸਵਾਸਤਿਕ ਦਿਸ਼ਾਵਾਂ ਦਾ ਤਾਂ ਬੋਧਿਕ ਹੋ ਸਕਦਾ ਹੈ, ਨਗਰ ਦਾ ਨਹੀਂ। ਇਸੇ ਲਈ ਕਈ ਵਿਦਵਾਨ ਇਸ ਚਿੰਨ੍ਹ ਨੂੰ ਅੱਠਾਂ ਦਿਸ਼ਾਵਾਂ ਦਾ ਪ੍ਰਤੀਕ ਮੰਨਦੇ ਹਨ। ਚਾਰ ਮੁਖ ਦਿਸ਼ਾਵਾਂ ਅਤੇ ਚਾਰ ਅਰਧ ਦਿਸ਼ਾਵਾਂ ਦੇ ਸੰਜੋਗ ਤੋਂ ਇਹ ਚਿੰਨ੍ਹ ਉਪਜਿਆ ਹੈ। ਹਰੇਕ ਦਿਸ਼ਾ ਦਾ ਦੁਆਰਪਾਲ ਇਕ ਦੇਵਤਾ ਹੈ, ਜਿਵੇਂ ਉਤਰ ਦਾ ਕੁਬੇਰ; ਦਖਣ ਦਾ ਯਮ; ਪੂਰਬ ਦਾ ਇੰਦਰ; ਪਛਮ ਦਾ ਵਰਣ; ਇਸੇ ਤਰ੍ਹਾਂ ਉਤਰ-ਪੂਰਬ ਦਾ ਇਸਰ; ਦੱਖਣ-ਪੂਰਬ ਦੀ ਅਗਨੀ; ਉਤਰ-ਪਛਮ ਦਾ ਵਾਯੂ ਤੇ ਦਖਣ-ਪਛਮ ਦਾ ਨੈਰਿਤ। ਮੱਧ ਵਿਚ ਗਣਪਤੀ ਬਿਰਾਜਮਾਨ ਹੈ। ਇਸ ਤਰ੍ਹਾਂ ਇਹ ਚਿੰਨ੍ਹ ਅੱਠਾਂ ਕੂੰਟਾਂ ਭਾਵ ਜੋ ਕੁਝ ਵੀ ਧਰਤੀ ਅਤੇ ਆਕਾਸ਼ ਵਿਚ, ਕਿਸੇ ਦਿਸ਼ਾ ਵਿਚ ਵੀ ਗਤੀ ਵਿਚ ਹੈ, ਉਸ ਦਾ ਪਤੀਕ ਹੈ। ਦੂਜੇ ਅਰਥਾਂ ਵਿਚ ਇਹ ਚਿੰਨ੍ਹ ਉਪਜਾਇਕਤਾ, ਗਤੀ ਤੇ ਖ਼ੁਸ਼ਹਾਲੀ ਦਾ ਬੋਧ ਕਰਵਾਉਂਦਾ ਹੈ।

ਡਾ. ਸੰਪੂਰਨਾਨੰਦ ਨੇ ਇਸ ਚਿੰਨ੍ਹ ਦੀ ਵਿਆਖਿਆ ਵੱਖਰੀ ਤਰ੍ਹਾਂ ਕੀਤੀ ਹੈ। ਉਨ੍ਹਾਂ ਦੀ ਧਾਰਨਾ ਹੈ ਕਿ ਸਰੀਰ ਦੇ ਅੰਦਰ ਜੋ ਮੂਲ ਕਮਲ ਮੰਨਿਆ ਜਾਂਦਾ ਹੈ, ਉਸ ਦਾ ਰੂਪ + ਹੈ। ਇਹੋ ਸਮੇਂ ਨਾਲ ਪਰਮ ਕਲਿਆਣ ਵਾਚਕ ਪ੍ਰਤੀਕ ਬਣਿਆ। ਇਸੇ ਤੋਂ ਮਗਰੋਂ ਸਵਾਸਤਿਕ ਦਾ ਚਿੰਨ੍ਹ ਵਿਗਸਿਤ ਹੋਇਆ। ਇਸ ਤਰ੍ਹਾਂ ਇਹ ਚਿੰਨ੍ਹ ਕਲਿਆਣ ਦਾ ਬੋਧਿਕ ਹੈ।

ਸਵਾਸਤਿਕ ਸੂਰਜ ਦੀ ਪ੍ਰਚੰਡ, ਗਤੀਸ਼ੀਲ ਤੇ ਸਰਵ ਵਿਆਪਕ ਸ਼ਕਤੀ ਦਾ ਪ੍ਰਤੀਕ ਵੀ ਮੰਨਿਆ ਜਾਂਦਾ ਹੈ। ਇਹ ਸੂਰਜ ਦੀ ਗਤੀ ਦਾ ਰੇਖਾਗਤ ਰੂਪ ਹੋਣ ਕਰ ਕੇ ਖ਼ੁਸ਼ਹਾਲੀ ਦਾ ਬੋਧਿਕ ਹੈ। ਹੋ ਸਕਦਾ ਹੈ ਕਿ ਸੂਰਜ ਦੇਵ ਦੇ ਉਪਾਸ਼ਕ, ਆਪਣੇ ਘਰਾਂ ਵਿਚ ਕੰਧਾਂ ਉਤੇ, ਸੂਰਜ ਦੀ ਗ਼ਤੀ ਨੂੰ ਪ੍ਰਗਟਾਉਣ ਲਈ ਜੋ ਚਿੰਨ੍ਹ ਉਲੀਕਦੇ ਸਨ, ਉਹੋ ਮਗਰੋਂ ਸਵਾਸਤਿਕ ਦਾ ਰੂਪ ਧਾਰ ਗਿਆ ਹੋਵੇ।

ਸਵਾਸਤਿਕ ਦੇ ਚਿੰਨ੍ਹ ਨੂੰ ਹਿੰਦੂਆਂ ਤੋਂ ਇਲਾਵਾ ਜੈਨੀਆਂ ਤੇ ਬੋਧੀਆਂ ਵਿਚ ਵੀ ਮਾਨਤਾ ਪ੍ਰਾਪਤ ਹੈ। ਜੈਨੀਆਂ ਨੇ ਆਪਣੇ 24 ਤੀਰਥੰਕਰਾਂ ਵਿਚੋਂ ਸਤਵੇਂ ਤੀਰਥੰਕਰ ਦਾ ਨਿਸ਼ਾਨ ਸਵਾਸਤਿਕ ਮੰਨਿਆ ਹੈ। ਬੋਧੀਆਂ ਵਿਚ ਇਸ ਚਿੰਨ੍ਹ ਦੀ ਵਰਤੋਂ ਕਾਫ਼ੀ ਮਾਤ੍ਰਾ ਵਿਚ ਮਿਲਦੀ ਹੈ। ਅਮਰਾਵਤੀ ਦੇ ਪ੍ਰਸਿਧ ਸਤੂਪ ਵਿਚੋਂ, ਜੋ ਬੁਧ ਦੇ ਪੈਰ-ਚਿੰਨ੍ਹ ਦੀ ਮੂਰਤੀ 'ਬੁਧ-ਪਾਦ' ਮਿਲੀ ਹੈ, ਉਸ ਵਿਚ ਇਹ ਪ੍ਰਤੀਕ ਮੌਜੂਦ ਹੈ। ਬੁਧ-ਧਰਮ ਦੇ ਵਿਕਾਸ ਨਾਲ ਹੀ ਇਹ ਚਿੰਨ੍ਹ ਚੀਨ ਤੇ ਜਪਾਨ ਦੀ ਮੂਰਤੀ ਕਲਾ ਵਿਚ ਪ੍ਰਵੇਸ਼ ਕਰ ਗਿਆ। ਇਥੋਂ ਤਕ ਕਿ ਇਹ ਚਿੰਨ੍ਹ ਚੀਨੀ ਲਿਪੀ ਵਿਚ ਪ੍ਰਵੇਸ਼ ਹੋ ਕੇ 'ਬਹੁਲਤਾ' ਦਾ ਵਾਚਕ ਬਣ ਗਿਆ ਅਤੇ ਭਾਵ-ਵਿਸਤਾਰ ਨਾਲ ਖ਼ੁਸ਼ਹਾਲੀ ਤੇ ਦੀਰਘ ਆਯੂ ਦੇ ਅਰਥਾਂ ਵਿਚ ਰੂੜ੍ਹ ਹੋ ਗਿਆ। ਜਪਾਨ ਵਿਚ ਇਹ ਚਿੰਨ੍ਹ 10,000 ਦਾ ਸੰਖਿਆ-ਬੋਧ ਹੈ, ਦੂਜੇ ਸ਼ਬਦਾਂ

ਵਿਚ ਇਹ ਬਹੁਲਤਾ ਤੇ ਖ਼ੁਸ਼ਹਾਲੀ ਦਾ ਚਿੰਨ੍ਹ ਹੈ।

ਸਵਾਸਤਿਕ ਦਾ ਚਿੰਨ੍ਹ ਸੰਸਾਰ ਦੇ ਹੋਰ ਅਨੇਕਾਂ ਦੇਸ਼ਾਂ ਵਿਚ ਥੋੜੀ ਬਹੁਤ ਭਿੰਨਤਾ ਨਾਲ ਮਿਲਦਾ ਹੈ। ਦਿਲਚਸਪੀ ਦੀ ਗੱਲ ਤਾਂ ਇਹ ਹੈ ਕਿ ਇਹ ਚਿੰਨ੍ਹ ਯੂਨਾਨ, ਸਪੇਨ, ਪੁਰਤਗਾਲ ਤੇ ਅਮਰੀਕਾ ਦੀ ਪੂਰਬ-ਇਤਿਹਾਸਕ ਸਾਮਗ੍ਰੀ ਉਤੇ ਵੀ ਰਤੀ ਮਾਸਾ ਭਿੰਨ-ਭੇਦਤਾ ਨਾਲ ਉਕਰਿਆ ਮਿਲਿਆ ਹੈ। ਅਨੁਮਾਨ ਲਗਾਇਆ ਜਾਂਦਾ ਹੈ ਕਿ ਹਜ਼ਰਤ ਈਸਾ ਤੋਂ ਪੰਦਰਾਂ ਸੌ ਵਰ੍ਹੇ ਪੂਰਬ ਵਿਚ ਇਹ ਚਿੰਨ੍ਹ ਭਾਰਤ ਦਾ ਅਧਿਆਤਮਕ ਚਿੰਨ੍ਹ ਬਣ ਚੁਕਾ ਸੀ ਤੇ ਇਥੋਂ ਹੀ ਇਹ ਭੂਗੋਲਿਕ ਹੱਦਾਂ ਬੰਨੇ ਟਪ ਕੇ ਪ੍ਰਦੇਸਾਂ ਦਾ ਵਾਸੀ ਬਣਿਆ।

ਇਸ ਮੰਗਲ-ਚਿੰਨ੍ਹ ਨੂੰ ਹਿੰਦੂ ਆਪਣੇ ਘਰਾਂ ਦੇ ਮੂਹਰਲੇ ਦਰਵਾਜ਼ੇ ਉਤੇ ਇਸ ਭਾਵ ਨਾਲ ਚਿਤ੍ਰਦੇ ਹਨ ਕਿ ਇਸ ਨਾਲ ਚੰਦਰੀਆਂ ਰੂਹਾਂ ਤੇ ਬਦ-ਨਜ਼ਰ ਤੋਂ ਰੱਖਿਆ ਹੁੰਦੀ ਹੈ ਅਤੇ ਧਨ ਸੰਪਤੀ ਦਾ ਵਾਧਾ। ਵਿਆਹ ਸ਼ਾਦੀ ਤੇ ਹੋਰ ਮੰਗਲ ਕਾਰਜਾਂ ਸਮੇਂ, ਚੌਕ ਪੂਰਨ ਵੇਲੇ, ਸਵਾਸਤਿਕ ਦਾ ਚਿੰਨ੍ਹ ਮੱਧ ਵਿਚ ਮੂਰਤੀਮਾਨ ਕੀਤਾ ਜਾਂਦਾ ਹੈ। ਬਾਣੀਏਂ ਤੇ ਸ਼ਾਹੂਕਾਰ ਆਪਣੇ ਵਹੀ ਖਾਤੇ ਦੇ ਆਰੰਭ ਵਿਚ, ਗਣੇਸ਼ ਦੀ ਮੂਰਤੀ ਦੇ ਨਾਲ, ਸਵਾਸਤਿਕ ਦਾ ਚਿੰਨ੍ਹ ਵੀ, ਕੇਸਰੀ ਸਿਆਹੀ ਨਾਲ ਬਣਾਉਂਦੇ ਹਨ। ਇਸ ਨਾਲ ਕੰਮ ਧੰਦੇ ਵਿਚ ਬਰਕਤ ਪੈਂਦੀ ਹੈ। ਸ਼ੁਭ ਅਵਸਰ ਉਤੇ ਕੁੰਭ ਪੂਰਨ ਵੇਲੇ ਹਿੰਦੂ ਕੁੰਭ ਦੇ ਉਪਰ ਸਵਾਸਤਿਕ ਦਾ ਚਿੰਨ੍ਹ ਉਕਰਦੇ ਹਨ। ਕਈ ਵਿਸ਼ਨੂੰ ਭਗਤ ਕੇਸਰ ਨਾਲ ਸਵਾਸਤਿਕ ਮੱਥੇ ਉਤੇ ਬਣਾਂਦੇ ਹਨ। ਜੈਨੀ ਇਸ ਚਿੰਨ੍ਹ ਨੂੰ ਸਭ ਤੋਂ ਸ੍ਰੇਸ਼ਟ ਜਾਣ ਕੇ ਘਰਾਂ ਦੀਆਂ ਦੀਵਾਰਾਂ ਉਤੇ ਉਕਰਦੇ ਹਨ।

ਸਵਾਸਤਿਕ ਨੂੰ ਪੰਜਾਬ ਵਿਚ 'ਸਤਿਆ' ਵੀ ਕਹਿੰਦੇ ਹਨ ਅਤੇ ਇਹ ਚਿੰਨ੍ਹ ਸੱਜੇ ਪੱਖੀ ਤੇ ਖੱਬੇ ਪੱਖੀ ਦੋਹਾਂ ਰੂਪਾਂ ਵਿਚ ਮਿਲਦਾ ਹੈ। ਪਛਮੀ ਪੰਜਾਬ ਦੇ ਜ਼ਿਲੇ ਡੇਹਰਾ ਗ਼ਾਜ਼ੀ ਖ਼ਾਨ ਵਿਚ ਸਤਿਆ ਦਾ ਇਕ ਬੜਾ ਅਲੌਕਿਕ ਰੂਪ ਮਿਲਦਾ ਹੈ (ਵੇਖੋ : ਸਤਿਆ)।

(ਸ-348) **ਸ੍ਵਾਹਾ :**

ਦਕਸ਼ ਦੀ ਧੀ ਜੋ ਪ੍ਰਸੂਤੀ ਦੀ ਕੁੱਖੋਂ ਪੈਦਾ ਹੋਈ। ਵਿਸ਼ਨੂੰ ਪੁਰਾਣ ਵਿਚ ਸ੍ਵਾਹਾ ਨੂੰ ਅਗਨੀ ਦੀ ਪਤਨੀ ਦੱਸਿਆ ਗਿਆ ਹੈ, ਜਿਸ ਤੋਂ ਪਾਵਨ, ਪਵਮਾਨ ਤੇ ਸ਼ੁਚੀ ਨਾਉਂ ਦੇ ਤਿੰਨ ਪੁਤਰਾਂ ਨੇ ਜਨਮ ਲਿਆ। ਇਨ੍ਹਾਂ ਤੋਂ ਅੱਗੋਂ ਪੰਜਤਾਲੀ ਪੁਤਰ ਜੰਮੇ। ਇਸ ਤਰ੍ਹਾਂ ਇਸ ਪਰਿਵਾਰ ਦੇ ਕੁਲ ਮਿਲਾ ਕੇ ਉਣਿੰਜਾ ਵਿਅੱਕਤੀ ਬਣੇ। ਇਨ੍ਹਾਂ ਸਭਨਾਂ ਦਾ ਏਕੀਕਰਣ ਉਣਿੰਜਾ ਅਗਨੀਆਂ ਨਾਲ ਕੀਤਾ ਜਾਂਦਾ ਹੈ। ਦੇਵਤਿਆਂ ਨੂੰ ਆਹੂਤੀ ਦੇਣ ਵੇਲੇ 'ਸ੍ਵਾਹਾ' ਸ਼ਬਦ ਦਾ ਉੱਚਾਰਨ ਕਰਨਾ ਵਿਧਾਨ ਹੈ, ਨਹੀਂ ਤਾਂ ਆਹੂਤੀ ਕਬੂਲ ਨਹੀਂ ਪੈਂਦੀ।

(ਸ-349) **ਸਵਾਂਕ :**

ਇਕ ਤਰ੍ਹਾਂ ਦਾ ਝਾੜ, ਜਿਸ ਦੇ ਬੀਜ ਕੰਗਨੀ ਜਾਂ ਨਿਕੇ ਨਿਕੇ ਚੌਲਾਂ ਵਰਗੇ ਹੁੰਦੇ ਹਨ। ਨਿਰਧਨ ਲੋਕ ਇਸ ਦੀ ਰੋਟੀ ਬਣਾ ਕੇ ਖਾਂਦੇ ਹਨ। ਸਵਾਂਕ ਦੇ ਬੀਜਾਂ ਨੂੰ 'ਵਰਤੋਲ' ਵੀ ਕਿਹਾ ਜਾਂਦਾ ਹੈ। ਵੈਸ਼ਨੋ ਸੰਪ੍ਰਦਾਇ ਵਾਲੇ ਵਰਤ ਦੇ ਦਿਨ, ਖ਼ਾਸ ਤੌਰ ਉਤੇ ਇਕਾਦਸ਼ੀ ਨੂੰ, ਸਵਾਂਕ ਦੀ ਖੀਰ ਰਿੰਨ੍ਹ ਕੇ ਖਾਂਦੇ ਹਨ। ਨੌਰਾਤਿਆਂ ਦੇ ਦਿਨਾਂ ਵਿਚ ਜਿਹੜੀਆਂ ਕੰਨਿਆਂ ਵਰਤ ਰਖਦੀਆਂ, ਦੇਵੀ ਦੀ ਖੇਤ੍ਰੀ ਬੀਜਦੀਆਂ ਤੇ ਦੇਵੀ ਪੂਜਦੀਆਂ ਹਨ, ਉਨ੍ਹਾਂ ਲਈ ਸਵਾਂਕ ਦੀ ਖੀਰ ਤੇ ਗਾੜੀਆਂ ਦੇ ਆਟੇ ਦੀ ਰੋਟੀ ਖਾਣਾ ਵਿਧਾਨ ਹੈ। ਇਸ ਦੇ ਨਾਲ ਵਰਤ ਦਾ ਮਹਾਤਮ ਵਧਦਾ ਹੈ। ਇਨ੍ਹਾਂ ਵਰਤਾਂ ਵੇਲੇ ਉਹ ਪਦਾਰਥ ਖਾਧੇ ਜਾਂਦੇ ਹਨ ਜੋ ਧਰਤੀ ਦੇ ਅੰਦਰ ਪੈਦਾ ਹੋਏ ਹੋਣ।

(ਸ-350) **ਸਵਾਂਗ :**

(ਵੇਖੋ : ਸਾਂਗ)।

(ਸ-351) **ਸਵਾਣੀ :**

ਜੰਮੂ ਦੇ ਇਲਾਕੇ ਵਿਚ ਜੇਠੇ ਗਰਭ ਦੇ ਸਤਵੇਂ ਮਹੀਨੇ, ਜੋ ਰੀਤਾਂ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਨੂੰ 'ਸਵਾਣੀ' ਕਹਿੰਦੇ ਹਨ। ਇਸ ਰੀਤ ਸਮੇਂ, ਡੋਗਰੇ ਸਾਰੇ ਭਾਈਚਾਰੇ ਨੂੰ ਖਾਣੇ ਉਤੇ ਬੁਲਾਉਂਦੇ ਹਨ।

(ਸ-352) **ਸਵਾਂਤ :**

ਅਸ਼ਵਨੀ ਤੋਂ ਪੰਦਰ੍ਹਵਾਂ ਨਛੱਤਰ, ਜੋ ਸ਼ੁਭ ਤੇ ਕਲਿਆਣੀ ਮੰਨਿਆ ਜਾਂਦਾ ਹੈ। ਇਸ ਨਛੱਤਰ ਹੇਠ ਜੰਮਿਆ ਬਾਲ ਬੜਾ ਭਾਗਵਾਨ, ਸਮ੍ਰਿਧ ਤੇ ਸੰਪੰਨ ਹੁੰਦਾ ਹੈ। ਜਦੋਂ ਚੰਦ੍ਰਮਾ ਸਵਾਂਤੀ ਨਛੱਤਰ ਵਿਚ ਪ੍ਰਵੇਸ਼ ਕਰੇ, ਤਾਂ ਇਸ ਨੂੰ ਸਵਾਂਤੀ ਯੋਗ ਕਹਿੰਦੇ ਹਨ। ਇਹ ਯੋਗ ਹਾੜ ਦੇ ਚਾਨਣ ਪੱਖ ਦੀਆਂ ਸਭ ਤਿੱਥਾਂ ਅਤੇ ਮਾਘ ਦੇ ਹਨੇਰੇ ਪੱਖ ਦੀ ਸਤਵੀਂ ਤਿੱਥ ਨੂੰ ਹੁੰਦਾ ਹੈ। ਇਸ ਯੋਗ ਵੇਲੇ ਜੋ ਬਰਖਾ ਪੈਂਦੀ ਹੈ, ਉਸ ਦੀਆਂ ਬੂੰਦਾਂ ਨੂੰ ਅੰਮ੍ਰਿਤ ਵਾਂਗ ਪਵਿਤ੍ਰ ਅਤੇ ਕਲਿਆਣੀ ਮੰਨਿਆ ਜਾਂਦਾ ਹੈ। ਇਹ ਬੂੰਦਾਂ, ਜੇ ਸਿੱਪੀ ਵਿਚ ਪੈ ਜਾਣ ਤਾਂ ਮੋਤੀ, ਬਾਂਸ ਵਿਚ ਪੈ ਜਾਣ ਤਾਂ ਤਬਾਸ਼ੀਰ, ਅਤੇ ਕੇਲੇ ਵਿਚ ਪੈ ਜਾਣ ਤਾਂ ਕਪੂਰ ਬਣ ਜਾਂਦੀਆਂ ਹਨ। ਪੁਰਾਣਾਂ ਅਨੁਸਾਰ ਚਾਤ੍ਰਿਕ ਸਵਾਂਤੀ ਬੂੰਦ ਨੂੰ ਪੀ ਕੇ ਹੀ ਤ੍ਰਿਪਾ ਬੁਝਾਂਦਾ ਹੈ, ਦੂਜੀ ਬਰਖਾ ਨਾਲ ਉਸਦੀ ਪਿਆਸ ਨਹੀਂ ਬੁਝਦੀ।

(ਸ-353) **ਸਵਾਂਤੀ ਬੂੰਦ :**

(ਵੇਖੋ : ਸਵਾਂਤ)।

(ਸ-354) **ਸਵਾਰੀ :**

ਉਹ ਮੰਗਲ ਗੀਤ, ਜੋ ਲਾੜ੍ਹੇ ਦੇ ਘੋੜੀ ਉਤੇ ਚੜ੍ਹਨ ਵੇਲੇ, ਭੈਣਾਂ ਗਾਉਂਦੀਆਂ ਹਨ :

ਘੋੜੀ ਤਾਂ ਤੇਰੀ ਸੁਹਣੀ ਵੇ ਚੰਨਾ,
ਸੱਜੇ ਕਾਠੀਆਂ ਦੇ ਨਾਲ,
ਠੁਮਕ ਠੁਮਕ ਘੋੜੀ ਤੇਰੀ ਚਲਦੀ,
ਰਵੇਲ ਘੋੜੀ ਦੀ ਮਟਕ ਵਾਲੀ ਚਾਲ।

ਸਵਾਰੀ ਗੀਤਾਂ ਵਿਚ ਘੋੜੀ ਦੀ ਚੜ੍ਹਤਲ ਅਤੇ ਲਾੜ੍ਹੇ ਦੀ ਸ਼ਾਨ ਦਾ ਵਰਨਣ ਹੁੰਦਾ ਹੈ।

(ਸ-355) **ਸਵਾਰੇ ਸਵਾਰ :**

ਗੁੱਲੀ ਡੰਡੇ ਦੀ ਇਕ ਖੇਡ (ਵੇਖੋ : ਗੁੱਲੀ ਡੰਡਾ)।

(ਸ-356) **ਸਵਾਲ :**

(ਵੇਖੋ : ਸੁਆਲ)।

(ਸ-357) **ਸ੍ਵੇਤਕੇਤੂ :**

(ਵੇਖੋ : ਉਦਾਲਕ)।

